


ੴ ਵਾਹਿਗੁਰੂ ਜੀ ਕੀ ਫਤਹਿ ॥

# ਸਰਕਾਰ ਖਾਲਸਾ

ਦੋਹਿਰਾ:—ਪੂਰਨ ਪਰਮ ਪ੍ਰਮਾਤਮਾ, ਪੂਰ ਰਹਾ ਸਭ ਦੇਸ।
ਚੂਰਨ ਕਰ ਸਭ ਵਿਘਨ ਜੋ, ਸਗਲੇ ਕਾਟ ਕਲੇਸ॥

ਦੋਹਿਰਾ:—ਵਾਹਿਗੁਰੂ ਗੁਰ ਮੰਤਰ ਜੋ, ਮੰਗਲ ਹੇਤ ਵਿਚਾਰ।
ਸੰਗਲ ਟੂਟੇਂ ਜਮੋਂ ਕੇ ਭਵਜਲ ਉਤਰੋਂ ਪਾਰ॥

ਦੋਹਿਰਾ:—ਗੁਰ ਨਾਨਕ ਥੀਂ ਆਤਿ ਲੈ, ਦਸਮ ਗੁਰੂ ਪ੍ਰਜੰਤ।
ਪ੍ਰਿਥਮ ਨਿਹੋਰੋਂ ਸਭਨ ਕੋ, ਗੁਰ ਸਿੱਖ ਸੇਵਕ ਸੰਤ॥

ਦੋਹਿਰਾ:—ਕਿਰਪਾ ਕਰਕੇ ਦਾਸ ਪਰ, ਦਿਹੋ ਇਹੈ ਵਰ ਦਾਨ।
ਹੋਏ ਨਿਰਵਿਘਨ ਸਮਾਪਤੀ, ਹੈ ਇਹ ਕਾਜ ਮਹਾਨ॥

ਦੋਹਿਰਾ:—ਗ੍ਰੰਥ ਸੰਪੂਰਨ ਝੱਬਦੇ ਹੋਵੈ ਸੁੰਦਰ ਢੰਗ।
ਸ਼ੁਰੂ ਕਰੋਂ ਕਰਤਾਰ ਸਿੰਘ, ਹਿਰਦੇ ਧਾਰ ਉਮੰਗ॥

ਸ੍ਰੀ ਅਕਾਲ ਪੁਰਖ ਅੱਗੇ ਬੇਨਤੀ

ਦੀਨਾ ਨਾਥ ਤੂੰ ਮਿਹਰ ਦੀ ਨਜ਼ਰ ਕਰੀਂ ਮੇਰੀ ਕਵਿਤਾ ਪੁਰ-ਤਾਸੀਰ ਹੋਵੇ
ਬਖਸ਼ੀਂ ਬਰਕਤਾਂ ਆਪਣੇ ਦਰ ਵਿਚੋਂ, ਸੋਹਣੀ ਕਵਿਤਾ, ਮੇਰੀ ਜਾਗੀਰ ਹੋਵੇ
ਤੇਰੀ ਮਿਹਰ ਕਰ ਅਗੇ ਭੀ ਨਹੀਂ ਘਾਟਾ, ਤੇਰੀ ਬਖਸ਼ਸ਼ ਹੋਰ ਕਬੀਰ ਹੋਵੇ
ਮੋਤੀ ਬਖਸ਼ ਅਨਮੁੱਲੜੇ ਹੋਰ ਮੈਨੂੰ, ਮੇਰੀ ਸ਼ਾਇਰੀ ਬੇਨਜ਼ੀਰ ਹੋਵੇ
ਮੇਰੇ ਸ਼ਿਹਰ ਮਨਜ਼ੂਰ ਜਹਾਨ ਹੋਵਨ, ਹਰਫ਼ ਹਰਫ ਹੀ ਅਸਰ ਪਜ਼ੀਰ ਹੋਵੇ

ਤੇਰੀ ਮਿਹਰ ਦੀ ਨਜ਼ਰ ਜੇ ਹੋਇ ਜਾਵੇ,ਮਾਲਾ ਮਾਲ ਨਿਹਾਲ ਫਕੀਰ ਹੋਵੇ
ਇਕ ਵਾਰ ਜੋ ਪੜ੍ਹ ਲੇ ਸ਼ਿਹਰ ਮੇਰਾ,ਛੱਡ ਸੱਕੇ ਨ ਉਹ ਦਾਮਨਗੀਰ ਹੋਵੇ
ਮੇਰੀ ਸ਼ਾਇਰੀ ਨਾਲ ਪਯਾਰ ਸਭ ਦਾ, ਹੋਵੇ ਚਾਹਿ ਗਦਾਉ ਅਮੀਰ ਹੋਵੇ
ਇਹਦੇ ਵਿੱਚ ਨ ਹੋਇ ਗੁਮਾਨ ਮੇਰਾ,ਤੇਰੀ ਮਿਹਰ ਦਾ ਅਸਰ ਗੰਭੀਰ ਹੋਵੇ
ਮੈਨੂੰ ਜਿਵੇਂ ਬੁਲਾਇਂ ਮੈਂ ਤਿਵੇਂ ਬੋਲਾਂ,ਤੇਰੀ ਨਿਗ੍ਹਾ ਥੀਂ ਪਾਕ ਜ਼ਮੀਰ ਹੋਵੇ
ਰਹੇ ਕਲਮ ਤੇ ਦਿਲ ਆਜ਼ਾਦ ਹਰਦਮ,ਗੰਦੀ ਹਿਰਸ ਵਿਚ ਨਾਹਿੰਅਸੀਰ ਹੋਵੇ
ਰੱਖੀਂ ਦੂਰ ਬਖੇੜਯਾਂ ਝੇੜਯਾਂ ਤੋਂ, ਟੋਟੇ ਸੌ ਅਜ਼ਾਬ ਜੰਜੀਰ ਹੋਵੇ
ਸੈਰ ਆਤਮਾ ਦੇਸ ਦਾ ਰਹਾਂ ਕਰਦਾ, ਦੂਰ ਵਿਸ਼ਾ ਵਿਕਾਰ ਬਪੀਰ ਹੋਵੇ
ਤੇਰੇ ਬੰਦਯਾਂ ਦਾ ਬਣਯਾ ਰਹਾਂ ਬੰਦਾ,ਦਿਲ ਰੋਸ਼ਨ ਮਾਹਿ ਮੁਨੀਰ ਹੋਵੇ
ਉਮਰ ਚੜ੍ਹਦੀਆਂ ਕਲਾਂ ਦੇ ਵਿਚ ਗੁਜ਼ਰੇ,ਦੁੱਖ ਪਾ, ਨ ਦਿਲ ਦਿਲਗੀਰ ਹੋਵੇ
ਅੱਠੇ ਪਹਿਰ ਹੀ ਰਹੇ ਧਯਾਨ ਤੇਰਾ,ਨੇਕੀ ਸਦਾ ਮੇਰੀ ਦਸਗੀਰ ਹੋਵੇ
ਰੱਦੀਂ ਪਾਕ ਕਤਾਰ ਤੋਂ ਨਾਹਿੰ ਮੈਨੂੰ,ਉਲਟੀ ਭਲਾ ਜੇ ਮੇਰੀ ਤਕਦੀਰ ਹੋਵੇ
ਖੜੀਂ ਨਾਲ ਈਮਾਨ ਜਹਾਨ ਵਿਚੋਂ, ਕਾਲਾ ਮੁੱਖ ਨ ਮੇਰਾ ਅਖੀਰ ਹੋਵੇ
ਜਿੱਥੇ ਲੱਖਾਂ ਗੁਨਾਹੀਆਂ ਨੂੰ ਤਾਰਦਾ ਤੂੰ,ਉਹਨਾਂ ਨਾਲ ਇਹ ਪਾਰ ਹਕੀਰ ਹੋਵੇ
ਬਖਸ਼ 'ਲਈਂ ਤੂੰ ਅੰਤ ਕਰਤਾਰ ਸਿੰਘ ਨੂੰ,ਪਲਪਲ ਵਿਚ ਲੱਖ ਤਕਸੀਰ ਹੋਵੇ

## ਸਤਿਗੁਰਾਂ ਪਾਸ ਬੇਨਤੀ

ਦਸੋਂ ਗੁਰੂ ਅਕਾਲ ਦੀ ਜੋਤ ਪੂਰਨ ਮਿਹਰ ਕਰਕੇ ਕੱਦਮੀਂ ਲਾਉ ਮੈਨੂੰ
ਤੁਸਾਂ ਤਾਰਯਾ ਜੱਗ ਜਹਾਨ ਸਾਰਾ ਕੂਕਰ ਦਰ ਦਾ ਜਾਨ ਤਰਾਉ ਮੈਨੂੰ
ਸੱਜਨ ਠੱਗ ਨੂੰ ਠੱਗੀਓਂ ਮੋੜਿਆ ਜਿਉਂ ਬੁਰੇ ਕੰਮਾਂ ਤੋਂ ਤਿਵੇਂ ਮੁੜਾਉ ਮੈਨੂੰ
ਜਿਵੇਂ ਰੇਠਯਾਂ ਨੂੰ ਮਿਠੇ ਕਰ ਦਿਤਾ ਤਿਵੇਂ ਨਿੰਮ ਤੋਂ ਅੰਬ ਕਰਾਉ ਮੈਨੂੰ
ਅੰਬ ਅਕਾਂ ਦੇ ਤਈਂ ਬਨਾਇ ਦਿਤਾ ਅਕੋ ਚੰਦਨ ਕਰ ਠਹਿਰਾਉ ਮੈਨੂੰ
ਘੋਹੇ ਜਹੇ ਅਮੋੜ ਜਿਉਂ ਸਿਖ ਕੀਤੇ ਮਨ ਦੀ ਚੋਰੀਓਂ ਤਿਵੇਂ ਹਟਾਉ ਮੈਨੂੰ
ਬਾਬਰ ਜਾਬਰ ਜਹੇ ਨਿਵਾਇ ਚਰਨੀ, ਚਰਨੀ ਆਪਣੀ ਤਿਵੇਂ ਨਵਾਉ ਮੈਨੂੰ
ਛਡ ਮਲਕ ਨੂੰ, ਲਾਲੋ ਦਾ ਸਾਥ ਦਿਤਾ, ਓਸੇ ਤਰ੍ਹਾਂ ਪਲਾ ਪਕੜਾਉ ਮੈਨੂੰ
ਜਿਥੇ ਹੋਰ ਬੇਅੰਤ ਉਧਾਰਦੇ ਰਹੋ, ਓਹਨਾਂ ਨਾਲ ਹੀ ਪਾਰ ਲੰਘਾਉ ਮੈਨੂੰ

ਬਾਦਸ਼ਾਹੀ ਹਮਾਯੂੰ ਨੂੰ ਜਿਵੇਂ ਦਿਤੀ ਤਿਵੇਂ ਬੁੱਧ ਭੰਡਾਰ ਬਖਸ਼ਾਉ ਮੈਨੂੰ
ਸਰ,ਅਕਬਰ ਦੀ ਜਿਵੇਂ ਮੁਹਿੰਮ ਕੀਤੀ ਪੰਜਾਂ ਚੋਰਾਂ ਦੀ ਫਤਹ, ਦਵਾਉ ਮੈਨੂੰ
ਕੀਤਾ ਪਿੰਗਲੇ ਦਾ ਬੇੜਾ ਪਾਰ ਜਿਵੇਂ ਤਾਲ ਮਿਹਰ ਦੇ ਵਿਚ ਨੁਲਾਉ ਮੈਨੂੰ
ਰਚਯਾ ਨਾਮ ਜਹਾਜ਼, ਮੈਂ ਪਿੰਗਲਾ ਹਾਂ, ਬਾਹੋਂ ਫੜਕੇ ਵਿਚ ਚੜਾਉ ਮੈਨੂੰ
ਕਢੇ ਰਾਜੇ ਜਿਉਂ ਕਿਲ੍ਹੇ ਗਵਾਲਯਾਰੋਂ ਕੈਦ ਹਿਰਸ ਦੀ ਵਿਚੋਂ ਛੁਡਾਉ ਮੈਨੂੰ
ਦਿਤੇ ਰਾਜ ਨਿਥਾਵਯਾਂ ਫਿਰਦਯਾਂ ਨੂੰ ਸ਼ੁਭ ਗੁਣਾਂ ਦਾ ਰਾਜ ਭੁਗਤਾਉ ਮੈਨੂੰ
ਛੱਜੂ ਛੀਊਰ ਨੂੰ ਬਖਸ਼ੀ ਪੰਡਤਾਈ ਤਿਵੇਂ ਮੂੜ ਤੋਂ ਚਤਰ ਸਾਜ ਸਜਾਉ ਮੈਨੂੰ
ਦਿੱਲੀ ਵਿਚੋਂ ਵਬਾ ਨੂੰ ਦੂਰ ਕੀਤਾ ਤਿਉਂ ਕੁਕਰਮ ਵਬਾਉ ਬਚਾਉ ਮੈਨੂੰ
ਬੇੜਾ ਜਾ ਲੁਬਾਣੇ ਦਾ ਤਾਰਯਾ ਜਿਉਂ ਭਉਜਲ ਡੁੱਬਦੇ ਤਈਂ ਕਢਾਉ ਮੈਨੂੰ
ਜ਼ਾਲਿਮ ਮਾਰਕੇ ਦੁਖੀ ਅਨਾਥ ਰੱਖੇ ਝੋਲੀ ਜਾਨ ਅਨਾਥ ਲੈ ਪਾਉ ਮੈਨੂੰ
ਬਖਸ਼ ਦਾਤ ਪਯਾਰਯਾਂ ਸਾਰਯਾਂ ਨੂੰ ਓਸ ਬੂੰਦ ਦਾ ਰਸ ਚਖਾਉ ਮੈਨੂੰ
ਕੂਕਰ ਆਪਣੇ ਦਰ ਦਾ ਜਾਣ ਕਰਕੇ ਵਹੀ ਆਪਣੀ ਵਿਚ ਲਖਾਉ ਮੈਨੂੰ
ਵਿਚ ਜੋੜਿਆਂ ਤੇਰੀਆਂ ਸੰਗਤਾਂ ਦੇ ਰਹੇ ਥਾ ਮਿਲਯਾ ਸਦ ਭਾਉ ਮੈਨੂੰ
ਤੇਰੇ ਪੰਥ ਦੇ ਸਦਾ ਹੀ ਗੀਤ ਗਾਉਂਦਾ ਰਹਾਂ, ਬਣਯਾਂ ਰਹੇ ਇਹ ਚਾਉ ਮੈਨੂੰ
ਪੜਦਾ ਪਾਵਨਾ ਵੇਖ ਗੁਨਾਹ ਮੇਰੇ ਮਾਰ ਬਾਣੀ ਦੀ ਸੱਟ ਸਮਝਾਉ ਮੈਨੂੰ
ਸਦਾ ਰੱਖਣਾ ਆਪਣੀ ਸ਼ਰਨ ਅੰਦਰ ਪਾਪੀ ਜਾਣ ਨ ਕਦੇ ਧਕਾਉ ਮੈਨੂੰ
ਸਤਿਗੁਰੋ ਸੰਭਾਲਨਾ ਬਿਰਦ ਅਪਨਾ ਮੂੜ ਕਾਗ ਤੋਂ ਹੰਸ ਬਨਾਉ ਮੈਨੂੰ
ਪਿਛੇ ਬਖਸ਼ਾਂ ਹੋਯਾ ਦੇ ਬਖਸ਼ ਲੈਣਾ ਨਾ ਦੇਵਣਾ ਸਿੱਖੀ ਦਾ ਤਾਉ ਮੈਨੂੰ
ਵਿਚ ਖੋਟ ਭਰਯਾ ਲਬਾ ਲਬ ਮੇਰੇ ਨ ਘਸੋਟੀ ਲਾ ਸ਼ਰਮ ਪੁਚਾਉ ਮੈਨੂੰ
ਬੁਰੇ, ਭਲੇ, ਖੋਟੇ ਖਰੇ ਭੀ ਤੇਰੇ ਪਾ ਖਜ਼ਾਨੇ ਲੈਣਾ ਨ ਸੁਟਾਉ ਮੈਨੂੰ
ਬੇੜਾ ਬਖਸ਼ਸੋਂ ਪਾਰ ਕਰਤਾਰ ਸਿੰਘਾ ਹੋਰ ਨਹੀਂ ਕੋਈ ਅਸਰਾਉ ਮੈਨੂੰ

## ਵਿੱਦਯਾ ਗੁਰੂ ਜੀ ਦਾ ਧੰਨਯਵਾਦ

ਕਰਾਂ ਬੰਦਨਾ ਵਿੱਦਯਾ ਗੁਰਾਂ ਤਾਈਂ ਕੀਤੇ ਮੇਰੇ ਤੇ ਬੜੇ ਉਪਕਾਰ ਭਾਈ
ਮੂੜ ਪਸ਼ੂ ਗਵਾਰ ਤੋਂ ਵਿਦਯਾ ਦੇਇ ਦਿਤਾ ਮਾਨੁਖ ਜਨਮ ਸੁਵਾਰ ਭਾਈ

ਵਿਚ ਬਾਲਪਨ ਹੀ ਮੈਨੂੰ ਪਾਇ ਗੋਦੀ ਕੀਤਾ ਪੁੱਤਰਾਂ ਵਾਂਗ ਪਯਾਰ ਭਾਈ
ਦਾਤਾਂਬਖਸ਼ੀਆਂ ਭਾਖਾਤੇਕਾਵ ਦੀਆਂ ਸੋਝੀ ਪਾਈ ਇਤਿਹਾਸ ਦੀ ਸਾਰ ਭਾਈ
ਗੁਰਮਤ ਦੀ ਲਖਯਤਾ ਕੁਝ ਬਖਸ਼ੀ ਬਹੁਤਾ ਰਖਯਾ ਕਾਵਯ ਵਿਹਾਰ ਭਾਈ
ਬਰਕਤ ਉਨਾਂ ਦੇ ਕਦਮ ਦੀ ਖਾਕਦੀਏ ਪਿਆਂ ਬੁਧਅੰਦਰ ਚਮਤਕਾਰ ਭਾਈ
ਦੌੜਾ ਖੈਰ ਮੇਰੀ ਝੋਲੀ ਪੈ ਗਿਆ ਸੀ ਹੈਸਨ ਵਿਦਯਾ ਭਰੇ ਭੰਡਾਰ ਭਾਈ
ਮੇਰੇ ਪਿਤਾ ਜੀ ਦੇ ਵਡੇ ਭਾਈ ਹੈਸਨ ਸੁੰਦਰ ਰੂਪ ਅਨੂਪ ਹੁਨਾਰ ਭਾਈ
ਪਿਛਲੇਸਿਖਾਂ ਦਾ ਖਾਸਨਮੂਨਾ ਸਨ ਓਹ ਸਿਧਾਦਾੜ੍ਹਾ ਸਿਧੀ ਦਸਤਾਰ ਭਾਈ
ਦੁਨੀਆਂ ਰੰਗ ਨੇੜੇ ਢੁਕਾ ਮੂਲ ਨ ਸੀ ਸਦਾ ਰਹੇ ਵਿਰਕਤ ਸੰਸਾਰ ਭਾਈ
ਮੇਰੇ ਜਹੇ ਕਈ ਵਰੋਸਾਇ ਹੈਸਨ ਸੋਹਣਾ ਬ੍ਰਿਛ ਹੈਸਨ ਫਲਦਾਰ ਭਾਈ
ਸੋਹਣਾ ਨਾਮ ਦੁਸੰਧਾ ਸਿੰਘ ਸਮਝੋ ਸੂਰਬੀਰ ਤੇ ਭਗਤ ਦਾਤਾਰ ਭਾਈ
ਕਵਿਤਾ ਆਪਣੀਦੀ ਖਾਸ ਸਫਲਤਾ ਲਈ ਧੰਨਯਵਾਦ ਕਰਾਂ ਲਕਵਾਰ ਭਾਈ
ਮੇਰੀ ਕਾਵਯਹੋਇ ਸਫਲ ਕਰਤਾਰ ਸਿੰਘਾ ਕਵਿਤਾਕਦਰ ਪਾਵੇ ਸੰਸਾਰ ਭਾਈ

ਵਾਕ ਕਵੀ

ਐ ਪੰਥ ਪਯਾਰਯੋ ਗੁਰ ਸਿੱਖੋ ਗੁਰੂ ਰੂਪ ਤੁਸੀਂ ਮਿਹਰਵਾਨ ਸਾਰੇ
ਮੈਨੂੰ ਦਿਹੋ ਅਸੀਸ ਬਖਸ਼ੀਸ਼ ਇਹੋ ਔਖੇ ਕਾਰਜ ਹੋਣ ਆਸਾਨ ਸਾਰੇ
ਮੇਰੀ ਕਵਿਤਾ ਹੋਇ ਤਾਸੀਰ ਵਾਲੀ ਹੋਵੇ ਸ਼ਿਹਰ ਮਸ਼ਹੂਰ ਜਹਾਨ ਸਾਰੇ
ਗੁਰੂ ਪੰਥ ਦੇ ਗੀਤ ਮੈਂ ਨਿੱਤ ਗਾਵਾਂ ਹੋਰ ਵਿਸ਼ੇ ਵਿਕਾਰ ਭੁਲਾਨ ਸਾਰੇ
ਮੇਰੇ ਸ਼ਿਹਰ ਦਾ ਹੋਇ ਪਰਚਾਰ ਖੁੱਲ੍ਹਾ ਲੋਕ ਪੜ੍ਹ ਪ੍ਰੀਤ ਵਧਾਨ ਸਾਰੇ
ਦਿਨੋ ਦਿਨ ਪਰਚਾਰ ਦਾ ਹੋਇ ਵਾਧਾ ਨਰ ਨਾਰ ਘਰਾਂ ਵਿੱਚ ਗਾਨ ਸਾਰੇ
ਗੰਦੇ ਕਿੱਸਯਾਂ ਦਾ ਨਾਮ ਮਿਟ ਜਾਵੇ ਗੁਰੂ ਪੰਥ ਦੇ ਗੀਤ ਸੁਨਾਨ ਸਾਰੇ
ਘਰ ਘਰ ਦੇ ਵਿਚ ਪਰਚਾਰ ਹੋਵੇ ਗੁਰੂ ਪੰਥ ਦੇ ਭੇਦ ਨੂੰ ਪਾਨ ਸਾਰੇ
ਸਿੱਖੀ ਸਿਦਕ ਤੇ ਬੀਰਤਾ ਸਬਕ ਸਿੱਖਣ ਇਤਿਹਾਸ ਤੋਂ ਜਿਹੜੇ ਅੰਞਾਨ ਸਾਰੇ
ਮੇਰੀ ਕਲਮ ਦੇ ਵਿਚ ਭੀ ਬਰਕਤਾਂ ਜੋ ਸਦਾਰਹਿਣ ਭਰੀਆਂ ਦਿਹੋ ਦਾਨ ਸਾਰੇ
ਗੁਰੂ ਪੰਥ ਦੇ ਗੁਣਾਂ ਦੇ ਫੁੱਲ ਸੋਹਣੇ ਬੇ ਮਿਸਾਲ ਜਹਾਨ ਪਛਾਨ ਸਾਰੇ
ਚੁਣ ਚੁਣ ਕੇ ਹਾਰ ਪਰੋਵੰਦਾ ਰਹਾਂ ਰਹਿਣ ਪਹਿਨਦੇ ਲੈ ਕਦਰਦਾਨ ਸਾਰੇ

ਰਖਾਂ ਕਰ ਤਯਾਰ ਗੁਲਦੱਸਤੇ ਕਈ ਹਿਰਦੇ ਮੇਜ਼ ਤੇ ਲੈ ਟਿਕਾਨ ਸਾਰੇ
ਭੌਰ ਲੈ ਖੁਸ਼ਬੂ ਨੂੰ ਖੁਸ਼ ਹੋਵਨ ਸਦਾ ਪਰੇਮ ਗੁੰਜਾਰ ਕਰਾਨ ਸਾਰੇ
ਛੱਡ ਭੂੰਡ ਕਾਲੇ ਜਾਣ ਗੰਦਗੀ ਤੇ ਭੌਰ ਛੱਡ ਕੇ ਕਿਤੇ ਨ ਜਾਨ ਸਾਰੇ
ਭੈੜੇ ਚੰਦਰੇ ਵੇਖ ਕੇ ਨੱਕ ਚਾੜਨ ਭਲੇ ਪੁਰਸ਼ ਜੋ ਵੇਖ ਸਲਾਹਨ ਸਾਰੇ
ਆਪੋ ਆਪਣੇ ਗੁਣ ਸੁਭਾਵ ਕਰਕੇ ਗੁਣ ਦੇਖ ਲੈ ਫੋਲ ਫੋਲਾਨ ਸਾਰੇ
ਹੋਵੇ ਸਭ ਦਾ ਭਲਾ ਕਰਤਾਰ ਸਿੰਘਾ ਕਵਿਤਾ ਨਾਲ ਪਯਾਰ ਵਧਾਨ ਸਾਰੇ

ਸਮੇਂ ਦੀ ਚਾਲ

ਚੱਕ੍ਰ ਸਮੇਂ ਦਾ ਚੱਲਦਾ ਤੇਜ਼ ਡਾਢਾ ਹਰ ਰੋਜ਼ ਰੰਗ ਨਵੇਂ ਉਛਾਲਦਾ ਏ
ਇਕ ਚਾਲ ਨ ਕਿਸੇ ਦੀ ਰਹਿਣ ਦੇਂਦਾ ਸੱਚੇ ਨਵੇਂ ਤੋਂ ਨਵੇਂ ਹੀ ਢਾਲਦਾ ਏ
ਰਹੇ ਖੇਡ ਸ਼ਤਰੰਜ ਦੀ ਖੇਡਦਾ ਜੀ ਨਰਦਾਂ ਮਾਰਦਾ ਕਿਤੇ ਬਨਾਲਦਾ ਏ
ਕਿਤੇ ਨਵੀਆਂ ਸ਼ਾਹੀਆਂ ਥਾਪ ਦੇਂਦਾ ਸਫਾਂ ਪਿਛਲੀਆਂ ਪਕੜ ਉਠਾਲਦਾ ਏ
ਕਿਧਰੇ ਹਾਰ ਤੇ ਕਿਧਰੇ ਜਿੱਤ ਦੇਵੇ ਕਿਤੇ ਮਾਰ ਕੇ ਖੂਹਣੀਆਂ ਗਾਲਦਾ ਏ
ਕਿਤੇ ਵੱਸੋਂ ਤੇ ਕਿਤੇ ਉਜਾੜ ਕਰਦਾ ਕਿਤੇ ਰੂਪ ਪੈਦਾਇਸ਼ ਤੇ ਕਾਲਦਾ ਏ
ਕਿਤੇ ਰੰਗ ਤਮਾਸ਼ੇ ਤੇ ਪਾਇ ਹਾਸੇ ਕਿਤੇ ਬ੍ਹਨ ਮੁਸੀਬਤਾਂ ਡਾਲਦਾ ਏ
ਕਿਤੇ ਸਿਰ ਫਕੀਰਾਂ ਦੇ ਤਾਜ ਧਰਦਾ ਕਰਦਾ ਸ਼ਾਹਾਂ ਸਕਾਰ ਜ਼ਵਾਲ ਦਾ ਏ
ਉਚੇ ਚੜਦਯਾਂ ਨੂੰ ਨੀਵੇਂ ਸੁੱਟ ਘੱਤੇ ਦਰਜਾ ਨੀਚਾਂ ਨੂੰ ਦੇਵੇ ਕਮਾਲ ਦਾ ਏ
ਕਿਤੇ ਔਂਤਰਾਂ ਨੂੰ ਦੇਵੇ ਪੁੱਤ ਪੋਤੇ ਦੇਵੇ ਸੌਂਤਰਾਂ ਨੂੰ ਝੇਰਾ ਬਾਲਦਾ ਦਾ ਏ
ਕਿਤੇ ਹਿਜ਼ਰ ਦੀ ਅੱਗ ਦੇ ਬਾਲ ਲੰਬੂ ਹਿਰਦੇ ਫੁੱਲ ਗੁਲਾਬ ਦੇ ਜਾਲਦਾ ਏ
ਹਰੇ ਹਿਜ਼ਰ ਦੇ ਸੜੇ ਦਰੱਖਤ ਕਰਦਾ ਪਾਣੀ ਪਾ ਮਾਹਬੂਬ ਵਸਾਲ ਦਾ ਏ
ਪੰਛੀ ਉੱਡਦੇ ਵਿਚ ਆਕਾਸ਼, ਫਾਹੇ ਘੇਰਾ ਘੱਤ ਤਕਦੀਰ ਦੇ ਜਾਲਦਾ ਏ
ਵਰਤ ਜਾਵੰਦਾ ਜਿਸ ਤੇ ਜੀ ਕਰਦਾ ਕਰ ਚਾਤਰੀ ਹਰ ਕੋਈ ਟਾਲਦਾ ਏ
ਭੰਨ ਤੋੜ ਕੇ ਜਾਬਰਾਂ ਚਾਤੁਰਾਂ ਨੂੰ ਅੰਤ ਮੌਤ ਦੀ ਗੋਦ ਸੁਵਾਲਦਾ ਏ
ਵਿਚ ਪਲਾਂ ਦੇ ਖੇਹ ਉਡਾ ਦੇਂਦਾ ਜਿੱਥੇ ਉੱਡਦਾ ਰੰਗ ਗੁਲਾਲ ਦਾ ਏ
ਸੁਧਾ ਰੂਪ ਹੋ ਕੇ ਕਿਤੇ ਵਰਤ ਰਿਹਾ ਕਿਤੇ ਧਰਦਾ ਰੂਪ *ਵਿਆਲਦਾ ਏ

*ਵਿਆਲ ਅਰਥਾਤ ਕਾਲ ਰੂਪੀ ਸੱਪ ।

ਸਮਾਂ ਸਭ ਨਾਲੋਂ ਜ਼ਬਰਦਸਤ ਭਾਈ ਸਮਾਂ ਹੁਕਮ ਹੀ ਜੁਲਜਲਾਲ ਦਾ ਏ
ਇਕ ਰੰਗ ਨ ਰਹੇ ਜਹਾਨ ਅੰਦਰ ਹੱਲ ਹੋਵਣਾ ਔਖਾ ਸੁਵਾਲ ਦਾ ਏ
ਵੇਖੀ ਜਾਹ ਖੁਸ਼ ਹੋ ਕਰਤਾਰ ਸਿੰਘਾ ਰੰਗ ਸਮਾਂ ਜੋ ਤੈਨੂੰ ਦਿਖਾਲਦਾ ਏ

ਤਥਾ

ਗੁਜ਼ਰੇ ਉਮਰ ਬੈਤਾਲੀਏਂ ਸਾਲ ਅੰਦਰ ਡਿੱਠੇ ਬਹੁਤ ਹੀ ਰੰਗ ਸੰਸਾਰ ਦੇ ਜੀ
ਬਾਲਪਨ ਤੋਂ ਲੈ ਕੇ ਹੁਣ ਤੋੜੀ ਮਜੇ ਲਏ ਨੇ ਉਮਰ ਗੁਲਜ਼ਾਰ ਦੇ ਜੀ
ਡਿੱਠੇ ਜੋਰ ਖਿਜ਼ਾਂ ਦੇ ਬਹੁਤ ਵਾਰੀ ਭੋੱਗੇ ਬਹੁਤ ਅਨੰਦ ਬਹਾਰ ਦੇ ਜੀ
ਬਹੁਤ ਨਰਮੀਆਂ ਸਖਤੀਆਂ ਬੀਤੀਆਂ ਨੇ ਦੁਖ ਸੁਖ ਡਿੱਠੇ ਪਰਵਾਰ ਦੇ ਜੀ
ਕਦੇ ਧਨੀ ਤੇ ਕਦੇ ਕੰਗਾਲ ਬਣਕੇ ਤੰਦਰੁਸਤੀ ਵਿਚ ਆਜ਼ਾਰ ਦੇ ਜੀ
ਬਸ ਪਰਖ ਕਰ ਲਈ ਸਨਬੰਧੀਆਂ ਦੀ ਮਜੇ ਚੱਖੇ ਨੇ ਵੈਰ ਪਯਾਰ ਦੇ ਜੀ
ਬਾਲਪਨ ਜੁਵਾਨੀ ਦਾ ਸਮਾਂ ਡਿੱਠਾ ਭੋਗ, ਭੋਗ ਡਿਠੇ ਦਿਨ ਚਾਰ ਦੇ ਜੀ
ਮਜੇ ਲਏ ਆਜ਼ਾਦੀ ਗੁਲਾਮੀ ਦੇ ਭੀ ਫਿਰੇ ਮਿਰਗ ਖੁਲ੍ਹੇ ਹੋ ਕੇ ਬਾਰ ਦੇ ਜੀ
ਕਦੇ ਬਣੇ ਜ਼ਾਹਿਦ ਕਦੇ ਬਣੇ ਸੂਫੀ ਕਦੇ ਬਣੇ ਮਲੰਗ ਬਾਜ਼ਾਰ ਦੇ ਜੀ
ਕਦੇ ਭਗਤ ਤੇ ਕਦੇ ਵਿਰਕਤ ਹੋਏ ਕਦੇ ਬਣੇ ਢੂੰਜਾਊ ਕਰਤਾਰ ਦੇ ਜੀ
ਕਦੇ ਯਾਰ ਦਿਲਦਾਰ ਦੇ ਬਣੇ ਆਸ਼ਕ ਕਦੇ ਹਸਦੇ ਤੇ ਢਾਹੀਂ ਮਾਰ ਦੇ ਜੀ
ਕਦੇ ਫੂਕ ਕੇ ਝੁਗੀਆ ਬੈਠ ਗਏ ਕਦੇ ਮਾੜੀਆਂ ਮਹਿਲ ਉਸਾਰਦੇ ਜੀ
ਸਮਾਂ ਰੰਗ ਵਿਖਾਲਦਾ ਲੰਘ ਗਿਆ ਭੌਰੇ ਫੁਲਾਂ ਤੇ ਰਹੇ ਗੁੰਜਾਰਦੇ ਜੀ
ਖੇੱਡਾਂ ਖੇਡਦਾ ਸਮਾਂ ਕਰਤਾਰ ਸਿੰਘਾ ਰਹਿੰਦੇ ਕਵੀ ਭੀ ਫੋਟੋ ਉਤਾਰਦੇ ਜੀ

ਵਾਕ ਕਵੀ

ਸਮੇਂ ਸ਼ਾਹੀਆਂ ਕਈ ਖਪਾਈਆਂ ਜੀ ਬੀਤੇ ਹਾਲ ਦਾ ਔਖਾ ਉਭਾਰਨਾ ਏਂ
ਗਈਆਂ ਗੁਜ਼ਰੀਆਂ ਗੱਲਾਂ ਨੂੰ ਕੱਠੀਆਂਕਰ ਔਖਾ ਬੁਤ ਬਨਾ ਖਲਾਰਨਾ ਏਂ
ਇੱਟਾਂ ਕਿਤੋਂ, ਚੂਨਾਂਗਾਰਾਕਿਤੋਂ ਲੈਕੇ, ਡਾਢਾ ਮੁਸ਼ਕਲ ਮਹਿਲ ਉਸਾਰਨਾ ਏਂ
ਲਿਖਤਾਂਪਿਛਲੀਆਂ ਦੇ ਵਿਚੋਂਭਾਲ ਕਰਨੀ ਹਥਪੈਰ ਹਨੇਰੇ ਵਿਚ ਮਾਰਨਾ ਏਂ

ਮਰ ਮਿਟੇ ਵਜੂਦ ਨਿਸ਼ਾਨ ਕੋਈ ਨ ਫੋਟੋ ਅਸਲੀ ਐਖ ਉਤਾਰਨਾ ਏਂ
ਬੀਤੇ ਸਮੇਂ ਦਾ ਖੋਜ ਇਤਿਹਾਸ ਸਚਾ ਹੂ-ਬ-ਹੂ ਮੁਹਾਲ ਦਿਖਾਰਨਾ ਏਂ
ਮਿਹਨਤ ਕਰਨੀ ਕਵੀ ਦਾ ਫਰਜ਼ ਹੈ ਜੀਨਜ਼ਰ ਆਯਾ ਸੋ ਲਿਖ ਪਸਾਰਨਾ ਏਂ
ਭੁਲ ਹੋਇ ਅਵਸ਼ ਕਰਤਾਰ ਸਿੰਘਾ ਅੰਤ ਖੋਜੀਆਂ ਖੋਜ ਸੁਧਾਰਨਾ ਏਂ

ਤਥਾ

ਦੋ ਸੌ ਸਾਲ ਦੇ ਪਿਛਲੇ ਹਾਲ ਬੀਤੇ ਮੈਂ ਚਿਰਾਂ ਤੋਂ ਖੋਜ ਖੁਜਾਇ ਰਿਹਾ
ਪੰਥ ਖਾਲਸੇ ਦੇ ਕੀਤੇ ਕਾਰਨਾਮੇ ਬਾਲਪਨ ਤੋਂ ਲਿਖ ਲਿਖਾਇ ਰਿਹਾ
ਜਿੰਨੀ ਵਾਹ ਲਗੀ ਕੀਤਾ ਫਰਕ ਨਾਹੀਂ ਵਿਦਵਾਨਾਂ ਤੋਂ ਪੁਛ ਪੁਛਾਇ ਰਿਹਾ
ਜੋ ਕੁਝ ਮਿਲਯਾ ਕਿਤੋਂ ਖੋਜੀਆਂ ਤੋਂ ਝੋਲੀ ਅਡ ਮੈਂ ਸਦਾ ਪੁਵਾਇ ਰਿਹਾ
ਮੋਤੀ ਖੋਜ ਸਮੁੰਦ ਚੋਂ ਲਭਦਾ ਜੋ ਉਹ ਪਰੋ ਲੜੀਆਂ ਰਖਵਾਇ ਰਿਹਾ
ਸਾਰੀ ਉਮਰ ਹੀ ਫੋਲ ਫੁਲਾਈ ਰਖੀ ਏਸੇ ਕੰਮ ਤੇ ਉਮਰ ਬਿਤਾਇ ਰਿਹਾ
ਅਗੇ ਲੜੀਆਂ ਚਾਰ ਪ੍ਰੋਤੀਆਂ ਸਨ ਪੰਥ ਖਾਲਸਾ ਦੇਖ ਦਿਖਾਇ ਰਿਹਾ
ਪਈ ਫੇਰ ਪਰੋਣ ਦੀ ਲੋੜ ਆਕੇ ਨੁਕਸ ਕੱਢਨੇ ਨੂੰ ਦਿਲ ਚਾਹਿ ਰਿਹਾ

---

ਸਿਖ ਇਤਿਹਾਸ **(ਦਰਬਾਰ ਖਾਲਸਾ)** ਲੜੀ ਨੰ: ੧੬

ਜਿਸ ਵਿਚ ਮਹਾਰਾਜੇ ਰਣਜੀਤ ਸਿੰਘ ਦੇ ਪਿਛੋਂ, ਮਹਾਰਾਜ ਖੜਕ ਸਿੰਘ, ਕੰਵਰ ਨੌਨਿਹਾਲ ਸਿੰਘ ਮਹਾਰਾਣੀ ਚੰਦ ਕੌਰ, ਮਹਾਰਾਜਾ ਸ਼ੇਰ ਸਿੰਘ ਦੇ ਹਾਲ, ਲਾਹੌਰ ਦਰਬਾਰ ਦੇ ਨਿਮਕ ਹਰਾਮ-ਵਜ਼ੀਰਾਂ ਦੇ ਹਥੋਂ ਖੜਗ ਸਿੰਘ, ਨੌ ਨਿਹਾਲ ਸਿੰਘ, ਮਹਾਰਾਜ ਸ਼ੇਰ ਸਿੰਘ ਕੰਵਰ ਪ੍ਰਤਾਪ ਸਿੰਘ, ਕੰਵਰ ਪਸ਼ੌਰਾ ਸਿੰਘ, ਕਸ਼ਮੀਰਾ ਸਿੰਘ ਆਦਿਕਾਂ ਦੀਆਂ ਮੌਤਾਂ ਮੁਦਕੀ, ਫੇਰੂ ਸ਼ਹਿਰ, ਅਲੀ ਵਾਲ, ਬਦੋਵਾਲ, ਸੁਭਰਾਵਾਂ ਵਿਚ ਫੌਜ ਖਾਲਸਾ ਤੇ ਫੌਜ ਅੰਗਰੇਜ਼ੀ ਦੇ ਬੇਮਿਸਾਲ ਜੰਗ, ਖਾਲਸਾ ਫੌਜ ਦੀ ਹਾਰ, ਅੰਗਰੇਜ਼ਾਂ ਦੀ ਫਤੇ, ਲਾਰਡ ਹਾਰਡਿਗ ਨੇ ਮਹਾਰਾਜੇ ਦਲੀਪ ਸਿੰਘ ਨਾਲ ਸੰਧੀ ਕਰਕੇ ਦੋਬਾਰਾ ਭੇਖੜ ਤੇ ਬਠਾਲਨਾ ਮੁਲਤਾਨ ਦਾ ਗਦਰ ਮਹਾਰਾਣੀ ਜਿੰਦ ਕੌਰ ਦੀ ਨਜ਼ਰਬੰਦੀ ਤੇ ਦੇਸ਼ ਨਿਕਾਲਾ ਰਾਜੇ ਸ਼ੇਰ ਸਿੰਘ ਤੇ ਚਤਰ ਸਿੰਘ ਅਟਾਰੀ ਵਾਲਿਆਂ ਨੇ ਆਜ਼ਾਦੀ ਦਾ ਝੰਡਾ ਖੜਾ ਕਰਨਾ, ਰਾਜੇ ਸ਼ੇਰ ਸਿੰਘ ਨਾਲ ਅੰਗਰੇਜਾਂ ਦੀਆਂ ਖੂਨ ਡੋਲਵੀਆਂ ਲੜਾਈਆਂ ਰਾਜੇ ਸ਼ੇਰ ਸਿਘ ਦੀਆਂ ਬਹਾਦਰੀਆਂ, ਬੇਈਮਾਨ ਆਗੂਆਂ ਨੇ ਸਿੱਖ ਰਾਜ ਦਾ ਬੇੜਾ ਲੋਭ ਲਹਿਰ ਵਿਚ ਰੋੜ੍ਹਨਾ, ਸ਼ੇਰ ਸਿੰਘ ਚਤਰ ਸਿੰਘ ਦੀ ਹਾਰ ਆਦਿ ਦੇ ਬੜੇ ਬੜੇ ਦਿਲ ਹਿਲਾ ਦੇਣ ਵਾਲੇ ਪ੍ਰਸੰਗ ਦਰਜ ਹਨ। ਇਸ ਗਰੰਥ ਦੇ ਵਡੇ ਸਫੇ ੨੨੨ ਹਨ।

ਓਹਲੜੀਆਂ ਹਥੋਂ ਗੁਵਾਇ ਬੈਠਾ ਕਬਜ਼ਾ ਓਹਨਾਂ ਤੇ *ਹੋਰ ਜਮਾਇ ਰਿਹਾ
ਏਸ ਲਈ ਪਰੋਣੀਆਂ ਹੋਰ ਪਈਆਂ ਹੁਣ ਇਹ ਦਲੀਲ ਠਹਿਰਾਇ ਰਿਹਾ
ਮੋਤੀ ਸੁਖਨ ਨ ਦੇਵਣੇ ਕਿਸੇ ਤਾਈਂ ਭੁਲ ਅਗਲੀ ਤੇ ਪਛਤਾਇ ਰਿਹਾ
ਥਾਂ ਚਹੁੰਦੇ () ਮੱਤ ਕਰਤਾਰ ਸਿੰਘਾ ਸੋਧ ਨਵੀਆਂ ਹੋਰ ਬਨਾਇ ਰਿਹਾ

ਦੇਸ਼ ਦੇ ਵਿਚ ਅਦਲਾ ਬਦਲੀ

ਵੇਖੋ ਮਿਸਲਾਂ ਤੋਂ ਥੋੜੇ ਸਾਲ ਪਹਿਲਾਂ ਕਾਬਜ ਦੇਸ ਉਤੇ ਮੁਸਲਮਾਨ ਹੈਸਨ
ਥਾਂ ਥਾਂ ਉਤੇ ਗੜ੍ਹੀਆਂ ਖਾਨਾਂ ਦੀਆਂ ਜ਼ਬਰਦਸਤ ਹਾਕਿਮ ਹੁਕਮਰਾਨ ਹੈਸਨ
ਕੋਈ ਡਰਦਾ ਦਮ ਨਾ ਮਾਰਦਾ ਸੀ ਕਾਜ਼ੀ ਸੱਯਦਾਂ ਦੇ ਵਡੇ ਸ਼ਾਨ ਹੈਸਨ
ਲੈਕੇ ਕਾਬਲੋਂ ਮੁਲਕ ਅਸਾਂਮ ਤੋੜੀ ਮੁਸਲਮਾਨ ਹੀ ਖਾਨ ਸੁਲਤਾਨ ਹੈਸਨ
ਹਿੰਦੂ ਮਰਮਿਟੇ ਰਹੀ ਜਿੰਦ ਨ ਸੀ ਗਿਣਤੀ ਵਿਚ ਰਾਜੇ ਰਾਜਗਾਨ ਹੈਸਨ
ਦਿੱਲੀ ਵਿਚੋਂਹਨੇਰੀਆਂਚੜ੍ਹਦੀਆਂਸਨ ਆਉਂਦੇਕਾਬਲੋਂ ਸਖਤ ਤੂਫਾਨ ਹੈਸਨ
ਥਾਂ ਥਾਂ ਤੇ ਜੋਰ ਇਸਲਾਮ ਦਾ ਸੀ ਅਤੇ ਝੂਲਦੇ ਸ਼ਰਾ ਨਿਸ਼ਾਨ ਹੈਸਨ
ਕੋਈ ਅੱਖ ਉਠਾ ਨ ਸਕਦਾ ਸੀ ਦਬਦਬਾ ਵਾਲੇ ਆਕੜਖਾਨ ਹੈਸਨ
ਜੋ ਜੀ ਕਰਦਾ ਕਰਦੇ ਨਾਲ ਪਰਜਾ ਮੋੜੇ ਕੌਣ, ਸਭ ਬੇਤਰਾਨ ਹੈਸਨ
ਫੌਜਾਂ ਫਿਰਦੀਆਂ ਕਹਿਰ ਤੂਫਾਨ ਵਾਂਗੂੰ ਭਾਰੇ ਨਾਹਰੇ ਬਲੰਦ ਅਸਮਾਨ ਹੈਸਨ
ਹੈਸੀ ਜੁਲਮ ਸੂਵਾਬ ਦੀ ਸ਼ਕਲ ਅੰਦਰ ਐਬ ਖਾਸ ਜਾਗੀਰ ਪਛਾਨ ਹੈਸਨ
ਪਲਟਾਖਾਵਨਾ ਸਮੇਂ ਕਰਤਾਰ ਸਿੰਘਾ ਕਿਨੂੰ ਖਬਰ ਸੀ ਮਸਤ ਮਹਾਨ ਹੈਸਨ

ਤਥਾ

ਸਮਾਂ ਬਦਲਦਾ ਚਿਰ ਨ ਫੇਰ ਲੱਗਾ ਜਿੱਧਰ ਵੇਖ ਲੌ ਹੋਰ ਆਸਾਰ ਦਿਸਦੇ
ਨ ਉਹ ਖਾਨਸੁਲਤਾਨ ਨ ਰਹੇਹਾਕਿਮ ਨ ਉਹ ਫੌਜਾਂ ਤੇ ਨ ਫੌਜਦਾਰ ਦਿਸਦੇ
ਨਾਹਰੇਹੈਦਰੀ ਦੇ ਥਾਂ ਫਤ੍ਹੇ ਗਜਦੀ ਪਿੰਡਾਂ ਵਿਚ ਹਾਕਿਮ ਸਰਦਾਰ ਦਿਸਦੇ
ਸਿਧੇ ਦਾਵੇ ਕਛਹਿਰਾਂ ਵਾਲੜੇ ਜੀ ਸੋਹਣੇ ਸਜੇ ਸਜੀਲੇ ਅਸਵਾਰ ਦਿਸਦੇ
ਕਿਲ੍ਹਿਆਂ ਉਤੇ ਖਾਲਸਈ ਨਿਸ਼ਾਨ ਝੂਲਦੇ ਦਲ ਸਿੰਘਾਂ ਦੇ ਬੇਸ਼ੁਮਾਰ ਦਿਸਦੇ

---

() ਨਿਰਭੈ ਯੋਧਾ, ਅਜੀਤ ਖਾਲਸਾ, ਜੌਹਰ ਖਾਲਸਾ, ਪ੍ਰਕਾਸ਼ ਖਾਲਸਾ, ਸਰਕਾਰ ਖਾਲਸਾ, ਅਤੇ ਦਰਬਾਰ ਖਾਲਸਾ–ਅਤੇ ਦੁਖਜ਼ਾਰ ਖਾਲਸਾ ਮਾ: ਦਲੀਪ ਸਿੰਘ। *ਲੱਧਾ ਸਿੰਘ

ਰਾਜ ਖਾਲਸਾ ਹੋਯਾ ਪੰਜਾਬ ਅੰਦਰ ਸੂਬੇ ਖਾਨ ਸਭ ਹੋਇ ਲਾਚਾਰ ਦਿਸਦੇ
ਟਾਵੇਂ ਟਾਵੇਂ ਰਹੇ ਮੁਸਲਮਾਨ ਹਾਕਿਮ ਸਿੰਘ ਹਰ ਥਾਂ ਹੋਇ ਹੁਸ਼ਯਾਰ ਦਿਸਦੇ
ਹੋਯਾ ਧਰਮ ਦਾ ਰਾਜ ਕਰਤਾਰ ਸਿੰਘਾ ਜ਼ਾਲਿਮ ਦੇਸ ਵਿਚੋਂ ਹੋਇ ਉਡਾਰ ਦਿਸਦੇ

ਤਥਾ

ਏਸ ਰੰਗ ਦੇ ਵਿਚ ਭੀ ਭੰਗ ਪਿਆ ਚਾਲੇ ਸਿੰਘ ਭੀ ਹੋਰ ਦਿਖਾਨ ਲੱਗ ਪਏ
ਕਰਦੇ ਜ਼ਾਲਮਾਂ ਦੇ ਜਿਹੜੇ ਟਾਕਰਸਨ ਆਪੋ ਵਿਚ ਤੇਗਾਂ ਖੜਕਾਨ ਲੱਗ ਪਏ
ਫਤ੍ਹੇ ਕਰ ਲਏ ਵੈਰੀ ਨਾਲ ਏਕੇ ਹੋ ਨਚਿੰਤ ਜਾਂ ਰਾਜ ਕਮਾਨ ਲੱਗ ਪਏ
ਜੱਥੇਬੰਦੀ ਇਤਫਾਕ ਨੂੰ ਛਡ ਦਿਤਾ ਮੁਲਕਗੀਰੀ ਦੇ ਖਾਸ ਧਯਾਨ ਲੱਗ ਪਏ
ਹਨੇ ਹਨੇ ਦੀ ਬਣ ਗਈ ਬਾਦਸ਼ਾਹੀ ਮਾਯਾ ਜਾਲ ਵਿਚ ਪੈਰ ਪਸਾਨ ਲੱਗ ਪਏ
ਮਿਲਵੀਂ ਤਾਕਤ ਪੰਥ ਦੀ ਤੋੜ ਕਰਕੇ ਆਪੋ ਆਪਣੇ ਜਥੇ ਬਣਾਨ ਲੱਗ ਪਏ
ਇਕ ਦੂਸਰੇ ਦੇ †ਮਾਰੂ ਹੋਇ ਬੈਠੇ ਵੀਰ ਵੀਰਾਂ ਦੇ ਤਈਂ ਦਬਾਨ ਲੱਗ ਪਏ
ਸੌ ਸਾਲ ਦੀ ਘਾਲ ਨੂੰ ਫੁਟ ਪਾਕੇ ਮੁੜ ਵੈਰੀਆਂ ਹਥੋਂ ਗੁਵਾਨ ਲੱਗ ਪਏ
ਲਹੂ ਮਿੰਝ ਜੋ ਵਡਿਆਂ ਬਾਗ ਲਾਏ ਐਸ਼ਾਂ ਵਿਚ ਪੈ ਕਰਨ ਵੈਰਾਨ ਲੱਗ ਪਏ
ਵੇਖ ਸਿੰਘਾਂ ਦੀ ਚਾਲ ਕਰਤਾਰ ਸਿੰਘਾਂ ਪੰਥ ਦਰਦੀ ਹੋਣ ਹੈਰਾਨ ਲੱਗ ਪਏ

ਕਰਤਾਰ ਦੀ ਕੁਦਰਤ

ਨਹੀਂ ਵਾਹਿਗੁਰੂ ਨੂੰ ਗਲ ਭਾਵੰਦੀ ਇਹ ਸਿੰਘ ਘਾਲੀਆਂ ਘਾਲਾਂ ਗੁਵਾਇ ਦੇਵਨ
ਮੁਲਕ ਜਿਤਯਾ ਪੰਥ ਨੇ ਮਾਰ ਤੇਗਾਂ ਜੁੰਮੇਵਾਰ ਮੁੜ ਹਥੋਂ ਖੁਹਾਇ ਦੇਵਨ
ਕੁਝ ਸਾਲ ਸੀ ਰਖਣਾ ਸ਼ਾਨ ਅਜੇ ਨ ਅਗੇਤਰੇ ਇਹ ਵੰਞਾਇ ਦੇਵਨ
ਜਥੇਬੰਦੀ ਤੇ ਇਕ ਇਤਫਾਕ ਬਾਝੋਂ ਫਸਲ ਖਾਧੇ ਹੀ ਬਿਨਾਂ ਉਜੜਾਇ ਦੇਵਨ
ਰਾਖਾ ਬਾਗ ਦਾ ਝਬਦੇ ਖੜਾ ਹੋਵੇ ਮਤਾ ਵੈਰੀ ਨ ਪੁਟ ਪੁਟਾਇ ਦੇਵਨ

---

†ਸਰ ਲੈਪਲ ਗ੍ਰੀਫਨ ਲਿਖਦਾ ਹੈ ਕਿ ਇਸ ਸਮੇਂ ਇਕ ਤਾਕਤ ਦੂਸਰੀ ਤਾਕਤ ਨਾਲ ਡਾਸਾ ਦਵੈਖ ਰੱਖਦੀ ਸੀ, ਮੁਸਲਮਾਨੀ ਤਾਕਤ ਦੇ ਅਖੀਰਲੇ ਗਿਰਾਵ ਦੇ ਪਿਛੋਂ ਮਿਸਲਾਂ ਵਿਚ ਕੋਈ ਜੱਥੇਬੰਦੀ ਨਹੀਂ ਸੀ ਰਹੀ । ਜਨਰਲ ਗਾਰਡਨ ਲਿਖਦਾ ਹੈ ਕਿ ਰਣਜੀਤ ਸਿੰਘ ਦੇ ਮੈਦਾਨ ਵਿਚ ਉਤਰਨੇ ਤੋਂ ਪਹਿਲਾਂ ਆਪਸ ਵਿਚ ਪਯਾਰ ਦੀ ਥਾਂ ਖੁਦਗਰਜ਼ੀ ਨੇ ਆ ਮੱਲੀ ਸੀ, ਜਿਸ ਦਾ ਸਿੱਟ ਇਹ ਹੋਯਾ ਕਿ ਆਪਸ ਵਿਚ ਤਲਵਾਰਾਂ ਚੱਲਨ ਲੱਗ ਪਈਆਂ ।

ਤਥਾ

ਜਿੰਨਾਚਿਰ ਆ ਕੋਈ ਇਕਬਾਲ ਵਾਲਾ ਵਾਗ ਪੰਥ ਦੀ ਫੜ ਚਲਾਇ ਨਾਹੀਂ
ਜਿੰਨਾ ਚਿਰ ਨ ਏਕਤਾ ਜਥੇਬੰਦੀ ਕਠੀ ਕਰਕੇ ਫੁਟ ਮਿਟਾਇ ਨਾਹੀਂ
ਜਿੰਨਾ ਚਿਰ ਉਹ ਤਾਕਤ ਪੰਥ ਸੰਦੀ ਕਠੀ ਇਕ ਝੰਡੇ ਹੇਠ ਲਿਆਇ ਨਾਹੀਂ
ਜਿੰਨਾ ਚਿਰ ਮੁੜ ਸਿਖੀ ਪਯਾਰ ਵਾਲੀ ਰੌ ਪੰਥ ਦੇ ਵਿਚ ਚਲਾਇ ਨਾਹੀਂ
ਇਕ ਢਾਲ ਹੇਠਾਂ ਕੱਠੇ ਮਰਨ ਵਾਲੇ ਯੋਧੇ ਬੀਰਾਂ ਦੀ ਲੜੀ ਪੁਰਾਇ ਨਾਹੀਂ
ਤਦਤੱਕ ਇਹ ਪੰਥ ਦਾ ਰਾਜ ਬਣਯਾਂ ਬਹੁਤਾ ਚਿਰ ਸੁ ਕਾਇਮ ਰਹਾਇ ਨਾਹੀਂ
ਫੁਟ ਈਰਖਾਂ ਖਾ ਇਕਬਾਲ ਜਾਊ ਪਰ ਅਜੇ ਅਕਾਲ ਨੂੰ ਭਾਇ ਨਾਹੀਂ
ਉੱਠੇ ਗੁਰਸਿੱਖਕੋਈ ਕਰਤਾਰ ਸਿੰਘਾ ਰਾਜਸਾਂਭ ਲਏ, ਸਮਾਂ ਗੁਵਾਇ ਨਾਹੀਂ

ਵਾਕ ਕਵੀ

ਜਿਨ੍ਹਾਂ ਮਾਰ ਤੇਗਾਂ ਘਾਲਾਂ ਘਾਲ ਕਰਕੇ ਜੁਲਮ ਦੇਸ ਦੇ ਵਿਚੋਂ ਮਿਟਾਯਾ ਸੀ
ਉਮਰਾਂ ਸਾਰੀਆਂ ਬੀਤੀਆਂ ਵਿਚ ਜੰਗਾਂ ਦਿਨ ਸੁਖ ਦਾ ਇਕ ਨ ਆਯਾ ਸੀ
ਘਰ ਬਾਰ ਆਰਾਮ ਵੈਰਾਨ ਕਰਕੇ ਖੂਨ ਪਾਣੀ ਦੇ ਥਾਉਂ ਡੁਲਾਯਾ ਸੀ
ਸ਼ੀਸ਼ ਮਹਿਲ ਸਨ ਜਿਨ੍ਹਾਂ ਦੇ ਛੰਭ ਬੇਲੇ ਪਲੰਘ ਘੋੜੇ ਦੀ ਪਿੱਠ ਸੁਹਾਯਾ ਸੀ
ਪੇਂਝੂ, ਬੇਰ, ਡੇਲੇ ਮਠਿਆਈਆਂ ਸਨ ਜ਼ਰੀ ਬਾਫਤੇ ਚੱਮ ਹੰਡਾਯਾ ਸੀ
ਫਾਕੇ ਜਿਨ੍ਹਾਂ ਦੀ ਮੌਜ ਬਹਾਰ ਹੈਸਨ ਮੰਗਲ ਜੰਗਲੀਂ ਰਹਿਣ ਮਨਾਯਾ ਸੀ
ਨਿੱਤ ਮਹਿਫਲਾਂ ਜੰਗ ਮੈਦਾਨ ਲਾਉਂਦੇ ਪੀਣਾ ਜਾਮ ਸ਼ਹੀਦੀ ਦਾ ਭਾਯਾ ਸੀ
ਰਹਿਣਾ ਸ਼ੁਕਰ ਦੇ ਵਿਚ ਸਰਦਾਰੀਆਂ ਸਨ ਹੋਰ ਮਾਨ ਮਗਰੂਰ ਗੁਵਾਯਾ ਸੀ
ਦੇਸ਼ ਪੰਥ ਦੀ ਸੇਵਾ ਦਾ ਧਯਾਨ ਹੈਸੀ 'ਮੈਂ' 'ਮੇਰੀ' ਨੂੰ ਵਿਚੋਂ ਮਿਟਾਯਾ ਸੀ
ਜੋ ਕੁਝ ਭੀ ਸੀ ਗੁਰੂ ਪੰਥ ਦਾ ਸੀ ਅਪਣੱਤ ਦੇ ਬੁਰਜ ਨੂੰ ਢਾਹਯਾ ਸੀ
ਓਹਨਾਂ ਸੁੱਖ ਨੂੰ ਸਮਝਯਾ ਰੋਗ ਹੈ ਸੀ ਦੁਖ ਦਾਰੂ ਨੂੰ ਪੱਲੇ ਰਖਾਯਾ ਸੀ
ਓਹ ਸਿੱਖ ਪੂਰੇ ਅਗੇ ਚਲ ਵਸੇ ਜਿਨ੍ਹਾਂ ਪੰਥ ਦਾ ਰਾਜ ਬਨਾਯਾ ਸੀ
ਪੁਤ ਪੋਤਰੇ ਓਹਨਾਂ ਦੇ ਬਣੇ ਵਾਰਸ ਮਾਯਾ ਨਾਗਣੀ ਜਾਲ ਵਿਛਾਯਾ ਸੀ
ਬਿਨ੍ਹਾਂ ਮਿਹਨਤੋਂ ਉਨ੍ਹਾਂ ਨੂੰ ਰਾਜਮਿਲਗਏ ਸਿੱਖੀ ਸਿਦਕਨੂੰਪੁਟ ਵਗਾਹਯਾ ਸੀ
ਕੋਈਕੋਈ ਵਿਰਲਾ ਰਿਹਾ ਭੈ ਅੰਦਰ ਨਹੀਂ ਤਾਂ ਬਹੁਤਯਾਂ ਰਿਦਾ ਫਿਟਾਯਾ ਸੀ

ਜਮੇ ਪਲੇ ਸਰਦਾਰੀਆਂ ਵਿਚ ਆਕੇ ਘਾਲੀ ਘਾਲ, ਨ ਦੁਖ ਸਹਾਯਾ ਸੀ
ਘਰ ਬੈਠਯਾਂ ਨੂੰ ਮਿਲੀ ਖੀਰ ਖੁਲ੍ਹੀ ਖਾਣੀ ਆਈ ਨ ਡੋਲ੍ਹ ਡੁਲ੍ਹਾਯਾ ਸੀ
ਵਿਹਲੇ ਵਿਚ ਵਿਕਾਰਾਂ ਦੇ ਪਏ ਬਹੁਤੇ ਮੁਫਤ ਖੋਰਯਾਂ ਨੇ ਘੇਰਾ ਪਾਯਾ ਸੀ
ਆਪੋ ਵਿਚ ਫਸਾਦ ਉਠਾਨ ਲਗੇ ਸਾਂਝੇ ਪਯਾਰ ਦਾ ਨਾਮ ਭੁਲਾਯਾ ਸੀ
ਤਾਕਤ ਪੰਥ ਦੀ ਲਗੀ ਕਮਜੋਰ ਹੋਵਨ ਆਣ ਵੈਰੀਆਂ ਸਿਰ ਉਠਾਯਾ ਸੀ
ਐਨ ਵੇਲੇ ਸਿਰ ਪੰਥ ਦੇ ਆਪ ਵਾਲੀ ਇਕ ਤਾਕਤ ਨੂੰ ਉਪਜਾਯਾ ਸੀ
ਬਲੀ ਸ਼ੇਰ ਪੰਜਾਬ ਕਰਤਾਰ ਸਿੰਘਾ ਹੋਯਾ ਪਰਗਟ ਜੋਰ ਵਧਾਯਾ ਸੀ

ਦੇਸ ਦਾ ਇੰਤਜਾਮ ਤੇ ਓਸ ਸਮੇਂ ਦੀ ਹਾਲਤ

ਮੁਸਲਮਾਨ ਹਾਕਮ ਕਮਜੋਰ ਹੋਗਏ ਕਿਤੇ ਟਾਵੇਂ ਟਾਵੇਂ ਨਿਗ੍ਹਾ ਆਵੰਦੇ ਸਨ
ਹੋਯਾ ਸਿੰਘਾਂ ਦਾ ਰਾਜ ਪੰਜਾਬ ਉੱਤੇ ਹੁਕਮ ਮਿਸਲਾਂ ਵਾਲੇ ਚਲਾਵੰਦੇ ਸਨ
ਕਦੇ ਆਂਵਦੀ ਹੋਸ਼ ਦਿਲਵਾਲੀਆਂ ਨੂੰ ਚੜ੍ਹ ਦੇਸ਼ ਅੰਦਰ ਰੌਲਾ ਪਾਵੰਦੇ ਸਨ
ਕਦੇ ਚੜ੍ਹ ਮਰਹੱਟੇ ਭੀ ਪਾਣ ਫੇਰਾ ਪਰਤ ਜਾਂਦੇ, ਨ ਪੈਰ ਜਮਾਵੰਦੇ ਸਨ
ਬਹੁਤਾ ਜੋਰਹੈਸੀ ਕਾਬਲ ਵਾਲਯਾਂ ਦਾ ਆਏ ਦਿਨ ਉਹ ਧੂੜ ਧੁੰਮਾਵੰਦੇ ਸਨ
ਦੰਦ ਪੀਹ ਪੀਹਕੇ ਆਉਂਦੇ ਜੋਸ਼ ਅੰਦਰ ਖੋਜ ਪੰਥਮਿਟਾਵਨਾ ਚਾਹਵੰਦੇ ਸਨ
ਸਿੰਘਾਂ ਨਾਲ ਖੜਕਾਉਂਦੇ ਤੇਗ ਧੱਕੇ ਨਿੱਤ ਖੂਨ ਦੇ ਵਹਿਣ ਵਗਾਂਵੰਦੇ ਸਨ
ਨ ਉਹ ਸਿੰਘਾਂ ਨੂੰ ਨਿੱਠਕੇ ਬਹਿਣ ਦੇਂਦੇ ਸਿੰਘ ਉਨ੍ਹਾਂ ਨੂੰ ਚਣੇ ਚਬਾਵੰਦੇ ਸਨ
ਕਦੇ ਸਿੰਘਾਂ ਤੋਂ ਠਾਣੇ ਉਹ ਖੋਹ ਲੈਂਦੇ ਕਦੇ ਉਨ੍ਹਾਂ ਨੂੰ ਧਕਾਵੰਦੇ ਸਨ
ਰਹਿੰਦੀ ਦੇਸ਼ ਦੇ ਵਿਚ ਤਲਵਾਰ ਚਲਦੀ ਦੁਖੀ ਲੋਕ ਹੋਇ ਕੁਰਲਾਵੰਦੇ ਸਨ
ਕਦੇ ਜੋਰ ਪੈਂਦਾ ਦੇਸੀ ਹਾਕਮਾਂ ਦਾ ਕਦੇ ਪੈ ਕੇ ਸਿੰਘ ਦਬਾਵੰਦੇ ਸਨ
ਭਾਵੇਂ ਮਿਸਲਾਂ ਨੇ ਦੇਸ ਮੱਲਯਾ ਸੀ ਮੁਸਲਮਾਨ ਨ ਈਨ ਧਰਾਵੰਦੇ ਸਨ
ਕੁਝ ਚਿਰ ਰਿਹਾ ਜੋਰ ਮਿਸਲਾਂ ਦਾ ਕਮਜੋਰੀਆਂ †ਝੱਬ ਦਿਖਾਵੰਦੇ ਸਨ
ਭੱਜਾਂ ਦੌੜਾਂ ਤੇ ਭਾਜੜਾਂ ਰਹਿਣ ਪਈਆਂ ਰਾਤ ਦਿਨ ਦੇ ਖਤਰੇ ਖਾਵੰਦੇ ਸਨ

---

†ਜਦੋਂ ਮਿਸਲਾਂ ਦੇ ਪੈਦਾ ਕਰਨ ਵਾਲੇ, ਗੁਰ ਸਿੱਖੀ ਦੇ ਜਾਣੂੰ ਤੇ ਪੰਥਕ ਜਥੇਬੰਦੀ ਦੇ ਚਾਹਵਾਨ ਆਗੂ ਅਗਲੇ ਦੇਸ ਚਲ ਵੱਸੇ ਤੇ ਪਿਛੇ ਮਾਯਾ ਦੇ ਕੀੜੇ ਉਨ੍ਹਾਂ ਦੇ ਪੋਤਰੇ ਗੁਰ ਸਿੱਖਾ ਤੋਂ ਕੋਰੇ ਕੇਵਲ ਸਰਦਾਰੀਆਂ ਵਾਲੇ ਹੀ ਰਹਿ ਗਏ।

ਇਕ ਬਾਦਸ਼ਾਹ ਨਹੀਂ ਸੀ ਦੇਸ ਅੰਦਰ ਹੱਨੇ ਹੱਨੇ ਸਭ ਰਾਜ ਕਮਾਵੰਦੇ ਸਨ
ਆਪੋ ਆਪਣੇ ਗੜ੍ਹਾਂ ਦੇ ਵਿਚ ਆਕੀ ਆਪੋ ਆਪਣੇ ਹੁਕਮ ਮਨਾਵੰਦੇ ਸਨ
ਹਾਕਮ, ਪਰਜਾ ਕੋਈ ਨ ਕਿਸਦੀ ਸੀ ਸਭ ਫਸੇ ਹੋਇ ਝਟ ਲੰਘਾਵੰਦੇ ਸਨ
ਜਿਧਾ ਜੋਰਪੈਂਦਾ ਹਾਕਮ ਬਣ ਬਹਿੰਦਾ ਚਾਰ ਦਸਦਿਨ ਡੰਕੇ ਵਜਾਵੰਦੇ ਸਨ
'ਪਤਾਕੀ?ਕੱਲ੍ਹਨੂੰ ਪਰਜ ਕਿਧੀ ਬਣਨਾ' ਇਹ ਕਹਾਵਤਾਂ ਲੋਕ ਸੁਨਾਵੰਦੇ ਸਨ
ਏਸੇ ਲਈ ਬਰਬਾਦੀਆਂ ਦੇਸ਼ ਛਾਈਆਂ ਪਿੰਡ ਉੱਜੜ ਬਹੁਤ ਦਿਸਾਵੰਦੇ ਸਨ
ਜਿਹੜੇ ਵੱਸਦੇ ਉਹ ਭੀ ਉਦਾਸ ਰਹਿੰਦੇ ਘਰ ਘਾਟ ਨ ਚੰਗੇ ਬਨਾਵੰਦੇ ਸਨ
ਧਾੜਾਂ ਫਿਰਦੀਆਂ ਦੇਸ ਦੇ ਵਿਚ ਖੂੰਨੀ,ਲੋਕ ਜਿੰਦ ਤੇ ਪੱਤਾਂ ਛਪਾਵੰਦੇ ਸਨ
ਪਿੰਡਪਿੰਡ ਦੇ ਗਿਰਦੇ ਕੋਟ ਹੈਸਨ ਤਾਂ ਭੀ ਘੂਕ ਸੌਂ, ਅੱਖ ਨ ਲਾਵੰਦੇ ਸਨ
ਡਰਦਾ ਕੋਈਕਰਦਾ ਲੰਮਾਸਫਰ ਨਹੀਂ ਸੀ ਨ ਬਪਾਰਦੇ ਤਈਂ ਵਧਾਵੰਦੇ ਸਨ
ਵਿਆਹ ਸ਼ਾਦੀਆਂਔਖੀਆਂ ਹੋਇ ਰਹੀਆਂ ਵਰ੍ਹੇਮਿਲਯਾਂ ਬਿਨਾਂ ਬਿਤਾਵੰਦੇ ਸਨ
ਔਖਾ ਕੱਲੇ ਦੁਕੱਲੇ ਦਾ ਗੁਜ਼ਰ ਹੈਸੀ ਟੋਲੇ ਮਿਲਕੇ ਸਫਰ ਮੁਕਾਵੰਦੇ ਸਨ
ਗੰਗਾ ਜਾਣਲੱਗੇ ਮਿਲਗਿਲ ਲੈਂਦੇ ਮੁੜਕੇਆਉਣ ਦੀ ਆਸ ਚੁਕਾਵੰਦੇ ਸਨ
ਸੌ ਦੋ ਸੌ ਬੰਨਕੇ ਜਾਣ ਟੋਲਾ ਤਦ ਵਿਆਹ ਦਾ ਡੋਲਾ ਲਿਆਵੰਦੇ ਸਨ
ਜੰਞਾਂ ਜਾਣ ਦਾ ਪਿਆ ਰਵਾਜ ਤਦੋਂ ਜਾਂਞੀ ਮੱਦਦਗਾਰ ਸਦਾਵੰਦੇ ਸਨ
ਪਿੰਡਾਂ ਵਿਚ ਬਪਾਰ ਦਾ ਨਾਮ ਨਹੀਂ ਸੀ ਰੰਗ ਰਾਗ ਨ ਕਿਤੇ ਦਿਸਾਵੰਦੇ ਸਨ
ਲੋਕ ਡਰਦੇ ਕਾਬਲੀ ਭਾਜੜਾਂ ਤੋਂ ਗਹਿਣਾ ਕਪੜਾ ਨਹੀਂ ਹੰਡਾਵੰਦੇ ਸਨ
ਦਾਣੇ ਖਾਣ ਜੋਗੇ ਬਾਹਰ ਰਖ ਲੈਂਦੇ? ਦੱਨੇ ਧਰਤ ਦੇ ਵਿਚ ਦਬਾਵੰਦੇ ਸਨ
ਬਾਹਰ ਖੇਤੀਆਂ ਹੁੰਦੀਆਂ ਘਟ ਹੈਸਨ ਝਾੜ ਜੰਗਲ ਪਏ ਡਰਾਵੰਦੇ ਸਨ
ਦਿਨੇਪਿੰਡਾਂ ਦੇ ਗਿਰਦਬਘਿਆੜਫਿਰਦੇ ਕੋਟੋਂ ਬਾਹਰਅੰਞਾਣੇ ਨ ਜਾਂਵੰਦੇ ਸਨ
ਦੁੱਧ ਦਹੀਂ ਹੈਸੀ ਬਹੁਤਾ ਦੇਸ ਅੰਦਰ ਚੌਣੇ ਜੰਗਲੀਂ ਰਲ ਚਰਾਵੰਦੇ ਸਨ
ਪੈਸਾ ਨਕਦ ਹੁੰਦਾ ਕਿਸੇ ਪਾਸ ਹੀ ਸੀ ਲੋਕ ਸੌਦਾ ਵਿਹਾਰ ਰਖਾਵੰਦੇ ਸਨ
ਹਾਂ ! ਬੇਸ਼ਕ ਲੜਦੇ ਭਿੜਦੇ ਬਹੁਤਵਾਰੀ, ਬੇਈਮਾਨੀ ਦੇ ਕੰਮ ਨ ਭਾਵੰਦੇ ਸਨ
ਕਿਤੇ ਇਲਮਦਾਨਾਮ ਨਿਸ਼ਾਨਨਹੀਂਸੀ ਮੁੱਲਾਂ ਭਾਈ ਹੀ ਪੜ੍ਹੇ ਦਿਸਾਵੰਦੇ ਸਨ

?ਅੰਨ ਨੂੰ ਜ਼ਮੀਨ ਵਿਚ ਦਬ ਛੱਡਣ ਨੂੰ ਲੋਕ-ਦੱਨਾ ਦਬਣਾ ਆਖਦੇ ਹਨ ।

ਨ ਅਦਾਲਤਾਂ ਇਤਨੀਆਂ ਕਿਤੇ ਹੈਸਨ ਝਗੜੇ ਵਿਚ ਪੰਚੈਤਾਂ ਮੁਕਾਵੰਦੇ ਸਨ
ਮੋਟੇ ਲੋਕ ਤੇ ਦਿਲਾਂ ਦੇ ਸਾਫ ਹੈਸਨ, ਕੀਤੇ ਬਚਨਾਂ ਤਾਈਂ ਨਭਾਵੰਦੇ ਸਨ
ਦੁੱਧ ਦਹੀਂ ਤੇ ਅੰਨ ਬੇਅੰਤ ਹੈਸੀ ਮੁਰਦੇ ਰੂਹ ਨਾ ਕਿਤੇ ਦਿਸਾਵੰਦੇ ਸਨ
ਕੱਦਾਵਰ ਤੇ ਲੋਕ ਸਨ ਬਲੀ ਸਾਰੇ ਨਹੀਂ ਵਿਸ਼ੇ ਵਿਕਾਰ ਕਮਾਵੰਦੇ ਸਨ
ਖਚਰਪੁਣਾ ਨਹੀਂ ਸੀਉੱਕਾ ਦੇਸ ਅੰਦਰ ਸਾਦੀ ਜ਼ਿੰਦਗੀ ਲੋਕ ਬਿਤਾਵੰਦੇ ਸਨ
ਇਕ ਦੁੱਖ ਸੀ ਤਾਂ ਇੰਤਜਾਮ ਦਾ ਸੀ ਡਾਕੂ ਧਾੜਵੀ ਲੋਕ ਸਤਾਵੰਦੇ ਸਨ
ਰੱਬਾ'ਕਰ ਕੋਈ ਕਾਇਮ ਬਾਦਸ਼ਾਹੀ' ਅਰਜ਼ਾਂ ਲੋਕ ਦਰਗਾਹੇ ਸੁਨਾਵੰਦੇ ਸਨ
ਅੰਤ ਹੋਈ ਮਨਜ਼ੂਰ ਕਰਤਾਰ ਸਿੰਘਾ ਦੁਖੀ ਦੁੱਖ ਪਾ ਨਿੱਤ ਕੁਰਲਾਵੰਦੇ ਸਨ

ਵਾਕ ਕਵੀ

ਜਿਵੇਂ ਸੁਨਜਾਂ ਆਪਣੇ ਵੱਡਯਾਂ ਤੋਂ ਫੋਲ ਦਿਤਾ ਹੈ ਹਾਲ ਸੁਨਾਇ ਵੀਰੋ
ਅਗੋਂ ਸੁਣੋ ਹੁਣ ਉੱਠ ਰਣਜੀਤਸਿੰਘ ਜਿਉਂ ਵਿਚ ਦੇਸ ਦੇ ਪੈਰ ਜਮਾਇ ਵੀਰੋ
ਜਿਵੇਂ ਵਧਿਆ ਆਣ ਪ੍ਰਤਾਪ ਓਹਦਾ ਮਾਰ ਖਾਨ ਅਮੀਰ ਮੁਕਾਇ ਵੀਰੋ
ਹੱਨੇ ਹੱਨੇ ਦੀ ਤੋੜਕੇ ਬਾਦਸ਼ਾਹੀ, ਇਕ ਬਾਦਸ਼ਾਹੀ ਕਾਇਮ ਕਰਾਇ ਵੀਰੋ
ਸਰਦਾਰੀਆਂ ਖ਼ੁਦਮੁਖਤਾਰੀਆਂ ਨੂੰ ਦੂਰ ਕਰਕੇ ਅਮਨ ਠਹਿਰਾਇ ਵੀਰੋ
ਲਦਾਖ, ਪਸ਼ੌਰ, ਕਸ਼ਮੀਰ, ਜੰਮੂ, ਮੁਲਤਾਨ ਕਸੂਰ ਨਿਵਾਇ ਵੀਰੋ
ਡੇਹਰਾ ਜਾਤ ਬਹਾਵਲ ਪੁਰ ਅੰਦਰ ਸਿਕਾ ਜ਼ੋਰ ਦੇ ਨਾਲ ਬੈਠਾਇ ਵੀਰੋ
ਬਾਈ ਧਾਰ ਪਹਾੜ ਨਿਵਾ ਕਰਕੇ ਘੋੜਾ ਜਮਨਾ ਤਕ ਫਿਰਾਇ ਵੀਰੋ
ਫੇਰ ਰਜਕੇ ਪੂਰੇ ਪੰਜਾਹ, ਬਰਸਾਂ ਬੇਕਟਕੇ ਰਾਜ ਕਮਾਇ ਵੀਰੋ
ਫਤ੍ਹੇ ਰਹੀ ਅਗੇ ਹਥ ਬੰਨ੍ਹ ਖੜੀ ਲਗੀ ਕਦਮੀ ਲਛਮੀ ਆਇ ਵੀਰੋ
ਵੈਰੀ ਸਾਮ੍ਹਣੇ ਕੋਈ ਨ ਠਹਿਰਯਾ ਜੀ ਜਿਧਰ ਗਿਆ, ਆਯਾ ਫਤ੍ਹੇ ਪਾਇ ਵੀਰੋ
ਹੋਇ ਸਿੰਘਾਂ ਦੀ ਸ਼ਾਹੀ ਕਰਤਾਰ ਸਿੰਘਾ ਸੁਣੋ ਹਾਲ ਸਾਰੇ ਦਿਲ ਲਾਇ ਵੀਰੋ

ਸਰਦਾਰ ਰਣਜੀਤ ਸਿੰਘ

†ਚੌਥੇ ਹਿਸੇ ਦੇ ਵਿਚ ਹਾਂ ਲਿਖ ਆਯਾ ਪੈਦਾ ਹੋਣ ਦਾ ਹਾਲ ਪਛਾਨ ਭਾਈ

---

†ਚੌਥੇ ਹਿੱਸੇ "ਪ੍ਰਕਾਸ਼ ਖਾਲਸਾ" ਵਿਚ ਮਿਸਲਾਂ ਦਾ ਹਾਲ ਬੜੀ ਖੋਜ ਤੇ ਮੇਹਨਤ ਨਾਲ ਵਿਸਥਾਰ ਪੂਰਬਕ ਦਰਜ ਕੀਤਾ ਗਿਆ। ਮਿਸਲਦਾਰਾ, ਸਰਦਾਰਾਂ ਦੇ ਖਾਨਦਾਨਾਂ ਨੇ ਸ਼ਜਰੇ ਭੀ ਦਿੱਤੇ ਗਏ ਹਨ, ਇਕ ਵਾਰ ਮੰਗਵਾਕੇ ਜ਼ਰੂਰ ਪੜ੍ਹੋ।

ਛੋਟੇ ਹੁੰਦਯਾਂ ਪਿਤਾ ਦਾ ਹੋਯਾ ਸਾਥੀ ਡਿਠੇ ਜਾ ਕਈ ਜੰਗ ਮੈਦਾਨ ਭਾਈ
ਅਠਾਰਾਂ ਸੌ ਉਣੰਜਵੇਂ ਸਾਲ ਅੰਦਰ ਮਹਾਂ ਸਿੰਘ ਗਿਆ ਗੁਜ਼ਰ ਜਾਨ ਭਾਈ
ਬਾਰਾਂ ਸਾਲ ਦੀ ਉਮਰ ਸੀ ਉਸ ਵੇਲੇ ਸਾਰਾ ਭਾਰ ਪਿਆ ਸਿਰ ਆਨ ਭਾਈ
ਓਧਰ ਕਾਬਲੀਸ਼ਾਹਾਂ ਦਾ ਜ਼ੋਰ ਹੈਸੀ ਚੜ੍ਹਚੜ੍ਹ ਆਉਂਦਾ ਸ਼ਾਹਜ਼ਮਾਨ ਭਾਈ
ਬਦਅਮਨੀ ਦੇਸ ਦੇ ਵਿਚ ਹੈਸੀ ਭਾਣਾ ਵਰਤਯਾ ਹੋਰ ਭਗਵਾਨ ਭਾਈ
ਸਾਯਾ ਸਿਰਤੋਂ ਬਾਪਦਾ ਉੱਠਗਿਆ ਕਲਾ ਰਹਿ ਗਿਆ ਬਾਲ ਅੰਞਾਨ ਭਾਈ
ਦਰਦਨ ਸਸ ਹੈਸੀ ਸਦਾ ਕੌਰ ਰਾਣੀ ਯਾ ਮਾਂ ਹੈਸੀ ਬੁਧਵਾਨ ਭਾਈ
ਘਬਰਾਯਾ ਰਣਜੀਤ ਸਿੰਘ ਮੂਲ ਨ ਸੀ ਕਾਰ ਲਈ ਚਲਾ ਆਸਾਨ ਭਾਈ
ਜਿਧੇ ਵਲ ਹੋਇ ਰਬ ਕਰਤਾਰ ਸਿੰਘਾ ਕੌਣ ਓਸਦਾ ਕਰੇ ਨੁਕਸਾਨ ਭਾਈ

ਸਰਦਾਰ ਰਣਜੀਤ ਸਿੰਘ ਦਾ ਉੱਠਦਾ ਪ੍ਰਤਾਪ

ਮਹਾਂ ਸਿੰਘ ਦੇ ਵੇਲੇ ਹੀਮਿਸਲਾਂ ਦਾ ਜੀ ਇਕਬਾਲ ਸੀ ਚਮਕ ਦਿਖਾਣ ਲਗਾ
ਛੇ ਸਤ ਹਜ਼ਾਰ ਅਸਵਾਰ ਹੈਸੀ ਰਣਜੀਤ ਸਿੰਘ ਹੁਕਮ ਚਲਾਨ ਲਗਾ
ਹੋਣਹਾਰ ਉਹ ਬਾਲ ਪਰਤਾਪ ਵਾਲਾ ਭਾਰੀ ਦਬ ਦਬਾ ਝਟ ਬੈਠਾਨ ਲਗਾ
ਸ਼ਾਹ ਜ਼ਮਾਨ ਦਾ ਰੌਲਾ ਸੀ ਦੇਸ ਅੰਦਰ ਝਟ ਨਾਲ ਦਾਨਾਈ ਟਪਾਨ ਲਗਾ
ਸ਼ਾਹ ਕਿਰਾਨ ਦੇ ਹਲੇ ਭੀ ਲੰਘ ਗਏ ਮੁੜ ਸਾਹੰਚੀ ਧੂੜ ਧੁਮਾਨ ਲਗਾ
ਗਿਆ *ਮਾਰਿਆ ਸਾਹੰਚੀ ਜਿਸ ਵੇਲੇ ਦੀਵਾ ਕ਼ਾਬਲੀ ਟਮਟਮਾਨ ਲਗਾ
ਚੌਥਾ ਹਿੱਸਾ ਲੈਕੇ ਪੜ੍ਹੋ ਹਾਲ ਸਾਰੇ, ਹਾਰ ਅਗਲੇ ਸੁਣੇ ਸੁਣਾਨ ਲਗਾ
ਰਣਜੀਤ ਸਿੰਘ ਆਪਣੇ ਦੇਸ ਉੱਤੇ ਹੁਕਮ ਹਾਸਲ ਖੂਬ ਕਮਾਨ ਲਗਾ
ਫੌਜ ਚੋਣਵੀਂ ਜੰਗੀ ਸਾਮਾਨ ਤਾਈਂ ਦਿਨੋ ਦਿਨ ਆ ਖੂਬ ਵਧਾਨ ਲਗਾ
ਵਧਯਾ ਵੇਖ ਪਰਤਾਪ ਕਰਤਾਰ ਸਿੰਘਾ ਹਰ ਇਕ ਸ੍ਰਦਾਰ ਖੁਨਸਾਨ ਲਗਾ

ਵਾਕ ਕਵੀ

ਪਹਿਲੇ ਹਥ ਤਾਂ ਮਿਹਰ ਕਰਤਾਰ ਦੀ ਸੀ ਪੂਰਬਕਰਮ ਦਾ ਸੀ ਬਲਵਾਨ ਸਮਝੋ
ਕਲਗੀਧਰ ਪਿਤਾ ਜੀ ਦੀ ਦਯਾ ਹੈਸੀ, ਹੈਸੀ ਜੀਵ ਵਡਾ ਭਾਗਵਾਨ ਸਮਝੋ
ਦਿਨ ਹੋਣ ਚੰਗੇ ਭੁੱਜੇ ਮੋਠ ਉਗਣ ਲਗਨ ਸੈ ਸਬੱਬਾਂ ਦੇ ਆਨ ਸਮਝੋ
ਦੂਜਾ, ਸਸ ਚੰਗੀ ਇਕਬਾਲ ਵਾਲੀ, ਬੜੀ ਮਦਦਗਾਰ ਪਛਾਨ ਸਮਝੋ

ਸੁੱਕ੍ਰਚਕੀਏ ਅਤੇ ਘਨਨੀਏ ਦੋਵੇਂ ਹੋ ਗਏ ਹੈਸਨ ਇਕ ਜਾਨ ਸਮਝੋ
‡ਸਦਾਕੌਰ ਦੀ ਮਿਹਰ ਝੇ ਨਾਲ ਬਹੁਤੇ ਕੰਮ ਮੁਸ਼ਕਲ, ਹੋਇ ਅਸਾਨ ਸਮਝੋ
ਦਿਨਾਂ ਵਿਚ ਪ੍ਰਤਾਪ ਰਣਜੀਤ ਸਿੰਘ ਦਾ ਲਗਾ ਵਧਣੇ ਚੰਦ ਸਾਮਾਨ ਸਮਝੋ
ਇਕਬਾਲ ਸਤਾਰਾ ਕਰਤਾਰ ਸਿੰਘਾ ਚਮਕ ਉਠਯਾ ਵਿਚ ਅਸਮਾਨ ਸਮਝੋ

ਤਥਾ

ਵਾਧੇ ਵਿਚ ਪ੍ਰਤਾਪਰਣਜੀਤ ਸਿੰਘ ਦਾ ਵੇਖ ਬਹੁਤ ਸਰਦਾਰ ਖੁਨਸਾਨ ਲਗੇ
ਮਿਸਲਦਾਰਾਂ ਗੁਵਾਂਢੀਆਂ ਫਿਕਰ ਪਿਆ, ਵੈਰੀ ਬਣਕੇ ਵੈਰ ਵਧਾਨ ਲਗੇ
*ਮੁਸਲਮਾਨ ਰਾਈਸ ਤਾਂ ਵੈਰੀ ਹੈਸਨ ਬਹੁਤੇ ਸਿੰਘ ਦੋਖੀ ਬਣ ਜਾਣ ਲਗੇ
ਲਗੇ ਕੋਸ਼ਸ਼ਾਂ ਕਰਨ ਦਬਾਨ ਦੀਆਂ ਵਿਚੋਂ ਭੈੜੀਆਂ ਨੀਤਾਂ ਤਕਾਨ ਲਗੇ
ਕੁਦਰਤ ਨਾਲ ਮੁਕਾਬਲਾ ਕਰਨ ਲਗੇ ਅਗ ਈਰਖਾ ਤਈਂ ਭੜਕਾਨ ਲਗੇ
ਰਬੀ ਬੰਦੇ ਦੇ ਨਾਲ ਕਰਤਾਰ ਸਿੰਘਾ ਦੁਨੀਆਂਦਾਰ ਮੁਕਾਬਲੇ ਲਾਨ ਲਗੇ

ਹਸਖਤ ਖਾਂ ਚੱਠੇ ਨੇ ਇਕ ਦਿਨ ਧੋਖੇ ਨਾਲ ਵਾਰ ਕਰਨਾ

ਰਾਮਨਗਰ ਡੇਰਾ ਰਣਜੀਤ ਸਿੰਘ ਦਾ ਗਿਆ ਇਕ ਦਿਨ ਸੈਰ ਸ਼ਿਕਾਰ ਭਾਈ
ਦੂਰ ਨਿਕਲ ਗਿਆ ਵਿਚ ਬਾਰ ਦੇ ਸੀ ਥੋੜ੍ਹੇ ਜਹੇ ਸਨ ਨਾਲ ਅਸਵਾਰ ਭਾਈ
ਅਹਿਮਦ ਨਗਰ ਵਾਲੇਹਸ਼ਮਤਖਾਨਚੱਠੇ ਜਿਧੇ ਦਿਲ ਅੰਦਰ ਹੈਸੀ ਖਾਰ ਭਾਈ
ਮਾਰੂ ਫਿਰਦਾ ਸੀ ਰਣਜੀਤ ਸਿੰਘ ਦਾ ਵੈਰ ਲੈਣ ਦਾ ਉਹ ਵੇਲਾ ਤਾੜ ਭਾਈ
ਕੱਲਾ ੧ਫਿਰਦਾ ਵੇਖ ਸ੍ਰਦਾਰ ਜੀ ਨੂੰ ਕਰ ਮਿਲਨ ਦਾ ਪੱਜ ਬੁਰਿਆਰ ਭਾਈ

---

‡ਸਦਾ ਕੌਰ ਜੈ ਸਿੰਘ ਘਨਈਏ ਦੀ ਨੂੰਹ ਤੇ ਸ: ਗੁਰਬਖਸ਼ ਸਿੰਘ ਜੀ ਦੇ ਘਰੋਂ ਸੀ ਇਹ ਔਰਤ ਬੜੀ ਦਾਨਾ ਤੇ ਬਹਾਦਰ ਸੀ। ਰਣਜੀਤ ਸਿੰਘ ਦੀ ਮੰਗਣੀ ਏਸਦੀ ਬੇਟੀ ਮਹਿਤਾਬ ਕੌਰ ਨਾਲ ੧੮੪੬ ਸੰਮਤ ਵਿਚ ਹੋਈ ਸੀ। ਏਸੇ ਸਾਲ ਹੀ ਬੜੀ ਧੂਮ ਧਾਮ ਨਾਲ ਸਰਦਾਰ ਰਣਜੀਤ ਸਿੰਘ ਦੀ ਸ਼ਾਦੀ ਹੋ ਗਈ ਜਿਸ ਕਰਕੇ ਘਨੱਈਆਂ ਦੀ ਮਿਸਲ ਰਣਜੀਤ ਸਿੰਘ ਦੀ ਮਦਦਗਾਰ ਬਣ ਗਈ।

*ਰਸੂਲ ਨਗਰ, ਅਕਾਲਗੜ੍ਹ ਤੇ ਹੋਰ ਇਲਾਕਾ ਜੋ ਸ: ਮਹਾਂ ਸਿੰਘ ਦੇ ਕਬਜ਼ੇ ਵਿਚ ਸੀ ਸਾਰੇ ਦਾ ਸਾਰਾ ਹੀ ਮੁਸਲਮਾਨ ਰਾਈਸਾਂ ਤੋਂ ਫਤੇ ਕੀਤਾ ਹੋਯਾ ਸੀ ਤੇ ਈਹ ਹੀ ਕਾਰਨ ਮੁਸਲਮਾਨਾਂ ਦਾ ਰਣਜੀਤ ਸਿਘ ਨਾਲ ਵੈਰ ਰੱਖਣ ਦਾ ਸੀ।

੧ਲਧੇ ਵਾਲੀ ਦੇ ਪਾਸ।

ਨੇੜੇ ਢੁੱਕ ਕੇ ਪਾਜ਼ੀ ਨੇ ਨਾਲ ਧੋਖੇ ਕੀਤਾ ਤੇਜ਼ †ਤਲਵਾਰ ਦਾ ਵਾਰ ਭਾਈ
ਝੱਟ ਬਦਲ ਰਕਾਬ ਸਰਦਾਰ ਗਿਆ ਰਾਖਾ ਆਪ ਹੋਯਾ ਕਰਤਾਰ ਭਾਈ
ਤੇਗ ਕਾਠੀ ਤੇ ਵਜ ਕੇ ਗਈ ਖਾਲੀ ਫੇਰ ਪਿਆ ਸਰਦਾਰ ਲਲਕਾਰ ਭਾਈ
ਹਸ਼ਮਤ ਖਾਂ ਦਾ ਇਕ ਹੀ ਵਾਰ ਅੰਦਰ ਲਿਆ ਸਿੰਘ ਜੀ ਸਿਰ ਉਤਾਰ ਭਾਈ
ਵੈਰੀ ਆਉਂਦਯਾਂ ਤੋਂ ਕਰਤਾਰ ਸਿੰਘਾ ਆਯਾ ਪਹਿਲਾਂ ਹੀ ਹੋ ਉਦਾਰ ਭਾਈ

ਚੱਠਯਾਂ ਦੀ ਸੋਧ

ਸਦਾ ਕੌਰ ਨੂੰ ਆਣਕੇ ਗੱਲ ਦਸੀ ਓਸ ਸ਼ੁਕਰ ਕਰਤਾਰ ਮਨਾਯਾ ਜੀ
ਬੇਈਮਾਨੀ ਇਹ ਵੇਖ ਕੇ ਚਠਯਾਂ ਦੀ ਦਾਨੀ ਔਰਤ ਮਤਾ ਪਕਾਯਾ ਜੀ
ਰਹਿਣ ਫੇਰ ਨ ਸਿਰ ਉਠਾਨ ਜੋਗੇ ਫੌਜ ਤਈਂ ਤਯਾਰ ਕਰਾਯਾ ਜੀ
ਦੌਰਾ ਫਿਰ ਕੀਤਾ ਵਿਚ ਦੇਸ ਸਾਰੇ ਧਮੂੰਾਂ ਵੈਰੀਆਂ ਦੇ ਉੱਤੇ ਪਾਯਾ ਜੀ
ਦਿਤਾ ਡੰਨ ਹੰਕਾਰੀਆਂ ਸਾਰਿਆਂ ਨੂੰ ਅਤੇ ਨੇਕਾਂ ਤਾਈਂ ਵਡਿਆਯਾ ਜੀ
ਅਗੋਂ ਦੇਸ ਦੇ ਵਿਚ ਕਰਤਾਰ ਸਿੰਘਾ ਧਮੂੰਾਂ ਸਿੰਘ ਜੀ ਦਾ ਭਾਰਾ ਛਾਯਾ ਜੀ

ਸਦਾ ਕੌਰ ਨੇ ਰਾਮਗੜ੍ਹੀਆਂ ਤੋਂ ਬਦਲਾ ਲੈਣ ਦੀ ਕੋਸ਼ਿਸ਼ ਕਰਨੀ

ਰਾਮਗੜ੍ਹੀਆਂ ਨਾਲ ਘਨਈਆਂ ਦਾ ਜੀ ਵੈਰਮੁੱਢ ਤੋਂ ਚਲਯਾ ਆਇ ਵਾਰੀ
ਜਸਾਸਿੰਘ ਹਥੋਂ ਗੁਰਬਖਸ਼ਸਿੰਘ ਦਾ ਕਾਲ ਹੋਯਾ ਸੀ ਆਯਾ ‡ਲਿਖਾਇ ਵਾਰੀ
ਜੈ ਸਿੰਘ ਦੇ ਪਰਗਣੇ ਬਹੁਤ ਸਾਰੇ ਜਸਾ ਸਿੰਘ ਸਨ ਲਏ ਦਬਾਇ ਵਾਰੀ
ਵਧਯਾ ਦੇਖ ਪ੍ਰਤਾਪਰਣਜੀਤ ਸਿੰਘ ਦਾਸਦਾ ਕੌਰ ਬਦਲਾ ਲੈਣਾਚਾਹਿ ਵਾਰੀ
ਇਕ ਦਿਨ ਬਹਿਪਾਸਰਣਜੀਤ ਸਿੰਘ ਦੇ ਸਾਰੀਪਿਛਲੀ ਗਲ ਸੁਨਾਇ ਵਾਰੀ
ਕਹਿੰਦਾ ਵੈਰ ਲੈਣਾ ਰਾਮਗੜ੍ਹੀਆਂ ਤੋਂ ਸਮਾਂ ਐਵੇਂ ਹੀ ਬੀਤਦਾ ਜਾਇ ਵਾਰੀ
ਜੇਕਰ ਮੈਂ ਹੁਣ ਕਰਾਂ ਚੜ੍ਹਾਈ ਕੱਲੀ ਤਾਂਹਨੇ ਦੇਣਗੇ ਲੋਕ ਸਬਾਇ ਵਾਰੀ
ਧੀ ਦੇਇ ਕੇ ਪੁੱਤ ਬਣਾਯਾਂ ਤੈਨੂੰ ਲੋਕ ਲਾਲ ਦੇ ਤਈਂ ਨਬਾਹਿ ਵਾਰੀ

---

†ਕਈਆਂ ਨੇ ਲਿਖਯਾ ਹੈਂ ਕਿ ਹਸ਼ਮਤ ਖਾਂ ਨੇ ਗੋਲੀ ਮਾਰੀ ਸੀ, ਜੋ ਘੋੜੀ ਦੀਆਂ ਵਾਂਗਾਂ ਵਿੱਚ ਵੱਜੀ ਅਤੇ ਸਰਦਾਰ ਜੀ ਬਚ ਗਏ।

‡ਗੁਰਬਖਸ਼ ਸਿੰਘ ਦਾ ਮਰਨਾ ਤੇ ਇਹਨਾਂ ਦੋਹਾਂ ਮਿਸਲਾਂ ਦੇ ਫਸਾਦ ਦਾ ਕਾਰਨ ਹਿੱਸੇ ਚੌਥੇ 'ਪ੍ਰਕਾਸ਼ ਖਾਲਸਾ" ਨੂੰ ਲੈ ਕੇ ਮਿਸਲ ਘਨੱਈਆਂ ਤੇ ਮਿਸਲ ਰਾਮਗੜ੍ਹੀਆ ਵਿਚ ਪੜ੍ਹੋ, ਏਸ ਹਿੱਸੇ ਵਿਚ ਬਾਰਾਂ ਮਿਸਲਾਂ ਦਾ ਸਾਰਾ ਹਾਲ ਲਿਖਯਾ ਹੋਯਾ ਹੈ।

ਤੇਰੇ ਸ਼ਿਰ ਤੇ ਇਹ ਹੁਦਾਰ ਭਾਰਾ ਮੇਰੀ ਮੱਦਦ ਕਰਕੇ ਲਾਹਿ ਵਾਰੀ
ਰਾਮਗੜ੍ਹੀਆਂ ਤੋਂ ਕਰਤਾਰ ਸਿੰਘਾ ਲੈਣਾ ਬਦਲਾ ਜ਼ੋਰ ਲਗਾਇ ਵਾਰੀ

ਸੰਮਤ ੧੮੫੪ ਬਿਕ੍ਰਮੀ ਨੂੰ ਰਾਣੀ ਸਦਾ ਕੌਰ ਨੇ ਮਿਆਣੀ ਦੇ ਕਿਲ੍ਹੇ ਤੇ ਚੜ੍ਹਾਈ ਕਰਨੀ

ਸਦਾ ਕੌਰ ਲੈ ਨਾਲ ਰਣਜੀਤ ਸਿੰਘ ਨੂੰ ਘੇਰਾ ਕਿਲ੍ਹੇ ਮਿਆਣੀ ਤੇ ਪਾਯਾ ਜੀ
ਜੋਧ ਸਿੰਘ ਅੰਦਰ ਆਕੀ ਹੋਇ ਬੈਠਾ ਡੇਰਾ ਬਾਹਰ ਇਹਨਾਂ ਪੱਕਾ ਲਾਯਾ ਜੀ
ਪੂਰਾ ਇਕ ਮਹੀਨਾ ਲੜਾਈ ਰਹੀ ਦੁਹਾਂ ਧਿਰਾਂ ਨੁਕਸਾਨ ਉਠਾਯਾ ਜੀ
ਅੰਤ ਕਿਲ੍ਹੇ ਵਿਚੋਂ ਮੁਕੀ ਰਸਦ ਆ ਕੇ ਜੋਧ ਸਿੰਘ ਡਾਢਾ ਘਬਰਾਯਾ ਜੀ
ਬਾਹਰੋ ਮੱਦਦੀ ਕੋਈ ਨ ਹੋਰ ਪਹੁੰਚਾ ਆਣ ਮੁਸ਼ਕਲਾਂ ਮੂੰਹ ਦਿਖਾਯਾ ਜੀ
ਤੰਗ ਪੈ ਕੇ ਅੰਦਰੋਂ ਰਾਮਗੜ੍ਹੀਆ ਸੱਚੇ ਸਤਿਗੁਰੂ ਤਈਂ ਧਿਆਯਾ ਜੀ
ਕੀਤੀ ਮਦਦ ਆਣ ਕੇ ਵਾਹਿਗੁਰੂ ਨੇ ਹੜ ਵਿਚ ਬਿਆਸਾ ਦੇ ਆਯਾ ਜੀ
ਅਧੀ ਰਾਤ ਸੀ ਪਤਾ ਨ ਕੁਝ ਲਗਾ ਸਭ ਸਾਜ ਸ਼ਾਮਾਨ ਰੁੜ੍ਹਾਯਾ ਜੀ
ਕੁਝ ਫੌਜ ਦਾ ਭੀ ਨੁਕਸਾਨ ਹੋਯਾ ਸਦਾ ਕੌਰ ਨੇ ਹੌਂਸਲਾ ਢਾਹਯਾ ਜੀ
ਗੈਬੀ ਮਦਦ ਹੋਈ ਕਰਤਾਰ ਸਿੰਘਾ ਘੇਰਾ ਛਡ ਮੂੰਹ ਪਿਛਾਂ ਪਰਤਾਯਾ ਜੀ

ਠੀਕ ਸੰਮਤ ੧੮੫੫ ਵਿਚ ਲਖਪਤ ਦੇ ਥਾਂ ਸਰਦਾਰ ਦਲ ਸਿੰਘ ਨੂੰ ਕਾਰਦਾਰ ਬਨਾਣਾ

ਲਖਪਤ ਦੀਵਾਨ ਨੁਸ਼ਹਿਰੀਆ ਸੀ ਸੁਕ੍ਰਚੱਕੀਆਂ ਦਾ ਕਾਰਦਾਰ ਭਾਈ
ਮਹਾਂਸਿੰਘ ਪਿਛੋਂ ਓਹਦੇ ਮੁਲਕ ਅੰਦਰ ਹੈਸੀ ਓਸੇ ਦਾ ਸਭ ਇਖਤਯਾਰ ਭਾਈ
ਰਣਜੀਤ ਸਿੰਘ ਓਸ ਤੇ ਖੁਸ਼ ਨਹੀਂ ਸੀ ਹੋਸ਼ ਸੰਭਲੀ ਹੋਯਾ ਹੁਸ਼ਿਆਰ ਭਾਈ
†ਦਲ ਸਿੰਘ ਸਰਦਾਰ ਨੂੰ ਬਾਊਂ ਉਸਦੀ ਥਾਪ, ਸੌਂਪ ਦਿਤੇ ਕਾਰੋਬਾਰ ਭਾਈ
ਥੋੜੇ ਚਿਰ ਪਿਛੋਂ ਹਥ ਆਪਣੇ ਲੈ ਕਰਨ ਲਗ ਪਿਆ ਸਾਰੀ ਕਾਰ ਭਾਈ
ਰਾਜ ਆਪਣੇ ਦੀ ਕਰਤਾਰ ਸਿੰਘਾ ਹਥ ਆਪਣੇ ਲੈ ਲਈ ਤਾਰ ਭਾਈ

ਵਾਕ ਕਵੀ

ਏਸੇ ਸਾਲ ਕਹਿੰਦੇ ਸ਼ਾਹ ਜ਼ਮਾਨ ਮੁੜਕੇ ਹਿੰਦ ਲੈਣ ਖਾਤਰ ਫੇਰ ਆਯਾ ਜੀ
ਗਿਲਜਾ ਨਾਲ ਪੰਜਾਹ ਹਜ਼ਾਰ ਲੈਕੇ ਦੇਸ ਵਿਚ ਫਤੂਰ ਮਚਾਯਾ ਜੀ

---

†ਕਈਆਂ ਤੇ ਸੁਣਯਾਂ ਹੈ ਕਿ ਰਣਜੀਤ ਸਿੰਘ ਦੀ ਸਲਾਹ ਨਾਲ ਲਖਪਤ ਨੂੰ ਧੱਨੀ ਦੇ ਜੱਟਾਂ ਨੇ ਮਾਰ ਦਿੱਤਾ ਸੀ।

ਸਾਂਭ ਲਿਆ ਪੰਜਾਬ ਲਾਹੌਰ ਆਕੇ ਅਗੋਂ ਕਿਸੇ ਨ ਹਥ ਉਠਾਯਾ ਜੀ
ਕੁਝ ਚਿਰ ਰਹਿਕੇ ਪਿਛਾਂ ਪਰਤ ਗਿਆ ਚੁਪ ਕੀਤੀਆਂ ਕੂਚ ਬੁਲਾਯਾ ਜੀ
ਇਹਾ ਗਿਆ, ਨਾ ਪਰਤ ਕੇ ਫੇਰ ਆਯਾ ਇਹ ਰੇੜਕਾ ਰਬ ਮੁਕਾਯਾ ਜੀ
ਏਸ ਹਲੇ ਦੀ ਪਕੀ ਗਵਾਹੀ ਕੋਈ ਨ ਏਸ ਲਈ ਨ ਖੋਲ੍ਹ ਲਿਖਾਯਾ ਜੀ
ਗਪਾਂ ਮਾਰੀਆਂ ਹੈਣ ਇਤਿਹਾਸਕਾਰਾਂ ਬਹੁਤ ਊਤ ਪਟਾਂਗ ਸੁਨਾਯਾ ਜੀ
ਕੋਈ ਲਿਖਦਾ ਸ਼ਾਹ ਜ਼ਮਾਨ ਤਾਈਂ †ਭੈੜਾ ਸੁਪਨਾ ਰਾਤ ਨੂੰ ਆਯਾ ਜੀ
ਓਸ ਵਾਸਤੇ ਡਰਦਾ ਚਲਾ ਗਿਆ ਖੌਫ ਦਿਲ ਉਤੇ ਡਾਢਾ ਛਾਯਾ ਜੀ
ਕੋਈ ਆਖਦਾ ਸਿੰਘਾਂ ਨੇ ਤੰਗ ਕੀਤਾ ਛਾਪੇ ਮਾਰ ਕੇ ਬੜਾ ਸਤਾਯਾ ਜੀ
ਕੋਈ ਆਖਦਾ ਮਦਦ ਰਣਜੀਤ ਸਿੰਘ ਕਰ ਬਾਦਸ਼ਾਹ ਦੇ ਤਾਈਂ ਬਚਾਯਾ ਜੀ
ਤੋਪਾਂ ਉਹਦੀਆਂ ਕਢ ਦਰਯਾ ਵਿਚੋਂ ਉਹਨਾ ਤਈਂ ਕਾਬੁਲ ਪੁਚਵਾਯਾ ਜੀ
ਖੁਸ਼ੀ ਹੋਕੇ ਸ਼ਾਹ ਜ਼ਮਾਨ ਨੇ ਤਾਂ ਰਣਜੀਤ ਸਿੰਘ ਤਾਈਂ ਵਡਿਆਯਾ ਜੀ
ਪਟਾ ਲਿਖ ਪੰਜਾਬ ਦਾ ਭੇਜ ਦਿਤਾ ਸਾਰਾ ਦੇਸ ਸਪੁਰਦ ਕਰਾਯਾ ਜੀ
ਇਹ ਸਾਰੀਆਂ ਗੱਲਾਂ ਬਨਾਵਟੀ ਨੇ ਪਤਾ ਲਗਾ ਜਾਂ ਖੋਜ ਖੁਜਾਯਾ ਜੀ
ਸਾਹੰਚੀ ਮਰੇ ਪਿਛੋਂ ਆਯਾ ਫੇਰ ਨ ਉਹ ਸਿੰਘਾਂ ਦੇਸ ਪੰਜਾਬ ਦਬਾਯਾ ਜੀ
ਕੀਤਾ ਫਤ੍ਹੇ ਲਾਹੌਰ ਰਣਜੀਤ ਸਿੰਘ ਨੇ ਨਹੀਂ ਸੀ ਕਿਸੇ ਨੇ ਪਟਾ ਦੁਵਾਯਾ ਜੀ
ਸੁਣੋਂ ਸਾਰਾ ਉਹ ਹਾਲ ਕਰਤਾਰ ਸਿੰਘਾ ਜਿਵੇਂ ਤਖਤ ਲਾਹੌਰ ਦਾ ਪਾਯਾ ਜੀ

### ਲਾਹੌਰ ਦਾ ਤਖਤ

ਹਲੇ ਕਾਬੁਲੀ ਬੰਦ ਹੋ ਗਏ ਉਕੇ ਦੇਸ ਸਿੰਘ ਸਰਦਾਰ ਦਬਾਹਿ ਬੈਠੇ
ਵਿਹਲਾ ਤਖਤ ਲਾਹੌਰ ਦਾ ਵੇਖ ਕਰਕੇ ਤਿੰਨ ਹਾਕਮ ਪੈਰ ਫੈਲਾਇ ਬੈਠੇ
ਸਾਹਿਬ ਸਿੰਘ ਭੰਗੀ ਮੋਹਰ ਸਿੰਘ ਦੂਜਾ ਚੇਤ ਸਿੰਘ ਜਹੇ ਵੰਡੀਆਂ ਪਾਇ ਬੈਠੇ
ਇਕ ਸ਼ਹਿਰ ਦੇ ਵਿਚ ਕਰਤਾਰ ਸਿੰਘਾ ਤਿੰਨ ਹਾਕਮ ਬਣ ਬਣਾਇ ਬੈਠੇ

---

†ਭਾਈ ਗਿਆਨ ਸਿੰਘ ਜੀ ਨੇ ਲਿਖਯਾ ਹੈ ਕਿ ਸ਼ਾਹ ਜ਼ਮਾਨ ਨੇ ਸੁਪਨੇ ਵਿਚ ਡਿਠਾ ਕਿ ਪੈਗੰਬਰਾਂ ਦੀ ਸਭਾ ਲੱਗੀ ਹੋਈ ਹੈ ਤੇ ਦਸੋਂ ਗੁਰੂ ਸਾਹਿਬਾਨ ਵਿਚ ਬੈਠੇ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਇਸ਼ਾਰਾ ਪਾਕੇ ਮੇਰੇ ਸਿਰੋਂ ਤਾਜ ਲਾਹਕੇ ਇਕ ਕਾਣੇ ਜਹੇ ਮੁੰਡੇ ਦੇ ਸਿਰ ਤੇ ਧਰ ਦਿੱਤਾ ਹੈ । ਜਦ ਸੁੱਤਾ ਉਠਿਆ ਤਦ ਏਸ ਸੁਪਨੇ ਨੂੰ ਵਿਚਾਰ, ਡਰਦਾ ਮਾਰਯਾ ਸ਼ਾਹ ਕਾਬਲ ਨੂੰ ਚਲਾ ਗਿਆ ।

ਵਾਕ ਕਵੀ

ਦੋ ਸ਼ੇਰ ਰਹਿਣੇ ਔਖੇ ਵਿਚ ਜੰਗਲ ਇਕ ਦੂਸਰੇ ਨੂੰ ਖਾਣਾ ਚਾਹਿ ਭਾਈ
ਇਕ ਥੰਮ੍ਹ ਨ ਬਝਦੇ ਦੋ ਹਾਥੀ ਹੈਣ ਜਾਣਦੇ ਸਭ ਦਾਨਾਇ ਭਾਈ
ਤੇਗਾਂ ਦੋ ਨ ਇਕ ਮਿਆਨ ਅੰਦਰ ਕਦੇ ਪੈਂਦੀਆਂ, ਦਿਆਂ ਸੁਨਾਇ ਭਾਈ
ਇਕ ਨਾਰ ਦੇ ਦੋ ਨ ਪਤੀ ਹੋਏ ਧੋ ਖਸਮੀ ਕਲ੍ਹਾ ਉਠਾਇ ਭਾਈ
ਰੋਗੀ ਇਕ, ਹਕੀਮ ਦੋ ਹੋਣ ਲੱਗੇ ਉਹ ਕਦੇ ਸ਼ਫਾ, ਨਾ ਪਾਇ ਭਾਈ
ਦੋ ਗੁਣੀ, ਦਾਤੇ ਇਕ ਪਾਸ ਜਾਵਣ ਆਪੋ ਵਿਚ ਨ ਰਸ ਰਹਾਇ ਭਾਈ
ਜਦ ਤਕ ਦ੍ਵੈਤ ਰਹੇ ਮਨ ਅੰਦਰ ਜੀਵ ਮੁਕਤੀ ਪਾਇ ਨ ਕਾਇ ਭਾਈ
ਦੂੰਹ ਸ਼ੀਸ਼ਯਾਂ ਵਿਚ ਨ ਮੂੰਹ ਚੰਗਾ ਦਿੱਸੇ, ਦੇਖ ਲੌ ਸਭ ਅਜ਼ਮਾਇ ਭਾਈ
ਦੂੰਹ ਬੇੜੀਆਂ ਦੇ ਉੱਤੇ ਪੈਰ ਧਰਕੇ ਕੌਣ ਪੂਰ ਨੂੰ ਪਾਰ ਲੰਘਾਇ ਭਾਈ
ਦੋ ਰਾਸਤੇ ਫੜਕੇ ਰਾਹ ਗੁਜ਼ਰੂ ਭੁੱਲਾ ਕਦੇ ਨ ਸਫਰ ਮੁਕਾਇ ਭਾਈ
ਜਿਸ ਸ਼ਹਿਰਦੇਹਾਕਮ ਬਹੁਤ ਹੋਵਣ ਸ਼ਹਿਰ ਵੱਸਦਾ ਨ, ਉੱਜੜ ਜਾਇ ਭਾਈ
ਹਾਕਮ ਤਿੰਨ ਲਾਹੌਰ ਕਰਤਾਰ ਸਿੰਘਾ ਰਹੇ ਸਾਰ ਖਰੂਦ ਮਚਾਇ ਭਾਈ

ਸ਼ਹਿਰ ਦੀ ਪਰਜਾ ਨੇ ਦੁਖੀ ਹੋਣਾ

ਆਪੋ ਵਿਚਸਰਦਾਰਾਂ ਦਾ ਮੇਲਨਹੀਂ ਸੀ ਇਕਦੂਜੇ ਨੂੰ ਮਾਰਨਾ ਚਾਹਵੰਦੇ ਸਨ
ਆਪੋ ਆਪਣੇ ਲਾਭ ਦੇ ਵਾਸਤੇ ਜੋ ਨਿੱਤ ਦੂਜੇ ਦਾ ਬੁਰਾ ਤਕਾਵੰਦੇ ਸਨ
ਆਪੋ ਵਿਚ ਦੀ ਰਖਦੇ ਖਹਿ ਬਹੁਤੀ ਆਇ ਦਿਨ ਕਈਕਲ੍ਹਾਂ ਉਠਾਵੰਦੇ ਸਨ
ਭੇੜ ਸੰਢਯਾਂ ਦੇ ਖੌ ਬੂਝਯਾਂ ਦੇ, ਪਰਜਾ ਤਈਂ ਨੁਕਸਾਨ ਪੁਚਾਵੰਦੇ ਸਨ
ਸ਼ਾਹੂਕਾਰ ਅਮੀਰ ਸਭ ਦੁੱਖੀ ਹੋਏ ਰੱਬ ਪਾਸ ਫਰਯਾਦ ਸੁਨਾਵੰਦੇ ਸਨ
ਦਿਨ ਦੂਰ ਕਰ ਦੁੱਖਾਂ ਦੇ ਮਿਹਰ ਕਰਕੇ 'ਨੇਕ ਦਿਹ ਹਾਕਮ ਕੁਰਲਾਵੰਦੇ ਸਨ
ਝਗੜੇ ਨਿੱਤ ਲਾਹੌਰ ਦੇ ਵਿਚਰਹਿੰਦੇ?ਬੀਤੇ ਦਿਨ ਕਰ ਯਾਦ ਥੱਰਾਵੰਦੇ ਸਨ

---

?ਜਦ ਤੋਂ ਦਿੱਲੀ ਦਾ ਤਖਤ ਕਮਜ਼ੋਰ ਹੋਯਾ, ਲਾਹੌਰ ਦੇ ਭਾ ਬਰਬਾਦੀ ਛਾਈ ਰਹੀ। ਕਦੇ ਆਪੋ ਵਿਚ ਸੂਬੇ ਲੜਦੇ, ਕਦੇ ਸਿੰਘਾਂ ਦੇ ਧਾਵੇ ਉਜਾੜਦੇ, ਨਾਹਰ ਤੇ ਅਹਿਮਦ ਦੀਆਂ ਲੁਟਾਂ ਅਤੇ ਹੋਰ ਝਗੜਿਆਂ ਦਿਆਂ ਭਾਰਾਂ ਨੇ ਲਾਹੌਰ ਨੂੰ ਡਾਢਾ ਦੁਖੀ ਕਰ ਰੱਖਯਾ ਸੀ। ( ਨਾਦਰ ਤੇ ਅਹਿਮਦ ਦੀਆ ਲੁੱਟਾਂ ਦਾ ਹਾਲ ਹਿੱਸਾ ਦੂਸਰਾ "ਅਜੀਤ ਖਾਲਸਾ" ਤੇ ਹਿਸਾ ਤੀਸਰਾ "ਜੌਹਰ ਖਾਲਸਾ" ਜ ਗਯਾਨੀ ਜੀ ਨੇ ਬੜੀ ਮਿਹਨਤ ਨਾਲ ਤਯਾਰ ਕੀਤੇ ਹਨ ਮੰਗਾਕੇ ਪੜ੍ਹੋ ) ਪਰ ਏਸ ਵੇਲੇ ਇਹਨਾਂ ਸਰਦਾਰਾਂ ਦੀ ਹਕੂਮਤ ਨੇ ਨਕ ਵਿਚ ਦਮ ਲੈ ਆਂਦਾ।

ਕੀਤੇ ਪਾਪ ਲਾਹੌਰ ਕਰਤਾਰ ਸਿੰਘਾ ਦਿਨ ਸੁੱਖਾਂ ਦੇ ਮੂਲ ਨ ਆਂਵਦੇ ਸਨ

ਵਾਕ ਕਵੀ

ਇਹਨਾਂ ਤਿੰਨਾਂ ਸਰਦਾਰਾਂ ਦੀ ਫੁੱਟ ਕਰਕੇ ਸਾਰਾ ਸ਼ਹਿਰ ਹੈਸੀ ਦੁਖ ਪਾਇ ਰਿਹਾ
ਰਾਜਾ ਪਰਜਾ ਦਾ ਕੁਝ ਪਯਾਰ ਨ ਸੀ ਡੇਰਾ ਕਲ੍ਹਾ ਕਲੇਸ਼ ਸੀ ਲਾਇ ਰਿਹਾ
ਇਹ ਫੁਟ ਕਰ ਤਿੰਨ ਕਮਜ਼ੋਰ ਹੋ ਰਹੇ, ਵੈਰੀ ਪਾਸੋਂ ਸੀ ਵੇਲਾ ਤਕਾਇ ਰਿਹਾ
ਨਜ਼ਾਮ ਦੀਨ ਜੋ ਖਾਨ ਕਸੂਰ ਵਾਲਾ ਓਹ ਆਪਣੀ ਫੌਜ ਵਧਾਇ ਰਿਹਾ
ਵੇਲਾ ਤੱਕਦਾ ਸੀ ਬੈਠਾ ਘਾਤ ਅੰਦਰ ਹੱਲਾ ਕਰਨ ਦੀ ਬਣਤ ਬਨਾਇ ਰਿਹਾ
ਏਸ ਗੱਲ ਨੂੰ ਤਾੜ ਗਏ ਸ਼ਹਿਰ ਵਾਸੀ ਇਹ ਖਾਨ ਹੈ ਘਾਤ ਲਗਾਇ ਰਿਹਾ
ਦੁਖਦਾਈ ਹਕੂਮਤ ਹੋਊ ਇਹਦੀ ਫਿਕਰ ਦਾਨਯਾਂ ਤਈਂ ਦਬਾਇ ਰਿਹਾ
ਸੋਚਾਂ ਸੋਚਦੇ ਬੈਠ ਕਰਤਾਰ ਸਿੰਘਾ ਛੱਬ ਕਰੋ ਹੀਲਾ ਵੇਲਾ ਜਾਇ ਰਿਹਾ

ਲਾਹੌਰ ਦੇ ਮੁਖੀਆਂ ਨੇ ਸਰਦਾਰ ਰਣਜੀਤ ਸ਼ਿੰਘ ਪਾਸ ਅਰਜੀ ਕਰਨੀ

ਹਾਕਮ ਰਾਇ ਅਤੇ ਸੰਗਤਰਾਇ ਦੂਜਾ ਸੋਭਾਰਾਮ ਆਦਿਕ ਸ਼ਾਹੂਕਾਰ ਸਮਝੋ
ਰਾਮ ਸਿੰਘ ਗੁਰਬਖਸ਼ ਸਿੰਘ ਚੌਧਰੀਸਨ ਮੀਆਂ ਆਸ਼ਕ ਮੁਹੰਮਦ ਸਾਰ ਸਮਝੋ
ਬਾਕਰ ਖਾਂ ਮੁਹੰਮਦ ਤਾਹਿਰ ਨਾਲੇ ਮੀਰ ਸਾਹਿਦੀ †ਆਦਿ ਵਿਚਾਰ ਸਮਝੋ
ਏਸ ਤਰ੍ਹਾਂ ਹਿੰਦੂ, ਮੁਸਲਮਾਨ, ਸਿੱਖਾਂ ਲਿਖੀ ਅਰਜ਼ੀ ਕਰ ਵਿਸਥਾਰ ਸਮਝੋ
ਪਹਿਲਾਂ ਆਪਣੇ ਦੁੱਖ ਸੁਨਾਇ ਸਾਰੇ ਡਾਢੀ ਪਰਜਾ ਹੋਈ ਲਾਚਾਰ ਸਮਝੋ
ਹੱਲਾ ਕਰੋ ਲਾਹੌਰ ਨੂੰ ਸਾਂਭ ਲਵੋ ਮੱਦਦ ਕਰਨ ਨੂੰ ਅਸੀਂ ਤਯਾਰ ਸਮਝੋ
ਪਰਜਾ ਹੋਈ ਸ੍ਰਦਾਰਾ ਤੋਂ ਬਹੁਤ ਔਖੀ ਓਹਨਾਂ ਨਾਲ ਨ ਕਿਸੇ ਦਾ ਪਯਾਰ ਸਮਝੋ
ਆਵੋ ਫੌਜ ਲੈ ਝੱਟ ਕਰਤਾਰ ਸਿੰਘਾ ਅਸੀਂ ਸਾਰੇ ਹਾਂ ਤਾਬਿਆਦਾਰ ਸਮਝੋ

ਸ: ਰਣਜੀਤ ਸਿੰਘ ਨੇ ਲਾਹੌਰ ਤੇ ਚੜ੍ਹਾਈ ਕਰਨੀ

ਪਹੁੰਚੀ ਅਰਜ਼ੀ ਪਾਸ ਰਣਜੀਤ ਸਿੰਘ ਦੇ ਸਦਾ ਕੌਰ ਦੇ ਤਈਂ ਸੁਨਾਂਵਦਾ ਜੀ
ਓਹਦੀ ਲੈ ਸਲਾਹ ਤੇ ਵਕਤ ਓਸੇ ਕਾਜ਼ੀ ਅਬਦੁੱਲ ਰਹਿਮਾਨ ਬੁਲਾਂਵਦਾ ਜੀ
ਗਲਾਂ ਓਸ ਨੂੰ ਕੁਝ ਸਿਖਾਲ ਕਰਕੇ ਝਟ ਪਟ ਲਾਹੌਰ ਦੁੜ੍ਹਾਂਵਦਾ ਜੀ
ਮਿਲ ਗਿਆ ਲਾਹੌਰ ਦੇ ਮੁਖੀਆਂ ਨੂੰ ਜਦੋਂ ਪਰਤ ਪਿਛਾਂ ਉਹ ਜਾਂਵਦਾ ਜੀ

---

†ਮੁਕਰਮ ਮੁਹੰਮਦ ਆਦਿ।

ਮਿਸਲ ਆਪਣੀਅਤੇ ਘਨਈਆਂ ਦੇ ਜੋ ਪਾਸ ਸਭ ਸਰਦਾਰ ਬੁਲਾਵੰਦਾ ਜੀ
ਭੇਦ ਓਹਨਾਂਨੂੰਦੱਸ ਲਾਹੌਰ ਵਾਲਾ ਧਾਵਾ ਕਰਨ ਦੀ ਵਿਉਂਤ ਬਣਾਵੰਦਾ ਜੀ
ਰਾਮ ਨਗਰ ਤੋਂ ਕਰਕੇ ਕੂਚ ਸਿੱਧਾ ਡੇਰਾ ਪਾਸ ਵਟਾਲੇ ਦੇ ਲਾਵੰਦਾ ਜੀ
ਸਦਾ ਕੌਰ ਦੀ ਫੌਜ ਨੂੰ ਨਾਲ ਲੈ ਕੇ ਅੰਮ੍ਰਿਤਸਰ ਆ ਦਰਸ਼ਨ ਪਾਵੰਦਾ ਜੀ
ਰਾਤੋ ਰਾਤ ਓਥੋਂ ਕਰ ਕੂਚ ਲੰਮਾ ਰੌਜ਼ ਜਾ ਲਾਹੌਰ ਉਤਰਾਵੰਦਾ ਜੀ
ਡੇਰਾ ਪਾਯਾ ਜਾ *ਬਾਗ ਵਜ਼ੀਰ ਖਾਂ ਦੇ ਫੌਜ ਤਈਂ ਤਯਾਰ ਕਰਾਵੰਦਾ ਜੀ
ਹੋਈ ਖਬਰ ਸੁਦਾਰਾਂ ਨੂੰ ਜਿਸ ਵੇਲੇ ਹਰ ਇਕ ਦਾ ਦਿਲ ਘਬਰਾਵੰਦਾ ਜੀ
ਗਏ ਹੌਂਸਲੇ ਟੁੱਟ ਕਰਤਾਰ ਸਿੰਘਾ ਇਕਬਾਲ ਹੀ ਪਿਆ ਡਰਾਵੰਦਾ ਜੀ

ਲਾਹੌਰ ਤੇ ਹੱਲਾ ਕਰਨਾ

ਆ ਗਿਆ ਰਣਜੀਤ ਸਿੰਘ ਫੌਜ ਲੇਕੇ ਡਾਵੇ ਸੁਣ ਸੁਦਾਰ ਘਬਰਾਇ ਭਾਈ
ਕਿਲਾ ਕੋਟ ਲਾਹੌਰ ਦਾ ਬੰਦ ਕਰਕ ਥਾਉਂ ਥਾਂ ਦਿੱਤੇ ਪਹਿਰੇ ਲਾਇ ਭਾਈ
ਸਦਾ ਕੌਰ ਅਤੇ ਰਣਜੀਤ ਸਿੰਘ ਨੇ ਦਸਤੇ ਫੌਜ ਦੇ ਦੋ ਬਨਾਇ ਭਾਈ
ਇਕ ਦਸਤਾ ਦਿੱਲੀ ਦਰਵਾਜ਼ੇ ਵਲੋਂ ਸਦਾ ਕੌਰ ਪਈ ਲੈ ਕੇ ਜਾਇ ਭਾਈ
ਸਿੱਧਾ ਆਪ ਹੋ ਪਿਆ ਅਨਾਰਕਲੀਓਂ ਦਿਤੀ ਦਰ ਤੇ ਫੌਜ ਝੁਕਾਇ ਭਾਈ
ਬਾਹਰ ਨਿਕਲ ਸੁਦਾਰਾਂਦੀਫੌਜਨੇ ਭੀ ਕੀਤਾ ਥੋੜ੍ਹਾ ਸੀ ਟਾਕਰਾ ਆਇ ਭਾਈ
ਡਰ ਤੇਗ ਦੀ ਮਾਰ ਤੋਂ ਭੱਜ ਗਈ ਲਿਆ ਦਰ ਨੂੰ ਬੰਦ ਕਰਾਇ ਭਾਈ
ਝਟ ਪੱਟ ਰਣਜੀਤ ਸਿੰਘ ਕੰਧ ਹੇਠਾਂ ਦਿਤਾ ਬਹੁਤ ਬਾਰੂਦ ਦਬਾਇ ਭਾਈ
ਦਿਤੀ ਅੱਗ ਦੀਵਾਰ ਹੋਗਈ ਮੂਧੀ ਵੇਲਾ *ਮੋਹਕਮ ਦੀਨ ਨੇ ਪਾਇ ਭਾਈ
ਆ ਦਰਵਾਜ਼ਾਲੋਹਾਰੀ ਖੁਲ੍ਹਾਇ ਦਿਤਾ ਫੌਜ ਵੜੀ ਅੰਦਰ ਝਟ ਧਾਇ ਭਾਈ
ਓਧਰ ਦਿਲੀ ਦਰਵਾਜ਼ੇ ਨੂੰ ਤੋੜ ਕਰਕੇ ਸਦਾ ਕੌਰ ਜੈਕਾਰਾ ਬੁਲਾਇ ਭਾਈ
ਵੜੀ ਸ਼ਹਿਰ ਅੰਦਰ ਲੇਕੇ ਫੌਜ ਤਾਈਂ ਅਗੋਂ ਕੋਈ ਨਾ ਹਥ ਉਠਾਇ ਭਾਈ
ਸਾਰੀ ਫੌਜ ਸਰਦਾਰਾਂ ਦੀ ਨਠ ਗਈ, ਸਰਦਾਰ ਭੀ ਹੌਂਸਲਾ ਢਾਹਿ ਭਾਈ

---

*ਚੇਤ ਸਿੰਘ ਦਾ ਖੁਫੀਆ ਏਜੰਟ ਮੋਹਕਮ ਦੀਨ ਨਵੇਂਕੋਟ ਦਾ ਰਹਿਣ ਵਾਲਾ ਸੀ ਅਤੇ ਭੰਗੀ ਸਰਦਾਰਾਂ ਵਲੋਂ ਦਰਵਾਜ਼ੇ ਦਾ ਰਾਖਾ ਅਫਸਰ ਸੀ। [ਸ: ਮੁ. ਲ]

*ਇਸ ਬਾਗ ਦੇ ਥਾਂ ਹੁਣ ਪਬਲਿਕ ਲਾਇਬਰੇਰੀ ਬਣੀ ਹੋਈ ਹੈ।

ਸਾਹਿਬਸਿੰਘ ਅਤੇ ਮੋਹਰ ਸਿੰਘ ਦੋਵੇਂ ਨਿਕਲ ਦੌੜਗਏ,ਜਾਨ ਬਚਾਇ ਭਾਈ
ਚੇਤ ਸਿੰਘ ਕਿਲ੍ਹੇ ਵਿਚ ਵੜ ਬੈਠਾ ਫੌਜ ਆਪਣੀ ਪਾਸ ਰਖਾਇ ਭਾਈ

ਸ: ਰਣਜੀਤ ਸਿੰਘ ਦਾ ਲਾਹੌਰ ਦੇ ਕਿਲੇ ਤੇ ਕਬਜ਼ਾ ਹੋਣਾ

ਬੰਦੋਬਦਸਤ ਲਾਹੌਰ ਦਾ ਕਰ ਸਾਰਾ ਬਾਊਂ ਬਾਈਂ ਠਾਣੇ ਬਠਲਾ ਕੇ ਜੀ
ਘੇਰਾ ਫੇਰ ਪਾਯਾ ਜਾਕੇ ਕਿਲ੍ਹੇ ਗਿਰਦੇ ਤੋਪਾਂ ਬੀੜੀਆਂ ਮਾਰਾਂ ਤਕਾ ਕੇ ਜੀ
ਸਾਰਾ ਦਿਨ ਲੜਾਈ ਨ ਕੋਈ ਹੋਈ ਫੌਜ ਰਹੀ ਬੈਠੀ ਘੇਰਾ ਪਾ ਕੇ ਜੀ
ਅੰਤ ਦੂਸਰੇ ਦਿਨ ਹੀ ਚੇਤ ਸਿੰਘ ਨੇ ਮਾਫੀ ਮੰਗ ਲਈ ਹੌਂਸਲਾ ਢਾਹ ਕੇ ਜੀ
ਕਿਲ੍ਹਾ ਕਰ ਖਾਲੀ ਬਾਹਰ ਨਿਕਲਆਯਾ ਰਣਜੀਤ ਸਿੰਘ ਪਾਸ ਬੁਲਾ ਕੇ ਜੀ
ਸਿਰੋ ਪਾਉ ਦੇਇ ਆਦਰ ਮਾਨ ਕੀਤਾ ਤਾਬੇਦਾਰੀ ਅਗੋਂ ਲਿਖਵਾ ਕੇ ਜੀ
ਸਦਾ ਕੌਰ ਦੇ ਕਹੇ †ਜਾਗੀਰ ਚੰਗੀ ਦੇਇ ਕੇ ਟੋਰਯਾ ਮਾਨ ਵਧਾ ਕੇ ਜੀ
ਹੋਯਾ ਕਬਜ਼ਾ ਸ਼ਹਿਰ ਤੇ ਕਿਲੇ ਉੱਤੇ ਤਖਤ ਮਲਯਾ ਫਤ੍ਹੇ ਬੁਲਾ ਕੇ ਜੀ
ਝੰਡਾ ਕਿਲ੍ਹੇ ਦੇ ਉੱਤੇ ਲਹਿਰਾਉਨ ਲੱਗਾ ਏਸ ਗਲ ਦੇ ਸ਼ਗਨ ਮਨਾ ਕੇ ਜੀ
ਹੋਯਾ ਸਿੰਘਾਂ ਦਾ ਰਾਜ ਕਰਤਾਰਸਿੰਘਾ ਜ਼ੁਲਮ ਗਿਆ ਦੇਸੋਂ ਮੂੰਹ ਛੁਪਾ ਕੇ ਜੀ

ਵਾਕ ਕਵੀ

ਠਾਰਾਂ ਸੌ ਛੁਪੰਜਵਾਂ ਸਾਲ ਹੈਸੀ ਹਾੜੋਂ *ਪੰਜਵੀਂ ਲਿਹੋ ਵਿਚਾਰ ਭਾਈ
ਮੱਲ ਲਿਆ ਲਾਹੌਰ ਰਣਜੀਤ ਸਿੰਘ ਨੇ ਕੀਤੀ ਮਿਹਰ ਵਡੀ ਕਰਤਾਰ ਭਾਈ
ਐਸੀ ਘੜੀ ਸੁਲੱਖਣੀ ਪੈਰ ਪਾਯਾ 'ਫਤ੍ਹੇ ਹੋ ਖੜੀ ਤਾਬੇਦਾਰ' ਭਾਈ
ਦਿਨੋ ਦਿਨ ਵਧਯਾ ਇੱਕਬਾਲ ਆਕੇ ਬਖਤ ਚਮਕਯਾ ਗੁਣੇ ਹਜ਼ਾਰ ਭਾਈ
ਜਿਧਰ ਮੂੰਹ ਕੀਤਾ ਓਧਰ ਫਤ੍ਹੇ ਹੋਈ ਵੈਰੀ ਡਿੱਗ ਪਏ ਮੂੰਹ ਦੇ ਭਾਰ ਭਾਈ
ਖ਼ੁਸ਼ੀ ਬਹੁਤਮਨਾਈ ਰਣਜੀਤ ਸਿੰਘ ਨੇ ਸ਼ਹਿਰ ਵਿਚ ਹੋਯਾ ਅਮਨਸਾਰ ਭਾਈ
ਕੀਤਾ ਸਭ ਦਾ ਆਦਰ ਮਾਨ ਭਾਰਾ ਇਕ ਕਰ ਖੁਲ੍ਹਾ ਦਰਬਾਰ ਭਾਈ
ਲਈਆਂ ਨਜ਼ਰਾਂ ਤੇ ਸਿਰੋ ਪਾਉ ਦਿਤੇ ਜਿਹਾ ਕਿਸੇ ਦਾ ਸੀ ਅਧਿਕਾਰ ਭਾਈ

---

*ਹਾੜੋਂ ਪੰਜਵੀਂ ਥਿਥ, ਦਿਨ ਧਕ ਸ਼ੁਭਾ ਤਾ: ੨੭ ਹਾੜ ਘਨੱਈਆ ਲਾਲ ਸਫਾ ੧੪੦
†ਪਿੰਡ ਵਣੀਏਂ ਕੇ।

ਫੌਜਾਂ ਤਈਂ ਇਨਾਮ ਤਕਸੀਮ ਕੀਤੇ, ਕੀਤੇ ਸਭ ਖੁਸ਼ੀ ਔਹਦੇਦਾਰ ਭਾਈ
ਸਮਾਂ ਬਦਲਯਾ ਹੋਰ ਕਰਤਾਰ ਸਿੰਘਾ ਖੁਸ਼ੀ ਫਿਰਨ ਲਗੇ ਨਰ ਨਾਰ ਭਾਈ

ਰੱਬ ਦੇ ਰੰਗ

ਰੱਬ ਦਿਨ ਉਹ ਲਿਆ ਵਿਖਾਇ ਦਿਤੇ ਸੁਪਨੇਵਿਚ ਨ ਜੋ ਕਦੇ ਆਵੰਦੇ ਸਨ
ਉਹ ਸ਼ਹਿਰ ਲਾਹੌਰ ਦੀ ਰਾਜਧਾਨੀ ਮੁਸਲਮਾਨੀ ਹੀ ਝੰਡੇ ਲਹਿਰਾਵੰਦੇ ਸਨ
ਕਈ ਸੌ ਸਾਲਾਂ ਤੋਂ ਹੀ ਲੈ ਕਰਕੇ ਹੁਕਮ ਮੁਗਲ ਪਠਾਨ ਕਮਾਵੰਦੇ ਸਨ
ਕੋਈ ਡਰਦਾ ਦਮ ਨ ਮਾਰਦਾ ਸੀ ਸ਼ਰ੍ਹਾ ਵਾਲੇ ਜੋ ਚਾਹਣ ਕਰਾਵੰਦੇ ਸਨ
ਜਿਸ ਸ਼ਹਿਰ ਦੇ ਵਿਚ ਆ ਚਿਰਾਂ ਤੋਂ ਜੀ ਸਿਰਸਿੰਘਾਂ ਦੇ ਮੁਲ ਵਿਕਾਵੰਦੇ ਸਨ
ਰੋਜ਼ ਹੋ ਕੈਦੀ ਸਿੰਘ ਆਵੰਦੇ ਸਨ, ਖੱਲਾਂ ਮਾਰ ਜਲਾਦ ਉਡਾਵੰਦੇ ਸਨ
ਚੜ ਚਰਖੜੀ ਵੇਲਣੇਵਿਚ ਆ, ਆ, ਸਿੰਘ ਧਰਮ ਤੋਂ ਜਾਨਾਂ ਘੁਮਾਵੰਦੇ ਸਨ
ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਤਾਰੂ ਸਿੰਘ ਜਹੇ ਸੀਸ ਲੁਹਾਵੰਦੇ ਸਨ
ਆਇ ਦਿਨ ਹਜ਼ਾਰਾਂ ਦੇ ਖੂਨ ਹੁੰਦੇ ਮੁਰਦੇ ਗਲੀ ਬਾਜ਼ਾਰ ਰੁਲਾਵੰਦੇ ਸਨ
ਹਾਕਮ ਨਸ਼ੇ ਹਕੂਮਤਾਂ ਵਿਚ ਮੱਤੇ ਜ਼ੋਰੀ ਜ਼ੁਲਮ ਹਮੇਸ਼ ਕਮਾਵੰਦੇ ਸਨ
ਓਸ ਸ਼ਹਿਰ ਹੋਯਾ ਰਾਜ ਖਾਲਸੇ ਦਾ ਲੋਕ ਵੇਖ ਹੈਰਾਨ ਹੋ ਜਾਵੰਦੇ ਸਨ
ਕੀ ਸੀ ਕਿਸੇ ਨੂੰ ਪਤਾ ਕਰਤਾਰ ਸਿੰਘਾ ਕੰਮ ਹੋਇ ਜੋ ਰੱਬ ਨੂੰ ਭਾਵੰਦੇ ਸਨ

ਮਿਸਲਾਂ ਵਾਲਿਆਂ ਨੇ ਈਰਖਾ ਕਰਨੀ

ਮੱਲ ਲਿਆ ਲਾਹੌਰਰਣਜੀਤ ਸਿੰਘ ਨੇ ਮਿਸਲਦਾਰ ਸ੍ਰਦਾਰ ਘਬਰਾਇ ਭਾਈ
ਗੁੱਡੀ ਚੜ੍ਹਦੀ ਵੇਖਕੇ ਸੜੇ ਬਹੁਤੇ ਲੱਗੇ ਸੋਚਨੇ ਸਭ ਉਪਾਇ ਭਾਈ
ਏਹ ਕਾਣਾ ਵੱਡੇ ਪ੍ਰਤਾਪ ਵਾਲਾ ਇਹ ਤਾਂ ਜਾਇਗਾ ਸਭਨੂੰ ਖਾਇ ਭਾਈ
ਅਜੇ ਹੋਰ ਤਾਂ ਰਹੇ ਸਨ ਸੋਚ ਸੋਚਾਂ ਕਿਵੇਂ ਰੋਕੀਏ ਇਹ ਦਬਾਇ ਭਾਈ
ਰਾਮਗੜ੍ਹੀਏ ਤੇ ਭੰਗੀ ਪਏ ਕਾਹਲੇ ਆਪੋ ਵਿਚ ਕਰ ਲਈ ਸਲਾਹਿ ਭਾਈ
ਅੰਮ੍ਰਿਤਸਰ ਦੇ ਵਿਚ ਦਰਬਾਰ ਕੀਤਾ ਲਏ ਮੱਦਦੀ ਸਭ ਬੁਲਾਇ ਭਾਈ
ਚਲੋ ਚੱਲ ਲਾਹੌਰ ਛੁਡਾਇ ਲਈਏ ਬਾਹਰ ਕਢੀਏ ਮਾਰ ਧਕਾਇ ਭਾਈ
ਦਿਨ ਮਿਥ ਕੇ ਇਕ ਕਰਤਾਰ ਸਿੰਘਾ ਸਾਰੇ ਚਿੱਠੀਆਂ ਦੇਣ ਫਿਰਾਇ ਭਾਈ

ਸਿੰਘਾਂ ਸਰਦਾਰਾਂ ਦੀ ਲਾਹੌਰ ਤੇ ਚੜਾਈ

ਰਾਮਗੜ੍ਹੀਆਂ ਦੀ ਮਿਸਲ ਚੜ੍ਹ ਪਈ ਜੋਧ ਸਿੰਘ ਅੱਗੇ ਸਰਦਾਰ ਹੋਯਾ
ਭਾਰੀ ਭੰਗੀਆਂ ਦੀ ਮਿਸਲ ਕੂਚ ਕੀਤਾ ਅੱਗੇ ਸਿੰਘ ਗੁਲਾਬ ਅਸਵਾਰ ਹੋਯਾ
ਸਾਹਿਬ ਸਿੰਘ ਗੁਜਰਾਤੀਏ ਧਾਈ ਕੀਤੀ ਸਾਥੀ ਪੈਦਲ ਕਈ ਹਜ਼ਾਰ ਹੋਯਾ
ਰੋੜਾਂਵਾਲਾ ਗੁਰਬਖਸ਼ ਸਿੰਘ ਨਾਲ ਰਲਯਾ ਘੱਟਾ ਚੜ੍ਹ ਅਸਮਾਨ ਗੁਬਾਰ ਹੋਯਾ
ਚੜ੍ਹ ਪਿਆ ਵਜ਼ੀਰਾਂ ਬਾਦ ਵਿਚੋਂ ਜੋਧ ਸਿੰਘ ਸਰਦਾਰ ਹੁਸ਼ਆਰ ਹੋਯਾ
ਖਾਨ ਚੜ੍ਹਕੇ ਆਯਾ ਕਸੂਰ ਵਾਲਾ ਸੀ ਨਜ਼ਾਮ ਦੀਂ ਤੇਜ਼ ਤੱਰਾਰ ਹੋਯਾ
ਲਾਗੇ ਉੱਤਰੇ ਆਨ ਭਸੀਨ ਸਾਰੇ ਕੱਠ ਦੱਲਾਂ ਦਾ ਸੀ ਓਥੇ ਭਾਰ ਹੋਯਾ
ਆਇ ਹੋਰ ਸਰਦਾਰ ਕਰਤਾਰ ਸਿੰਘਾ ਦੇਸ ਵਿਚ ਰੌਲਾ ਬੇਸ਼ੁਮਾਰ ਹੋਯਾ

ਸ: ਰਣਜੀਤ ਸਿੰਘ ਨੇ ਲਾਹੌਰ ਤੇ ਚੜਾਈ ਕਰਨੀ

ਖਬਰਾਂ ਪਹੁੰਚੀਆਂ ਰਣਜੀਤਸਿੰਘ ਨੂੰ ਉਹ ਭੀ ਵਾਹਿਗੁਰੂ ਫਤੇ ਬੁਲਾਇ ਚੜਯਾ
ਫੌਜ ਆਪਣੀ ਤੇ ਲੈ ਤੋਪ ਖਾਨਾਂ ਵੱਡੇ ਹੌਂਸਲੇ ਤਈਂ ਵਧਾਇ ਚੜਯਾ
ਸਦਾ ਕੌਰ ਹੋਈ ਨਾਲ ਫੌਜ ਲੈ ਕੇ ਰਣਜੀਤ ਸਿੰਘ ਬੰਬ ਵਜਾਇ ਚੜਯਾ
ਤੇਰਾਂ ਚੌਦਾਂ ਹਜ਼ਾਰ ਕਰਤਾਰ ਸਿੰਘਾ ਇਹ ਭੀ ਨਾਲ ਅਸਵਾਰ ਸਜਾਇ ਚੜਯਾ

ਭਸੀਨ ਦੀ ਲੜਾਈ

ਤੇਰਾਂ ਮੱਘਰੋਂ ਸਾਲ ਸਤਵੰਜਵਾਂ ਸੀ ਫੌਜਾਂ ਜਾਇ ਭਸੀਨ ਉਤਾਰੀਆਂ ਜੀ
ਦੋਵੇਂ ਦਲ ਮੁਕਾਬਲੇ ਵਿਚ ਹੋਏ ਹੋਈਆਂ ਕਈ ਝੜਫਾਂ ਹੈਸਨ ਭਾਰੀਆ ਜੀ
ਗਲ ਪੈਣ ਦਾ ਹੌਂਸਲਾ ਦੁਹਾਂ ਨੂੰ ਨ ਦੋਵੇਂ ਤਾਕਤ ਜਬਰ ਵਿਚਾਰੀਆਂ ਜੀ
ਦੂਜੀ ਤਰਫ ਹੈਸੀ ਹੋਯਾ ਕੱਠ ਭਾਰਾ ਜਮਾ ਹੋਈਆਂ ਕਈ ਸਰਦਾਰੀਆਂ ਜੀ
ਏਸ ਤਰਫ ਪ੍ਰਤਾਪ ਰਣਜੀਤ ਸਿੰਘ ਦਾ ਹੈਸੀ ਵਿਚ ਵਾਧੇ ਕਰੋ ਸਾਰੀਆਂ ਜੀ
ਦੋਹਾਂ ਪਾਸਿਆਂ ਨੂੰ ਖੌਫ ਮਾਰਦਾ ਸੀ ਪੈਂਦੇ ਗਲ ਨ ਹਿੰਮਤਾਂ ਹਾਰੀਆਂ ਜੀ
ਤਿੰਨ ਦਿਨ ਕਈ ਵਾਰੀ ਭੇੜ ਮੱਚੇ ਜੁਟੇ ਸੂਰਮੇ ਤੇ ਤੇਗਾਂ ਮਾਰੀਆਂ ਜੀ
ਮਿਸਲ ਭੰਗੀਆਂ ਦੀ ਕਰਤਾਰ ਸਿੰਘਾ ਕਰ ਹਿੰਮਤਾਂ ਖੂਬ ਵਿਖਾਰੀਆਂ ਜੀ

ਸਰਦਾਰ ਗੁਲਾਬ ਸਿੰਘ ਭੰਗੀ ਦਾ ਮਰਨਾ

ਪਾਸਾ ਆਪਣਾ ਵੇਖਕੇ ਬਹੁਤ ਭਾਰਾ ਬਹਿ ਗੁਲਾਬ ਸਿੰਘ ਖੁਸ਼ੀ ਮਨਾਇ ਰਾਤੀ

ਡੇਰੇ ਆਪਣੇ ਸੱਦ ਸਰਦਾਰ ਸਾਰੇ ਦਾਹਵਤ ਖੁਸ਼ੀ ਦੇ ਵਿਚ ਦਵਾਇ ਰਾਤੀਂ
ਪੀਂਦਾ ਅੱਗੇ ਸ਼ਰਾਬ ਹੀ ਬਹੁਤ ਹੈਸੀ ਦੌਰ ਖੁਲ੍ਹ ਦੇ ਨਾਲ ਚਲਾਇ ਰਾਤੀਂ
ਏਨਾ ਪੀ ਗਿਆ ਹੋਸ਼ ਜਹਾਨ ਭੁਲੀ ਡੰਕਾ ਮੌਤ ਆ ਸਿਰ ਵਜਾਇ ਰਾਤੀਂ
ਇਹ ਸੁੱਤਾ ਨ ਉੱਠਯਾ ਫੇਰ ਮੁੜਕੇ ਜਿੱਤੀਬਾਜ਼ੀ ਦੇ ਤਾਈਂ ਹਿਰਾਇ ਰਾਤੀਂ
ਬਲੀ ਸੂਰਮੇ ਤਾਈਂ ਕਰਤਾਰ ਸਿੰਘਾ ਲਿਆ ਮਾਰ ਸ਼ਰਾਬ ਨੇ ਢਾਹਿ ਰਾਤੀਂ

ਬਾਕੀ ਦਿਆਂ ਨੇ ਬਗੈਰ ਲੜਾਈ ਕੀਤਿਆਂ ਮੈਦਾਨ ਛੱਡ ਜਾਣਾ

ਮਰ ਗਿਆ ਗੁਲਾਬ ਸਿੰਘ ਜਦੋਂ ਸੁਣਯਾ ਸਾਥੀ ਨਾਲ ਦੇ ਸਾਰੇ ਘਬਰਾ ਜਾਂਦੇ
ਮੋਹਰੀ ਜੰਗ ਦਾ ਇਹੋ ਗੁਲਾਬ ਸਿੰਘ ਸੀ ਓਹਦੇ ਬਿਨਾਂ ਸਭੇ ਡਰ ਖਾ ਜਾਂਦੇ
ਪਹਿਲਾਂ ਲੂੰਮੜੀ ਪੇਚ ਕਸੂਰੀਏ ਜੋ ਸਾਥ ਛੱਡ ਕੇ ਪੈਰ ਖਿਸਕਾ ਜਾਂਦੇ
ਸਾਹਿਬ ਸਿੰਘ ਗੁਜਰਾਤ ਨੂੰ ਚਲਾ ਗਿਆ ਬਿਨਾਂ ਖੇਡਯਾਂ ਬਾਜ਼ੀ ਹਰਾ ਜਾਂਦੇ
ਬਾਕੀ ਰਾਮਗੜ੍ਹੀਏ ਬਾਜ਼ੀ ਵੇਖ ਉਲਟੀ ਮੂੰਧੇ ਮਾਰ ਨਗਾਰੇ ਨੂੰ ਧਾ ਜਾਂਦੇ
ਛੋਟੇ ਮੋਟੇ ਜੋ ਸਰਦਾਰ ਹੈਸਨ ਉਹ ਵਲ ਰਣਜੀਤ ਸਿੰਘ ਆ ਜਾਂਦੇ
ਫਤ੍ਹੇ ਪਾਈ ਮੈਦਾਨ ਰਣਜੀਤ ਸਿੰਘ ਨੇ ਵੈਰੀ ਬਹੁਤ ਸਾਮਾਨ ਖੁਹਾ ਜਾਂਦੇ
ਭੰਗੀ ਸਾਜ਼ ਸਾਮਾਨ ਕਰਤਾਰ ਸਿੰਘਾ ਪਿਆ ਓਥੇ ਹੀ ਛੱਡ ਛੁਡਾ ਜਾਂਦੇ

ਸ: ਰਣਜੀਤ ਸਿੰਘ ਨੇ ਫਤ੍ਹੇ ਪਾ ਕੇ ਮੁੜਨਾ

ਦਿਤੀ ਸੱਦ ਕਰਤਾਰ ਨੇ ਪਤ੍ਹੇ ਆਖੇ ਬਿਨਾਂ ਮੁਸਕਲੋਂ ਹਥ ਮੈਦਾਨ ਆਯਾ
ਦੋਵੇਂ ਮਿਸਲਾਂ ਭਾਰੀਆਂ ਹਾਰੀਆਂ ਜੀ ਹਥ ਬੇਸ਼ੁਮਾਰ ਸਾਮਾਨ ਆਯਾ
ਜ਼ੀਵਾ ਭੰਗੀਆਂ ਦਾ ਹੋਯਾ ਗੁਲ ਸਮਝੋ ਇਕੋ ਵਾਰ ਜ਼ਵਾਲ ਪਛਾਨ ਆਯਾ
ਕੂਚ ਕਰ ਲਾਹੌਰ ਦੇ ਵਲ ਮੁੜਯਾ ਅਗੇ ਖੁਸ਼ੀ ਦੇ ਛਡ ਨਿਸ਼ਾਨ ਆਯਾ
ਹੋਈਆਂ ਸ਼ਾਦੀਆਂਸ਼ਹਿਰਆਬਾਦੀਆਂਸਨ ਸਮਾਂ ਪਲਟਕੇ ਹੋਰ ਜਹਾਨ ਆਯਾ
ਲਿਆਸਭਨੇ ਸਮਝ ਕਰਤਾਰ ਸਿੰਘਾ ਇਹਰਣਜੀਤਸਿੰਘ ਰਾਜ ਕਮਾਨ ਆਯਾ

ਵਾਕ ਕਵੀ

ਬੇਪ੍ਰਵਾਹ ਅਥਾਹ ਕਰਤਾਰ ਕੁਦਰਤ ਸਮਾਂ ਦਿਨਾਂ ਦੇ ਵਿਚ ਪਲਟਾਇ ਦਿੱਤਾ
ਵੇਖੋ ਮਿਸਲ ਦੇ ਇਕ ਸਰਦਾਰ ਤਾਈਂ ਮਿਹਰ ਕਰਕੇ ਝਟ ਵਧਾਇ ਦਿੱਤਾ

ਬਣੀ ਮੋਹਰ ਹੇਠ ਲਿਖੀ ਕਰਤਾਰ ਸਿੰਘਾ ਵਿਦਵਾਨ ਦਾਨਾ ਸਾਲਾਹਨ ਸਾਰੇ

੧ ਓ ਸ ਤਗੁਰ ਪ੍ਰਸਾਦਿ ॥
ਦੇਗੋ ਤੇਗੋ ਫਤ੍ਹੇ ਓ ਨੁਸਰਤ
ਬੇਦਰੰਗ ॥ ਯਾਫਤ ਅਜ
ਨਾਨਕ ਗੁਰੂ ਗੋਬਿੰਦ ਸਿੰਘ
ਸ੍ਰੀ ਅਕਾਲਪੁਰਖ ਸਹਾਇ।

ਦੂਸਰੇ ਪਾਸੇ ਆਪਣਾ ਅਤੇ ਸ਼ਹਿਰ ਦਾ
ਨਾਮ ਜਿਥੇ ਇਹ ਸਿੱਕਾ ਤਯਾਰ
ਹੁੰਦਾ ਰਿਹਾ

ਵਾਕ ਕਵੀ

ਗਿਆਰਾਂ ਸੌ ਰੁਪੱਯਾ ਸੀ ਰੋਜ਼ ਪਹਿਲੇ ਤਯਾਰ ਹੋਯਾ ਸੋ ਵੰਡ ਵੰਡਾਇ ਦਿੱਤਾ
ਸ਼ਾਹੀ ਮੋਹਰਉੱਤੇ ਇਹੋਗਿਆ ਲਿਖਯਾ 'ਲੱਗੇ ਸਭਥਾਂ ਹੁਕਮ ਸੁਨਾਇ ਦਿੱਤਾ
ਕੰਮ ਸ਼ਾਹੀ ਤਰੀਕੇ ਤੇ ਹੋਣ ਲਗੇ ਇਕਬਾਲ ਕਰਤਾਰ ਵਧਾਇ ਦਿੱਤਾ
ਵੈਰੀ ਮਾਤ ਪੈ ਗਏ ਕਰਤਾਰ ਸਿੰਘਾ ਵਡਾ ਦਬਦਬਾ ਸਭ ਤੇ ਪਾਇ ਦਿੱਤਾ

ਮੁਲਕੀ ਇੰਤਜ਼ਾਮ

ਇੰਤਜ਼ਾਮ ਤੇ ਫੇਰ ਧਿਆਨ ਦਿਤਾ ਵੱਸੇ ਦੇਸ ਜਿਉਂ ਅਮਨ ਅਮਾਨ ਭਾਈ
ਪਿੰਡਾਂ ਵਿਚ ਪੰਚਾਇਤਾ ਬਣ ਗਈਆਂ ਝਾਂਜੇ ਝਗੜੇ ਸਭ ਨਿਪਟਾਨ ਭਾਈ
ਮੁਸਲਨਾਨਾਂ ਦੇ ਉਹੋ ਰਵਾਜ ਰਖੇ ਜਿਹੜੇ ਮੁਗਲਾਂ ਰਖੇ ਸੀ ਜਾਨ ਭਾਈ
ਉਹੋ ਫੈਸਲੇ ਹਿੰਦੂਆਂ ਲਈ ਰਖੇ ਹਿੰਦੂ ਸ਼ਾਸਤਰ ਜਿਵੇਂ ਬਤਾਨ ਭਾਈ
ਮੁਫਤੀ, ਕਾਜ਼ੀਆਂ, ਪੰਡਤਾਂ ਵਾਸਤੇ ਜੀ ਲਾਈ ਤਲਬ, ਜਗੀਰਾਂ ਮਹਾਨ ਭਾਈ
ਬੰਦੋਬਸਤ ਲਾਹੌਰ ਦਾ ਖ਼ੂਬ ਕੀਤਾ ਲਏ ਚੁਣ ਚੰਗੇ ਮੁਸਲਮਾਨ ਭਾਈ
ਵੱਡਾ ਕਾਜ਼ੀ ਬਣਾਯਾ ਨਜ਼ਾਮਦੀਂ ਨੂੰ ਮਜ਼ਬੀ ਕੰਮਾਂ ਦਾ ਰਖੇ ਧਯਾਨ ਭਾਈ
ਮੁਹੰਮਦਸ਼ਾਹ ਦੇ ਨਾਲ ਸਾਦੁਲਾ ਚਿਸਤੀ ਕੀਤੇ*ਮੁਫਤੀ ਦੋਵੇਂ ਪਛਾਨ ਭਾਈ
ਇਮਾਮ ਬਖਸ਼ ਬਨਾਯਾ ਸ਼ਹਿਰ ਦਾ ਜੀ ਕੋਤਵਾਲ ਚੰਗਾ ਬੁਧੀਵਾਨ ਭਾਈ
ਹਾਕਿਮ ਰਾਇ ਮੋਤੀ ਰਾਮ ਜੈਸੇ ਕੀਤੇ ਹਿੰਦੂਆਂ ਦੇ ਨਿਗ੍ਹਾਬਾਨ ਭਾਈ

*ਫਤਵੇ ਅਥਵਾ ਇਨਸਾਫ ਦੇਣ ਵਾਲੇ।

ਹਸਪਤਾਲ ਖੋਲ੍ਹੇ ਵਿਚ ਸ਼ਹਿਰ ਕਈ ਰੋਗੀ ਆਇ ਅਰੋਗਤਾ ਪਾਨ ਭਾਈ
ਅਫਸਰਸਾਰਯਾਂ ਤੇ[]ਨੂਰਦੀਨ ਕੀਤਾ ਮਾਹਿਰ ਹਿੱਕਮਤ ਵਿਚ ਪਛਾਨ ਭਾਈ
ਇੱਕ ਲੱਖ ਰੁਪੱਯ ਦਾ ਖਰਚ ਕਰਕੇ ਕੀਤਾ ਕੋਟ ਮੁਰੰਮਤ ਆਨ ਭਾਈ
ਏਸੇ ਤਰ੍ਹਾਂ ਸਭ ਸ਼ਹਿਰੀਂ ਕਰਤਾਰ ਸਿੰਘਾ ਬੰਦੋਬਸਤ ਹੋ ਜਾਣ ਸਿਆਨ ਭਾਈ

ਫੌਜੀ ਇੰਤਜਾਮ

ਫੌਜਾਂ ਵਿਚ ਪੱਕੇ ਔਹਦੇ ਕਾਇਮ ਕੀਤੇ ਵਰਦੀਸੋਹਣੀਨਿਸ਼ਾਨ ਬਨਾਇ ਦਿਤੇ
ਤਲਬ ਹਰ ਮਹੀਨੇ ਦੀ ਤਾਰ ਦੇਣੀ ਉਹ ਛਿਮਾਹੀ ਦੇ ਢੰਗ ਉਠਾਇ ਦਿਤੇ
ਫੌਜੀ ਲੋਕ ਸਾਰੇ ਪੱਕੇ ਹੋਇ ਨੌਕਰ ਲੱਗੇ ਹਾਜ਼ਰੀ ਹੁਕਮ ਸੁਨਾਇ ਦਿਤੇ
ਬਣਨ ਲਗੀਆਂ ਛਾਉਣੀਆਂਪਕੀਆਂ ਜੀ ਜਮ੍ਹਾਂਜੰਗੀ ਸਾਮਾਨ ਕਰਾਇ ਦਿਤੇ
ਏਸੇ ਤਰ੍ਹਾਂ ਪੋਲੀਸ ਭੀ ਕਾਇਮ ਹੋਈ ਧਕੇ ਧੋੜੇ ਸਭ ਥਾਉਂ ਨਸਾਇ ਦਿਤੇ
ਹੋਯਾ ਰਾਜ ਪ੍ਰਬੰਧ ਕਰਤਾਰ ਸਿੰਘਾ ਲੋਕ ਥਾਉਂ ਥਾਂ ਸੁਖੀ ਵਸਾਇ ਦਿਤੇ

ਵਾਕ ਕਵੀ

ਜਿੰਨਾ ਦੇਸ ਤਾਬੇ ਰਣਜੀਤਸਿੰਘ ਦੇ ਉਹਦੇ ਵਿਚ ਸਭ ਅਮਨ ਅਮਾਨ ਹੋਏ
ਬਣ ਗਈਆਂ ਅਦਾਲਤਾਂ ਸਭ ਥਾਈਂ ਰਾਜ਼ੀ ਬਹੁਤ ਹਿੰਦੂ ਮੁਸਲਮਾਨ ਹੋਏ
ਡਰ ਭਾਜੜਾਂ ਦਾ ਸਾਰਾ ਦੂਰ ਹੋਯਾ ਡਾਕੂ ਚੋਰ ਭੀ ਬੇਤਰਾਨ ਹੋਏ
ਹੋਈਆਂ ਫੇਰ ਆਬਾਦੀਆਂ ਦੇਸ ਅੰਦਰ ਥਾਂ ਉੱਜੜੇ ਆ ਅਵਦਾਨ ਹੋਏ
ਸੈ ਸਾਲਾਂ ਦੀਆਂ ਬੇਇੰਤਜ਼ਾਮੀਆਂ ਦੇ ਦੂਰ ਦੇਸ ਦੇ ਵਿਚੋਂ ਨਸ਼ਾਨ ਹੋਏ
ਹੋਈਆਂ ਰੌਣਕਾਂ ਫੇਰ ਕਰਤਾਰ ਸਿੰਘਾ ਦੋਖੀ ਜਰ ਨ ਸਕੇ ਹੈਰਾਨ ਹੋਏ

ਸਾਹਿਬ ਸਿੰਘ ਗੁਜਰਾਤੀਏ ਦਾ ਬਖੇੜਾ

ਲੱਗਾ ਵਧਣ ਪ੍ਰਤਾਪਰਣਜੀਤਸਿੰਘ ਦਾ ਮਿਸਲਦਾਰਾਂ ਦੇਤਈਂ ਡਰਾਨ ਲੱਗਾ
ਥਾਉਂ ਥਾਈਂ ਪਏ ਫਿਕਰ ਸਾਰਯਾਂ ਨੂੰ ਭੈ ਸਿਰਾਂ ਤੇ ਪੈ ਦਬਾਨ ਲੱਗਾ

---

[]ਸਰ ਲੇਪਲ ਗ੍ਰਿਫਨ ਲਿਖਦਾ ਹੈ ਕਿ ਨੂਰ ਦੀਨ ਅਜੀਜ਼ ਦੀਨ ਇਤਨਾ ਲਾਇਕ ਨਹੀਂ ਸੀ, ਓਸ ਵੇਲੇ ਲਾਹੌਰ ਵਿਚ ਹਾਕਿਮ ਰਾਇ ਸਭ ਤੋਂ ਵੱਡਾ ਹਕੀਮ ਸੀ, ਓਸੇ ਨੇ ਹੀ ਮਹਾਰਾਜੇ ਦੇ ਬੀਮਾਰ ਹੋਣ ਤੇ ਅਜੀਜ਼ ਦੀਨ ਨੂੰ ਇਲਾਜ ਕਰਨ ਵਾਸਤੇ ਲਗਾਯਾ ਸੀ, ਕਿਉਂ ਕਿ ਅਜੀਜ਼ ਦੀਨ ਹਾਕਿਮ ਰਾਇ ਦਾ ਸ਼ਾਗਿਰਦ ਸੀ।

ਨਕਦ ਵੀਹ ਹਜ਼ਾਰ ਲੈ ਮਿਲੇ ਅੱਗੋਂ ਕਰ ਮਿੰਨਤਾਂ ਪਿਛ੍ਹਾਂ ਪਰਤਾਯਾ ਜੀ
ਛਾਪਾ ਮਾਰਯਾ ਆਣ ਸਲਕੋਟ ਉੱਤੇ ਬਿਨਾਂ ਜੰਗੋਂ ਉਹ ਭੀ ਹੱਥ ਆਯਾ ਜੀ
ਛੋਟੇ ਮੋਟਯਾਂ ਹਾਕਮਾਂ ਸੋਧ ਕਰਦਾ ਪੈਰ ਵਿਚ ਲਾਹੌਰ ਆ ਪਾਯਾ ਜੀ
ਹੋਣ ਲੱਗ ਪਿਆ ਕਰਤਾਰ ਸਿੰਘਾ ਦਿਨੋਂ ਦਿਨ ਪਰਤਾਪ ਸੁਵਾਯਾ ਜੀ

ਲਾਹੌਰ ਵਿਚ ਦਰਬਾਰ ਕਰਨ ਦੀ ਸਲਾਹ

ਸਦਾ ਕੌਰ ਤੇ ਹੋਰਨਾਂ ਸਮਝਦਾਰਾਂ ਕਿਹਾ "ਸਮੇਂ ਤੋਂ ਲਾਭ ਉਠਾਯਾ ਜਾਵੇ"
ਮੁਖੀ ਪੰਥ ਦੇ ਸੰਤ ਮਹੰਤ ਸਾਰੇ ਗੁਰਦ੍ਵਾਰੀਆਂ ਤਾਈਂ ਬੁਲਾਯਾ ਜਾਵੇ
ਤਲਕੇ ਆਪਣੇ ਦੇ ਵੱਡੇ ਚੌਧਰੀ ਜੋ ਓਹਨਾਂ ਤਾਈਂ ਬੁਲਾ ਵਡਿਆਯਾ ਜਾਵੇ
ਮਿਸਲਦਾਰ ਸ੍ਰਦਾਰ ਜਾਗੀਰਾਂ ਵਾਲੇ ਸਾਡੇ ਨਾਲ ਜੋ ਰਲਨ, ਰਲਾਯਾ ਜਾਵੇ
ਵੱਡਾ ਕਰਕੇ ਇਕ ਦਰਬਾਰ ਖੁੱਲ੍ਹਾ ਗੁਰਮਤਾ ਮਨਜ਼ੂਰ ਕਰਾਯਾ ਜਾਵੇ
ਰਣਜੀਤ ਸਿੰਘ ਤਈਂ ਕਰਤਾਰ ਸਿੰਘਾ (ਮਹਾਰਾਜ) ਖ਼ਿਤਾਬ ਦੁਵਾਯਾ ਜਾਵੇ

ਸੱਦਾ ਪੱਤ੍ਰ

ਫੌਜੀ ਅਫਸਰ ਸ਼ਹਿਰ ਦੇ ਚੌਧਰੀ ਜੋ ਇਕ ਅਰਜ਼ੀ ਰਲ ਲਿਖਾਵੰਦੇ ਨੇ
ਪੇਸ਼ ਕਰਕੇ ਉਹ ਰਣਜੀਤ ਸਿੰਘ ਦੇ ਦਰਬਾਰ ਦੀ 'ਹਾਂ' ਕਰਵਾਵੰਦੇ ਨੇ
ਫੇਰ ਚਿੱਠੀਆਂ ਲਿਖੀਆਂ ਦੇਸ ਅੰਦਰ ਝਟ ਪਟ ਹਲਕਾਰੇ ਦੁੜ੍ਹਾਵੰਦੇ ਨੇ
ਦਿਹੋ ਦਰਸ਼ਨ ਵਿਚ ਲਾਹੌਰ ਸਾਰੇ ਦਿਨ ਪਹਿਲੀ ਵਸਾਖੋਂ ਠਹਿਰਾਵੰਦੇ ਨੇ
ਏਧਰ ਲਗੇ ਤਯਾਰੀਆਂ ਕਰਨ ਰਲਕੇ ਸਾਰੇ, ਰਾਜਸੀ ਸਾਜ਼ ਸਜਾਵੰਦੇ ਨੇ
ਮਿਹਰ ਰਬ ਦੀ ਸੀ ਕਰਤਾਰ ਸਿੰਘਾ ਸਾਰੇ ਕੰਮ ਸਹਿਜੇ ਬਣ ਜਾਵੰਦੇ ਨੇ

ਸਰਦਾਰ ਰਣਜੀਤ ਸਿੰਘ ਨੂੰ ਮਹਾਰਾਜਗੀ ਖਿਤਾਬ

ਹੋਯਾ ਵਿਚ ਲਾਹੌਰ ਦੇ ਕਠ ਭਾਰਾ ਆਯਾ ਸਾਰਯਾਂ ਦਾ ਸਤਿਕਾਰ ਕੀਤਾ
ਚੰਗਾ ਦਿਨ ਸੰਗ੍ਰਾਂਦ ਵਸਾਖ ਦਾ ਸੀ ਕਿਲ੍ਹੇ ਵਿਚ ਵਡਾ ਦਰਬਾਰ ਕੀਤਾ
ਸੰਤ ਸਿੰਘ ਗਿਆਨੀ ਨੇ ਸਭ ਅਗੇ ਗੁਰਮਤਾ ਉਹ ਪੇਸ਼ ਵਿਚਾਰ ਕੀਤਾ
ਹੁਣ ਸਿੰਘ ਜੀ ਨੂੰ ਮਹਾਰਾਜਗੀ ਦਾ ਦਿਤਾ ਜਾਇ ਖ਼ਿਤਾਬ ਇਜ਼ਹਾਰ ਕੀਤਾ
ਭਲਾ ਕੌਣ ਕਰਦਾ ਓਥੇ ਨਾਂਹ ਅਗੋਂ ਬੜੀਖੁਸ਼ੀ ਸਾਨੂੰ ਸਭਨਾਂ ਜ਼ਾਹਰ ਕੀਤਾ
ਸੰਤ ਸਿੰਘ ਜੀ ਨੇ ਅਰਦਾਸ ਕੀਤੀ ਛੋਟੇ ਵਡਯਾਂ ਨੇ ਜੈ ਜੈ ਕਾਰ ਕੀਤਾ

ਬੇਦੀ ਸਾਹਿਬਸਿੰਘ ਨੇ ਮਹਾਰਾਜਗੀ ਦਾ ਮਥੇ ਤਿਲਕ ਵਡੀਖੁਸ਼ੀ ਧਾਰ ਕੀਤਾ
ਏਸ ਪਦ ਦੇ ਤਈਂ ਕਰਤਾਰ ਸਿੰਘਾ ਰਣਜੀਤ ਸਿੰਘ ਸਫਲ ਸੰਸਾਰ ਕੀਤਾ

ਵਾਕ ਕਵੀ

ਹੋਈ ਖੁਸ਼ੀ ਲਾਹੌਰ ਦੇ ਵਿਚ ਭਾਰੀ ਲੋਕਾਂ ਘਰ ਘਰ ਜਸ਼ਨ ਮਨਾਇ ਬਹੁਤੇ
ਮਾਨਨੀਕ ਜੋ ਸੰਤ ਮਹੰਤ ਆਏ ਸਿਰ ਪਾਉ ਸਣੇ ਭੇਟਾ ਪਾਇ ਬਹੁਤੇ
ਪਾਇ ਖਿਲਅਤ ਸੁਦਾਰਾਂ ਜਾਗੀਰਦਾਰਾਂ ਤੇ ਗਰੀਬਾਂ ਨੂੰ ਦਾਨ ਵੰਡਾਇ ਬਹੁਤੇ
ਗੁਣ ਵਾਨ ਕਵੀਸ਼ਰਾਂ ਸ਼ਾਇਰਾਂ ਨੂੰ ਮੂੰਹੋਂ ਮੰਗੇ ਇਨਾਮ ਦੁਵਾਇ ਬਹੁਤੇ
ਤਨਖਾਹ ਵਧਾਈ ਸਿਪਾਹੀਆਂ ਦੀ ਔਹਦੇਦਾਰਾਂ ਦੇ ਔਹਦੇ ਵਧਾਇ ਬਹੁਤੇ
ਏਸ ਖੁਸ਼ੀ ਦੇ ਵਿਚ ਕਰਤਾਰ ਸਿੰਘਾ ਦਾਨ ਪੁੰਨ ਸਰਦਾਰ ਕਰਵਾਏ ਬਹੁਤੇ

ਤਥਾ

ਅਠਾਰਾਂ ਸੌ ਅਠਵੰਜਵਾਂ ਸਾਲ ਚੜ੍ਹਯਾ ਰਬ ਆਨ ਪ੍ਰਤਾਪ ਵਧਾਯਾ ਜੀ
ਓਸੇ ਦਿਨ ਤੋਂ ਹੀ ਰਣਜੀਤ ਸਿੰਘ ਨੇ ਫੇਰ ਮਹਾਰਾਜ ਅਖਵਾਯਾ ਜੀ
ਦਿਨੋ ਦਿਨ ਵਧਯਾ ਇਕਬਾਲ ਭਾਰਾ ਪਿਆ ਦੁਸ਼ਮਣਾਂ ਦੇ ਸਿਰ ਛਾਯਾ ਜੀ
ਬਹੁਤੇ ਲੋਕ ਸਰਕਾਰ ਭੀ ਕਹਿਣ ਲੱਗੇ ਸਿੰਘ ਸਾਹਿਬ ਭੀ ਨਾਮ ਸੁਹਾਯਾ ਜੀ
ਆਣ ਲੱਛਮੀ ਤੇ ਪਰਤਾਪ ਨੇ ਭੀ ਡੇਰਾ ਚਰਨਾਂ ਦੇ ਵਿਚ ਲਾਯਾ ਜੀ
ਮਿਹਰ ਸਤਿਗੁਰਾਂ ਦੀ ਕਰਤਾਰ ਸਿੰਘਾ ਕਰਮਾਂ ਕੀਰਯਾਂ ਰੰਗ ਵਿਖਾਯਾ ਜੀ

ਮਹਾਰਾਜੇ ਰਣਜੀਤ ਸਿੰਘ ਨੇ "ਨਾਨਕ ਸ਼ਾਹੀ" ਸਿੱਕਾ ਚਲਾਣਾ

ਬਾਦਸ਼ਾਹੀ ਕਰਤਾਰ ਨੇ ਦੇ ਦਿਤੀ ਬਣਨ ਲੱਗ ਪਏ ਸ਼ਾਹੀ ਸਮਾਨ ਸਾਰੇ
ਦਿੱਤਾ ਹੁਕਮ ਟਕਸਾਲ ਭੀ ਹੋਇ ਜਾਰੀ, ਜਾਰੀ ਸਿੱਕਾ ਹੋ ਜਾਇ ਜਹਾਨ ਸਾਰੇ
'ਕਿਹੜਾਜ਼ਰਬਲੱਗੇਉੱਪਰ ਮੋਹਰ ਦੇ ਜੀ' ਸੋਚਾਂ ਕਰਨ ਲੱਗੇ ਵਿਦਵਾਨ ਸਾਰੇ
ਸਾਰੇ ਚਾਹੁਣ ਮਹਾਰਾਜ ਦਾ ਨਾਮ ਲਿਖਣਾ ਜੋੜ ਜੋੜਕੇ ਹਰਫ ਦਿਖਾਨ ਸਾਰੇ
ਲਿਖਨਾਆਪਣਾਨਾਮ ਨ ਮੂਲਚਾਹਯਾ ਕਰਨਾ ਚਾਹੁੰਦਾ ਕੰਮ ਨਿਰਮਾਨ ਸਾਰੇ
ਕਹਿੰਦਾ 'ਮੈਂਤਾਂਟਹਿਲੀਆ ਪੰਥਦਾ ਹਾਂ ਇਹਤਾਂਹੈਨ ਸਤਿਗੁਰਾਂ ਦੇ ਸ਼ਾਨ ਸਾਰੇ
ਹੋਇ ਨਾਨਕਸ਼ਾਹੀ ਟਕਸਾਲ ਜਾਰੀ ਨਾਨਕ ਸ਼ਾਹੀ ਰੁਪਯਾ ਬੁਲਾਨ ਸਾਰੇ

ਬਣੀ ਮੋਹਰ ਹੇਠ ਲਿਖੀ ਕਰਤਾਰ ਸਿੰਘਾ ਵਿਦਵਾਨ ਦਾਨਾ ਸਾਲਾਹਨ ਸਾਰੇ

੧ ਓ ਸ ਤਗੁਰ ਪ੍ਰਸਾਦਿ ॥
ਦੇਗੋ ਤੇਗੋ ਫਤ੍ਹੇ ਓ ਨੁਸਰਤ
ਬੰਦਰੰਗ ॥ ਯਾਫਤ ਅਜ
ਨਾਨਕ ਗੁਰੂ ਗੋਬਿੰਦ ਸਿੰਘ
ਸ੍ਰੀ ਅਕਾਲਪੁਰਖ ਸਹਾਇ।

ਦੂਸਰੇ ਪਾਸੇ ਆਪਣਾ ਅਤੇ ਸ਼ਹਿਰ ਦਾ
ਨਾਮ ਜਿਥੇ ਇਹ ਸਿੱਕਾ ਤਯਾਰ
ਹੁੰਦਾ ਰਿਹਾ

ਵਾਕ ਕਵੀ

ਗਿਆਰਾਂ ਸੌ ਰੁਪੱਯਾ ਸੀ ਰੋਜ਼ ਪਹਿਲੇ ਤਯਾਰ ਹੋਯਾ ਸੋ ਵੰਡ ਵੰਡਾਇ ਦਿੱਤਾ
ਸ਼ਾਹੀ ਮੋਹਰਉੱਤੇ ਇਹੋਗਿਆ ਲਿਖਯਾ 'ਲੱਗੇ ਸਭਥਾਂ ਹੁਕਮ ਸੁਨਾਇ ਦਿੱਤਾ
ਕੰਮ ਸ਼ਾਹੀ ਤਰੀਕੇ ਤੇ ਹੋਣ ਲਗੇ ਇਕਬਾਲ ਕਰਤਾਰ ਵਧਾਇ ਦਿੱਤਾ
ਵੈਰੀ ਮਾਤ ਪੈ ਗਏ ਕਰਤਾਰ ਸਿੰਘਾ ਵਡਾ ਦਬਦਬਾ ਸਭ ਤੇ ਪਾਇ ਦਿੱਤਾ

ਮੁਲਕੀ ਇੰਤਜ਼ਾਮ

ਇੰਤਜ਼ਾਮ ਤੇ ਫੇਰ ਧਿਆਨ ਦਿਤਾ ਵੱਸੇ ਦੇਸ ਜਿਉਂ ਅਮਨ ਅਮਾਨ ਭਾਈ
ਪਿੰਡਾਂ ਵਿਚ ਪੰਚਾਇਤਾ ਬਣ ਗਈਆਂ ਝਾਂਜੇ ਝਗੜੇ ਸਭ ਨਿਪਟਾਨ ਭਾਈ
ਮੁਸਲਨਾਨਾਂ ਦੇ ਉਹੋ ਰਵਾਜ ਰਖੇ ਜ਼ਿਹੜੇ ਮੁਗਲਾਂ ਰਖੇ ਸੀ ਜਾਨ ਭਾਈ
ਉਹੋ ਫੈਸਲੇ ਹਿੰਦੂਆਂ ਲਈ ਰਖੇ ਹਿੰਦੂ ਸ਼ਾਸਤਰ ਜਿਵੇਂ ਬਤਾਨ ਭਾਈ
ਮੁਫਤੀ, ਕਾਜ਼ੀਆਂ, ਪੰਡਤਾਂ ਵਾਸਤੇ ਜੀ ਲਾਈ ਤਲਬ, ਜਗੀਰਾਂ ਮਹਾਨ ਭਾਈ
ਬੰਦੋਬਸਤ ਲਾਹੌਰ ਦਾ ਖ਼ੂਬ ਕੀਤਾ ਲਏ ਚੁਣ ਚੰਗੇ ਮੁਸਲਮਾਨ ਭਾਈ
ਵੱਡਾ ਕਾਜ਼ੀ ਬਣਾਯਾ ਨਜ਼ਾਮਦੀਂ ਨੂੰ ਮਜ਼੍ਹਬੀ ਕੰਮਾਂ ਦਾ ਰਖੇ ਧਯਾਨ ਭਾਈ
ਮੁਹੰਮਦਸ਼ਾਹ ਦੇ ਨਾਲ ਸਾਦੁਲਾ ਚਿਸਤੀ ਕੀਤੇ*ਮੁਫਤੀ ਦੋਵੇਂ ਪਛਾਨ ਭਾਈ
ਇਮਾਮ ਬਖਸ਼ ਬਨਾਯਾ ਸ਼ਹਿਰ ਦਾ ਜੀ ਕੋਤਵਾਲ ਚੰਗਾ ਬੁਧੀਵਾਨ ਭਾਈ
ਹਾਕਿਮ ਰਾਇ ਮੋਤੀ ਰਾਮ ਜੈਸੇ ਕੀਤੇ ਹਿੰਦੂਆਂ ਦੇ ਨਿਗ੍ਹਾਬਾਨ ਭਾਈ

*ਫਤਵੇ ਅਥਵਾ ਇਨਸਾਫ ਦੇਣ ਵਾਲੇ।

ਹਸਪਤਾਲ ਖੋਲ੍ਹੇ ਵਿਚ ਸ਼ਹਿਰ ਕਈ ਰੋਗੀ ਆਇ ਅਰੋਗਤਾ ਪਾਨ ਭਾਈ
ਅਫਸਰਸਾਰਯਾਂ ਤੇ[]ਨੂਰਦੀਨ ਕੀਤਾ ਮਾਹਿਰ ਹਿੱਕਮਤ ਵਿਚ ਪਛਾਨ ਭਾਈ
ਇੱਕ ਲੱਖ ਰੁਪੱਯ ਦਾ ਖਰਚ ਕਰਕੇ ਕੀਤਾ ਕੋਟ ਮੁਰੰਮਤ ਆਨ ਭਾਈ
ਏਸੇ ਤਰ੍ਹਾਂ ਸਭ ਸ਼ਹਿਰੀਂ ਕਰਤਾਰ ਸਿੰਘਾ ਬੰਦੋਬਸਤ ਹੋ ਜਾਣ ਸਿਆਨ ਭਾਈ

ਫੌਜੀ ਇੰਤਜਾਮ

ਫੌਜਾਂ ਵਿਚ ਪੱਕੇ ਔਹਦੇ ਕਾਇਮ ਕੀਤੇ ਵਰਦੀਸੋਹਣੀਨਿਸ਼ਾਨ ਬਨਾਇ ਦਿਤੇ
ਤਲਬ ਹਰ ਮਹੀਨੇ ਦੀ ਤਾਰ ਦੇਣੀ ਉਹ ਛਿਮਾਹੀ ਦੇ ਢੰਗ ਉਠਾਇ ਦਿਤੇ
ਫੌਜੀ ਲੋਕ ਸਾਰੇ ਪੱਕੇ ਹੋਇ ਨੌਕਰ ਲੱਗੇ ਹਾਜ਼ਰੀ ਹੁਕਮ ਸੁਨਾਇ ਦਿਤੇ
ਬਣਨ ਲਗੀਆਂ ਛਾਉਣੀਆਂਪਕੀਆਂ ਜੀ ਜਮ੍ਹਾਂਜੰਗੀ ਸਾਮਾਨ ਕਰਾਇ ਦਿਤੇ
ਏਸੇ ਤਰ੍ਹਾਂ ਪੋਲੀਸ ਭੀ ਕਾਇਮ ਹੋਈ ਧਕੇ ਧੋੜੇ ਸਭ ਥਾਉਂ ਨਸਾਇ ਦਿਤੇ
ਹੋਯਾ ਰਾਜ ਪ੍ਰਬੰਧ ਕਰਤਾਰ ਸਿੰਘਾ ਲੋਕ ਥਾਉਂ ਥਾਂ ਸੁਖੀ ਵਸਾਇ ਦਿਤੇ

ਵਾਕ ਕਵੀ

ਜਿੰਨਾ ਦੇਸ ਤਾਬੇ ਰਣਜੀਤਸਿੰਘ ਦੇ ਉਹਦੇ ਵਿਚ ਸਭ ਅਮਨ ਅਮਾਨ ਹੋਏ
ਬਣ ਗਈਆਂ ਅਦਾਲਤਾਂ ਸਭ ਥਾਈਂ ਰਾਜ਼ੀ ਬਹੁਤ ਹਿੰਦੂ ਮੁਸਲਮਾਨ ਹੋਏ
ਡਰ ਭਾਜੜਾਂ ਦਾ ਸਾਰਾ ਦੂਰ ਹੋਯਾ ਡਾਕੂ ਚੋਰ ਭੀ ਬੇਤਰਾਨ ਹੋਏ
ਹੋਈਆਂ ਫੇਰ ਆਬਾਦੀਆਂ ਦੇਸ ਅੰਦਰ ਥਾਂ ਉੱਜੜੇ ਆ ਅਵਦਾਨ ਹੋਏ
ਸੈ ਸਾਲਾਂ ਦੀਆਂ ਬੇਇੰਤਜ਼ਾਮੀਆਂ ਦੇ ਦੂਰ ਦੇਸ ਦੇ ਵਿਚੋਂ ਨਸ਼ਾਨ ਹੋਏ
ਹੋਈਆਂ ਰੌਣਕਾਂ ਫੇਰ ਕਰਤਾਰ ਸਿੰਘਾ ਦੋਖੀ ਜਰ ਨ ਸਕੇ ਹੈਰਾਨ ਹੋਏ

ਸਾਹਿਬ ਸਿੰਘ ਗੁਜਰਾਤੀਏ ਦਾ ਬਖੇੜਾ

ਲੱਗਾ ਵਧਣ ਪ੍ਰਤਾਪਰਣਜੀਤਸਿੰਘ ਦਾ ਮਿਸਲਦਾਰਾਂ ਦੇਤਈਂ ਡਰਾਨ ਲੱਗਾ
ਥਾਉਂ ਥਾਈਂ ਪਏ ਫਿਕਰ ਸਾਰਯਾਂ ਨੂੰ ਭੈ ਸਿਰਾਂ ਤੇ ਪੈ ਦਬਾਨ ਲੱਗਾ

---

[]ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਨੂਰ ਦੀਨ ਅਜੀਜ਼ ਦੀਨ ਇਤਨਾ ਲਾਇਕ ਨਹੀਂ ਸੀ, ਓਸ ਵੇਲੇ ਲਾਹੌਰ ਵਿਚ ਹਾਕਿਮ ਰਾਇ ਸਭ ਤੋਂ ਵੱਡਾ ਹਕੀਮ ਸੀ, ਓਸੇ ਨੇ ਹੀ ਮਹਾਰਾਜੇ ਦੇ ਬੀਮਾਰ ਹੋਣ ਤੇ ਅਜੀਜ਼ ਦੀਨ ਨੂੰ ਇਲਾਜ ਕਰਨ ਵਾਸਤੇ ਲਗਾਯਾ ਸੀ, ਕਿਉਂਕਿ ਅਜੀਜ਼ ਦੀਨ ਹਾਕਿਮ ਰਾਇ ਦਾ ਸ਼ਾਗਿਰਦ ਸੀ।

ਖੁੱਸਾ ਤਖਤ ਲਾਹੌਰ ਦਾ ਭੰਗੀਆਂ ਤੋਂ ਰੰਜ ਉਨ੍ਹਾਂ ਦੇ ਦਿਲ ਨੂੰ ਖਾਨ ਲੱਗਾ
*ਸਾਹਿਬਸਿੰਘ ਭੰਗੀ ਗੁਜਰਾਤਵਾਲਾ ਫੇਰ ਜ਼ੋਰ ਅਜ਼ਮਾਵਣਾਂ ਚਾਹਨ ਲੱਗਾ
ਫੌਜ ਆਪਣੀ ਤਈਂ ਵਧਾਇ ਲਿਆ ਜਮ੍ਹਾ ਗੋਲਾ ਬਾਰੂਦ ਕਰਾਨ ਲੱਗਾ
‡ਦਲ ਸਿੰਘ ਨੂੰ ਨਾਲ ਰਲਾਇਆ ਧਾਵਾ ਕਰਨ ਦੀ ਬਣਤ ਬਣਾਨ ਲੱਗਾ
ਮਹਾਰਾਜ ਨੂੰ ਭੇਦ ਮਾਲੂਮ ਹੋਯਾ ਉਹ ਪਹਿਲਾਂ ਹੀ ਫਿਕਰ ਦੁੜਾਨ ਲੱਗਾ
ਫੌਜਾਂ ਕਰ ਤਯਾਰ ਕਰਤਾਰ ਸਿੰਘਾ ਤੁਰਤ ਗੋਲਾ ਬਾਰੂਦ ਵੰਡਾਨ ਲੱਗਾ

### ਮਹਾਰਾਜੇ ਰਣਜੀਤ ਸਿੰਘ ਨੇ ਗੁਜਰਾਤ ਤੇ ਧਾਵਾ ਕਰਨਾ

ਸਾਹਿਬਸਿੰਘ ਸੀ ਅਜੇ ਸਲਾਹਾਂ ਕਰਦਾ ਦਲ ਸਿੰਘ ਨੂੰ ਨਾਲ ਰਲਾਇ ਭਾਈ
ਧਾਵਾ ਗੁਜਰਾਂ ਵਾਲੇ ਤੇ ਜਾਏ ਕਰੀਏ ਪਿਛੋਂ ਲਈਏ ਲਾਹੌਰ ਨੂੰ ਜਾਇ ਭਾਈ
ਠਾਰਾਂ ਸੌ ਅਠਵੰਜਵੇਂ ਚੜੇ ਅੱਸੂ ਸਿੰਘ ਦਸ ਹਜ਼ਾਰ ਸਜਾਇ ਭਾਈ
ਲੈਕੇ ਵੀਹ ਤੋਪਾਂ ਰਣਜੀਤ ਸਿੰਘ ਨੇ ਘੇਰਾ ਲਿਆ ਗੁਜਰਾਤ ਨੂੰ ਪਾਇ ਭਾਈ
ਸਾਹਿਬ ਸਿੰਘ ਨੂੰ ਤਦੋਂ ਹੀ ਪਤਾ ਲਗਾ ਘੇਰੀ ਗਈ ਗੁਜਰਾਤ ਸਬਾਇ ਭਾਈ
ਉਹ ਭੀ ਹੌਂਸਲੇ ਵਾਲਾ ਸੀ ਡਟ ਗਿਆ ਦਿਤੇ ਤੋਪਖਾਨੇ ਅਗੋਂ ਡਾਹਿ ਭਾਈ
ਚਾਰ ਦਿਨ ਦੋਪਾਸਿਓਂ ਅੱਗ ਬਰਸੀ ਦਿਤੇ ਸੂਰਮੇ ਕਈ ਖਪਾਇ ਭਾਈ
ਬਾਹੀ ਕਿਲੇ ਦੀ ਫਿਸ ਗਈ ਦਿਨ ਚੌਥੇ ਸਾਹਿਬਸਿੰਘਗਿਆ ਘਬਰਾਇ ਭਾਈ
ਰਾਤੋਰਾਤ ਅਸਵਾਰਲਾਹੌਰ ਭੇਜੇ ਬੇਦੀ ਸਾਹਿਬ ਸਿੰਘ ਲਿਆ ਬੁਲਾਇ ਭਾਈ
ਵਿਚ ਆਣਕੇ ਓਸਨੇ ਦੋਹਾਂ ਤਾਈਂ ਵਖੋ ਵਖ ਦਿਤਾ ਸਮਝਾਇ ਭਾਈ
ਆਪੋ ਵਿਚ ()ਭਰਾ ਕਿਉਂ ਲੜੋ ਦੋਵੇਂ ਦਿਤੀ ਦੋਹਾਂ ਦੀ ਸੁਲਾ ਕਰਾਇ ਭਾਈ

---

*ਸਾਹਿਬ ਸਿੰਘ ਭੰਗੀ ਗੁਜਰ ਦਾ ਪੁਤ੍ਰ ਸੀ।

‡ਦਲ ਸਿੰਘ ਸਰਦਾਰ ਮਹਾਂ ਸਿੰਘ ਦੀ ਮਿਸਲ ਦਾ ਸਰਦਾਰ ਸੀ। ਏਸ ਦੀਆਂ ਬਹਾਦਰੀਆਂ ਦੀ ਕਦਰ ਕਰਕੇ ਮਹਾਂ ਸਿੰਘ ਨੇ ਅਕਾਲ ਗੜ੍ਹ ਦਾ ਇਲਾਕਾ ਇਸ ਨੂੰ ਦੇ ਦਿਤਾ ਹੋਯਾ ਸੀ, ਅਤੇ ਦਲ ਸਿੰਘ ਮਹਾਰਾਜੇ ਦੀ ਫੌਜ ਦਾ ਵਡਾ ਅਫਸਰ ਭੀ ਸੀ ਅਤੇ ਮਹਾਰਾਜੇ ਦੇ ਦਾਦੇ ਸਰਦਾਰ ਚੜ੍ਹਤ ਸਿੰਘ ਦਾ ਸਾਲਾ ਸੀ।

()ਸਾਹਿਬ ਸਿੰਘ ਮਹਾਰਾਜੇ ਦੀ ਸਕੀ ਭੂਆ ਲਛਮੀ ਦਾ ਪੁਤਰ ਸੀ। ਏਸ ਵਾਸਤੇ ਭੂਆ ਦਾ ਪੁਤ ਤੇ ਮਾਮੇ ਦਾ ਪੁਤ ਹੋਣ ਕਰਕੇ ਆਪੋ ਵਿਚ ਦੋਵੇਂ ਭਰਾ ਸਨ, ਪਰ 'ਰਾਜੇ ਪਯਾਰੇ ਰਾਜਯਾਂ ਵੀਰ ਦੁਪਰਯਾਰੇ ॥"

ਲੈ ਪੰਜਾਹ ਹਜ਼ਾਰ ਕਰਤਾਰ ਸਿੰਘਾ ਆਇ ਵੱਲ ਲਾਹੌਰ ਦੇ ਧਾਇ ਭਾਈ

ਸਰਦਾਰ ਦਲ ਸਿੰਘ ਨੂੰ ਲਾਹੌਰ ਬੁਲਾਕੇ ਕੈਦ ਕਰ ਲੈਣਾ

ਦਲ ਸਿੰਘ ਦਾ ਆ ਗਿਆ ਫੇਰ ਚੇੱਤਾ ਮਹਾਰਾਜ ਨੇ ਸੋਚ ਸੁਚਾ ਕਰਕੇ
ਕਾਬੂ ਕਰਨਾ ਲੜਕੇ ਸਮਝ ਔਖਾ ਰਾਜਨੀਤ ਦਾ ਫੰਦ ਚਲਾ ਕਰਕੇ
ਓਹਨੂੰਵਿਚਲਾਹੌਰਬੁਲਾਇਲਿਆ ਦੇਇ ਫਲਾਹੁਣੀਆਂਬਹੁਤ ਵਡਿਆ ਕਰਕੇ
ਨਜ਼ਰਬੰਦਾ†ਕੀਤਾ ਨਾਲ ਢੱਬ ਦੇ ਜੀ ਵੈਰੀ ਘੇਰਯਾ ਜਾਲ ਫੈਲਾ ਕਰਕੇ
ਦਲ ਸਿੰਘ ਨੂੰ ਕਰ ਲਿਆ ਕੈਦ ਏਥੇ ਆਪ ਚੜ੍ਹਯਾ ਫਤੇ ਗਜਾ ਕਰਕੇ
ਜਾ ਅਕਾਲ ਗੜ੍ਹ ਤਾਈਂ ਕਰਤਾਰ ਸਿੰਘਾ ਕਰਲਾਂ ਕਬਜ਼ੇ ਜ਼ੋਰ ਪਾ ਕਰਕੇ

ਮਹਾਰਾਜੇ ਦੀ ਅਕਾਲਗੜ੍ਹ ਤੇ ਚੜ੍ਹਾਈ

ਢੁੱਕੇ ਜਦੋਂ ਨਜ਼ਦੀਕ ਅਕਾਲ ਗੜ੍ਹ ਦੇ ਸਰਦਾਰਨੀ ਖਬਰਾਂ ਪਾਈਆਂ ਜੀ
ਉਹ ਜੰਗ ਦੇ ਲਈ ਤਯਾਰ ਹੋ ਗਈ ਤੋਪਾਂ ਬੁਰਜੀਂ ਚਾੜ ਕੇ ਡਾਹੀਆਂ ਜੀ
ਭੇਸ ਬਦਲ ਕੇ ਹੋ ਅਸਵਾਰ ਘੋੜੇ ਫੌਜਾਂ ਓਸ ਵੰਗਾਰ ਲੜਾਈਆਂ ਜੀ
ਏਧਰ ਜੰਗ ਦੇ ਤਾਈਂ ਲਮਕਾ ਦਿਤਾ ਖਬਰਾਂ ਵਿਚ ਗੁਜਰਾਤ ਪੁਚਾਈਆਂ ਜੀ
ਸਾਹਿਬਸਿੰਘ ਇਮਦਾਦ ਨੂੰ ਤਯਾਰ ਹੋਯਾ ਸੂਹੇ ਖਬਰਾਂ ਤੁਰਤ ਪੁਚਾਈਆਂ ਜੀ
ਘੇਰਾ ਛੱਡ ਏਥੋਂ ਕਰਤਾਰ ਸਿੰਘਾ ਵਾਗਾਂ ਵੱਲ ਗੁਜਰਾਤ ਉਠਾਈਆਂ ਜੀ

ਅਕਾਲ ਗੜ੍ਹ ਤੋਂ ਗੁਜਰਾਤ ਤੇ ਧਾਵਾ ਕਰਨਾ

ਸਾਹਿਬਸਿੰਘ ਅਜੇ ਗੁਜਰਾਤ ਹੀ ਸੀ ਰਾਤੋਰਾਤ ਰਣਜੀਤਸਿੰਘ ਧਾਈ ਕਰਦਾ
ਸੂਹੇ ਓਸਨੂੰਭੀ ਖਬਰ ਜਾਇਦਿਤੀ ਉਹ ਭੀ ਤਯਾਰ ਹੋ ਵਾਗ ਉਠਾਈ ਕਰਦਾ
ਦੋ ਮੀਲ ਗੁਜਰਾਤ ਤੋਂ ਬਾਹਰ ਆਕੇ ਰਸਤਾ ਰੋਕ ਕੇ ਖੂਬ ਲੜਾਈ ਕਰਦਾ
ਤਿੰਨ ਦਿਨ ਮਾਰੋ ਮਾਰ ਜੰਗ ਹੋਯਾ ਕਾਲ ਸੈਂਕੜੇ ਜਿੰਦਾ ਖਪਾਈ ਕਰਦਾ
ਅੰਤਜ਼ੋਰ ਪੈਗਿਆ ਰਣਜੀਤਸਿੰਘਦਾ ਸਾਹਿਬਸਿੰਘਫਿਰਕਦਮ ਹਟਾਈ ਕਰਦਾ
ਹੌਲੀਹੌਲੀ ਕਿਲ੍ਹੇ ਵਿਚ ਜਾਇ ਵੜਯਾ ਦਰ ਬੰਦ ਕਰ ਜਾਨ ਬਚਾਈ ਕਰਦਾ
ਘੇਰਾ ਘੱਤ ਸਰਕਾਰਨੇਲਿਆਗਿਰਦੇ ਸਾਹਿਬ ਸਿੰਘ ਫਿਰਸੋਚ ਦੁੜਾਈ ਕਰਦਾ
ਬੇਦੀ ਸਾਹਿਬ ਦੇ ਤਈਂ ਕਰਤਾਰ ਸਿੰਘਾ ਸੱਦ ਭੇਜਦਾ ਫੇਰ ਦਨਾਈ ਕਰਦਾ

---

†ਸਾਹਿਬ ਸਿੰਘ ਦੇ ਨਾਲ ਮਿਲਕੇ ਸਾਜ਼ਸ਼ ਕਰਨ ਦੇ ਅਪਰਾਧ ਵਿਚ ਕੈਦ ਕਰ ਲਿਆ।

ਬਾਬੇ ਸਾਹਿਬ ਸਿੰਘ ਜੀ ਬੇਦੀ ਨੇ ਫੇਰ ਦੋਹਾਂ ਦੀ ਸੁਲ੍ਹਾ ਕਰਾ ਦੇਣੀ

ਨਾਵੇਂ ਦਿਨ ਬੇਦੀ ਸਾਹਿਬ ਪਹੁੰਚ ਗਏ ਬੰਦ ਜੰਗ ਦੁਤਰਫੋਂ ਕਰਾਇ ਦਿੱਤਾ
ਸਾਹਿਬ ਸਿੰਘ ਅਤੇ ਰਣਜੀਤ ਸਿੰਘ ਨੂੰ ਆਪੋ ਵਿਚ ਬੁਲਾ ਮਿਲਾਇ ਦਿੱਤਾ
ਲਾਯਾ ਡੰਨ ਪੰਜਾਹ ਹਜ਼ਾਰ ਨਕਦੀ ਨਾਲੇ ਸੁਲ੍ਹਾ ਨਾਮਾ ਲਿਖਵਾਇ ਦਿੱਤਾ
ਅੱਗੋਂ ਈਨ ਮਨਾ ਕਰਤਾਰ ਸਿੰਘਾ ਬੇਦੀ ਸਾਹਿਬ ਫਸਾਦ ਮਿਟਾਇ ਦਿਤੀ

ਸਰਦਾਰ ਦਲ ਸਿੰਘ ਦਾ ਮਰਨਾ

ਵਾਪਸ ਆਇ ਗੁਜਰਾਤ ਤੋਂ ਜਿਸ ਵੇਲੇ ਕੀਤਾ ਵਿਚ ਲਾਹੌਰ ਦਰਬਾਰ ਭਾਈ
ਦਲ ਸਿੰਘ ਦੇ ਤਈਂ ਛੁਡਾਵਨੇ ਨੂੰ ਹੋਇ ਸ਼ਫਾਰਸੀ ਬਹੁਤ ਸਰਦਾਰ ਭਾਈ
ਆਖੇ ਲੱਗ ਸਰਦਾਰਾਂ ਦੇ ਛੱਡ ਦਿਤਾ ਸ਼ਰਮਿੰਦਯਾਂ ਕਰ ਸਰਕਾਰ ਭਾਈ
ਈਨ ਮੰਨ ਉਹ ਗਿਆ ਅਕਾਲਗੜ ਨੂੰ ਪਰ ਜਾਂਦਾ ਹੋਗਿਆ ਬੀਮਾਰ ਭਾਈ
ਬਹੁਤੇ ਆਖਦੇ ਕੈਦ ਦੇ ਦਿਨਾਂਅੰਦਰ ਕੀਤਾਗਿਆ ਸੀ ਸਖਤ ਲਾਚਾਰ ਭਾਈ
ਘਰ ਪਹੁੰਚ ਮਰਗਿਆ ਕਰਤਾਰਸਿੰਘਾ ਅਸਲੀਭੇਦ ਨੂੰ ਜਾਣੇ ਕਰਤਾਰ ਭਾਈ

ਅਕਾਲ ਗੜ੍ਹ ਤੇ ਮਹਾਰਾਜ ਨੇ ਕਬਜ਼ਾ ਕਰਨਾ

ਦਲ ਸਿੰਘਾ *ਮਰੇ ਦੀ ਖਬਰ ਪਹੁੰਚੀ ਮਹਾਰਾਜ ਨੇ ਖ਼ਯਾਲ ਦੁੜ੍ਹਾਇ ਲਿਆ
ਕੂਚ ਕਰ ਲਾਹੌਰ ਤੋਂ ਨਾਲਜਲਦੀ ਡੇਰਾ ਜਾਇ ਅਕਾਲਗੜ੍ਹ ਲਾਇ ਲਿਆ
ਵਿਚ ਕਿਲੇ ਦੇ ਦੇਣ ਮੁਕਾਣ ਗਏ ਫੇਰ ਓਥੇ ਹੀ ਪੈਰ ਜਮਾਇ ਲਿਆ
ਕਬਜ਼ਾ ਕਰ ਅਫੋਕ ਹੀ ਏਠ ਗਿਆ ਝੰਡਾ ਆਪਣਾ ਤੁਰਤ ਚੜ੍ਹਾਇ ਲਿਆ
ਤੋਪਖਾਨੇ ਤੇ ਹੋਰ ਸਾਮਾਨ ਉਤੇ ਪਹਿਰਾ ਆਪਣਾ ਝੱਟ ਬੈਠਾਇ ਲਿਆ
ਨਕਦ ਪੰਦਰਾਂ ਲੱਖ ਕਰਤਾਰ ਸਿੰਘਾ ਮਾਲਮੁਲਕ ਦੇ ਸਣੇ ਦਬਾਇ ਲਿਆ

ਵਾਕ ਕਵੀ

ਮਹਾਂ ਸਿੰਘ ਸਰਦਾਰ ਨੇ ਦਲ ਸਿੰਘ ਨੂੰ ਕਰ ਆਪਣਾ, ਬਹੁਤ ਵਡਿਆਯਾ ਸੀ
ਫੌਜ ਆਪਣੀ ਵਿਚ ਸਰਦਾਰ ਕਰਕੇ ਕਦਰ ਓਸਦਾ ਬਹੁਤ ਵਧਾਯਾ ਸੀ
ਫਤੇ ਕਰ ਅਕਾਲ ਗੜ੍ਹ ਦੇ ਦਿਤਾ ਮੁਲਕ ਬਾਰ ਸਪੁਰਦ ਕਰਾਯਾ ਸੀ
ਪਿਛੇ ਬਾਪ ਦੇ ਫੇਰ ਰਣਜੀਤ ਸਿੰਘ ਨੇ ਦਲ ਸਿੰਘ ਵਜ਼ੀਰ ਬਨਾਯਾ ਸੀ

---

*ਸਰ ਲੈਪਲ ਗ੍ਰਿਫਨ ਏਸ ਘਟਨਾ ਦਾ ਸੰਮਤ ੧੮੬੧ ਲਿਖਦਾ ਹੈ।

ਪਰ ਓਸ ਪਾਸੋਂ ਨੇਕੀ ਸਰੀ ਨ ਸੀ ਬੁਰਾ ਕਰਨਾ ਓਸਨੇ ਚਾਹਯਾ ਸੀ
ਓਹਦੇ ਮਰੇ ਪਿਛੋਂ ਰਣਜੀਤ ਸਿੰਘ ਨੇ ਪੱਖ ਫੇਰ ਭੀ ਚੰਗਾ ਨਿਬਾਹਯਾ ਸੀ
ਚਾਰ ਪਿੰਡ ਜਾਗੀਰ ਕਰਤਾਰ ਸਿੰਘਾਂ ਦੇਇ ਪ੍ਵਾਰ ਦੇ ਤਈਂ ਬਚਾਯਾ ਸੀ

੧੮੫੮ ਵਿਚ ਫੌਜ ਖਾਲਸਾ ਦੀ ਕਸੂਰ ਤੇ ਚੜ੍ਹਾਈ

ਇਹਨਾਂਪਿਛਲੀਆਂ ਸਾਰੀਆਂ ਸਾਜ਼ਸ਼ਾਂਵਿਚ ਡਿੱਠਾਸੋਚ ਸਰਕਾਰ ਦੁੜਾ ਭਾਈ
ਬਹੁਤ ਹੱਥ ਰਿਹਾ ਨਜ਼ਾਮ ਦੀਂ ਦਾ ਵੇਖ ਲਿਆ ਜਾਂ ਫੋਲ ਫੁਲਾ ਭਾਈ
ਨਾਲੇ ਤਾਬੇ ਲਾਹੌਰ ਦੀ ਪਿੰਡ ਜਿਹੜੇ ਕਈ ਜ਼ੋਰ ਪਾ ਲਏ ਦਬਾ ਭਾਈ
ਗੁੱਸਾ ਖਾਇ ਲਾਹੌਰ ਸਰਕਾਰ ਨੇ ਜੀ ਭਾਰੀ ਫੌਜ ਤੱਯਾਰ ਕਰਾ ਭਾਈ
ਕਾਲਯਾਂ ਵਾਲਾ ਸਰਦਾਰ ਜੋ ਫਤ੍ਹੇਸਿੰਘ ਸੀ ਦਿੱਤਾਓਸਨੂੰ ਹੁਕਮ ਸੁਨਾ ਭਾਈ
ਜਾਇ ਸੋਧਨਾ ਕਰੋ ਨਜ਼ਾਮ ਦੀਂ ਦੀ ਕਲ੍ਹਾ ਨਿੱਤ ਦੀ ਵਿਹੋ ਮਿਟਾ ਭਾਈ
ਚੜ੍ਹੀ ਫੌਜ ਲਾਹੌਰ ਤੋਂ ਮਾਰ ਧੌਂਸੇ ਮੂੰਹ ਵੱਲ ਕਸੂਰ ਰਖਾ ਭਾਈ
ਸੁਣੀ ਖਬਰ ਪਠਾਨਾਂ ਨੇ ਜਿਸ ਵੇਲੇ ਦਿੱਤਾ ਓਹਨਾਂ ਭੀ ਢੋਲ ਵਜਾ ਭਾਈ
ਮੁਸਲਮਾਨ ਕਠੇ ਆਨ ਬਹੁਤ ਹੋਏ ਤੋਪਾ ਬੁਰਜੀਂ ਦੇਣ ਚੜ੍ਹਾ ਭਾਈ
ਫੌਜ ਖਾਲਸਾ ਜਦੋਂ ਨਜ਼ਦੀਕ ਪਹੁੰਚੀ ਅੱਗੋਂ ਪਏ ਪਠਾਨ ਭੀ ਆ ਭਾਈ
ਦੋਹਾਂ ਪਾਸਯਾਂ ਤੋਂ ਫੌਜਾਂ ਜੁੱਟ ਪਈਆਂ ਦਿੱਤੇ ਮਾਰ ਸਥਾਰ ਵਿਛਾ ਭਾਈ
ਜੁੱਟੇ ਸਿੰਘ ਪਠਾਨ ਕਰਤਾਰ ਸਿੰਘਾ ਸਰਫਾ ਮੋਤ ਦਾ ਰਿਹਾ ਨ ਕਾ ਭਾਈ

ਨਜ਼ਾਮ ਦੀਨ ਨੇ ਹਾਰ ਖਾ ਕੇ ਸਰਦਾਰ ਖਾਲਸੇ ਦੀ ਈਨ ਮੰਨ ਲੈਣੀ

ਤਿੰਨ ਪਹਿਰ ਲੜਾਈ ਦਾ ਜ਼ੋਰ ਰਿਆ ਫੌਜਾਂ ਲਈਆਂ ਪੈਰ ਸੰਭਾਰ ਕਰਕੇ
ਚੌਥੇ ਪਹਿਰ ਸਿੰਘਾਂ ਤੇਗਾਂ ਸੂਤ ਲਈਆਂ ਇਕੋ ਵਾਰ ਕੁੱਦੇ ਲਲਕਾਰ ਕਰਕੇ
ਪੈਰ ਉੱਖੜੇ ਆਣ ਕਸੂਰੀਆਂ ਦੇ ਅੰਤ ਹਟਣ ਲੱਗੇ ਪਿਛ੍ਹਾਂ ਹਾਰ ਕਰਕੇ
ਕਰ ਕਿਲ੍ਹੇ ਤੇ ਸ਼ਹਿਰ ਦੀ ਦਰ ਬੰਦੀ ਆਕੀ ਹੋ ਬੈਠੇ ਹਠ ਭਾਰ ਕਰਕੇ
ਫੌਜ ਖਾਲਸਾ ਤੋੜ ਦਰਵਾਜ਼ਯਾਂ ਨੂੰ ਵੜੀ ਸ਼ਹਿਰ ਅੰਦਰ ਭੱਭਕਾਰ ਕਰਕੇ
ਏਨੇ ਚਿਰ ਨੂੰ ਖਾਨ ਨੇ ਖ਼ੌਫ ਖਾ ਕੇ ਅੱਗੇ ਝੰਡਾ ਸੁਫੈਦ ਇਕਾਰ ਕਰਕੇ
ਫਤ੍ਹੇਸਿੰਘ ਦੇ ਆਣਕੇ ਕਦਮਫੜਲਏ ਬਖਸ਼ੋਖਾਲਸਾ ਜੀ ਮਿਹਰ ਧਾਰ ਕਰਕੇ
ਬੰਦ ਹੋਈ ਲੜਾਈ ਕਰਤਾਰ ਸਿੰਘਾ ਖਾਨ ਲਿਆ ਬੇਠਾਰ ਪਯਾਰ ਕਰਕੇ

ਫੈਸਲਾ

ਦਿੱਤਾ ਫੈਸਲਾ ਲਿਖ ਨਜ਼ਾਮ ਦੀਂ ਨੇ ਅੱਗੋਂ ਕਦੇ ਫਸਾਦ ਉਠਾਵਾਂਗਾ ਨ
ਤਾਬੇ ਰਹਾਂਗਾ ਸਦਾ ਸਰਕਾਰ ਦੇ ਜੀ ਕੀਤਾ ਇਹ ਅਹਿਸਾਨ ਭੁਲਾਵਾਂਗਾ ਨ
ਦੇਵਾ ਸਾਲ ਦਾ ਪੰਜ਼ੀ ਹਜ਼ਰ ਪੂਰਾ ਹੀਲ ਹੁੱਜਤ ਕਦੇ ਸੁਨਾਵਾਂਗਾ ਨ
ਅੱਗੋਂ ਸਦਾ ਦੇ ਲਈ ਕਰਤਾਰਸਿੰਘਾ ਮੰਨਾਂ ਹੁਕਮ ਤੇ ਕਦੇ ਪਰਤਾਵਾਂਗਾ ਨ

ਵਾਕ ਕਵੀ

ਹਰਜਾ ਫੌਜ ਦਾ ਤੇ ਚੱਟੀ ਲਾ ਭਾਰੀ ਸਿੰਘ ਪਿੱਛ੍ਹਾਂ ਨੂੰ ਪੇਰ ਹਟਾ ਆਏ
ਖੁੰਬ ਠੱਪ ਪਠਾਨਾਂ ਦੀ ਮਾਰ ਤੇੱਗਾਂ ਅੱਗੋਂ ਵਾਸਤੇ ਈਨ ਮਨਾ ਆਏ
ਠਾਰਾਂ ਸੌ ਅਠਵੰਜਵਾਂ ਮਾਹ ਮੱਘਰ ਭਾਰੀ ਫਤ੍ਹੇ ਕਸੂਰ ਤੇ ਪਾ ਆਏ
ਕੀਤੀ ਖੁਸ਼ੀ ਸਰਕਾਰ ਕਰਤਾਰ ਸਿੰਘਾ ਵੱਡੇ ਵੈਰੀਆਂ ਤਾਈਂ ਦਬਾ ਆਏ

†੧੮੫੮ ਵਿਚ ਸਰਕਾਰ ਨੇ ਕਪੂਰਥਲੇ ਜਾਣਾ

ਭਾਗ ਸਿੰਘ ਗਿਆ ਗੁਜ਼ਰ ਸਾਲ ਏਸੇ ਫਤ੍ਹੇ ਸਿੰਘ ਸਰਦਾਰੀ ਨੂੰ ਪਾਵੰਦਾ ਏ
ਮਹਾਰਾਜ ਤਰਨ ਤਾਰਨ ਗਿਆ ਹੈਸੀ ਓਸੇ ਥਾਂ ਕੋਈ ਖਬਰ ਸੁਨਾਵੰਦਾ ਏ
ਭਾਗ ਸਿੰਘ ਦੀ ਦੇਣ ਮੁਕਾਣ ਟੁਰਯਾ ਫਤ੍ਹੇ ਸਿੰਘ ਸੁਣਕੇ ਘਬਰਾਵੰਦਾ ਏ
ਸੁਣ ਚੁਕਾ ਸੀ ਹਾਲ ਅਕਾਲ ਗੜ੍ਹ ਦਾ ਖੌਫ ਓਸਦੇ ਤਾਈਂ ਦਬਾਵੰਦਾ ਏ
ਮਹਾਰਾਜਾ ਬਿਆਸਾ ਤੋਂ ਪਾਰ ਹੋਯਾ ਫਤ੍ਹੇ ਸਿੰਘ ਅੱਗੋਂ ਵਾਲੀ ਆਵੰਦਾ ਏ
ਦਿਲ ਕੰਬਦਾ ਸ਼ੋਹ ਨ ਜੰਮਦਾ ਸੀ ਡੇਰਾ ਸ਼ਹਿਰ ਤੋਂ ਦੂਰ ਲੁਵਾਵੰਦਾ ਏ
ਏਸ ਭੇਦ ਨੂੰ ਤਾੜ ਸਰਕਾਰ ਲਿਆ ਫਤ੍ਹੇ ਸਿੰਘ ਪਿਆ ਡਰ ਖਾਵੰਦਾ ਏ
ਜ਼ੋਰ ਵਾਲੇ ਦਾ ਡਰ ਕਰਤਾਰ ਸਿੰਘਾ ਐਵੇਂ ਦਿਲਾਂ ਨੂੰ ਪਿਆ ਡਰਾਵੰਦਾ ਏ

ਮਹਾਰਾਜੇ ਨੇ ਸਰਦਾਰ ਫਤ੍ਹੇ ਸਿੰਘ ਨੂੰ ਧੀਰਜ ਦੇਣੀ

ਮਹਾਰਾਜ ਬੜੇ ਹੁਸ਼ਯਾਰ ਹੈਸਨ ਕਹਿੰਦੇ 'ਫਤ੍ਹੇ ਸਿੰਘ ਜੀ' ਐਵੇਂ ਡਰੋ ਨਾਹੀਂ
ਸਾਡਾ ਤੁਸਾਂ ਦਾ ਹੋਯਾ ਪਯਾਰ ਅੱਗੋਂ ਕੋਈ ਸ਼ੱਕ ਰਿਦੇ ਵਿਚ ਪਰੋ ਨਾਹੀਂ
ਜੱਸਾ ਸਿੰਘ ਦੀ ਇਹ ਯਾਦਗਰ ਗੱਦੀ ਅਸੀਂ ਨਹੀਂ ਦੋਖੀ ਚਿੰਤਾ ਕਰੋ ਨਾਹੀਂ
ਰਖੋ ਹਿਰਦਾ ਸਾਫ ਕਰਤਾਰ ਸਿੰਘਾ ਵਿਚ ਮੈਲ ਦ੍ਵੈਤ ਦੀ ਭਰੋ ਨਾਹੀਂ

---

†ਉਮਦਾ ਤੁਲ ਤਵਾਰੀਖ ਦਫਤ੍ਰ ਦੂਜੇ ਵਿਚ ੧੮੫੯ ਲਿਖਿਆ ਹੈ।

ਵਾਕ ਕਵੀ

ਫਤੇ ਸਿੰਘ ਸਰਦਾਰ ਨੂੰ ਨਾਲ ਲੈਕੇ ਅੰਮ੍ਰਿਤਸਰ ਮਹਾਰਾਜ ਜੀ ਆਇ ਗਏ
ਫੇਰ ਜਾਕੇ ਸ੍ਰੀ ਦਰਬਾਰ ਸਾਹਿਬ ਓਥੇ ਕੌਲ ਇਕਰਾਰ ਸੁਨਾਇ ਗਏ
ਆਪੋ ਵਿਚ ਦੋਹਾਂ ਗੰਢ ਦੋਸਤੀ ਲਈ ਭੇਦ ਵਿਚਲੇ ਸਭ ਮਿਟਾਇ ਗਏ
ਕੀਤੇ ਮੁਖ ਦੇ ਸੁਖਨ ਕਰਤਾਰ ਸਿੰਘਾ ਕਿੱਸੇ ਹਦ ਤੱਕ ਤੋੜ ਨਿਬਾਹਿ ਗਏ

ਤਥਾ

ਏਸ ਦੋਸਤੀ ਵਿਚ ਮਹਾਰਾਜ ਜੀ ਨੇ ਕੁਝ ਖੱਟਯਾ ਨਾਹਿੰ ਵਿਚਾਰ ਭਾਈ
ਫਤੇਸਿੰਘ ਤਾਈਂ ਬਹੁਤਾ ਲਾਭ ਪਹੁੰਚਾ ਅਗੇ ਲਿਖਯਾਂਨਾਲ ਵਿਸਥਾਰ ਭਾਈ
ਹੋਈ ਹਾਨ ਲਾਹੌਰ ਸਰਕਾਰ ਦੀ ਜੀ ਵੇਖ ਲੈਣਾ ਅਗੇ ਨਿਗਾ ਮਾਰ ਭਾਈ
ਗੁੱਝੀ ਰਮਜ਼ ਇਹ ਰਹੀ ਕਰਤਾਰ ਸਿੰਘਾ ਪਾਈ ਕਿਸੇਇਸਤਹਿਦੀ ਸਾਰ ਭਾਈ

ਸਰਦਾਰ ਹਰੀ ਸਿੰਘ ਦਾ ਲਾਹੌਰ ਦਰਬਾਰ ਵਿਚ ਆਉਣਾ

ਏਸੇ ਸਾਲ ਅੰਦਰ ਹਰੀ ਸਿੰਘ ਸੂਰਾ ਮਹਾਰਾਜ ਜੀ ਦੇ ਪਾਸ ਆਯਾ ਜੀ
ਮਹਾਰਾਜ ਦੇ ਨਾਲ ਪਯਾਰ () ਮੁਢੋਂ ਬੜੇ ਆਦਰ ਨਾਲ ਰਖਾਯਾ ਜੀ
ਸਕੇ ਵਾਂਗ ਭਰਾਵਾਂ ਦੇ ਹਰੀ ਸਿੰਘ ਨੂੰ ਮਹਾਰਾਜ ਨੇ ਪਾਲ ਵਧਾਯਾ ਜੀ
ਭਲੀ ਸਾਇਤ ਦਾ ਜੰਮਯਾਂ ਸੂਰਮਾ ਸੀ ਬੜਾ ਨਾਮਨਾ ਏਸਨੇ ਪਾਯਾ ਜੀ
ਫੌਜ ਖਾਲਸੇ ਦਾ ਵੱਡਾ ਬਣ ਅਫਸਰ ਹਊਆ ਵਿਚ ਪਠਾਨਾਂ ਕਹਾਯਾ ਜੀ
ਅੱਗੋਂ ਪੜ੍ਹੋਗੇ ਚਲ ਕਰਤਾਰ ਸਿੰਘਾ ਵਿਸਥਾਰ ਦੇ ਨਾਲ ਲਿਖਾਯਾ ਜੀ

ਮਹਾਰਾਜੇ ਦੀ ਪਹਾੜੀ ਇਲਾਕੇ ਵੱਲ ਚੜ੍ਹਾਈ

ਅੰਮ੍ਰਿਤਸਰ ਮਹਾਰਾਜ ਨੂੰ ਖਬਰ ਮਿਲੀ ਸਦਾ ਕੌਰ ਵਟਾਲੇ ਬੁਲਾਯਾ ਜੀ
ਰਾਜੇ ਕਾਂਗੜੇ ਵਾਲੇ ਨੇ ਜ਼ੋਰ ਕਰਕੇ ਓਹਦਾ ਤੱਲਕਾ ਬਹੁਤ ਦਬਾਯਾ ਜੀ
†ਬੁਧ ਸਿੰਘ ਤੇ ਸੰਗਤ ਸਿੰਘ ਹੋਰਾਂ ਓਧਰ ਬੜਾ ਅਧਮੂਲ ਮਚਾਯਾ ਜੀ

---

()ਸਰਦਾਰ ਹਰੀ ਸਿੰਘ ਦਾ ਦਾਦਾ ਹਰਦਾਸ ਸਿੰਘ ਅਤੇ ਬਾਪ ਗੁਰਦਯਾਲ ਸਿੰਘ ਮੁਢੋਂ ਹੀ ਮਹਾਰਾਜ ਦੇ ਦਾਦੇ ਚੜ੍ਹਤ ਸਿੰਘ ਤੇ ਪਿਤਾ ਮਹਾਂ ਸਿੰਘ ਦੇ ਨਾਲ ਰਹੇ ਅਤੇ ਕਿਹਾ ਜਾਂਦਾ ਹੈ ਕਿ ਮਹਾਰਾਜ ਨੇ ਸਰਦਾਰ ਹਰੀ ਸਿੰਘ ਜੀ ਦੀ ਮਾਤਾ ਦਾ ਦੁਧ ਭੀ ਪੀਤਾ ਹੋਯਾ ਸੀ, ਇਸ ਕਰਕੇ ਮਹਾਰਾਜ ਨੇ ਬੜੇ ਪਯਾਰ ਨਾਲ ਆਪਣਾ ਭਰਾ ਸਮਝ ਕੇ ਪਾਲਨਾ ਕੀਤੀ।

†ਬੁਧ ਸਿੰਘ ਤੇ ਸੰਗਤ ਸਿੰਘ ਘਨੱਈਏ ਸਰਦਾਰਾਂ ਵਿਚੋਂ ਸਨ।

ਇਹ ਸੁਣਦੇ ਸਾਰ ਮਹਾਰਾਜ ਜੀ ਨੇ ਫੌਜ ਤਈਂ ਤਯਾਰ ਕਰਾਯਾ ਜੀ
ਫਤ੍ਹੇ ਸਿੰਘ ਨੂੰ ਨਾਲ ਲੈ ਕੂਚ ਕੀਤਾ ਡੇਰਾ ਜਾ ਵਟਾਲੇ ਜਮਾਯਾ ਜੀ
ਓਥੋਂ ਰਾਣੀ ਦੀ ਫੌਜ ਨੂੰ ਨਾਲ ਲੈਕੇ ਕਦਮ ਸ਼ੇਰਿ ਪੰਜਾਬ ਉਠਾਯਾ ਜੀ
ਫੌਜ ਰਾਜੇ ਦੀ ਤੱਲਕੇ ਛਡ ਗਈ ਧਮ੍ਹਾ ਵੈਰੀਆਂ ਦੇ ਸਿਰ ਛਾਯਾ ਜੀ
ਨੂਰ ਪੁਰ ਨੁਸ਼ਹਿਰੇ ਦਾ ਤੱਲਕਾ ਜੋ ਤੱਲਕੇ ਰਾਣੀ ਦੇ ਵਿਚ ਰਲਾਯਾ ਜੀ
ਮਿਲੇ ਨਜ਼ਰਾਂ ਲੈ ਸਰਦਾਰ ਸਾਰੇ ਟਕਾ ਸਭ ਪਾਸੋਂ ਉਗਰਾਹਯਾ ਜੀ
ਸੁਜਾਨ ਪੁਰ ਦੇ ਵਲ ਕਰਤਾਰ ਸਿੰਘਾ ਫੇਰ ਮੁਖ ਸਰਦਾਰ ਭਵਾਯਾ ਜੀ

### ਸੁਜਾਨ ਪੁਰ ਦਾ ਕਿਲ੍ਹਾ ਫਤ੍ਹੇ ਕਰਨਾ

ਕਿਲਾ ਘੇਰਯਾ ਜਾਇ ਸੁਜ਼ਾਨ ਪੁਰ ਦਾ ਬੰਨ ਮੋਰਚੇ ਫੌਜ ਜਮਾ ਦਿੱਤੀ
ਬੁਧ ਸਿੰਘ ਹੋਰਾਂ ਜੰਗ ਛੋੜ ਦਿਤਾ ਤੋਪਾਂ ਜੋੜ ਕੇ ਅਗ ਬਰਸਾ ਦਿੱਤੀ
ਚੰਗੀ ਝੜਪ ਹੋਈ ਦੁਹਾਂ ਪਾਸਯਾਂ ਤੋਂ ਤੋਪਖਾਨਯਾਂ ਨੇ ਝੜੀ ਲਾ ਦਿੱਤੀ
ਅੰਤ ਬਾਹਰ ਦੀਆਂ ਤੋਪਾਂ ਮਾਰ ਗੋਲੇ ਕੰਧ ਕਿਲੇ ਦੀ ਤੋੜ ਗਿਰਾ ਦਿੱਤੀ
ਫੌਜ ਜਾਇ ਵੜੀ ਅੰਦਰ ਕਰ ਹੱਲਾ ਬਾਹਰ ਵੈਰੀ ਦੀ ਫੌਜ ਧਕਾ ਦਿੱਤੀ
ਬੁਧ ਸਿੰਘ ਤੇ ਸੰਗਤ ਸਿੰਘ ਤਾਈਂ ਕੁਝ ਥੋੜੀ ਜਾਗੀਰ ਦੁਵਾ ਦਿੱਤੀ
ਮਾਲ ਮੁਲਕ ਸਭ ਉਨਾਂ ਦਾ ਸਾਂਭ ਲਿਆ ਸਦਾ ਕੌਰ ਦੀ ਫੌਜ ਬੈਠਾ ਦਿੱਤੀ
ਝੇੜੇ ਸਭ ਨਬੇੜ ਕਰਤਾਰ ਸਿੰਘਾ ਵਾਗ ਵਲ ਲਾਹੌਰ ਭਵਾ ਦਿੱਤੀ

### ਲਹਿੰਦੇ ਦੇਸ ਦਾ ਦੌਰਾ

°

ਥੋੜ੍ਹਾਚਿਰਲਾਹੌਰਦੇਵਿਚ ਠਹਿਰੇ ਖਬਰਾਂ ਭੇੜੀਆਂ ਲਹਿੰਦਿਉਂ ਆਈਆਂ ਜੀ
ਮੁਸਲਮਾਨਾਂ ਦੇ ਹਥਾਂ ਤੋਂ ਤੰਗ ਹੋਕੇ ਹਿੰਦੂ ਲੋਕਾਂ ਸ਼ਿਕਾਇਤਾਂ ਸੁਨਾਈਆਂ ਜੀ
ਪੋਠੋਹਾਰ ਦੇ ਸੋਧਣੇ ਵਾਸਤੇ ਜੀ ਵਾਗਾਂ ਫੇਰ ਸਰਕਾਰ ਉਠਾਈਆਂ ਜੀ
ਫਤ੍ਹੇ ਸਿੰਘ ਸਰਦਾਰ ਭੀ ਨਾਲ ਗਿਆ ਚੜ੍ਹ ਕੀਤੀਆਂ ਸੋਧ ਸੁਧਾਈਆਂ ਜੀ
ਘੋੜਾ ਫੇਰਯਾ ਚੜ ਚਣਯੋਟ ਤੋੜੀ ਦੂਰ ਕੀਤੀਆਂ ਸਭ ਗੁਮਰਾਹੀਆਂ ਜੀ
ਭੰਨ ਛੋੱਟਯਾਂ ਮੋੱਟਯਾਂ ਹਾਕਮਾਂ ਨੂੰ ਸਭ ਰਈਯਤਾਂ ਖੁਸ਼ੀ ਵਸਾਈਆਂ ਜੀ
ਸਾਰਾਤਲਕਾਦੇਇਫਤੇ ਸਿੰਘ ਤਾਈਂ ਕਦਰਾਂ ਓਹਦੀਆਂ ਬਹੁਤ ਵਧਾਈਆਂ ਜੀ
ਮੁੜ ਆਇ ਲਾਹੌਰ ਕਰਤਾਰ ਸਿੰਘਾ ਘੜੀਆਂ ਸੁਖ ਦੇ ਵਿਚ ਲੰਘਾਈਆਂ ਜੀ

*ਫਗਣ ੧੮੫੮ ਵਿਚ ਕੌਰ ਖੜਗ ਸਿੰਘ ਦਾ ਜਨਮ

ਸੰਨ ਈਸਵੀ ਅਠਾਰਾਂ ਸੌ ਦੋ ਹੈਸੀ ਮਾਹ ਫੱਗਣ ਖਾਸ ਵਿਚਾਰ ਭਾਈ
ਅਠਾਰਾਂ ਸੌ ਅਠਵੰਜਵਾਂ ਬਿਕ੍ਰਮੀ ਸੀ ਥਿਤ ਸਪਤਮੀ ਸੁਦੀ ਨਿਹਾਰ ਭਾਈ
‡ਰਾਜਕੌਰ ਮਹਾਰਾਣੀ 'ਨਕੈਣ' ਵਿਚੋਂ ਸੋਹਣਾ ਪੁੱਤ ਹੋਯਾ ਪੈਦਾਵਾਰ ਭਾਈ
ਮਹਾਰਾਜ ਜੀ ਨੇ ਬੜੀ ਖੁਸ਼ੀ ਕੀਤੀ ਵੰਡੀ ਦੌਲਤ ਬੇਸ਼ੁਮਾਰ ਭਾਈ
ਫੌਜਾਂ ਤਾਈਂ ਇਨਾਮ ਭੀ ਬਹੁਤ ਦਿਤੇ ਖੁਸ਼ੀ ਸਭ ਕੀਤੇ ਅਹਿਲਕਾਰ ਭਾਈ
ਤੋਸ਼ੇ ਖਾਨੀਏਂ ਸਦ ਕੇ ਕਰਮ ਸਿੰਘ ਨੂੰ ਹੁਕਮ ਦੇਇ ਦਿਤਾ ਸਰਕਾਰ ਭਾਈ
ਆਵੇ ਮੰਗਤਾ ਜੋਇ ਗ੍ਰੀਬ ਗੁਰਬਾ 'ਜੋ ਮੰਗੇ ਦੇਣਾ' ਬਿਨਾਂ ਬਾਹ ਭਾਈ
ਚਾਲੀ ਦਿਨ ਰਹੇ ਪਾਠ ਅਖੰਡ ਹੁੰਦੇ ਰੌਣਕ ਚਾਲੀਏਂ ਹੋਈ ਅਪਾਰ ਭਾਈ
ਵਾਕ ਲੈਕੇ 'ਸ੍ਰੀ ਗ੍ਰੰਥ ਜੀ ਦਾ' ਨਾਮ ਰਖਯਾ ਹੁਕਮ ਅਨੁਸਾਰ ਭਾਈ
ਹੋਈਆਂ ਖੁਸ਼ੀਆਂ ਬਹੁਤ ਕਰਤਾਰ ਸਿੰਘਾ ਵੇਲ ਹਰੀ ਕੀਤੀ ਕਰਤਾਰ ਭਾਈ

ਡਸਕੇ ਵਾਲੇ ਦੇਵਾ ਸਿੰਘ ਅਤੇ ਪਿੰਡ ਭੱਟੀਆਂ ਵਾਲੇ ਜੱਸਾ ਸਿੰਘ ਤੇ ਚੜ੍ਹਾਈ

ਪਹੁੰਚੀ ਖਬਰ ਸਰਕਾਰ ਨੂੰ ਸਾਲ ਏਸੇ ਦੇਵਾ ਸਿੰਘ ਹੰਕਾਰ ਵਧਾਇਕੇ ਜੀ
ਨਹੀਂ ਤਾਰਦਾ ਮੁਆਮਲਾ ਪਰਗਣੇ ਦਾ ਦਿਲੋਂ ਖੌਫ ਸਰਕਾਰ ਭੁਲਾਇਕੇ ਜੀ
ਇਹ ਸੁਣਦਯਾਂ ਤੁਰਤ ਹੀ ਕੂਚ ਕੀਤਾ ਫਤ੍ਹੇ ਸਿੰਘ ਨੂੰ ਨਾਲ ਰਲਾਇਕੇ ਜੀ
ਝਟਾ ਪਟ ਡਸਕੇ ਤਾਈਂ ਘੇਰਯਾ ਜਾ ਅਗ ਸ਼ੁਰੂ ਕੀਤੀ ੧ਤੋਪਾਂ ਡਾਹਿਕੇ ਜੀ
ਪਹਿਲੇ ਹਥ ਹੀ ਕਿਲ੍ਹਾ ਹੋ ਫਤ੍ਹੇ ਗਿਆ ਦੇਵਾ ਸਿੰਘ ਡਾਢਾ ਘਬਰਾਇਕੇ ਜੀ
ਭੇਸ ਬਦਲ ਰੌਲੇ ਵਿਚ ਨਿਕਲ ਗਿਆ ਜਾਨ ਆਪਣੀ ਤਈਂ ਬਚਾਇਕੇ ਜੀ
ਮਾਲ ਮੁਲਕ ਸਰਕਾਰ ਨੇ ਮਲ ਲਿਆ ਫੌਜ ਆਪਣੀ ਓਥੇ ਬੈਠਾਇਕੇ ਜੀ

---

*ਭਾਈ ਗਯਾਨ ਸਿੰਘ ਜੀ ਤੇ ਉਮਦਾਤੁਲ ਤਵਾਰੀਖ ਦਫਤਰ ਦੋਇਮ ਵਿਚ ਕੌਰ ਖੜਗ ਸਿੰਘ ਦਾ ਜਨਮ ੧੮੫੭ ਵਿਚ ਲਿਖਯਾ ਹੈ। ਘਨਈਆ ਲਾਲ ਮਹੀਨਾ ਭਾਦਰੋਂ ੧੮੫੮ ਲਿਖਦਾ ਹੈ।

‡ਰਾਜ ਕੌਰ ਰਣ ਸਿੰਘ ਨਕਈ ਦੀ ਧੀ ਤੇ ਖਜ਼ਾਨ ਸਿੰਘ ਹੋਰਾਂ ਦੀ ਭੈਣ ਸੀ। ਜਿਸ ਦੀ ਸ਼ਾਦੀ ਮਹਾਰਾਜ ਦੇ ਨਾਲ ੧੮੫੮ ਵਿਚ ਹੋਈ ਸੀ।

੧ਸਭ ਤੋਂ ਪਹਿਲਾਂ ਭੰਗੀਆਂ ਵਾਲੀ ਤੋਪ ਏਥੇ ਹੀ ਚਲਾਈ ਗਈ ਸੀ।

ਓਥੋਂ ਕੂਚ ਕੀਤਾ ਪਿੰਡੀ ਭਟੀਆਂ ਨੂੰ ‡ਜੱਸਾ ਸਿੰਘ ਉੱਤੇ ਗੁੱਸਾ ਖਾਇਕੇ ਜੀ
ਜੱਸਾ ਸਿੰਘ ਚਨਯੋਟ ਦੇ ਕਿਲ੍ਹੇ ਹੈਸੀ ਚੜ੍ਹ ਓਥੇ ਹੀ ਘੇਰਯਾ ਜਾਇਕੇ ਜੀ
ਕਿਲ੍ਹਾ ਖਾਲੀਲੜਾਈ ਤੋਂ ਬਿਨਾਂ ਕੀਤਾ ਓਹਨੂੰਕਢਯਾ ਬਾਹਿਰ ਧਕਾਇਕੇ ਜੀ
ਏਸੇ ਤਰ੍ਹਾਂ ਕਰਦੇ ਸੋਧ ਹਾਕਿਮਾਂ ਦੀ ਪਹੁੰਚੇ ਵਿਚ ਲਾਹੌਰ ਦੇ ਆਇਕੇ ਜੀ
ਥੋੜ੍ਹੇ ਦਿਨ ਹੀ ਕਟੇ ਕਰਤਾਰ ਸਿੰਘਾ ਪਈ ਹੋਰ ਮੁਹਿੰਮ ਆ ਧਾਇਕੇ ਜੀ

### ਨਜ਼ਾਮ ਦੀਨ ਕਸੂਰੀਏ ਦੀ ਬੇਈਮਾਨੀ

ਖਬਰਾਂ ਦਿਤੀਆਂ ਸੂਹੇ ਨੇ ਆਣ ਕਰਕੇ ਹੈ ਨਜ਼ਾਮ ਦੀਂ ਅਖਾਂ ਫਿਰਾਇ ਰਿਹਾ
ਕੀਤੇ ਅਹਿਦ ਨਾਮੇ ਤਾਈਂ ਤੋੜ ਕਰਕੇ ਹੈ ਨਜ਼ਾਮ ਦੀਂ ਅਖਾਂ ਫਿਰਾਇ ਰਿਹਾ
ਚਾਹੰਦਾ ਟਾਕਰਾਨਾਲ ਸਰਕਾਰ ਕਰਨਾ, ਕਠੇਗਾਜ਼ੀਆਂ ਤਾਈਂ ਕਰਾਇ ਰਿਹਾ
ਬਨਾਂ ਟਪ ਸਰਕਾਰ ਦੇ ਪਿੰਡ ਲੁਟੇ ਭੂਏ ਹੋ ਅਧਮੂਲ ਮਚਾਇ ਰਿਹਾ
ਧਾਵਾ ਚਾਹੁੰਦਾ ਕਰਨ ਲਾਹੌਰ ਉੱਤੇ ਹੈ ਬਨਤਰਾਂ ਬਹੁਤ ਬਨਾਇ ਰਿਹਾ
ਖੜਾ ਕਰੂ ਫਸਾਦ ਕਰਤਾਰ ਸਿੰਘਾ ਹੈ ਖੌਫ ਸਰਕਾਰ ਭੁਲਾਇ ਰਿਹਾ

### ਅਠਾਰਾਂ ਸੌ ਸੱਠ ੧੮੬੦ ਵਿਚ ਸਰਕਾਰ ਨੇ ਕਸੂਰ ਤੇ ਧਾਵਾ ਕਰਨਾ

ਅਖਾਂ ਖੂਨ ਭਰੀਆਂ ਸਰਕਾਰ ਦੀਆਂ ਓਸੇ ਵਕਤ ਹੀ ਹੁਕਮ ਸੁਨਾਇ ਦਿੱਤਾ
ਫੌਜਾਂ ਵਿਚ ਤਯਾਰੀਆ ਵਜ ਗਈਆਂ ਬਿਨਾਂ ਦੇਰ ਤੋਂ ਕੂਚ ਬੁਲਾਇ ਦਿੱਤਾ
ਤੋਪਾਂ ਚਲੀਆਂ ਚਲੇ ਜ਼ੰਬੂਰਚੇ ਭੀ ਧੂੜਾਂ ਉੱਡ ਅਕਾਸ਼ ਨੂੰ ਛਾਇ ਦਿੱਤਾ
ਬੜੇ ਬੜੇ ਸਰਦਾਰਾਂ ਨੂੰ ਨਾਲ ਲੈ ਕੇ ਝਟਾ ਪਟ ਵਹੀਰ ਦਾ ਪਾਇ ਦਿੱਤਾ
ਜਿਹੜਾ ਥਾਂ ਚੁਣਾਂ ਜੰਗ ਵਾਸਤੇ ਸੀ ਵਿੱਚ ਓਸਦੇ ਜਾ ਡੇਰਾ ਲਾਇ ਦਿੱਤਾ
ਓਥੇ ਹਾਜ਼ਰੀ ਲਈ ਕਰਤਾਰ ਸਿੰਘਾ ਜੰਗੀ ਸਾਜ਼ ਸਾਮਾਨ ਵੰਡਾਇ ਦਿੱਤਾ

### ਘੋਰ ਜੰਗ

ਦੂਜੀਤਰਫ ਪਠਾਨ ਨਚਿੰਤ ਨਹੀਂ ਸਨ ਉਹ ਉਡੀਕਦੇ ਸਨ ਖਬਰਦਾਰ ਹੋਏ
ਦਮਦਮੇ ਤੇ ਮੋਰਚੇ ਤਯਾਰ ਕਰਕੇ ਅੱਗੇ ਬੈਠੇ ਹੈਸਨ, ਹੁਸ਼ਯਾਰ ਹੋਏ
ਕਿਲ੍ਹੇ ਕੋਟ ਤੇ ਰੱਖੀਆਂ ਚਾੜ੍ਹ ਤੋਪਾਂ ਕੱਠੇ ਗਾਜ਼ੀ ਹੈਸਨ ਕਈ ਹਜ਼ਾਰ ਹੋਏ

---

‡ਜੱਸਾ ਸਿੰਘ ਭੰਗੀ ਕਰਮ ਸਿੰਘ ਦੂਲੇ ਦਾ ਪੁੱਤ੍ਰ ਸੀ ਤੇ ਏਹ ਪਰਜਾ ਤੇ ਬੜੇ ਜੁਲਮ ਕਰਦਾਸੀ। ਮਹਾਰਾਜ ਪਾਸ ਓਸਦੀ ਪਰਜਾ ਨੇ ਬਹੁਤ ਫਰਿਆਦਾਂ ਕੀਤੀਆਂ ਸਨ।

ਦਿਨ ਚੜਦੇ ੨ਗਜ਼ਲ ਦੇ ਵੱਜਦਯਾਂ ਹੀ ਦੋਵੇਂ ਦਲ ਆ ਉੱਠ ਤਯਾਰ ਹੋਏ
ਪਲੋ ਪਲੀ ਅੰਦਰ ਅੱਗ ਵਰ੍ਹਨ ਲਗੀ ਜੁੱਟੇ ਸੂਰਮੇ ਖੂਬ ਹਥਯਾਰ ਹੋਏ
ਉਧਰ ਐਲੀ ਦੇ ਨਹਰਯਾਂ ਗੂੰਜ ਪਾਈ ਗਾਜ਼ੀ ਲੜਦੇ ਮਸਤ ਅਪਾਰ ਹੋਏ
ਏਸ ਤਰਫ ਅਕਾਲ ਅਕਾਲ ਕਹਿੰਦੇ ਬਲੀ ਸਿੰਘ ਗੱਜੇ ਖੂਨਖਾਰ ਹੋਏ
ਦੋਹਾਂ ਦਲਾਂ ਨੇ ਕਸਰ ਨ ਮੂਲ ਛਡੀ ਸੈ ਮਾਵਾਂ ਦੇ ਪੁੱਤ ਸਥਾਰ ਹੋਏ
ਪੰਜ ਦਿਨ ਏਸੇ ਤਰਾਂ ਬੀਤ ਗਏ ਹਲੇ ਕਈ ਵਾਰੀ ਜੋਸ਼ ਧਾਰ ਹੋਏ
ਰਿਹਾ ਤੁਲਵਾਂ ਜੰਗ ਕਰਤਾਰ ਸਿੰਘਾ ਯੋਧੇ ਫਟੜ ਬੇਸ਼ੁਮਾਰ ਹੋਏ

ਪਠਾਣਾਂ ਨੇ ਕਿਲੇ ਵਿਚ ਵੱੜ ਬਹਿਣਾ

ਛੇਵੇਂ ਦਿਨ ਲੜਾਈ ਦਾ ਜ਼ੋਰ ਪਿਆ ਦੋਹਾ ਪਾਸਯਾਂ ਤੋਂ ਤਲਵਾਰ ਚੱਲੀ
ਤੇਗ ਸਿੰਘਾਂ ਦੀ ਝਲਣੀ ਬਹੁਤ ਔਖੀ ਅੰਤ ਫੌਜ ਪਠਾਨਾਂ ਦੀ ਹਾਰ ਚੱਲੀ
ਕਿਲੇ ਵਿਚ ਨਜ਼ਾਮ ਦੀਂ ਵੜ ਬੈਠਾ ਪਿਛੇ ਖਾਲਸਾ ਫੌਜ ਹੁਸ਼ਯਾਰ ਚੱਲੀ
ਬਾਹਰੋ ਡਾਹ ਦਿਤੇ ਸਿੰਘਾਂ ਤੋਪਖਾਨੇ ਹੋ ਸ਼ਹਿਰ ਅੰਦਰ ਧੂੰਆਂ ਧਾਰ ਚੱਲੀ
ਅਗ ਵਰਦੀ ਕਿਲੇ ਤੇ ਕੋਟ ਉਤੋਂ ਗਰਦ ਉੱਡ ਕੇ ਹੋ ਗੁਬਾਰ ਚੱਲੀ
ਤੋਪਾਂ ਤੁੰਮਲੇ ਮਾਰ ਕੇ ਤੋੜ ਦਿਤੇ ਫੌਜ ਖਾਲਸਾ ਹੋ ਲਾਚਾਰ ਚੱਲੀ
ਬਾਈ ਦਿਨ ਤੋਪਾਂ ਝੜੀ ਲਾਈ ਰਖੀ ਕਿਲ੍ਹਾ ਟੁਟਨੇ ਦੀ ਨਾਹੀਂ ਸਾਰ ਚੱਲੀ
ਜਿਸ ਨੂੰ ਰਬ ਦੇਵੇ ਕਰਤਾਰ ਸਿੰਘਾ ਓਹੋ ਲਏ, ਗਲ ਆਖਰਕਾਰ ਚੱਲੀ

ਨਜ਼ਾਮ ਦੀਨ ਨੇ ਹਾਰ ਕੇ ਮਾਫੀ ਮੰਗਣੀ

ਉੱਚੀ ਥਾਈਂ ਧਰਕੇ ਡਾਹੇ ਤੋਪਖਾਨੇ ਕਿਲੇ ਸ਼ਹਿਰ ਦੇ ਵਿਚ ਤੂਫਾਨ ਆਯਾ
ਹੋਈ ਰਈਯਤ ਬਹੁਤ ਲਾਚਾਰ ਆਕੇ ਮੂੰਹ ਮੌਤ ਹੈਵਾਨ ਇਨਸਾਨ ਆਯਾ
ਜਾਂਦੀ ਪੇਸ਼ ਨ ਵੇਖੀ ਨਜ਼ਾਮ ਦੀਂ ਨੇ ਖੁਦੀ ਗਈ ਵਿਚ ਹੋਸ਼ ਪਛਾਨ ਆਯਾ
ਚਿਟਾ ਝੰਡਾ ਕਿਲ੍ਹੇ ਉੱਤੇ ਖੜਾ ਕੀਤਾ ਪੱਲਾ ਗਲ ਪਾ, ਛਡ ਗੁਮਾਨ ਆਯਾ
ਨਾਲ ਲੈ ਮੁਸਾਹਿਬਾਂ ਸਾਰਯਾਂ ਨੂੰ ਅੰਤ ਸ਼ਰਨ ਮਹਾਰਾਜ ਦੀ ਖਾਨ ਆਯਾ
ਹੁਤੀਕਰ ਅਰਜ਼ੋਈ ਕਰਤਾਰ ਸਿੰਘਾ ਕਹਿੰਦਾ 'ਮੈਂ ਗੁਨਾਹ ਬਖਸ਼ਾਨ ਆਯਾ

---

੨ਜੰਗ ਦੀ ਤਯਾਰੀ ਦਾ ਬਿਗਲ ਯਾਂ ਘੜਿਆਲਾ ।

### ਨਜ਼ਾਮ ਦੀਨ ਨੂੰ ਕੁਝ ਲਾਕੇ ਬਖਸ਼ ਦੇਣਾ

ਮਹਾਰਾਜ ਦਾ ਨਰਮ ਸੁਭਾ ਹੈਸੀ ਹੋ ਅਧੀਨ ਜਦੋਂ ਖਾਨ ਆਯਾ ਜੀ
ਓਸੇ ਵਕਤ ਤੋਪਾਂ ਤਾਈਂ ਬੰਦ ਕੀਤਾ ਅਮਨ ਸ਼ਹਿਰ ਦੇ ਵਿਚ ਕਰਾਯਾ ਜੀ
ਥੋੜ੍ਹਾ ਬਹੁਤ ਸ਼ਰਮਿੰਦਯਾਂ ਕਰ ਓਹਨੂੰ ਆਦਰਮਾਨ ਦੇਇ ਫੇਰ ਬੈਠਾਯਾ ਜੀ
ਲੱਖ ਚੱਟੀ ਤੇ ਫੌਜ ਦਾ ਵਖ ਹਰਜਾ ਦੋ ਲੱਲ ਕਹਿੰਦੇ ਓਹਨੂੰ ਲਾਯਾ ਜੀ
ਅਗੋਂ ਰਹਾਂ ਸਰਕਾਰ ਦੇ ਸਦਾ ਤਾਬੇ ? ਤੀਹ ਹਜ਼ਾਰ ਖਿਰਾਜ ਲਿਖਾਯਾ ਜੀ
ਸਿਰੋਂ ਪਾਉ ਫਿਰ ਦੇ ਕਰਤਾਰ ਸਿੰਘਾ ਓਹਨੂੰ ਤਖਤ ਤੇ ਮੁੜ ਬੈਠਾਯਾ ਜੀ

### ਵਾਕ ਕਵੀ

ਇਹ ਬਰਕਤਾਂ ਵਿਚ ਰਣਜੀਤ ਸਿੰਘ ਦੇ ਵੈਰੀ ਸ਼ਰਨ ਆਯਾ ਗਲ ਲਾ ਲੈਂਦਾ
ਪਿਛਲੇ ਔਗੁਣਾਂ ਦੇ ਤਾਈਂ ਭੁੱਲਕਰਕੇ ਅੱਗੋਂ ਲਈ ਇਤਬਾਰ ਜਮਾ ਲੈਂਦਾ
ਰੱਬ ਨ ਕਰਦਾ, ਜੇ ਨਜ਼ਾਮ ਦੀਂ ਹੀ ਏਸ ਜੰਗ ਅੰਦਰ ਫਤੇ ਪਾ ਲੈਂਦਾ
ਓਹਦੇ ਹੱਥ ਰਣਜੀਤ ਸਿੰਘ ਆ ਜਾਂਦਾ ਪੁੱਠੀ ਕਰਕੇ ਖੱਲ ਲੁਹਾ ਲੈਂਦਾ
ਕਾਫਰ ਆਖਕੇ ਮਾਰਦਾ ਬੁਰੀ ਹਾਲੀਂ ਜੋ ਪੁੱਜਦੀ ਕਰ ਕਰਵਾ ਲੈਂਦਾ
ਫਰਕ ਛੱਡਦਾ ਨਾਹਿੰ ਕਰਤਾਰ ਸਿੰਘਾ ਕਸਰ ਸਾਰੀ ਹੀ ਕੱਢ ਕਢਵਾ ਲੈਂਦਾ

### ਦਵਾਬੇ ਦਾ ਦੌਰਾ

ਫਤੇ ਪਾ ਕਸੂਰ ਤੇ ਵਾਰ ਦੂਜੀ ਡੇਰਾ ਆਣ ਲਾਹੌਰ ਜਾਂ ਲਾਯਾ ਜੀ
ਸੂਹੇ ਆਨ ਪਹਾੜੀਏ ਖਬਰ ਦਿਤੀ ਸ਼ੋਰ ਹੈ ਸੰਸਾਰ ਚੰਦ ਪਾਯਾ ਜੀ
ਲਿਆ ਪਰਗਣਾ ਮੱਲ ਹੁਸ਼ਯਾਰ ਪੁਰ ਦਾ ਬਜਵਾੜੇ ਤੇ ਪੈਰ ਜਮਾਯਾ ਜੀ
ਕਈ ਪਿੰਡ ਮੱਲੇ ਸਦਾ ਕੌਰ ਸੰਦੇ ਹੈ ਖੌਫ ਸਰਕਾਰ ਭੁਲਾਯਾ ਜੀ
ਗੁਸਾ ਖਾ ਸਰਕਾਰ ਨੇ ਕੂਚ ਕੀਤਾ ਦਲ ਚੌਣਵਾਂ ਨਾਲ ਚਲਾਯਾ ਜੀ
ਮਹਾਰਾਜ ਬਿਆਸਾ ਤੋਂ ਪਾਰ ਹੋਏ ਰਾਜੇ ਸੁਣਦਯਾਂ ਕੂਚ ਬੁਲਾਯਾ ਜੀ
ਛਡ ਗਿਆ ਉਹ ਸਭ ਇਲਾਕਯਾਂ ਨੂੰ ਮੂੰਹ ਜਾ ਪਹਾੜ ਛੁਪਾਯਾ ਜੀ
ਅੰਬੋਟੇ ਅਤੇ ਗਗਰੇਟੇ ਤੋੜੀ ਓਹਦਾ ਤਲਕਾ ਸਭ ਦਬਾਯਾ ਜੀ
ਘੋੜਾ ਵਿਚ ਦੁਾਬੇ ਦੇ ਫੇਰ ਲਿਆ ਕਈਆਂ ਪਿੰਡਾਂ ਤੇ ਤਹਿਤ ਬੈਠਾਯਾ ਜੀ

---

?ਤੀਹ ਹਜ਼ਾਰ ਟਕਾ ਸਾਲਾਨਾ।

ਹੈਸੀ ਕੌਣ ਓਥੇ ਕਰਤਾਰ ਸਿੰਘਾ ਜ਼ੋਰ ਨਾਲ ਟਕਾ ਉਗਰਾਹਜਾ ਜੀ

ਫਗਵਾੜੇ ਤੇ ਹੱਥ ਫੇਰਨਾ

ਦੌਰਾ ਕਰ ਫਗਵਾੜੇ ਦੀ ਤਰਫ ਗਏ ਜ਼ਿਮੀਦਾਰ ਹਾਲ ਪੁਕਾਰ ਕਰਦੇ
ਕਾਰਦਾਰ ਜਿਹੜੇ ਫਗਵਾੜੀਆਂ ਦੇ ਡਾਢੇ ਅਸਾਂ ਦੇ ਤਈਂ ਲਾਚਾਰ ਕਰਦੇ
ਸਾਡੀ ਓਹਨਾਂ ਤੋਂ ਜਿੰਦ ਛੁਡਾ ਜਾਵੇ ਰੋਇ ਰੋਇ ਕੇ ਦੁਖ ਇਜ਼ਹਾਰ ਕਰਦੇ
ਸੁਣਦੇ ਸਾਰ ਮਹਾਰਾਜ, ਕਰਤਾਰ ਸਿੰਘਾ ਏਸ ਗੱਲੇ ਤੇ ਸੋਚ ਵਿਚਾਰ ਕਰਦੇ

ਤਥਾ

ਚੂੜ੍ਹ ਮੱਲ ਫਗਵਾੜੇ ਦਾ ਚੌਧਰੀ ਜੋ, ਵੈਰੀ ਖਾਲਸੇ ਦਾ ਹੋਯਾ ਜਾਨ ਭਾਈ
ਬਹੁਤ ਸਿੰਘ ਫੜਾਇ ਮਰਵਾਇ ਉਸ ਨੇ ਵੇਲੇ ਸੂਬਯਾਂ ਕਰੋ ਪਛਾਨ ਭਾਈ
ਰੰਡੀ ਨੂੰਹ ਉਹਦੀ ਨਾਮ ਲਛਮੀ ਸੀ ਕਈ ਲੱਖ ਦਾ ਦੇਸ ਮਹਾਨ ਭਾਈ
ਕਾਰਦਾਰ ਬ੍ਰਹਿਮਣ ਓਸਦੇ ਸਨ ਤੰਗ ਕੀਤੀ ਰਿਆਯਾ ਦੀ ਜਾਨ ਭਾਈ
ਆਖ ਘੱਲਯਾ ਮਾਈ ਨੂੰ ਮਹਾਰਾਜੇ ਜੋ ਚਾਹੀਦਾ ਸਾਜ਼ ਸਮਾਨ ਭਾਈ
ਉਹ ਨਾਲ ਲੈਕੇ ਬਾਹਰ ਹੋ ਜਾਵੇ ਖਾਲੀ ਕਰਕੇ ਸਭ ਮਕਾਨ ਭਾਈ
ਜਿੰਨਾ ਚੁਕ ਸਕੀ ਮਾਲ ਚੁਕ ਲਿਆ ਚਲੀ ਗੰਗਾ ਨੂੰ ਗਈ ਸਿਆਨ ਭਾਈ
ਮਾਲ ਮੁਲਕ ਉੱਤੇ ਕਬਜ਼ਾ ਲਿਆ ਵੱਸੀ ਪਰਜਾ ਅਮਨ ਅਮਾਨ ਭਾਈ
ਦਿਤਾ ਪਰਗਣਾ ਇਹ ਫਤ੍ਹੇ ਸਿੰਘ ਤਾਈਂ ਮਹਾਰਾਜ ਹੋਕੇ ਮਿਹਰਵਾਨ ਭਾਈ
ਦੌਰਾ ਦੇਸ ਦਾ ਕਰ ਕਰਤਾਰ ਸਿੰਘਾ ਬੈਠੇ ਵਿਚ ਲਾਹੌਰ ਦੇ ਆਨ ਭਾਈ

੧੮੬੧ ਦੀ ਵਿਸਾਖੀ ਨੂੰ ਸਰਕਾਰ ਨੇ ਹਰਦੁਵਾਰ ਜਾਣਾ

ਚੇਤਰ ਵਿਚ ਸਰਕਾਰ ਦੀ ਹੋਈ ਮਰਜ਼ੀ ਹਰਦੁਆਰ ਨੂੰ ਕੂਚ ਬੁਲਾਯਾ ਜੀ
ਦੇਸ ਮੈਨਦ੍ਵਾਬੇ ਦੇ ਵਿਚ ਦੀ ਹੋ ਹਰਦਵਾਰ ਜਾਕੇ ਦਰਸ਼ਨ ਪਾਯਾ ਜੀ
ਸਵਾ ਲੱਖ ਰੁਪਯੇ ਦਾ ਦਾਨ ਕੀਤਾ ਓਥੇ ਪੁਰਬ ਵਿਸਾਖੀ ਮਨਾਯਾ ਜੀ
ਜੋ ਚਾਹੁੰਦਾ ਸੀ ਹੋਰ ਸੈਰ ਕਰਨਾ ਅੰਨ ਜਲ ਨੇ ਮੂੰਹ ਭਵਾ
ਪਹੁੰਚੀ ਖਬਰ ਕਸੂਰ ਦੀ ਬੁਰੀ ਓਥੇ ਕੁਤਬਦੀਨ ਨੇ ਸ਼ੋਰ ਮ

ਓਸ ਆਪਣੇ ਭਾਈ ਨਜ਼ਾਮ ਦੀਂ ਤੇ ਸ਼ਰਾ *ਫਤਵਾ ਚਾਇ ਲਵਾਯਾ ਜੀ
ਮੁਸਲਮਾਨ ਹੋਕੇ ਅੱਗੇ ਕਾਫਰਾ ਦੇ ਏਸ ਡਰਕੇ ਸਿਰ ਝੁਕਾਯਾ ਜੀ
ਓਹਨੂੰ ਵਿਚ ਦਰਬਾਰ ਦੇ ਕਤਲ ਕਰਕੇ ਡੰਕਾ ਆਪਣੇ ਨਾਮ ਵਜਾਯਾ ਜੀ
ਕਰਨਾ ਚਾਹਿ ਉਹ ਧਾਵਾ ਲਾਹੌਰ ਉਤੇ, ਕੱਠ ਗਾਜ਼ੀਆਂ ਦਾ ਕਰਵਾਯਾ ਜੀ
ਸੁਣਦੇ ਸਾਰ ਮਹਾਰਾਜ ਕਰਤਾਰ ਸਿੰਘਾ ਲੰਮੇ ਕੂਚ ਕਰਕੇ ਪਿਛ੍ਹਾਂ ਧਾਯਾ ਜੀ

ਨੁਸ਼ਹਿਰੇ ਫੌਜਾਂ ਦਾ ਇਕੱਠ

ਰਾਤ ਦਿਨ ਦੇ ਕਰਕੇ ਕੂਚ ਲੰਮੇ ਦਿਨਾਂ ਵਿਚ ਪੜਾਉ ਮੁਕਾਇ ਗਏ
ਬਹੁਤੇ ਤੇਜ਼ ਰਫਤਾਰ ਅਸਵਾਰ ਚੁਣਕੇ ਰਸਤੇ ਵਿਚੋਂ ਹੀ ਸਨ ਦੁੜ੍ਹਾਇ ਗਏ
ਹੋਵੇ ਕੱਠ ਨੌਸ਼ੇਹਰੇ ਦੇ ਵਿਚ ਚਲਦੀ ਮਿਸਲਦਾਰ ਸਰਦਾਰ ਬੁਲਾਇ ਗਏ
ਫੌਜਾਂ ਆਉਣ ਲਾਹੌਰ ਤੋਂ ਭਾਰੀਆਂ ਜੀ ਵੱਡੇ ਤੋਪ ਖਾਨੇ ਮੰਗਵਾਇ ਗਏ
ਪਿਆ ਆਣ ਵਹੀਰ ਚੁਫੇਰਿਓਂ ਜੀ ਵਖੋ ਵਖਰੇ ਕੈਂਪ ਬਣਾਇ ਗਏ
ਲਈ ਹਾਜ਼ਰੀ ਆਪ ਸਰਕਾਰ ਸਭਦੀ ਜੰਗੀ ਸਾਜ ਸਾਮਾਨ ਵਰਤਾਇ ਗਏ
ਕਲ ਭਲ ਕਸੂਰ ਦੇ ਕੂਚ ਹੋਏ ਫੌਜਾਂ ਵਿਚ ਇਹ ਹੁਕਮ ਸੁਣਾਇ ਗਏ
ਤਯਾਰ ਸਭ ੪ ਸਰਦਾਰ ਕਰਤਾਰ ਸਿੰਘਾ ਭਾਰੀ ਜੰਗ ਦੇ ਸਾਜ਼ ਸਜਾਇ ਗਏ

ਕਸੂਰ ਤੋਂ ਧਾਵਾ

ਫੌਜਾਂ ਖਾਲਸਾਈ ਭਾਰਾ ਕਠ ਕਰਕੇ ਉੱਠ ਵਲ ਕਸੂਰ ਦੇ ਧਾਈਆਂ ਜੀ
ਸਤਿ ਸ੍ਰੀ ਅਕਾਲ ਜੈਕਾਰਯਾਂ ਨੇ ਗੂੰਜਾਂ ਰਸਤਯਾਂ ਵਿਚ ਪਾਈਆਂ ਜੀ

---

*ਫਤਵਾ ਲਵਾਨ ਦਾ ਕਾਰਨ ਪਿੱਛੇ ਲਿਖ ਆਏ ਹਾਂ ਕਿ ਨਜ਼ਾਮਦੀਨ ਨੇ ਸਰਦਾਰ ਨੂੰ ਹਮੇਸ਼ਾਂ ਦੀ ਤਾਬੇਦਾਰੀ ਦਾ ਪਟਾ ਤੇ ਤੀਹ ਹਜ਼ਾਰ ਖਿਰਾਜ ਸਾਲਾਨਾ ਦੇਣਾ ਲਿਖ ਦਿੱਤਾ ਸੀ ਤੇ ਜਾਨ ਬਚਾ ਲਈ ਸੀ ।

੪ਸਰਦਾਰ ਫਤੇ ਸਿੰਘ ਆਹਲੂਵਾਲੀਆ ਫਤੇ ਸਿੰਘ ਤੇ ਦਲ ਸਿੰਘ ਕਾਲਿਆਂ ਵਾਲੇ ਸਰਦਾਰ ਜੋਧ ਸਿੰਘ ਰਾਮਗੜ੍ਹੀਆ, ਸਾਹਿਬ ਭੰਗੀ, ਨਿਹਾਲ ਸਿੰਘ ਅਟਾਰੀ ਵਾਲਾ, ਹੇਮ ਸਿੰਘ ਘਨੱਈਆ, ਜੋਧ ਸਿੰਘ ਰੋਸਯਾਂ ਦਾ, ਸ਼ਸੀਰ ਸਿੰਘ ਠੇਠਰ, ਅਤਰ ਸਿੰਘ ਧਾਰੀ, ਮਿੱਤ ਸਿੰਘ ਭੜਾਨੀਆਂ, ਭਾਗ ਸਿੰਘ ਮਗਲੀ ਵਾਲੇ ਦਾ, ਹੁਕਮ ਸਿੰਘ ਚਿਮਨੀ, ਗੁਲਾਬ ਸਿੰਘ ਮਾਨ, ਮਿਲਖਾ ਸਿੰਘ ਰਾ: ਪਿੰਡੀ, ਅਮੀਰ ਸਿੰਘ ਸੰਧਾ ਵਾਲੀਆ, ਨਿਧਾਨ ਸਿੰਘ ਮਡਾਲਾ ਆਦਿਕ ।

ਮਾਝੇ ਵਿਚ ਰੌਲਾ ਪਿਆ ਆਣ ਭਾਰਾ ਧੂੜਾਂ ਉੱਡ ਅਕਾਸ਼ ਤੇ ਛਾਈਆਂ ਜੀ
ਕੁਤਬਦੀਨ ਨੂੰ ਖਬਰਾਂ ਪਹੁੰਚ ਗਈਆਂ ਓਸ ਤਯਾਰੀਆਂ ਖੂਬ ਕਰਾਈਆਂ ਜੀ
ਕਿਲ੍ਹੇ ਕੋਟ ਤਾਈਂ ਖੂਬ ਕਾਇਮ ਕੀਤਾ ਤੋਪਾਂ ਥਾਂ ਪਰ ਥਾਂ ਚੜ੍ਹਾਈਆਂ ਜੀ
ਬਾਹਰ ਨਿਕਲ ਨ ਟਾਕਰਾ ਮੂਲ ਕੀਤਾ ਫੌਜਾਂ ਅੰਦਰੇ ਸਭ ਬੈਠਾਈਆਂ ਜੀ
ਢੁਕਾ ਦਲ ਸਰਕਾਰ ਦਾ ਜਦੋਂ ਨੇੜੇ ਤੋਪਖਾਨਯਾਂ ਨੇ ਝੜੀਆਂ ਲਾਈਆਂ ਜੀ
ਏਸ ਤਰਫ ਵੀ ਅਗੇ ਰਣਜੀਤ ਸਿੰਘ ਜੀ ਫੌਜਾਂ ਪਿਛ੍ਹਾਂ ਹਟਾ ਛੁਪਾਈਆਂ ਜੀ
ਤੋਪਖਾਨਯਾਂ ਸਾਹਮਣੇ ਤੋਪਖਾਨੇ ਖੂਬ ਡਾਹ, ਅਗਾਂ ਬਰਸਾਈਆਂ ਜੀ
ਤੋਪਾਂ ਭਾਰੀਆਂ ਚਾੜ੍ਹਕੇ ਆਵਯਾਂ ਤੇ ਅਗਾਂ ਸ਼ਹਿਰ ਦੇ ਵਿਚ ਲਗਾਈਆਂ ਜੀ
ਇਕ ਮਾਹ ਰਹੀ ਅਗ ਬਰਸਦੀ ਜਾਂ ਆਣ ਰਯਤਾਂ ਸਭ ਘਬਰਾਈਆਂ ਜੀ
ਬਾਹਰੋਂ ਜਾਵਨੀ ਚੀਜ਼ ਨ ਮਿਲੇ ਕੋਈ ਖਾ ਅੰਦਰੋਂ ਸਭ ਮੁਕਾਈਆਂ ਜੀ
ਥੁੜਾਂ ਪਈਆਂ ਜ਼ਖੀਰਯਾਂ ਵਿਚ ਆਕੇ ਫੌਜਦਾਰਾਂ ਨੇ ਝਿਗੀਆਂ ਢਾਹੀਆਂ ਜੀ
ਲੋਕ ਮਰਨ ਲਗੇ ਦੁਖਭੁਖ ਦੇ ਆ ਪਈਆਂ ਸ਼ਹਿਰ ਦੇ ਵਿਚ ਦੋਹਾਈਆਂ ਜੀ
ਤੋਪ ਖਾਨਯਾਂ ਨੇ ਕੋਟ ਢਿਹ ਦਿਤੇ ਮੌਤ ਸ਼ਕਲਾਂ ਆਣ ਦਿਖਾਈਆਂ ਜੀ
ਕੁਤਬ ਦੀਨ ਦੀਆਂ ਕਰਤਾਰ ਸਿੰਘਾ ਸਭੇ ਭੁਲ ਗਈਆਂ ਚਤੁਰਾਈਆਂ ਜੀ

ਕੁਤਬ ਦੀਨ ਨੇ ਅਖੀਰ ਮੁਆਫੀ ਮੰਗ ਲੈਣੀ

ਡਿੱਠਾ ਸ਼ਹਿਰ ਤੇ ਫੌਜ ਉਦਾਸ ਹੋਈ ਮੌਤ ਹੋ ਖਲੀ ਨਮੂਦਾਰ ਅੱਗੇ
ਕੁਤਬ ਦੀਨ ਮੁਸਾਹਿਬਾਂ ਸਣੇ ਡਿੱਗਾ ਹਥ ਜੋੜਕੇ ਆਣ ਸਰਕਾਰ ਅੱਗੇ
ਪਲਾ ਗਲ ਤੇ ਗਾਤਰੇ ਤੇਗ ਪਾਈ ਕਰੇ ਮਿੰਨਤਾਂ, ਹੋ ਮਿੰਨਤਦਾਰ ਅੱਗੇ
ਹਸ ਕਹਯਾ ਸਰਕਾਰ ਨੇ ਕੁਤਬ ਦੀਨਾਂ ਕਢ ਆਪਣੀ ਫੌਜ ਖਲਾਰ ਅੱਗੇ
ਜੌਹਰ ਵਿਚ ਮੈਦਾਨ ਦੇ ਦਸ ਸਾਨੂੰ ਠਹਿਰ ਖਾਲਸੇ ਦੀ ਤਲਵਾਰ ਅੱਗੇ
ਮੋਮਨ ਹੋਕੇ ਕਾਸਨੂੰ ਝੁਕਨ ਲੱਗੋਂ ਹੁਣ ਕਾਫਰਾਂ ਦੀ ਸਰਕਾਰ ਅੱਗੇ
ਕਹਿੰਦਾ 'ਕਰੋ ਮੁਆਫ ਕਸੂਰ ਮੇਰੇ, ਮੈਂ ਬੜਾ ਆਜਜ਼ ਗੁਨ੍ਹਾਗਾਰ ਅੱਗੇ
ਤਾਬੇਦਾਰਾਂ ਹੁਣ ਰਹਾਂ ਕਰਤਾਰ ਸਿੰਘਾ ਕਰਾਂ ਨਾਲ ਈਮਾਨ ਇਕਰਾਰ ਅੱਗੇ

ਵਾਕ ਕਵੀ

ਦਿਤਾ ਬਖਸ਼ ਕਸੂਰ ਸਰਕਾਰ ਨੇ ਪਟਾ ਤਾਬੇਦਾਰੀ ਲਿਖਵਾਇ ਲਿਆ

ਅਠ ਲੱਖ ਚਟੀ ਲਾਈ ਓਸ ਤਾਈਂ ਘੇਰਾ ਫੌਜ਼ ਦਾ ਤੁਰਤ ਉਠਾਇ ਲਿਆ
ਅੱਗੋਂ ਵਾਸਤੇ ਈਨ ਮਨਾ ਕਰਕੇ ਮੂੰਹ ਵਲ ਲਾਹੌਰ ਪਰਤਾਇ ਲਿਆ
ਕੁਤਬ ਦੀਨ ਨੇ ਵੇਖ ਕਰਤਾਰ ਸਿੰਘਾ ਐਵੇਂ ਆਪਣਾ ਆਪ ਠਪਾਇ ਲਿਆ

ਮੁਲਤਾਨ ਦੀ ਹਿੰਦੂ ਪਰਜਾ ਤੇ ਜ਼ੁਲਮ

ਅਠਾਰਾਂ ਸੌ ਇਕਾਠਵਾਂਸਾਲਜਾਂਦਾ ਝਗੜਾਉੱਠਯਾਆਇ ਮੁਲਤਾਨ ਅੰਦਰ
ਸੀ ਦੁਸਹਿਰਾ ਮੁਹਰਮ ਆਇ ਕਠੇ ਜਿਦ ਪਈ ਤਿਉਹਾਰ ਮਨਾਨ ਅੰਦਰ
ਮੁਸਲਮਾਨਾਂ ਦਾ ਜ਼ੋਰ ਸੀ ਬਹੁਤਭਾਰਾ ਫਿਟੇ ਹੋਏ ਸਨ ਸ਼ਾਹੀ ਗੁਮਾਨ ਅੰਦਰ
ਦੋਹਾਂ ਧਿਰਾਂ ਦੇ ਵਿਚ ਲੜਾਈ ਹੋਈ ਹਿੰਦੂ ਠਹਿਰ ਨ ਸਕੇ ਮੈਦਾਨ ਅੰਦਰ
ਮੁਸਲਮਾਨਾਂ ਦਾ ਪੈਇਆ ਜ਼ੋਰਬਹੁਤਾ ਫਰਕਰਿਹਾ ਨ ਜ਼ੁਲਿਮ ਕਮਾਨ ਅੰਦਰ
ਜਿਹੜੇ ਰਾਮਲਛਮਨ ਬਣੇ ਮਾਰਦਿਤੇ, ਛਡੀ ਕਸਰ ਨ ਲੁਟ ਲੁਟਾਨ ਅੰਦਰ
ਸੂਬੇ ਸੁਣੀ ਪੁਕਾਰ ਨ ਹਿੰਦੂਆਂ ਦੀ ਫਸ ਗਿਆ ਓਹ ਪਖ ਈਮਾਨ ਅੰਦਰ
ਹਿੰਦੂ ਦੁਖੀ ਹੋ ਘਰਾਂ ਨੂੰ ਛਡਨਿਕਲੇ ਨ ਕੋਈ ਲਭਦੀ ਆਸ ਜਹਾਨ ਅੰਦਰ
ਪਹੁੰਚੇ ਵਿਚ ਲਾਹੌਰ ਦੇ ਆਣ ਸਾਰੇ ਰੁਨੇ ਪਾਸ ਸਰਕਾਰ ਦੀਵਾਨ ਅੰਦਰ
ਦਸੇ ਫੋਲ ਕੇ ਹਾਲ ਕਰਤਾਰ ਸਿੰਘਾ ਭਰਯਾ ਜੋਸ਼ ਸਰਕਾਰ ਦੇ ਆਨ ਅੰਦਰ

ਸਰਕਾਰ ਨੇ ਮੁਲਤਾਨ ਤੇ ਚੜ੍ਹਾਈ ਦਾ ਹੁਕਮ ਜਾਰੀ ਕਰਨਾ

ਦੇਇ ਕੇ ਹੌਸਲਾ ਦੁਖੀਆਂ ਬੰਦਯਾਂ ਨੂੰ ਓਸੇ ਵਕਤ ਹੀ ਹੁਕਮ ਸੁਨਾਇ ਜਲਦੀ
ਫੌਜਾਂ ਕਰਨ ਤਯਾਰ ਸਰਦਾਰ ਸਾਰੇ ਹਥਯਾਰ ਸਾਮਾਨ ਸਜਾਇ ਜਲਦੀ
ਕਲ੍ਹ ਕੂਚ ਮੁਲਤਾਨ ਦੇ ਵਲ ਹੋਵੇ ਦੇਣਾ ਜਾਬਰਾਂ ਨੂੰ ਡਨ ਜਾਇ ਜਲਦੀ
ਤੋਪਖਾਨੇ ਰਸਾਲਯਾਂ ਸਣੇ ਚੱਲਣ ਫੌਜ ਪੈਦਲਾਂ ਕਦਮ ਉਠਾਇ ਜਲਦੀ
ਝਟਾਪੱਟ ਇਕ ਖਾਸ ਦਰਬਾਰਕਰਕੇ ਕਈ ੜਗੁਰਮਤੇ ਸੁੱਧੇ ਸੁਧਾਇ ਜਲਦੀ

---

ੜਰਾਇ ਘਨੱਈਆ ਲਾਲ ਲਿਖਦਾ ਹੈ ਕਿ ਓਸ ਵੇਲੇ ਕਈਆਂ ਦਰਬਾਰੀਆਂ ਨੇ ਮਹਾਰਾਜ ਨੂੰ ਕਿਹਾ ਕਿ ਕੁਝ ਦਿਨ ਆਰਾਮ ਕਰਨ ਪਿਛੋਂ ਮੁਲਤਾਨ ਤੇ ਧਾਵਾ ਕਰਨਾ ਚਾਹੀਦਾ ਹੈ ਜਿਸਦਾ ਜਵਾਬ ਸਰਕਾਰ ਨੇ ਬੜੇ ਜੋਸ਼ ਨਾਲ ਦਿੱਤਾ ਕਿ ਮੈਂ ਆਪ ਆਰਾਮ ਕਰਨ ਵਾਸਤੇ ਪੈਦਾ ਨਹੀਂ ਹੋਯਾ, ਸਗੋਂ ਦੁਖ ਝੱਲਕੇ ਦੇਸ ਨੂੰ ਆਰਾਮ ਦੇਣਾ ਹੈ। ਜਿਹੜਾ ਕਿ ਖਾਲਸ਼ੇ ਦੇ ਜਨਮ ਦਾ ਅਸਲ ਮੰਤਵ ਹੈ ਸਫਾ ੧੬੨ ਘਨੱਈਆ ਲਾਲ।

†ਮੁਲਤਾਨ ਵਿਚ ਇਹ ਗਿਲਜੇ ਕਾਬਲ ਵਲੋਂ ਹਿਫਾਜ਼ਤ ਵਾਸਤੇ ਰਹਿੰਦੇ ਸਨ।

ਫ਼ੌਜਾਂ ਚਲੀਆਂ ਚੜ੍ਹ ਕਰਤਾਰ ਸਿੰਘਾ ਖਾਲਸਈ ਨਿਸ਼ਾਨ ਝੁਲਾਇ ਜਲਦੀ

ਮਹਾਰਾਜੇ ਨੇ ਲਾਹੌਰ ਤੋਂ ਮੁਲਤਾਨ ਵੱਲ ਕੂਚ ਕਰਨਾ

ਪਰ੍ਹੇ ਬੰਨ੍ਹ ਫੌਜਾਂ ਬਾਹਰ ਨਿਕਲ ਟੁਰੀਆਂ ਝੁੱਲੇ ਆ ਸੁਰਮਈ ਨਿਸ਼ਾਨ ਅੱਗੇ
ਵਾਰੋ ਵਾਰੀ ਰਸਾਲਯਾਂ ਕੂਚ ਕੀਤਾ ਵਾਜੇ ਖੁਸ਼ੀ ਦੇ ਵੱਜਦੇ ਜਾਨ ਅੱਗੇ
ਵਿਚ ਤੋਪ ਖਾਨੇ ਚੱਲੇ ਸਾਫ ਹੋ ਕੇ ਧੂੜਾਂ ਉੱਡ ਅਸਮਾਨ ਦੇ ਛਾਨ ਅੱਗੇ
ਪਿਛੇ ਪੈਦਲਾਂ ਪਲਟਨਾਂ ਚਲ ਪਈਆਂ ਲਗ ਪਏ ਸਰਦਾਰ ਜੁਵਾਨ ਅੱਗੇ
ਅਮਲੇ ਸਣੇ ਸਰਕਾਰ ਨੇ ਕੂਚ ਕੀਤਾ ਫਤ੍ਹੇ ਹਥ ਬੰਨ੍ਹੀ ਖੜ੍ਹੀ ਆਨ ਅੱਗੇ
ਧਾਂਗ ਪੈਗਈ ਸਾਰੇ ਕਰਤਾਰ ਸਿੰਘਾ ਆ ਆ ਮਿਲਨਲੱਗੇ ਕਈ ਖਾਨ ਅੱਗੇ

ਮੁਲਤਾਨ ਤੇ ਧਾਵਾ

ਰਸਤੇ ਵਿਚ ਨ ਕਿਸੇ ਨੂੰ ਕੁਝ ਕਿਹਾ ਫੌਜਾਂ ਜਾਇ ਮੁਲਤਾਨ ਉਤਾਰੀਆਂ ਜੀ
ਅੱਗੇ ਖਾਨ ਮੁਜ਼ੱਫਰ ਖਾਨ ਹੈਸੀ ਓਸ ਕੀਤੀਆਂ ਖੂਬ ਤਯਾਰੀਆਂ ਜੀ
ਬਾਹਰ ਨਿਕਲ ਲੜਾਈ ਮੈਦਾਨਪਾਈ ਫੌਜਾਂਜੁਟ ਪਈਆਂ ਦੋਵੇਂ ਭਾਰੀਆਂ ਜੀ
ਤਿੰਨ ਦਿਨ ਲੜਾਈ ਦਾ ਜ਼ੋਰ ਰਿਹਾ ਜਿੰਦਾਂ ਸੈਂਕੜੇ ਮਾਰ ਨਿਘਾਰੀਆਂ ਜੀ
ਗਿਲਜਾ ਕਾਬੁਲੀ ਦੋ ਹਜ਼ਾਰ ਹੈਸੀ ਆ ਪਿਆ ਦੇਇਕੇ ਲਲਕਾਰੀਆਂ ਜੀ
ਤਗਾਂ ਨੰਗੀਆਂ ਗਾਨੇ ਸ਼ਹੀਦੀਆਂ ਦੇ ਬੱਧੇ, ਚੜ੍ਹੀਆਂ ਜੋਸ਼ ਖੁਮਾਰੀਆਂ ਜੀ
ਅੱਗੋ ਸਿੰਘ ਭੀ ਤੇਗ ਦੇ ਧਨੀਹੈਸਨ ਜਿੰਦਾਂ ਕੀਤੀਆਂ ਨਾਹਿੰ ਪਿਆਰੀਆਂ ਜੀ
ਸੂਤ ਸੂਤ ਭਗੌਤੀਆਂ ਗਲ ਪੈ ਗਏ ਬੰਨ੍ਹ ਪੈਂਤੜੇ ਉਹ ਤੇਗਾਂ ਮਾਰੀਆਂ ਜੀ
ਜੁੱਟੇ ਸ਼ੇਰ ਦੁਪਾਸਯੋਂ ਖੌਫ ਲਾਹਕੇ ਜਾ ਮਲੀਆਂ ਗਿਦੜਾਂ ਝਾੜੀਆਂ ਜੀ
ਤੇਗ ਸਿੰਘਾਂ ਦੀ ਝਲਣੀ ਬਹੁਤ ਔਖੀ ਫੌਜਾਂ ਪੈਰਾਂ ਤੋਂ ਮਾਰ ਉਖਾੜੀਆਂ ਜੀ
ਅਗੇ ਤੇਗ ਕਠਾਨ ਠਹਿਰ ਸਕੇ ਫੌਜਾਂ ਖਾਨ ਦੀਆਂ ਅੰਤ ਹਾਰੀਆਂ ਜੀ
ਵੜੇ ਕਿਲ੍ਹੇ ਦੇ ਵਿਚ ਕਰਤਾਰ ਸਿੰਘਾ ਲਹਿਗਈਆਂ ਖੁਮਾਰੀਆਂ ਸਾਰੀਆਂ ਜੀ

ਮੁਜ਼ਫਰ ਖਾਂ ਨੇ ਮੁਆਫੀ ਮੰਗਣੀ

ਸਿੰਘ ਕਰ ਹੱਲਾ ਵੜੇ ਸ਼ਹਿਰ ਅੰਦਰ ਵਿਚ ਗਲੀ ਬਜ਼ਾਰ ਤੂਫਾਨ ਆਯਾ
ਕਰਬਲਾਟ ਮਹੱਲਯਾਂ ਵਿਚ ਪਿਆ ਹਰ ਥਾਂ ਪੈਂਦਾ ਘਮਸਾਨ ਆਯਾ
ਸੂਬਾ ਕੰਬ ਗਿਆਝਲਸਕਯਾ ਨ ਮੁਆਫੀ ਮੰਗਣੇ ਦਾ ਫੇਰ ਧਿਆਨ ਆਯਾ

ਨਾਲ ਲੈਕੇ ਸ਼ਹਿਰ ਦੇ ਹਿੰਦੂਆਂ ਨੂੰ ਬਾਹਿਰ ਨਿਕਲ ਮੁਜ਼ਫਰ ਖਾਨ ਆਯਾ
ਪੈਰੀ ਆਣ ਡਿਗਾ ਸਰਕਾਰ ਦੀ ਜੀ ਮਾਨ ਛਡ ਹੋ ਬੇ ਗੁਮਾਨ ਆਯਾ
"ਮੇਰੇ ਬਖਸ਼ ਗੁਨਾਹ ਕਰਤਾਰ ਸਿੰਘਾ ਤੇਰੀ ਸ਼ਰਨ ਮੈਂ ਬੇਤਰਾਨ ਆਯਾ"

ਮੁਜ਼ਫਰ ਖਾਂ ਨੂੰ ਮੁਆਫੀ

ਖਾਨਸ਼ਰਨ ਆਯਾ ਫੜ ਗਲੇ ਲਾਯਾ ਆਦਰ ਦੇਇ ਸਰਕਾਰ ਬੈਠਾਯਾ ਜੀ
ਤਿੰਨ ਲਖ ਲਾਕੇ ਡਨ ਖਾਨ ਤਾਈਂ ਤਾਬੇਦਾਰੀ ਦਾ ਪਟਾ ਲਿਖਾਯਾ ਜੀ
ਓਹਦਾ ਰਾਜ ਮੁੜ ਓਸਨੂੰ ਸੌਂਪ ਦਿਤਾ ਹਰਜਾ ਆਪਣਾ ਸਭ ਭੁਲਾਯਾ ਜੀ
ਭਾਵੇਂ ਦੋ ਸੌ ਸਿੰਘ ਸ਼ਹੀਦ ਹੋ ਗਏ ਨਾਲੇ ਕਸ਼ਟ ਭੀ ਬਹੁਤ ਉਠਾਯਾ ਜੀ
ਹਾਰ ਮੰਨਕੇ ਖਾਂਨ ਜਦ ਪੈਰ ਪਕੜੇ ਦਿਤਾ ਕਰ ਮੁਆਫ, ਸੁਨਾਯਾ ਜੀ
ਬੰਦੋਬਸਤ ਕਰ ਸਭ ਕਰਤਾਰ ਸਿੰਘਾ ਆ ਗਏ ਲਾਹੌਰ ਜਤਾਯਾ ਜੀ

ਲਾਲਚ

ਏਸੇ ਸਾਲ ਸਰਕਾਰ ਨੇ ਫੌਜ ਅੰਦਰ ਨਵੀਂ ਭਰਤੀ ਹੋਰ ਵਧਾਈ ਸੀ ਜੀ
ਨਵੇਂ ਖੋਲੇ ਹਥਯਾਰਾਂ ਦੇ ਕਾਰਖਾਨੇ ਲਗੀ ਤੋਪਾਂ ਦੀ ਹੋਣ ਢਲਾਈ ਸੀ ਜੀ
ਇਹਨਾਂ ਦਿਨਾਂ ਅੰਦਰ ਤੋਪ ੧ਜ਼ਮਜ਼ਮਾਂਦੀਗਲਕਿਸੇ ਨੇ ਯਾਦ ਕਰਾਈ ਸੀ ਜੀ

---

ਪਇਤਿਹਾਸਕਾਰਾਂ ਨੇ ਇਸ ਤੋਪ ਦਾ ਹਾਲ ਬੜਾ ਲੰਮਾ ਚੌੜਾ ਲਿਖਯਾ ਹੈ, ਸਰ ਲੇਪਲ ਗ੍ਰਿਫਨ ਲਿਖਦਾ ਹੈ ਕਿ ਇਸ ਜ਼ਮਜ਼ਮਾ ਨੂੰ ਸਣੇ ਇਕ ਹੋਰ ਤੋਪ ਦੇ ਅਹਿਮਦ ਸ਼ਾਹ ਅਬਦਾਲੀ ਦੇ ਵਜ਼ੀਰ ਸ਼ਾਹ ਵਲੀ ਖਾਂ ਨੇ ਸ਼ਾਹ ਨਾਜ਼ਰ ਨਾਮੇ ਇਕ ਕਾਰੀਗਰ ਪਾਸੋਂ ੧੭੬੧ ਈਸਵੀ ਵਿਚ ਬਣਵਾਣਾ ਸ਼ੁਰੂ ਕੀਤਾ ਸੀ, ਇਸ ਤੋਪ ਦਾ ਬੁਨਯਾਦੀ ਸੰਨ ਫਾਰਸੀ ਅੱਖਰਾਂ ਤੋਂ ੧੧੭੪ ਹਿਜਰੀ ਨਿਕਲਦਾ ਹੈ। ਲਿਖਿਆ ਹੈ ਕਿ ਇਨ੍ਹਾਂ ਦੋਹਾਂ ਤੋਪਾਂ ਵਾਸਤੇ ਲਾਹੌਰ ਸ਼ਹਿਰ ਦੇ ਹਰ ਇਕ ਘਰ ਵਿਚੋਂ ਪਿਤਲ ਇਕੱਠਾ ਕੀਤਾ ਗਿਆ ਸੀ ' ੧੭੬੧ ਈਸਵੀ ਨੂੰ ਜਦ ਅਹਿਮਦ ਸ਼ਾਹ ਪਿਛਾਂ ਕਾਬਲ ਨੂੰ ਪਰਤਯਾ ਤਦ ਇਕ ਤੋਪ ਤੇ ਉਹ ਨਾਲ ਲੈ ਗਿਆ ਪਰ ਇਹ ਜ਼ਮਜ਼ਮਾਂ ਜੋ ਅਜੇ ਮੁਕੰਮਲ ਨਹੀਂ ਸੀ ਹੋਈ ਲਾਹੌਰ ਦੇ ਸੂਬੇ ਅਬੇਦ ਖਾਂ ਪਾਸ ਛੱਡ ਗਿਆ ਅਤੇ ਉਹ ਤੋਪ ਜੋ ਨਾਲ ਲੈ ਗਿਆ ਸੀ ਓਹ ਦਰਯਾ ਝਨਾਬ ਵਿਚ ਗਰਕ ਹੋ ਗਈ ਸੀ। ਕਿਹਾ ਜਾਂਦਾ ਹੈ ਕਿ ਹਰੀ ਸਿੰਘ ਭੰਗੀ ਨੇ ਇਹ ਜ਼ਮਜ਼ਮਾਂ ਅਬੇਦ ਖਾਂ ਪਾਸੋਂ ਖੋਹੀ, ਪਰ ਲੈਪਲ ਗ੍ਰਿਫਨ ਇਸਨੂੰ ਗਲਤ ਦਸਦਾ ਹੈ, ਕਹਿੰਦਾ ਹੈ ਕਿ ਅਬੇਦ ਖਾਂ ਦੀ ਦੋ ਸਾਲ ਵੀ ( ੧੭੬੧-੧੭੬੨ ਈਸਵੀ ) ਸੂਬੇਦਾਰੀ ਦੇ ਵਕਤ ਤਕ ਇਹ ਤੋਪ ਨਾ ਮੁਕੰਮਲ ਹੀ ਸੀ ਜਦਕਿ ਲਹਿਣਾ ਸਿੰਘ ਅਤੇ ਗੁਜਰ ਸਿੰਘ ਨੇ ੧੭੬੪ ਈਸਵੀ ਨੂੰ ਲਾਹੌਰ ਮੱਲ ਲਈ ਇਨ੍ਹਾਂ ਦੋਹਾਂ ਸਰਦਾਰਾਂ ਦੇ ਲਾਹੌਰ ਲੈਣ ਤੋਂ ਦੋ ਦਿਨ ਪਿਛੋਂ ਸ੍ਰ: ਚੜ੍ਹਤ ਸਿੰਘ

( ਬਾਕੀ ਫੁਟਨੋਟ ਦੇਖੋ ਸਫਾ ੪੯ ਤੇ )

**ਅੰਮ੍ਰਿਤਸਰ ਕਿਲੇ ਵਿਚ ਭੰਗੀਆਂ ਦੇ ਮਾਈ ()ਸੁਖਾਂ ਨੇ ਸਾਂਭ ਰਖਾਈ ਸੀ ਜੀ**
**ਮੰਗ ਘੱਲੀ ਸਰਕਾਰ ਨੇ ਓਸ ਪਾਸੋਂ ਤੋਪ ਮਾਈ ਨ ਦੇਵਣੀ ਚਾਹੀ ਸੀ ਜੀ**
**ਮੁਲਕ ਮੱਲਕੇ ਸਬਰ ਨ ਆਯਾ ਤੈਨੂੰ ਗੱਲ ਓਸਨੇ ਸਾਫ ਸੁਨਾਈ ਸੀ ਜੀ**
**ਘਰ ਦੇ ਭਾਂਡਯਾਂ ਨੂੰ ਹੱਥ ਪਾਨ ਲੱਗੋਂ ਇਕ ਹੋਰ ਚੁਵਾਤੀ ਭੀ ਲਾਈ ਸੀ ਜੀ**
**ਕਹਯਾ 'ਕਾਣੇ ਕੁਟੀਚਰਾ ਖਾਹ ਜਰਕੇ ਏਵੇਂ ਹੁੰਦੀ ਸਾਡੀ ਬਾਦਸ਼ਾਹੀ ਸੀ ਜੀ**
**'ਉਹ ਭੀ ਰਹੀ ਨ ਤੇਰੀਭੀਨਹੀਂ ਰਹਿਣੀ' ਜਾਲਾਹੌਰ ਵਕੀਲ ਜਤਾਈ ਸੀ ਜੀ**
**ਗੁਸਾ ਖਾ ਸਰਕਾਰ ਕਰਤਾਰ ਸਿੰਘਾ ਅੰਮ੍ਰਿਤਸਰ ਤੇ ਕੀਤੀ ਚੜ੍ਹਾਈ ਸੀ ਜੀ**

---

(ਫੁਟਨੋਟ ਸਫਾ ੪੮ ਦੀ ਬਾਕੀ)

ਸ਼ੁਕਰ ਚਕੀਆ (ਮਹਾਰਾਜ ਦਾ ਦਾਦਾ) ਲਾਹੌਰ ਆਯਾ ਤੇ ਦੋਹਾਂ ਸਰਦਾਰਾਂ ਨੇ ਲੌਹਰ ਦੀ ਲੁਟ ਵਿਚੋਂ ਕੁਝ ਨਕਦੀ ਦੇਇ ਕੇ ਟਾਲਨ ਦੀ ਥਾਂ ਇਹ ਜਮਜ਼ਮਾ ਚੜ੍ਹਤ ਸਿੰਘ ਦੇ ਹਵਾਲੇ ਕਰ ਦਿਤੀ ਜੋ ਆਪਣੇ ਕਿਲ੍ਹੇ ਗੁਜਰਾਂਵਾਲੇ ਵਿਚ ਇਸ ਨੂੰ ਲੈ ਗਿਆ। ਚੜ੍ਹਤ ਸਿੰਘ ਪਾਸੋਂ ਅਹਿਮਦ ਖਾਂ ਚਠਾ ਖੋਹਕੇ ਅਹਿਮਦ ਨਗਰ ਲੈ ਗਿਆ। ਅਹਿਮਦ ਖਾਂ ਦੇ ਭਰਾ ਪੀਰ ਮੁਹੰਮਦ ਨੇ ਇਸ ਤੋਪ ਨੂੰ ਆਪਣੇ ਕਬਜ਼ੇ ਵਿੱਚ ਕਰਨ ਵਾਸਤੇ ਆਪਣੇ ਭਰਾ ਅਹਿਮਦ ਖਾਂ ਨਾਲ ਖੂਬ ਜੰਗ ਪਾਯਾ, ਜਦ ਫਤੇ ਹੁੰਦੀ ਨ ਵੇਖੀ ਤਦ ਪੀਰ ਮੁਹੰਮਦ ਨੇ ਗੁਜਰ ਸਿੰਘ ਭੰਗੀ ਨੂੰ ਆਪਣੀ ਮਦਦ ਵਾਸਤੇ ਬੁਲਾਯਾ, ਗੁਜਰ ਸਿੰਘ ਨੇ ਆਕੇ ਅਹਿਮਦ ਖਾਂ ਨੂੰ ਕੈਦ ਕਰ ਲਿਆ ਤੇ ਇਹ ਜ਼ਮਜ਼ਮਾਂ ਉਸਤੋਂ ਲੈਕੇ ਉਸਨੂੰ ਛੱਡ ਦਿਤਾ ਅਤੇ ਤੋਪ ਆਪਣੇ ਕਿਲੇ ਗੁਜਰਾਤ ਵਿਚ ਖੜਕੇ ਓਥੇ ਦੋ ਸਾਲ ਰਖੀ ਅਤੇ ਫੇਰ ਜਦ ਭੰਗੀ ਸਰਦਾਰ ਚੜ੍ਹਤ ਸਿੰਘ ਨਾਲ ਗੁਜਰਾਂ ਵਾਲੇ ਲੜੇ, ਤਦ ਇਹ ਤੋਪ ਚੜ੍ਹਤ ਸਿੰਘ ਦੇ ਹੱਥ ਆ ਗਈ, ਚੜ੍ਹਤ ਸਿੰਘ ਪਾਸੋਂ ੧੭੭੨ ਈਸਵੀ ਵਿਚ ਚਠੇ ਖੋਹਕੇ ਆਪਣੇ ਕਿਲੇ ਮਾਨਚਰ ਤੇ ਲੈ ਗਏ ਅਤੇ ਥੋੜੇ ਚਿਰ ਪਿਛੋਂ ਰਸੂਲ ਨਗਰ [ ਜਿਸ ਨੂੰ ਹੁਣ ਰਾਮ ਨਗਰ ਆਖਦੇ ਹਨ ] ਪਹੁੰਚਾ ਦਿਤੀ ਗਈ। ਏਥੋਂ ਦੂਸਰੇ ਸਾਲ ਸਰਦਾਰ ਝੰਡਾ ਸਿੰਘ ਭੰਗੀ ਨੇ ਮੁਲਤਾਨੋਂ ਆਉਂਦਿਆਂ ਹੋਇਆਂ ਖੋਹਕੇ ਅੰਮ੍ਰਿਤਸਰ ਆਪਣੇ ਕਿਲੇ ਭੰਗੀਆਂ ਵਿਚ ਪੁਚਾ ਦਿਤੀ ਜਿਥੇ ਕਿ ਇਹ ੧੮੦੨ ਈਸਵੀ ਤੱਕ ਰਹੀ ਅਤੇ ਅੰਤ ਰਣਜੀਤ ਸਿੰਘ ਨੇ ਖੋਹ ਲਈ। ਇਹ ਤੋਪ ਮਹਾਰਾਜਾ ਦੇ ਵਕਤ ਕੇਵਲ ਪੰਜਾਂ ਥਾਵਾਂ ਤੇ [ ਡਸਕਾ ਕਸੂਰ, ਸੁਜਾਨ ਪੁਰ ਵਜ਼ੀਰਾਂ ਬਾਦ ਅਤੇ ਮੁਲਤਾਨ ] ਚਲਾਈ ਗਈ ਸੀ। ਸੰਨ ੧੮੧੮ ਮੁਲਤਾਨ ਦੀ ਲੜਾਈ ਵਿਚ ਕੋਈ ਅਜੇਹਾ ਨੁਕਸ ਆਯਾ ਜਿਸਦੇ ਕਾਰਨ ਇਹ ਫੇਰ ਕਿਤੇ ਨਹੀਂ ਚੱਲੀ ਅਤੇ ਮੁਲਤਾਨੋਂ ਲਿਆਕੇ ਲਾਹੌਰ ਦਿੱਲੀ ਦਰਵਾਜ਼ੇ ਅੱਗੇ ਖੜੀ ਕਰ ਛੱਡੀ ਜਿਥੇ ਕਿ ਇਹ ੧੮੬੦ ਈਸਵੀ ਤਕ ਪਈ ਰਹੀ ਅਤੇ ਹੁਣ ਅਜਾਇਬ ਘਰ ਦੇ ਸ਼ਾਹਮਣੇ ਨਮੂਨੇ ਮਾਤਰ ਖੜੀ ਹੈ।

ਮਹਾਰਾਜੇ ਨੇ ਅੰਮ੍ਰਿਤਸਰ ਭੰਗੀਆਂ ਦੇ ਕਿਲ੍ਹੇ ਤੇ ਧਾਵਾ ਕਰਨਾ

†ਅਠਾਰਾਂ ਸੌ ਇਕਾਠ ਸੀ ਮਾਘ ਜਾਂਦਾ ਮਹਾਰਾਜੇ ਬਹੁਤਾ ਗੁਸਾ ਖਾ ਕਰਕੇ
ਅੰਮ੍ਰਿਤਸਰ ਗਿਰਦੇ ਫੌਜਾਂ ਢੋਈਆਂ ਆ ਤੋਪਾਂ ਬੀੜੀਆਂ ਬੜ੍ਹੇ ਬਨਾ ਕਰਕੇ
ਫਤ੍ਹੇ ਸਿੰਘ ਭੀ ਆਯਾ ਕਪੂਰਥੀਲਾ ਫੌਜ ਆਪਣੀ ਤਾਈਂ ਸਜਾ ਕਰਕੇ
ਕਿਲੇ ਭੰਗੀਆਂ ਤੇ ਧਾਵਾ ਬੋਲ ਦਿਤਾ ਬਾਹਰੋਂ ਤੋਪਾ ਦੀ ਅੱਗ ਬਰਸਾ ਕਰਕੇ
ਮਾਈ ਸੁੱਖਾਂ ਨੇ ਭੀ ਅੱਗੋਂ ਖੂਬ ਦਿਤਾ ਜੁਵਾਬ ਤੋਪ ਦਾ ਤੋਪ ਸੁਨਾ ਕਰਕੇ
ਬਾਰਾਂ ਦਿਨ ਲੜਾਈ ਦਾ ਜ਼ੋਰ ਰਿਹਾ ਰਹੀ ਲੜਦੀ ਪੈਰ ਜਮਾ ਕਰਕੇ
ਪਰ ਬਾਝ ਮਰਦਾਂ ਬੰਦੋਬਸਤ ਔਖਾ ਅੰਤ ਥੱਕ ਗਈ ਜ਼ੋਰ ਲਾ ਕਰਕੇ
ਲੋਹ ਗੜ੍ਹ ਵਾਲਾ ਬੂਹਾ ਤੋੜ ਲਿਆ ਓਧਰ ਜ਼ੋਰ ਸਰਕਾਰ ਨੇ ਪਾ ਕਰਕੇ
ਫੌਜ ਭੰਗੀਆਂ ਦੀ ਕਿਲ੍ਹੇ ਵਿਚ ਵੜਗਈ ਖਾਲੀ ਸ਼ਹਿਰ ਨੂੰ ਛੱਡ ਛੁਡਾ ਕਰਕੇ
ਉੱਚੇ ਘਰਾਂ ਉੱਤੇ ਤੋਪਾਂ ਮਹਾਰਾਜੇ ਚੁੱਕ ਹੋਲੀਆਂ ਤੁਰਤ ਚੜਾ ਕਰਕੇ
ਅੱਗ ਕਿਲੇ ਦੇ ਵਿਚ ਬਰਸਾ ਦਿਤੀ ਭੰਗੀ ਨੱਠ ਗਏ ਘਬਰਾ ਕਰਕੇ
ਸੁਖਾਂ ਹੋਈ ਲਾਚਾਰ ਕਰਤਾਰ ਸਿੰਘਾ ਮਦਦੀ ਕੋਈ ਨ ਬਹੁੜਯਾ ਆ ਕਰਕੇ

ਸਰਕਾਰ ਦਾ ਸ੍ਰੀ ਅੰਮ੍ਰਿਤਸਰ ਤੇ ਕਬਜਾ

ਰਾਤ ਪਿਛਲੀ ਬਰਸਦਾ ਮੀਂਹ ਹੈਸੀ ਸੁਖਾਂ ਛਡ ਕਿਲ੍ਹਾ ਨਿਕਲ ਜਾਇ ਭਾਈ
ਛੋਟੀ ਉਮਰ ਗੁਰਦਿਤ ਸਿੰਘ ਬਾਲਅਜੇ ਫਿਰਦੀਓਸਦੇ ਤਈਂ ਛੁਪਾਇ ਭਾਈ
ਦੇਵੇ ਕੋਈ ਪਨਾਹ ਨ ਓਸ ਤਾਈਂ ਮਹਾਰਾਜ ਦਾ ਡਰ ਡਰਾਇ ਭਾਈ
ਕਿਲੇ ਰਾਮਗੜੀਆਂ ਵਿਚਛਿਪੀ ਜਾਕੇ ਜੋਧਸਿੰਘ ਕੀਤਾ ਆਦਰ ਭਾਇ ਭਾਈ
ਕਰ ਲਿਆ ਸਰਕਾਰ ਨੇ ਕਿਲਾ ਕਬਜ਼ੇ ਬਾਹਰ ਭੰਗੀਆਂ ਤਈਂ ਧਕਾਇ ਭਾਈ
ਮਾਲਮੁਲਕ ਸਭਉਨਾਂਦਾਖੋਹ ਕਰਕੇ ਦਿਤਾਮਿਸਲ ਦਾ ਨਾਮ ਮਿਟਾਇ ਭਾਈ
ਇਹ ਕੁਦਰਤਾਂ ਹੈਣ ਕਰਤਾਰ ਦੀਆਂ, ਜਿਨ੍ਹੂੰ ਚਾਹਿ ਵਧਾਇ ਘਟਾਇ ਭਾਈ

---

†ਸੁੱਖਾਂ ਸਰਦਾਰ ਗੁਲਾਬ ਸਿੰਘ ਭੰਗੀ ਦੇ ਘਰੋਂ ਸੀ, ਖਾਵੰਦ ਦੇ ਗੁਜ਼ਰ ਜਾਣ ਕਰਕੇ ਤੇ ਪੁਤਰ ਬਹੁਤ ਛੋਟਾ ਹੋਣ ਦੇ ਕਾਰਨ ਆਪਣੇ ਇਲਾਕੇ ਦਾ ਬੰਦੋਬਸਤ ਆਪ ਕਰਦੀ ਸੀ।

ਸਰ ਲੈਪਲ ਗ੍ਰਿਫਨ ੧੮੦੨ ਈਸਵੀ ਲਿਖਦਾ ਹੈ।

ਵਿਚ ਪੰਥ ਦੇ ਸਭ ਤੋਂ ਮਿਸਲ ਵਡੀ ਕਾਬਲ ਜਿਸ ਤੋਂ ਥਰ ਥਰਾਇ ਭਾਈ
ਮਾਲਕ ਮਿਸਲ ਦਾ ਅਜ ਨਾਦਾਨ ਬਚਾ ਬੈਠਾ ਵੈਰੀ ਤੋਂ ਦੇਸ ਖੁਹਾਇ ਭਾਈ
ਜੋਧ ਸਿੰਘ ਤੇ ਹੋਰਨਾ ਰਲ ਕਰਕੇ ਮਹਾਰਾਜੇ ਤਾਈਂ ਸਮਝਾਇ ਭਾਈ
ਪੰਜ ਪਿੰਡ ਜਾਗੀਰ ਦੁਵਾ ਦਿਤੇ ੧ਸਾਹੋਵਾਲ ਦੇ ਪਰਗਣੇ ਜਾਇ ਭਾਈ
ਅੰਤ ਖੁਸ ਗਏਉਹਭੀ ਕਰਤਾਰ ਸਿੰਘਾ ਲੜਕਾਨਿਕਲਯਾਨਚੰਗਾਆਇ ਭਾਈ

ਵਾਕ ਕਵੀ

ਕੀਤੀ ਖੁਸ਼ੀ ਮਹਾਰਾਜੇ ਨੇ ਬੜੀਭਾਰੀ ਅੰਮ੍ਰਿਤਸਰ ਤੇ ਤਹਿਤ ਬੈਠਾਇ ਲਿਆ
ਮਾਲਮੁਲਕ ਹਥਯਾਰ ਬਹੁ ਹੱਰਆਏ ਜਸ਼ਨ ਖੁਸ਼ੀ ਦੇ ਵਿਚ ਮਨਾਇ ਲਿਆ
ਕਈਆਂ ਵਾਕਿਆਇਹਉਲਟਪੁਲਟ ਲਿਖਿਆ ਅਸਲ ਗਲ ਦੇ ਤਾਈਂ ਛਪਾਇ ਲਿਆ
ਜਿਨਾਂ ਅਖੀਂ ਡਿਠਾ ਕਰਤਾਰ ਸਿੰਘਾ ਅਸਾਂ ਓਹਨਾਂ ਤੋਂ ਪੁਛ ਪੁਛਾਇ ਲਿਆ

ਅਹਿਮਦ ਖਾਂ ਸਿਆਲ ਤੇ ਸ਼ਿਕਾਇਤਾਂ

ਝੰਗ ਵਿਚ ਸਿਆਲਾਂਦੀ ਬਾਦਸ਼ਾਹੀ ਮਾਲਕਮੁਲਕਤਦੋਂ ਅਹਿਮਦਖਾਨ ਹੈਸੀ
ਮਾਲਦਾਰ ਤੇ ਜ਼ਿਦੀ ਤਅਸਬੀ ਓਹ ਸ਼ਾਹ ਜ਼ੋਰ ਤੇ ਚੰਗਾ ਜੁਆਨ ਹੈਸੀ
ਸੀ ਉਹਬਹੁਤ ਹੀ ਕਰੜੇ ਸੁਭਾਉ ਵਾਲਾ ਪਰਜਾ ਤੰਗ ਹਿੰਦੂ ਮੁਸਲਮਾਨ ਹੈਸੀ
ਓਹਦੀ ਪਈ ਦੁਹਾਈ ਸੀ ਦੇਸ ਅੰਦਰ ਦੁਖੀ ਹੋਈ ਬਹੁਤੀ ਹਿੰਦਵਾਨ ਹੈਸੀ
ਕਈ ਵਾਰ ਪੁਕਾਰ ਲਾਹੌਰ ਹੋਈ ਮਹਾਰਾਜ ਦਾ ਖਾਸ ਧਿਆਨ ਹੈਸੀ
ਦੇਸੋਂ ਜ਼ੁਲਮ ਮਿਟਾਣਾ ਕਰਤਾਰ ਸਿੰਘਾ ਕਰਤਾਰ ਦਾ ਖਾਸ ਫੁਰਮਾਨ ਹੈਸੀ

ਮਹਾਰਾਜ ਨੇ ਅਹਿਮਦ ਖਾਂ ਪਾਸ ਵਕੀਲ ਭੇਜਣਾ

ਖਾਨ ਪਾਸ ਵਕੀਲ ਸਰਕਾਰ ਨੇ ਜੀ ਭੇਜ ਕਹਿਯਾ, 'ਨ ਜ਼ੁਲਿਮ ਕਮਾਯਾ ਕਰੋ
ਮੁਸਲਮਾਨ ਹਿੰਦੂ ਪਰਜਾ ਇਕੋ ਜਹੀ ਪਖਵਾਦ ਨ ਮੂਲ ਰਖਾਯਾ ਕਰੋ
ਅਗੋਂ ਲਈ ਤਾਬੇਦਾਰੀ ਖਾਲਸੇ ਦੀ ਮੰਨ ਟਕੇ ਲਾਹੌਰ ਪੁਚਾਯਾ ਕਰੋ
ਫੌਜ ਖਾਲਸੇ ਲਈ ਕਰਤਾਰ ਸਿੰਘਾ ਘੋੜੇ ਚੁਣ ਚੰਗੇ ਭਿਜਵਾਯਾ ਕਰੋ

---

੧ਸਾਹੋਵਾਲ ਦਾ ਪਰਗਣਾ ਜਿਲੇ ਸਿਆਲ ਕੋਟ ਵਿਚ ਗੁਰਦਿੱਤ ਸਿੰਘ ਨੂੰ ਦਿੱਤਾ, ਪਰ ਗੁਰਦਿੱਤ ਸਿੰਘ ਵੱਡਾ ਹੋਕੇ ਚੰਗਾ ਨਾ ਨਿਕਲਿਆ ਅਤੇ ਪਰਜਾ ਦੀਆਂ ਸ਼ਿਕਾਇਤਾਂ ਤੇ ਸ਼ਿਕਾਇਤਾਂ ਸੁਣ ਕੇ ਮਹਾਰਾਜੇ ਨੇ ਜਾਗੀਰ ਖੋਹਕੇ ਪੰਜ ਸੌ ਰੁਪਯਾ ਸਾਲਾਨਾ ਪੈਨਸ਼ਨ ਦੇ ਦਿੱਤੀ।

ਅਹਿਮਦ ਖਾਂ

ਅਹਿਮਦ ਖਾਂ, ਵਕੀਲ ਤੋਂ ਸੁਣ ਕਰਕੇ ਠਠੇ ਮਸਖਰੀ ਵਿਚ ਉਡਾਨ ਲਗਾ
ਕਿਸੇ ਗਲ ਦਾ ਕੁਝ ਜੁਵਾਬ ਨ ਦੇਇ ਸਮਝ ਰਮਜ਼ ਨੂੰ ਸੋਚ ਦੁੜਾਨ ਲਗਾ
ਧਾਵਾ ਕਰੂ ਰਣਜੀਤ ਸਿੰਘ ਟਲੂ ਨਾਹੀਂ ਜਮਾਂ ਜੰਗੀ ਸਮਾਨ ਕਰਾਨ ਲਗਾ
*ਬਾਹਰੇ ਆਪਣੇ ਵਿਚ ਕਰਤਾਰ ਸਿੰਘਾ ਦੀਨ ਮਜ਼ਬੀ ਜੋਸ਼ ਫੈਲਾਨ ਲਗਾ

੧੮੬੧ ਮਾਘ ਨੂੰ ਸਰਕਾਰ ਖਾਲਸਾ ਦੀ ਝੰਗ ਤੇ ਚੜ੍ਹਾਈ

ਭੇਦ ਦਸਯਾ ਆਣ ਵਕੀਲ ਸਾਰਾ ਮਹਾਰਾਜ ਨੇ ਤੁਰਤ ਚੜ੍ਹਾਈ ਕੀਤੀ
ਫੌਜ ਚੋਣਵੀਂ ਆਪਣੇ ਨਾਲ ਲਈ ਤੋਪ ਖਾਨਯਾਂ ਦੇ ਸਣੇ ਧਾਈ ਕੀਤੀ
ਛੋਟੇ ਮੋਟੇ ਹਾਕਿਮ ਵਿਚ ਰਾਹ ਦੇ ਜੋ ਹਥ ਫੇਰ ਕੇ ਖੂਬ ਸਫਾਈ ਕੀਤੀ
ਫੌਜਾਂ ਜਾ ਉਤਾਰੀਆਂ ਝੰਗ ਗਿਰਦੇ ਬੰਨ ਮੋਰਚੇ, ਪੈਰ ਜਮਾਈ ਕੀਤੀ
ਅਗੇ ਅਹਿਮਦ ਖਾਂ ਭੀ ਤਯਾਰ ਹੈਸੀ ਇਕ ਦਮ, ਨ ਓਸ ਕੋਤਾਹੀ ਕੀਤੀ
ਕੌਮਾਂ ਦੋਇ ਦਲੇਰ ਕਰਤਾਰ ਸਿੰਘਾ ਚੰਗੀ ਡਟਕੇ ਓਹਨਾਂ ਲੜਾਈ ਕੀਤੀ

ਝੰਗ ਦਾ ਜੰਗ

ਕੱਠੇ ਹੋਇ ਸਯਾਲ ਤੇ ਖਰਲ ਬਹੁਤੇ ਗਾਨੇ ਬੰਨ੍ਹ ਸ਼ਹੀਦੀਆਂ ਆਇ ਹੋਏ
ਧਾਜਾ ਜ਼ੋਰ ਪਚਾਧਯਾਂ ਭੱਟੀਆਂ ਨੇ ਤੇਲ ਲਾ ਪਟੇ ਲਿਸ਼ਕਾਇ ਹੋਏ
ਸੂਰਜ ਚੜ੍ਹਦਯਾਂ ਪਏ ਅਰੜਾ ਕਰਕੇ ਜੋਸ਼ ਮਜ਼ਬੀ ਦਿਲੀਂ ਸਮਾਇ ਹੋਏ
ਕਰਦੇ ਯਾ ਐਲੀ ਕਰਦੇ ਯਾ ਐਲੀ ਨੇਜ਼ੇ ਬਰਛੀਆਂ ਹੱਥੀਂ ਉਠਾਇ ਹੋਏ
ਪਰ੍ਹੇ ਬੰਨ੍ਹ ਕੇ ਸਿੰਘਾਂ ਤੇ ਪਏ ਉੱਛਲ ਖੜੇ ਸਿੰਘ ਭੀ ਪੈਰ ਜਮਾਇ ਹੋਏ
ਵਾਰ ਸ਼ੁਰੂ ਹੋ ਗਏ ਕਰਤਾਰ ਸਿੰਘਾ ਮੂੰਹ ਕਾਲ ਭਗਵਾਨ ਫੈਲਾਇ ਹੋਏ

ਤਥਾ

ਦੋਹਾਂ ਪਾਸਯਾਂ ਤੋਂ ਤੋਪਾਂ ਦਗ ਪਈਆਂ ਕੋਹਾਂ ਤਕ ਸੀ ਧਰਤ ਕੰਬਾਇ ਦਿੱਤੀ
ਮੀਂਹ ਵਰ੍ਹਨ ਲਗਾ ਗੋਲੇਗੋਲੀਆਂ ਦਾ ਧੂੜ ਪਲਾਂ ਦੀ ਵਿਚ ਧੁਮਾਇ ਦਿੱਤੀ
ਮੁਸਲਮਾਨ ਓਧਰ, ਏਧਰ ਸਿੰਘ ਸੂਰੇ ਹੋਲੀ ਮੌਤ ਦੀ ਭਾਰੀ ਮਚਾਇ ਦਿੱਤੀ
ਅੰਤ ਏਨੇ ਹੋ ਕੇ ਲੜਨ ਲਗੇ ਉੱਕੀ ਤੋਪਾਂ ਦੀ ਆਸ ਚੁਕਾਇ ਦਿੱਤੀ

*ਬਾਹਰੇ ਅਰਥਾਤ ਤੱਲਕੇ

ਨੇਜੇ ਬਰਛੀਆਂ ਤੇਗਾਂ ਤੇ ਹਥ ਆਏ ਹਥੋ ਹਥੀ ਹੋ ਕੇ ਰੌਲੀ ਪਾਇ ਦਿੱਤੀ
ਜੰਗ ਤੇਗ ਦਾ ਸਿੰਘਾਂ ਨੂੰ ਰਬ ਦੇਵੇ ਮਾਰ ਖਾਨ ਦੀ ਫੌਜ ਵਿਛਾਇ ਦਿੱਤੀ
ਸਰਫਾ ਓਹਨਾਂ ਭੀ ਮੌਤ ਦਾ ਰਖਯਾ ਨ ਪੂਰੀ ਬੀਰਤਾ ਕਰ ਦਿਖਾਇ ਦਿੱਤੀ
ਪਲੋ ਪਲੀ ਲਗੇ ਢੇਰ ਮੁਰਦਯਾ ਦੇ ਲਹੂ ਮਿਝ ਦੀ ਘਾਣੀ ਬਣਾਇ ਦਿੱਤੀ
ਅੰਤ ਸਿੰਘਾਂ ਦੀ ਤੇਜ਼ ਤਲਵਾਰ ਹੋਈ ਫੌਜ ਖਾਨ ਦੀ ਪੈਰੋਂ ਹਿਲਾਇ ਦਿੱਤੀ
ਛਡ ਗਈ ਮੈਦਾਨ ਕਰਤਾਰ ਸਿੰਘਾ ਸਿੰਘਾਂ ਮਾਰ ਤੇਗਾਂ ਰੀਝ ਲਾਹਿ ਦਿੱਤੀ

ਅਹਿਮਦ ਖਾਂ ਨੇ ਸਰਕਾਰ ਤੇ ਤੋਪ ਚਲਾਣੀ

ਅਹਿਮਦ ਖਾਂ ਬੂਹ ਬੰਦ ਕਰੀ ਬੈਠਾ ਪਰ ਹੌਂਸਲਾ ਮੂਲ ਨ ਢਾਹਵੰਦਾ ਜੀ
ਤੋਪ ਖਾਨਯਾਂ ਦਾ ਜੋਰ ਰੱਖ ਓਵੇਂ ਫੌਜ ਨਾਲ ਤਰਤੀਬ ਲੜਾਵੰਦਾ ਜੀ
ਦਿਨ ਪੰਦਰਾਂ ਜੰਗ ਨਿਸ਼ੰਗ ਕੀਤਾ ਰਿਹਾ ਕੋਟ ਦੇ ਤਾਈਂ ਬਚਾਵੰਦਾ ਜੀ
ਇਕ ਦਿਨ ਸਰਕਾਰ ਦੇ ਤੰਬੂ ਉੱਤੇ ਸ਼ਿਸਤ ਲੈ ਕੇ ਗੋਲਾ ਚਲਾਵੰਦਾ ਜੀ
ਗੋਲਾ ਪਾਸ ਸਰਕਾਰ ਦੇ ਆਣਡਿਗਾ,ਡਿਗ ਜ਼ਿਮੀਂ ਅੰਦਰ ਧਸ ਜਾਵੰਦਾ ਜੀ
ਗੁਰੂ ਰਖ ਗਏ ਆਪ ਹਥ ਦੇਇ ਕੇ ਗੋਲਾ ਹੋਰ ਸਾਮਾਨ ਉਡਾਵੰਦਾ ਜੀ
ਗੁੱਸਾ ਚੜ੍ਹਯਾ ਬਹੁਤ ਸਰਕਾਰ ਤਾਈਂ ਜੋਸ਼ ਹਿਰਨੇ ਨਾਹਿੰ ਸਮਾਵੰਦਾ ਜੀ
ਦਿਤਾ ਧਾਵੇ ਦਾ ਹੁਕਮ ਕਰਤਾਰ ਸਿੰਘਾ ਦੇਖੋ ਕੀਹ ਕਰਤਾਰ ਨੂੰ ਭਾਵੰਦਾ ਜੀ

ਜੰਗ ਦੀ ਫਤੇ

ਛੱਡੇ ਮਸਤ ਹਾਥੀ ਦਰਵਾਜ਼ਯਾਂ ਤੇ ਦਲ ਖਾਲਸੇ ਦਾ ਪਿਛੇ ਧਾਇ ਗਿਆ
ਮਚ ਗਿਆ ਅੰਧੇਰ ਦੁਪਾਸਯਾਂ ਤੋਂ ਜੰਗ ਹੋਣ ਅਖੀਰ ਤੇ ਆਇ ਗਿਆ
ਨਾਲ ਧੱਕਿਆਂ ਦੇ ਇਕ ੦ਦਰ ਟੁਟਾ ਦਲ ਸਿੰਘਾਂ ਦਾ ਹੁੱਮ ਹੁਮਾਇ ਗਿਆ
ਖੜਕ ਪਈ ਚੰਡੀ ਵਿਚਸ਼ਹਿਰ ਸਾਰੇ ਅਹਿਮਦ ਖਾਂ ਡਾਢਾ ਘਬਰਾਇ ਗਿਆ
†ਫੌਜਨੱਠਟੁਰੀ ਛਡਸ਼ਹਿਰ ਤਾਈਂ ਅਹਿਮਦ ਖਾਂ ਭੀ ਜਾਨ ਬਚਾਇ ਗਿਆ
ਰੌਲੇ ਵਿਚ ਮੁਲਤਾਨ ਦੇ ਪਿਆ ਰਸਤੇ ਸਭ ਕੁਝ ਹੀ ਛਡ ਛਡਾਇ ਗਿਆ

---

੦ਗ: ਬੇ: ਲ: ਲਿਖਦਾ ਹੈ ਕਿ ਇਹ ਦਰ ਹਿੰਦੂਆਂ ਹੀ ਖੋਲ੍ਹ ਦਿਤਾ ਸੀ। ਦੇਖੋ ਸਫਾ ੧੭੦
†ਅਹਿਲਕਾਰਾਂ ਵਿਚੋਂ ਨੁਸਰਤ ਖਾਂ ਹੀ ਰਹਿ ਗਿਆ ਸੀ।

ਕੀਤਾ ਕਬਜ਼ਾ ਮਾਲ ਤੇ ਮੁਲਕ ਉੱਤੇ ਸ਼ਾਨਮਾਨ ਸਭ ਖਾਨ ਗੁਵਾਇ ਗਿਆ
ਰਿਹਾ ਕੁਝ ਨ ਤਾਣ ਕਰਤਾਰ ਸਿੰਘਾ ਸਭ ਸਾਜ਼ ਸਾਮਾਨ ਖੁਹਾਇ ਗਿਆ

ਅਹਿਮਦ ਖਾਂ ਨੇ ਮੁਆਫੀ ਮੰਗ ਲੈਣੀ

ਮਹਾਰਾਜ ਅਜੇ ਝੰਗਵਿਚਹੈਸਨ†ਜਿਰਗਾ ਇਕ ਸਿਆਲਾਂ ਦਾ ਆਇ ਭਾਈ
ਖਾਂ ਮੁਜ਼ੱਫਰ ਦੇ ਕੁਝ ਆਦਮੀ ਭੀ ਹੋਇ ਹਾਜ਼ਰ ਅਰਜ਼ ਸੁਨਾਇ ਭਾਈ
ਅਹਿਮਦ ਖਾਂ ਦੇ ਤਈਂ ਮੁਆਫ ਕਰਕੇ ਓਹਨੂੰ ਆਪਣਾ ਲਵੋ ਬਨਾਇ ਭਾਈ
ਸਦਾ ਤਾਬਯਾ ਰਹੇ ਸਰਕਾਰ ਦੀ ਓਹ ਲਿਖਤ ਪੜ੍ਹਤ ਲਵੋ ਕਰਵਾਇ ਭਾਈ
ਮਹਾਰਾਜ ਨੇ ਕਰ ਮਨਜ਼ੂਰ ਲਿਆ ਓਹਦੇ ਸਭ ਕਸੂਰ ਬਖਸ਼ਾਇ ਭਾਈ
ਖਾਂ ਮੁਜ਼ੱਫਰ ਨਾਲ ਲੈ ਆਇ ਗਿਆ ਫੜੇ ਚਰਨ ਦੋਹਾਂ ਘਿਘਿਆਇ ਭਾਈ
ਅਹਿਮਦ ਖਾਂ ਤੇ ਕਰਕੇ ਮਿਹਰਬਾਨੀ ਮੁਲਕ ਓਸਦਾ ਓਹਨੂੰ ਸੌਂਪਾਇ ਭਾਈ
ਨੇਣਾ ਸਾਲ ਦਾ ਸਠ ਹਜ਼ਾਰ ਕਰਕੇ ਪੱਕਾ ਬਾਜ਼ਗੁਜ਼ਾਰ ਠਹਿਰਾਇ ਭਾਈ
ਜੰਗੀ ਸਾਜ ਸਾਮਾਨ ਤੇ ਜ਼ਰ ਨਕਦੀ ਲਈ ਕਬਜੇ ਸਭ ਕਰਾਇ ਭਾਈ
ਪਰਤੀ ਖਾਲਸਾ ਫੌਜ ਕਰਤਾਰ ਸਿੰਘਾ ਖਾਨ ਬਹਿਗਿਆ ਖੁੰਬ ਠਪਾਇ ਭਾਈ

ਉੱਚ ਨੂੰ ਫਤੇ ਕਰਨਾ

ਕੂਚ ਝੰਗ ਤੋਂ ਖਾਲਸਾ ਫੌਜ ਕੀਤਾ ਰੁਖ ?ਉੱਚ ਦੇ ਵੱਲ ਰਖਾਯਾ ਜੀ
ਪੱਤਨ ਲੰਘ॥ ਤਿਰਮੌਣ ਦਾ ਪਾਰ ਹੋਏ ਪੀਰ ਵਲ ਵਕੀਲ ਦੁੜਾਯਾ ਜੀ
ਤਾਬੇਦਾਰੀ ਸਰਕਾਰ ਦੀ ਮੰਨ ਲਵੋ ਜ਼ਾ ਵਕੀਲ ਨੇ ਬਹੁਤ ਸਮਝਾਯਾ ਜੀ
ਮੰਨੀ ਨਾਗ ਸੁਲਤਾਨ ਬੁਖਾਰੀ ਨੇ ਨ ਅਗੋਂ ਸਗੋਂ ਘੁਮੰਡ ਜਤਾਯਾ ਜੀ
ਨਾਗਾਂ ਕਾਲਜਾਂ ਦੀ ਖੁੱਡੀਂ ਹੱਥ ਪਾਣੇ ਛਡ ਦੇਇ ਸਰਕਾਰ, ਸੁਨਾਯਾ ਜੀ
ਬਦ ਦੁਆ ਫਕੀਰਾਂ ਦੀ ਬੁਰੀ ਹੁੰਦੀ ਖਾਲੀ ਜਾਇ ਨ ਕਹਿਰ ਖੁਦਾਯਾ ਜੀ
'ਬਣੇ ਰਹੋ ਫਕੀਰ' ਵਕੀਲ ਕਹਯਾ ਸ਼ਾਹੀ ਠਾਠ ਇਹ ਕਾਹਨੂੰ ਵਧਾਯਾ ਜੀ

---

†ਭਲੇ ਪੁਰਸ਼ਾਂ ਦੀ ਪੰਚਾਇਤ ਨੂੰ ਜਿਰਗਾ ਆਖਦੇ ਹਨ।

?ਏਸ ਉੱਚ ਪਿੰਡ ਨੂੰ ੯-੭ ਹਿਜਰੀ ਵਿਚ ਝੰਗ ਦੇ ਅਮੀਰ ਅਨੌਇਤ ਉੱਲਾ ਖਾਂ ਨੇ ਆਬਾਦ ਕਰਕੇ ਆਪਣੇ ਪੀਰ ਨੂੰ ਦੇ ਦਿਤੀ ਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਾਛੀ ਵਾੜੇ ਤੋਂ ਨਿਕਲਨ ਸਮੇਂ ਏਥੋਂ ਦੇ ਪੀਰ ਦਾ ਹੀ ਪਹਿਰਾਵਾ ਪਹਿਲਿਆ ਸੀ।

॥ ਰਾਇ ਅ: ਲ: ਸਫਾ ੧੭੦।

ਬਿਨਾਂ ਹਥ ਦੇਖੇ ਕੌਣ ਮੰਨਦਾ ਏ ਆ ਵਕੀਲ ਨੇ ਭੇਦ ਜਤਾਯਾ ਜੀ
ਗੁੱਸਾ ਖਾ ਸਰਕਾਰ ਨੇ ਕਰ ਧਾਵਾ ਤੋਪ ਖਾਨਾ ਜਾ ਗੜ੍ਹੀ ਨੂੰ ਡਾਹਯਾ ਜੀ
ਹੱਲਾ ਇਕ ਨ ਪੀਰ ਨੇ ਝੱਲਯਾ ਸੀ ਗੜਗੜਾਟ ਸੁਣਕੇ ਘਬਰਾਯਾ ਜੀ
ਲੱਖ ਨਕਦ ਲੈਕੇ ਹਾਜ਼ਰ ਆਣ ਹੋਯਾ ਸਭੇ ਸ਼ਾਨ ਗੁਮਾਨ ਭੁਲਾਯਾ ਜੀ
ਕੁਝ ਪੀਰ ਜੀ ਹੱਥ ਦਿਖਾਉ ਸਾਨੂੰ ਕਿੱਥੇ ਨਾਗ ਹੋ ਜ਼ਹਿਰ ਛੁਪਾਯਾ ਜੀ
ਤੁਸੀਂ ਨਾਗ ਮੈਂ ਨਾਗਾਂ ਦਾ ਸਿਰ ਕੁਟੂ ਪੀਰ ਸੁਣ ਡਾਢਾ ਸ਼ਰਮਾਯਾ ਜੀ
ਤਾਬੇਦਾਰੀ ਮਨਾ ਕਰਤਾਰ ਸਿੰਘਾ ਰੁਖ ਵਲ ਲਾਹੌਰ ਪਰਤਾਯਾ ਜੀ

### ਮਹਾਰਾਜ ਨੇ ਸ੍ਰੀ ਅੰਮ੍ਰਿਤਸਰ ਜੀ ਵਿਚ ਫ਼ੌਜੀ ਦਰਬਾਰ ਕਰਨਾ

ਅਠਾਰਾਂ ਸੌ ਇਕਾਠਵਾਂ ਸਾਲ ਜਾਂਦਾ ਮਹਾਰਾਜੇ ਨੇ ਕਰ ਵਿਚਾਰ ਭਾਈ
ਸ੍ਰੀ ਅੰਮ੍ਰਿਤਸਰ ਜਮਾ ਡੇਰਾ ਬੜਾ ਭਾਰੀ ਕੀਤਾ ਦਰਬਾਰ ਭਾਈ
ਸੱਦੇ ਸਭ ਸਰਦਾਰ ਪੰਜਾਬ ਵਿਚਲੇ ਹੋਰ ਰਾਜੇ ਸਾਰੇ ਮਿਸਲਦਾਰ ਭਾਈ
ਔਹਦੇ ਕਾਇਮ ਕੀਤੇ ਪੱਕੇ ਸਾਰਯਾਂ ਦੇ ਈਨ ਵਿਚ ਚਲੇ ਸਾਰੀ ਕਾਰ ਭਾਈ
ਵੱਡੇ ਵੱਡੇ ਸਰਦਾਰਾਂ ਨੂੰ ਮੁਖੀਏ ਕਰ ਛੋਟੇ ਕਰ ਅੱਗੇ ਤਾਬੇਦਾਰ ਭਾਈ
ਕੀਤੀ ਵੰਡ ਸਾਰੀ ਕਰਤਾਰ ਸਿੰਘਾ ਮਹਾਰਾਜੇ ਨੇ ਏਸ ਪ੍ਰਕਾਰ ਭਾਈ

### ਸਰਦਾਰਾਂ ਦੇ ਔਹਦਯਾਂ ਤੇ ਫ਼ੌਜ ਦੀ ਵੰਡ

ਦੇਸਾ ਸਿੰਘ ਸਰਦਾਰ ਮਜੀਠੀਏ ਨੂੰ, ਚਾਰ ਸੌ ਦਿਤਾ ਅਸਵਾਰ ਸਮਝੋ
ਹਰੀਸਿੰਘ ਜਿਨ੍ਹੂ ਲੋਕ ਕਹਿਣ 'ਨਲੂਆ' ਛੋਟੀ ਉਮਰ ਹੁਸ਼ਆਰ ਸਮਝੋ
ਅੱਠ ਸੌ ਵਡੇ ਘੋੜ ਚੜ੍ਹਯਾਂ ਦਾ ਕੀਤਾ ਓਸ ਤਾਈਂ ਸਰਦਾਰ ਸਮਝੋ
ਨਿਹਾਲ ਸਿੰਘ ਸਰਦਾਰ ਅਟਾਰੀ ਵਾਲਾ ਤਾਬੇ ਪੈਦਲ ਪੰਜ ਹਜ਼ਾਰ ਸਮਝੋ
ਹੁਕਮਾ ਸਿੰਘ*ਚਿਮਨੀ ਤੋਪਖਾਨਯਾਂ ਦਾ ਚੁਣ ਖਾਸ ਕੀਤਾ ਜ਼ੁੰਮੇਵਾਰ ਸਮਝੋ
ਤਾਬੇ ਦੋ ਹਜ਼ਾਰ ਅਸਵਾਰ, ਨਾਲੇ ਦਿਤਾ ਬਹੁਤ ਉਸਨੂੰ ਇਖਤਯਾਰ ਸਮਝੋ

---

*ਹੁਕਮਾ ਸਿੰਘ ਚਿਮਨੀ ਦੇ ਵਡੇ ਬੁੰਜਾਹੀ ਖਤ੍ਰੀ ਭੇਰੇ ਦੇ ਰਹਿਣ ਵਾਲੇ ਸਨ। ਮਹਾਰਾਜੇ ਦੇ ਦਾਦੇ ਸਰਦਾਰ ਚੜ੍ਹਤ ਸਿੰਘ ਦੇ ਸਮੇਂ ਗੁਜ਼ਰਾਂ ਵਾਲੇ ਆ ਵਸੇ। ਹੁਕਮਾ ਸਿੰਘ ਦੇ ਬਾਪ ਦਾ ਨਾਮ ਰਾਮ ਸਿੰਘ ਸੀ, ਇਹ ਹੁਕਮਾ ਸਿੰਘ ਕਦ ਦਾ ਬੜਾ ਛੋਟਾ ਸੀ, ਜਿਸ ਕਰਕੇ ਮਹਾਰਾਜ ਇਸ ਨੂੰ 'ਚਮੂਣਾ' ਕਿਹਾ ਕਰਦੇ ਸੀ। ਚਮੂਣੇ ਤੋਂ ਵਿਗੜਕੇ ਚਿਮਨੀ ਹੋ ਗਿਆ।

ਗੌਂਸ਼ੇ ਖਾਂ ਨੂੰ ਭੀ ਦਿੱਤਾ ਤੋਪ ਖਾਨਾ ਦੋ ਹਜ਼ਾਰ ਅਸਵਾਰ ਸ਼ੁਮਾਰ ਸਮਝੋ
ਰੌਸ਼ਨਖਾਂਤਸ਼ੇਖਅਬਦੁਲੇਨੇਜੀ ਨਜੀਬਾਂ ਵਾਲੀ ਪਲਟਨ ਲਈ ਸੰਭਾਰ ਸਮਝੋ
ਬਾਜ ਸਿੰਘ ਸਰਦਾਰ ਮਰਾਲੀਏ ਨੂੰ ਘੋੜ ਚੜਾ ਪੰਜ ਸੌ, ਕਰ ਸਾਰ ਸਮਝੋ
ਮਿਲਖਾ ਸਿੰਘਨੂੰ ਸਤ ਸੌ ਸੂਰਮਾ ਦੇਇ ਦਿਤਾ ਪਿੰਡੀ ਦੇ ਵਿਚ ਬੈਠਾਰ ਸਮਝੋ
ਤਾਬੇ ਚਾਰ ਹਜਾਰ ਅਸਵਾਰ ਕਰਕੇ ਨੌਧ ਸਿੰਘ ਨੂੰ ਦੇਇ ਅਧਿਕਾਰ ਸਮਝੋ
ਧੰਨੀ ਘੇਪ ਦਾ ਪਰਗਣਾ ਸੌਂਪ ਦਿਤਾ ਬੰਦੋਬਸਤ ਰਖੇ ਬਰਕਾਰਾਰ ਸਮਝੋ
ਅਤਰ ਸਿੰਘ ਧਾਰੀ ਤਾਈਂ ਪੰਜ ਸੌ ਜੀ ਘੋੜ ਚੜ੍ਹਾ ਦੇਇ ਕਰ ਪਯਾਰ ਸਮਝੋ
ਮਿੱਤ ਸਿੰਘ ਸਰਦਾਰ ਭੜਾਨੀਏਂ ਨੂੰ ਕੀਤਾ ਪੈਦਲਾਂ ਦਾ ਸੂਬੇਦਾਰ ਸਮਝੋ
ਪੂਰਾ ਇਕ ਹਜ਼ਾਰ ਅਸਵਾਰ ਦਿੱਤਾ ਗਰਭਾ ਸਿੰਘ ਦਾ ਕਰ ਸਤਿਕਾਰ ਸਮਝੋ
ਕਿਰਪਾ ਸਿੰਘ ਤਈਂ ੧ਕੁਮੇਦਾਨ ਕੀਤਾ ਮਹਾਰਾਜ ਨੇ ਕਰ ਵਿਚਾਰ ਸਮਝੋ
ਏਸੇ ਤਰ੍ਹਾਂ ਜਿਵੇਂ ਜਿਵੇਂ ਲਾਇਕ ਕੋਈ ਔਹਦੇ ਬਖਸ਼ ਸੌਂਪੇ ਕਾਰੋਬਾਰ ਸਮਝੋ
ਜੁਮੇਂਵਾਰੀਆਂ ਸੌਂਪ ਕਰਤਾਰ ਸਿੰਘਾ ਪਾਇ ਸਭਨਾਂ ਦੀ ਸਿਰੀਂ ਭਾਰ ਸਮਝੋ

ਮਿਸਲਦਾਰਾਂ ਜਾਗੀਰਦਾਰਾਂ ਤੋਂ *ਫੌਜ ਲੈਣੀ ਕੀਤੀ

੦ਜੱਸਾ ਸਿੰਘ ਭੰਗੀ ਚੇਤ ਸਿੰਘ ਭੰਗੀ ਇਹ ਦੋ ਸੌ ਦੇਣ ਅਸਵਾਰ ਭਾਈ
ਸਾਹਿਬ ਸਿੰਘ ਭੰਗੀ ਗੁਜਰਾਤ ਵਾਲਾ ਘੋੜ ਚੜ੍ਹਾ ਦੇਇ ਇਕ ਹਜ਼ਾਰ ਭਾਈ
ਨਾਰ ਸਿੰਘ ਚਮਯਾਰੀ ਦਾ ਫਤ੍ਹੇ ਸਿੰਘ ਭੀ ਇਕ ਇਕ ਹਜਾਰ ਸ਼ੁਮਾਰ ਭਾਈ
ਪੰਜ ਸੌ ਅਸਵਾਰ ਘਨੱਈਏ ਦੇਵਨ ਚਾਰ ਸੌ ਨਕਈ ਸਰਦਾਰ ਭਾਈ
ਮਾਝੇ ਵਿਚਲੇ ਹੋਰ ਸਰਦਾਰ ਸਾਰੇ ਦੇਣ ਅਠ ਹਜਾਰ ਵਿਚਾਰ ਭਾਈ
ਦੇਣ ਸਤ ਹਜਾਰ ਦਵਾਬੇ ਵਾਲੇ ਜਿਹੜੇ ਹੈਣ ਓਥੇ ਤਲਕੇਦਾਰ ਭਾਈ
ਲੈਣਾ ਪੰਜ ਹਜਾਰ ਪਹਾੜੀਆਂ ਤੋਂ ਕੀਤੇ ਗਏ ਪਕੇ ਇਕਰਾਰ ਭਾਈ

---

੧ਕ੍ਰਮਾਨ ਆਫੀਸਰ।

*ਇਹ ਗਿਣਤੀ ਲਿਖਣ ਵਾਲਿਆਂ ਨੇ ਵਧ ਘਟ ਲਿਖੀ ਹੈ।

੦ਜੱਸਾ ਸਿੰਘ ਭੰਗੀ–ਜਿਸ ਨੂੰ ਪਿੰਡੀ ਭਟੀਆਂ ਚਨਯੋਟ ਤੋਂ ਕਢ ਕੇ ਅਗੇ ਹੀ ਉਜਾੜ ਦਿਤਾ ਸੀ। ਓਸ ਨੇ ਸੌ ਅਸਵਾਰ ਕਿਥੋਂ ਦੇਣਾ ਸੀ।

?ਫਤੇ ਸਿੰਘ ਆਹਲੂਵਾਲੀਆ।

ਏਸੇ ਤਰ੍ਹਾਂ ਛੋਟੇ ਮੋਟੇ ਹੋਰ ਜਿੰਨੇ ਸਭ ਵਿਤ ਅਨੁਸਾਰ ਲਏ ਝਾੜ ਭਾਈ
ਜਦੋਂ ਲੋੜ ਸਰਕਾਰ ਨੂੰ ਆਨ ਪਵੇ ਏਨੇ ਦੇਣ ਅਸਵਾਰ ਤਯਾਰ ਭਾਈ
ਜਿਹੜੇ ਕਰੇ ਕੋਤਾਹੀ ਕਰਤਾਰ ਸਿੰਘਾ ਜਾਵੇ ਸਮਝਯਾ ਓਹ ਗੁਨਾਹਗਾਰ ਭਾਈ

ਹੁਲੀਏ ਤੇ ਹਾਜ਼ਰੀ

ਹੋਯਾ ਹੁਕਮ ਫੌਜਾਂ ਵਿਚ ਬਾਕਾਇਦਾ ਲੋੜਵੰਦੇ ਰਜਿਸਟਰ ਬਨਾਇ ਜਾਵਨ
ਲਈ ਹਾਜ਼ਰੀ ਸਭ ਦੀ ਜਾਇਆ ਕਰੇ ਨਾਮ ਪਤੇ ਦੇ ਸਣੇ ਲਿਖਾਇ ਜਾਵਨ
ਹੁਲੀਏ ਲਿਖ ਕੇ ਸਭ ਦੇ ਪਾਸ ਰੱਖੋ ਚਿਹਰੇ ਲਿਖ ਨਿਸ਼ਾਨ ਰਖਾਇ ਜਾਵਨ
ਲਿਖਤਵਿਚਸਭਗੱਲ ਕਰਤਾਰ ਸਿੰਘਾ ਕੰਮਨੀਯਮ ਅਨੁਸਾਰ ਚਲਾਇ ਜਾਵਨ

ਵਾਕ ਕਵੀ

ਰਾਜਨੀਤੀ ਦੀ ਚੱਲ ਕੇ ਚਾਲ ਡੂੰਘੀ ਫੌਜ ਆਪਣੀ ਤਈਂ ਵਧਾਇ ਲਿਆ
ਦਿੱਤੀ ਫੌਜ ਸਰਦਾਰਾਂ ਜਾਗੀਰਦਾਰਾਂ ਬੋਝ ਓਹਨਾਂ ਨੇ ਸਿਰ ਉਠਾਇ ਲਿਆ
ਸਿਰ ਪਾਉ ਇਨਾਮ ਜਾਗੀਰ ਦੇਇ ਕੇ ਖੁਸ਼ ਸਭਨਾਂ ਤਈਂ ਕਰਾਇ ਲਿਆ
ਹੈਸੀ ਜੱਟ ਅਨਪੜ੍ਹ ਕਰਤਾਰ ਸਿੰਘਾ ਮਾਦਾ ਅਕਲ ਦਾਸੀਉਚਾਪਾਇ ਲਿਆ

੧੮੬੨ ਦੇ ਚੜ੍ਹਦਯਾਂ ਹੀ ਜਿਹਲਮ ਚਨਾਬ ਦੇ ਵਿਚਲਯਾਂ ਰਾਈਸਾਂ ਨੂੰ ਸੁਨੇਹੇ

ਮੁਸਲਮਾਨ ਰਈਸ ਜੋ ਦੇਸਅੰਦਰ ਜਿਹਲਮ ਤੱਕ ਜਿਹੜੇ ਹੋਰ ਖਾਨ ਭਾਈ
ਓਹ ਕਾਬੁਲੀ ਬਾਜ਼ ਗੁਜ਼ਾਰ ਸਾਰੇ ਟਕੇ ਬਾਦਸ਼ਾਹ ਪਾਸ ਪੁਚਾਨ ਭਾਈ
ਲਿਖ ਘੱਲਯਾ ਉਨ੍ਹਾਂ ਨੂੰ ਮਹਾਰਾਜੇ ਸੁਣੋ ਧਰਕੇ ਸਭ ਧਯਾਨ ਭਾਈ
ਤਾਬੇਦਾਰੀ ਮੰਨੋ ਹੁਣ ਖਾਲਸੇ ਦੀ ਭੇਜੋ ਟਕੇ ਲਾਹੌਰ ਪਛਾਨ ਭਾਈ
ਨਹੀਂ ਤਾਂ ਜੰਗ ਦੇ ਵਾਸਤੇ ਤਿਆਰ ਹੋਵੇ ਜਿਹੜੀਭਲੀ ਲਗੇਕਰੋ ਆਨ ਭਾਈ
ਕਰੋ ਫੈਸਲਾ ਝੱਬ ਕਰਤਾਰ ਸਿੰਘਾ ਭੇਜੇ ਸਭ ਨੂੰ ਲਿਖ ਫਰਮਾਨ ਭਾਈ

ਸਭਨਾਂ ਨੇ ਸਰਦਾਰ ਦੀ ਤਾਬੇਦਾਰੀ ਮੰਨ ਲੈਣੀ

ਲਾਠੀ ਜਿਸਦੀ ਓਸੇ ਦੀ ਭੈਂਸ ਕਹਿੰਦੇ ਬੈਠ ਸਭਨਾਂ ਇਹੋ ਵਿਚਾਰਯਾ ਜੀ
ਦਿੱਲੀ ਕਾਬਲੀ ਪਈ ਕਮਾਨ ਦਿੱਸੇ ਦਿੱਲੀ ਵਾਲਯਾਂ ਹੌਂਸਲਾ ਹਾਰਯਾ ਜੀ
ਦਿੱਤਾ ਰੱਬ ੧ਅਰੂਜ ਰਣਜੀਤ ਸਿੰਘ ਨੂੰ ਦਿਨੋ ਦਿਨ ਵਾਧੇ ਪੈਰ ਧਾਰਯਾ ਜੀ

੧ਇਕਬਾਲ

ਮੰਨੀ ਸਭਨਾਂ ਈਨ ਕਰਤਾਰ ਸਿੰਘਾ ਸਮਾ ਵੇਖ ਵੇਲਾ ਸਿਰੋਂ ਟਾਰਯਾ ਜੀ

ਸਰਕਾਰ ਨੇ ਮੁਲਤਾਨ ਦੀ ਤਰਫ ਦੌਰਾ ਕਰਨਾ

ਲਹਿੰਦੇ ਦੇਸਦੇ ਹਾਕਮਾਂ ਈਨ ਮੰਨੀ ਏਸਗੱਲ ਦੇ ਤਈਂ ਅਜ਼ਮਾਉਨ ਬਦਲੇ
ਫੌਜ ਨਾਲ ਲੈਕੇ ਦੌਰਾ ਸ਼ੁਰੂ ਕੀਤਾ ਰਹੀ ਕਸਰ ਦੇ ਤਈਂ ਕਢਾਉਨ ਬਦਲੇ
ਮੁਲਕ ਨਦੀਆਂ ਦੋਹਾਂ ਦੇਵਿਚ ਜਿਹੜਾ ਟਕੇਓਹਨਾਂਪਾਸੋਂ ਉਗਰਾਹੁਨ ਬਦਲੇ
ਪਿੰਡ ਦਾਦਨ ਖਾਂ, ਖੁਸ਼ਾਬ ਭੇਰਾ, ਵਡੇ ਖਾਨਾਂ ਦੇ ਤਈਂ ਠੁਕਰਾਉਨ ਬਦਲੇ
ਦੌਰਾ ਕਰ ਮੁਲਤਾਨ ਨੂੰ ਰੁਖ ਕੀਤਾ ਖਾਂ ਮੁਜ਼ੱਫਰ ਉਤੇ ਰੋਬ ਪਾਉਨ ਬਦਲੇ
੨ਥੋੜ੍ਹੀ ਦੂਰ ਅੱਗੇ ਮੁਲਤਾਨ ਹੈਸੀ ਖਾਨ ਆਇਮਿਲਯਾ ਗਲੋਂਲਾਹੁਨ ਬਦਲੇ
ਦੇਇਕੇ ਦਸ ਹਜ਼ਾਰ ਤੇ ਮਿੰਨਤਾਂ ਕਰ ਮੋੜੇ ਆਪਣਾ ਆਪ ਬਨਾਉਨ ਬਦਲੇ
ਨਜ਼ਰਾਂਦਿਤੀਆਂ ਹਾਕਮਾਂ ਸਾਰਯਾਂ ਨੇ ਬਣ ਮੀਸਣੇ ਵਕਤ ਲੰਘਾਉਨ ਬਦਲੇ
ਏਸ ਦੌਰੇ ਦੇ ਵਿਚ ਨ ਕੋਈ ਅੜਿਆ ਕੌਣ ਖੜਾ ਹੋਇ ਦੁਖ ਉਠਾਨ ਬਦਲੇ
ਦਿਲੀਂ ਰੱਖ ਕੇ ਖਾਰ ਕਰਤਾਰ ਸਿੰਘਾ ਨੀਵੇਂ ਹੋ ਰਹੇ ਸਮਾਂ ਟਪਾਉਨ ਬਦਲੇ

ਲਾਹੌਰ ਦੀ ਖਬਰ

ਮਹਾਰਾਜ ਮੁਲਤਾਨ ਦੇ ਗਿਰਦ ਫਿਰਦੇ ਓਥੇਪਹੁੰਚੀ ਲਾਹੌਰ ਤੋਂ ਡਾਕ ਭਾਈ
ਟਿੱਕੇ ਖੜਗਸਿੰਘਨੇਜਲਦੀਨਾਲਭੇਜੀ ਇਕ ਖਬਰ ਡਾਢੀ ਖਤਰਨਾਕ ਭਾਈ
ਆਇ ਰਿਹਾ ਹੈ ਰਾਜਾ ਅੰਦੌਰ ਵਾਲਾ ਡਾਢਾ ਹੋਇ ਰਿਹਾ ਗਮਨਾਕ ਭਾਈ
ਅਮੀਰ ਖਾਂ ਰੁਹੇਲਾ ਭੀ ਨਾਲ ਓਹਦੇ ਆਇ ਰਹੇ ਉਡਾਉਂਦੇ ਖਾਕ ਭਾਈ
ਹਾਰ ਖਾਕੇ ਆਏ ਅੰਗਰੇਜ਼ ਪਾਸੋਂ ਰਾਜ ਖਾਲਸੇ ਦੀ ਓਟ ਤਾਕ ਭਾਈ
ਭਾਰੀ ਫੌਜ ਲੈ ਨਾਲਜਸਵੰਤ ਰਾ ਦੇ ਮੱਦਦਲੈਣ ਦੇ ਹੈਣ ਉਹ ਗਾਹਕ ਭਾਈ
ਲਾਰਡ ਲੇਕ ਪਿਛੇ ਦਬੀ ਚਲਾ ਆਉਂਦਾ ਬਿਨ੍ਹਾਂ ਆਗਯਾਹੋ ਬੇਬਾਕ ਭਾਈ
ਪਹੁੰਚੋ ਝੱਬ ਲਾਹੌਰ ਕਰਤਾਰ ਸਿੰਘਾ ਦਿਤੀ ਖਬਰ ਅਸਵਾਰ ਚਲਾਕ ਭਾਈ

ਮਹਾਰਾਜੇ ਨੇ ਲਾਹੌਰ ਪਹੁੰਚਨਾ

ਓਸੇ ਵਕਤ ਹੀ ਪਿਛ੍ਹਾਂ ਨੂੰ ਕੂਚ ਕੀਤਾ ਲੰਮੀ ਸੋਚ ਕੇ ਸੋਚ ਸਰਕਾਰ ਨੇ ਜੀ

---

੨ਪਿੰਡ ਮਹਿਤਮ ਦੇ ਪਾਸ ੧੨ ਕੋਹ ਠੀਕ ਹੈ ਉਮਦਾ ਤੁਲ ਤਵਾਰੀਖ ਸ: ਮ: ਲਤੀਫ ਵੀਹ ਮੀਲ ਲਿਖਦਾ ਹੈ।

ਮਤਾਂ ਪੈ ਕੋਈ ਹੋਰ ਫਸਾਦ ਜਾਵੇ ਔਖੀ ਬਿਧ ਮੇਲੀ ਕਰਤਾਰ ਨੇ ਜੀ
ਦੋ ਤਾਕਤਾਂ ਮੁਲਕ ਵਿਚ ਆ ਵੜੀਆਂ ਮਤਾਂ ਹੋ ਜਾਵਨ ਹੋਰ ਕਾਰ ਨੇ ਜੀ
ਪਹੁੰਚੇ ਝੱਟ ਲਾਹੌਰ ਕਰਤਾਰ ਸਿੰਘਾ ਏਸ ਗੱਲ ਨੂੰ ਲੱਗੇ ਵਿਚਾਰ ਨੇ ਜੀ

ਅੰਦੌਰ ਵਾਲੇ ਰਾਜੇ ਜਸਵੰਤ ਰਾਉ ਹੁਲਕਰ ਦਾ ਵਕੀਲ

ਦੂਜੇ ਦਿਨ ਹੀ ਆਣ ਵਕੀਲ ਪਹੁੰਚਾ ਸਾਰੀ ਵਿਥਿਆ ਆਣ ਸੁਨਾਵੰਦਾ ਜੀ
ਭਾਰੀ ਤੋਹਫੇ ਸਰਕਾਰ ਦੀ ਨਜ਼ਰਧਰਕੇ ਬਿਨਤੀਰਾਜੇਦੇ ਵੱਲੋਂ ਅਲਾਵੰਦਾ ਜੀ
ਰਾਜਾ ਤੰਗ ਪੈ ਆਪ ਦੀ ਸ਼ਰਨ ਆਯਾ ਜੰਗੀ ਮੱਦਦ ਹੈ ਕੁਝ ਚਾਹਵੰਦਾ ਜੀ
ਛੱਬ ਕਰੋ ਇਮਦਾਦ ਕਰਤਾਰ ਸਿੰਘਾ ਰਾਜਾ ਕੀਤੀ ਨਾ ਕਦੇ ਭੁਲਾਵੰਦਾ ਜੀ

ਮਹਾਰਾਜੇ ਨੇ ਵਕੀਲ ਨੂੰ ਧੀਰਜ ਦੇਣਾ

ਗਿਆ ਵਕਤ ਨ ਕਦੇ ਭੀ ਹੱਥ ਆਯਾ ਰੱਖੋ ਹੌਂਸਲਾ, ਨਾਂਹਿ ਘਬਰਾਉ ਤੁਸੀਂ
ਸ਼ਰਨ ਖਾਲਸੇ ਦੀ ਰਾਜਾ ਸਾਹਿਬ ਆਏ ਸਾਡੇ ਵਲੋਂ ਜਾ ਆਖ ਸੁਨਾਉ ਤੁਸੀਂ
ਗੁਰੂ ਭਲੀ ਕਰਸੀ ਸਰਸੀ ਕਾਜ ਸਾਰਾ ਡੇਰੇ ਅੰਮ੍ਰਿਤਸਰ ਲਗਾਉ ਤੁਸੀਂ
ਆਵੇ ਫੌਜ ਨੂੰ ਅਗ੍ਹਾਂ ਅੰਗਰੇਜ਼ ਦੀ ਜੀ ਨਚਿੰਤ ਬੈਠੋ, ਡਰ ਲਾਹੁ ਤੁਸੀਂ
ਗੁਰੂ ਖਾਲਸਾ ਫੈਸਲਾ ਕਰੇਗਾ ਜੋ ਕੀਤਾ ਜਾਇਗਾ ਸੋ, ਦਿਲ ਲਾਉ ਤੁਸੀਂ
ਸਾਡੇ ਬਣ ਮਹਿਮਾਨ ਕਰਤਾਰ ਸਿੰਘਾ ਖੁਸ਼ੀ ਫਿਰੋ, ਨ ਹੌਸਲਾ ਢਾਹੁ ਤੁਸੀਂ

ਲਾਰਡ ਲੇਕ ਵਲੋਂ ਰਾਜੇ ਫਤੇ ਸਿੰਘ ਆਹਲੂਵਾਲੀਏ ਨੇ ਵਕੀਲ ਬਣਕੇ ਆਉਣਾ

ਹੁਲਕਰ ਅੰਮ੍ਰਿਤਸਰ ਉਤਾਰ ਦਿਤਾ ਮਹਿਮਾਨੀ ਦਾ ਸਾਜ਼ ਸਜਾਯਾ ਜੀ
ਲਾਰਡ ਲੇਕ ਵਲੋਂ ਫਤ੍ਹੇ ਸਿੰਘ ਜਲਦੀ ਤੋਹਫੇ ਲੈਕੇ ਤਦੋਂ ਹੀ ਆਯਾ ਜੀ
ਹੁਲਕਹਾਰ ਖਾਕੇ ਆਯਾ ਦੌੜ ਏਧਰ ਕਰਨੀਨਾਹਿੰ ਇਮਦਾਦ ਸਮਝਾਯਾ ਜੀ
"ਗੁਰੂ ਕਰੇ ਸੋ ਹੋਇ" ਕਰਤਾਰ ਸਿੰਘਾ ਫਤ੍ਹੇ ਸਿੰਘ ਦੇ ਤਈਂ ਸੁਨਾਯਾ ਜੀ

ਲਾਹੌਰ ਵਿਚ ਸਰਕਾਰ ਨੇ ਏਸ ਮੁਆਮਲੇ ਤੇ ਵਿਚਾਰ ਕਰਨੀ

ਲਾਹੌਰ ਵਿਚ ਸਰਦਾਰ ਬੁਲਾ ਕਰਕੇ ਦਿਤਾ ਸਾਰਾ ਹੀ ਭੇਦ ਸੁਨਾਇ ਭਾਈ
ਕੀਹ ਕਰਨਾ ਚਾਹੀਦਾ ਖਾਲਸੇ ਨੂੰ ਬਣਯਾਂ ਪੇਚ ਕੁਵੱਲੜਾ ਆਇ ਭਾਈ
ਅੰਤ ਬਹੁਤ ਸਾਰੀ ਗਲ ਬਾਤ ਪਿਛੋਂ ਪਹੁੰਚੇ ਏਸ ਸਿਟੇ ਉਤੇ ਜਾਇ ਭਾਈ
ਗੁਰੂ ਖਾਲਸੇ ਦੀ ਹੁਲਕਰ ਸਰਨ ਆਯਾ ਯੋਗ ਦੇਵਨਾ ਨਹੀਂ ਧਕਾਇ ਭਾਈ

ਬਿਨਾਂ ਕਾਰਨੋਂ ਨਾਲ ਅੰਗਰੇਜ਼ ਦੇ ਭੀ ਲੈਣਾਚਾਹੀਦਾਨਹੀਂ ਵੈਰ ਪਾਇ ਭਾਈ
ਤੀਜਾ ਆਪਣੇ ਮੁਲਕ ਦੇ ਵਿਚ ਦੇਣਾ ਕਿਉਂ ਜੰਗ ਮੈਦਾਨ ਬਨਾਇ ਭਾਈ
ਏਸ ਵਾਸਤੇ ਦੋਹਾਂ ਹੀ ਤਾਕਤਾਂ ਦੀ ਦੇਣੀ ਚਾਹੀਦੀ ਸੁਲ੍ਹਾ ਕਰਵਾਇ ਭਾਈ
ਜਿਹੜਾ ਨ ਮੰਨੇ, ਬਰਖਿਲਾਫ ਓਹਦੇ ਫੇਰ ਖਾਲਸਾ ਤੇਗ ਉਠਾਇ ਭਾਈ
ਏਸ ਫੈਸਲੇ ਦੇ ਉਤੇ ਪਹੁੰਚ ਕਰਕੇ ਅੰਮ੍ਰਿਤਸਰ ਮਹਾਰਾਜ ਸਿਧਾਇ ਭਾਈ
ਮਿਲ ਰਾਜੇ ਤਈਂ ਕੀਤੀ ਬਹੁਤ ਦਾਰੀ ਦਿਤਾ ਫੈਸਲਾ ਸਭ ਸਮਝਾਇ ਭਾਈ
ਹਾਨ ਲਾਭ ਸਾਰਾ ਸਮਝਾਇ ਦਿਤਾ ਹੋਰ ਸਭ ਲਹਾ ਚੜ੍ਹਾਇ ਭਾਈ
ਓਧਰ ਲਾਟ ਬਿਆਸਾ ਦੇ ਪਿਆ ਕੰਢੇ ਫਤੂ ਸਿੰਘ ਜਾ ਗੱਲ ਸੁਣਾਇ ਭਾਈ
ਪੱਕੀ ਕਰ ਸਲਾਹ ਕਰਤਾਰ ਸਿੰਘਾ ਦਿਤੀ ਲਾਟ ਦੇ ਪਾਸ ਪੁਚਾਇ ਭਾਈ

ਲਾਰਡ ਲੇਕ ਤੇ ਹੁਲਕਰ ਦੀ ਮਹਾਰਾਜ ਨੇ ਸੁਲ੍ਹਾਂ ਕਰਵਾ ਦੇਣੀ

ਮਰਜੀ ਇਹ ਸਰਕਾਰ ਪੰਜਾਬ ਦੀ ਹੈ ਹਾਨ ਲਾਭ ਸਾਰੀ ਸਮਝਾਇ ਦਿੱਤੀ
ਲਾਟ ਸਾਹਿਬ ਭੀ ਸੁਲ੍ਹਾਮਨਜ਼ੂਰ ਕੀਤੀ ਗੱਲਖੁਦੀ ਦੀ ਸਾਰੀ ਮਿਟਾਈ ਦਿੱਤੀ
ਅਠਾਰਾਂ ਸੌ ਦਾ ਬਾਹਠਵਾਂ° ਪੋਹ ਹੈਸੀ ਏਸ ਤਰ੍ਹਾਂ ਸੁਲ੍ਹਾ ਕਰਵਾਇ ਦਿੱਤੀ
ਚੰਬਲ ਨਦੀ ਦੇ ਉੱਤਰ ਪੂਰਬੋਂ ਜੀ ਹੱਦ ਹੁਲਕਰਦੀ ਪਿਛ੍ਹਾਂ ਹਟਵਾਇ ਦਿੱਤੀ
ਬੂੰਦੀ ਟੋਂਕ ਤੇ ਤੱਲਕਾ ਰਾਮ ਪੁਰ ਦਾ ਹੱਦ ਕੰਪਨੀ ਦੀ ਬੰਨ੍ਹਵਾਇ ਦਿੱਤੀ
ਚੰਬਲ ਨਦੀ ਦੇ ਦੱਖਣ ਪੱਛਮੋਂ ਜੀ ਫੌਜ ਕੰਪਨੀ ਦੀ ਉਠਾਵਾਇ ਦਿੱਤੀ
ਤੱਲਕਾ ਰਾਜੇ ਦਾ ਰਾਜੇ ਨੂੰ ਦੇਇ ਕਰਕੇ ਕਲ੍ਹਾਚਿਰਾਂ ਦੀ ਪਈ ਮਿਟਾਇ ਦਿੱਤੀ
ਅਮੀਰ ਖਾਂ ਦੀ ਭੀ ਏਸੇਤਰ੍ਹਾਂ ਦੀ ਜੀ†ਚਾਹੀਦੁਖਾਂ ਦੀ ਸਾਰੀ ਕਟਾਇ ਦਿੱਤੀ

---

°ਲਤੀਫ ੧੧ ਜਨਵਰੀ ੧੮੦੬ ਲਿਖਦਾ ਹੈ ਸਫਾ ੧੯੫

†ਅਮੀਰ ਖਾਂ ਰੁਹੇਲਾ ਦੇ ਭੀ ਹੁਲਕਰ ਦਾ ਸਾਥੀ ਹੋਣ ਕਰਕੇ ਤਲਕੇ ਲੇਕ ਸਾਹਿਬ ਨੇ ਮੱਲ ਲਏ ਜੋ ਮਹਾਰਾਜ ਨੇ ਸੁਲ੍ਹਾ ਵੇਲੇ ਛੁਡਾ ਦਿਤੇ।

## ਦੂਰ ਕਰ ਫਸਾਦ ਕਰਤਾਰ ਸਿੰਘਾ ਨੰਦ ੧ਸਾਰਯਾਂ ਦੀ ਦਿਲੀਂ ਪਾਇ ਦਿੱਤੀ

*੧੮੬੩ ਦੀ ਵਸਾਖੀ ਨੂੰ ਕਟਾਸ਼ ਵੱਲ ਦਾ ਦੌਰਾ

ਅਠਾਰਾਂ ਸੌ ਤ੍ਰੇਠ ਵਿਸਾਖ ਪਹਿਲੀ ਜਾ ਕਟਾਸ਼ ਤੀਰਥ ਅਸ਼ਨਾਨ ਕੀਤੇ
ਓਥੇ ਪੂਰਬ ਵਸੋਆ ਮਨਾ ਕਰਕੇ ਬਹੁਤ ਆਜਿਜ਼ਾਂ ਨੂੰ ਪੁੰਨ ਦਾਨ ਕੀਤੇ
ਚੜ ਲੂਣ ਮਿਆਣੀ ਨੂੰ ਦੇਖਯਾ ਜਾ ਡੇਰੇ ਜਾਇ ਤਿੰਡ ਦਾਦਨ ਖਾਨ ਕੀਤੇ
ਸੁਭਾਨ ਖਾਨ ਪਾਸੋਂ ਲੈਕੇ ਨਜ਼ਰਾਨਾ ਤਲਾ ਜੰਗ ਖੁਸ਼ਾਬ ਵੱਲ ਧਯਾਨ ਕੀਤੇ
ਸਾਰੰਗ ਕੋਟ ਗਿਰਦੇ ਫਿਰਕੇ ਮੁੜ ਆਏ ਡੇਰੇ ਵਿਚ ਲਾਹੌਰ ਦੇ ਆਨ ਕੀਤੇ
ਹੋਈਆਂ ਰੌਣਕਾਂ ਬਹੁਤਕਰਤਾਰਸਿੰਘਾ ਦੇਇ ਇਨਾਮ ਬਹੁਤਖੁਸ਼ੀ ਜੁਵਾਨ ਕੀਤੇ

ਮਹਾਰਾਜ ਨੇ ਬੀਮਾਰ ਹੋਣਾ ਤੇ ਸ਼ਾਹਲਾ ਮਾਰ ਬਾਗ ਦੀ ਮੁਰੰਮਤ

ਦੌਰੇ ਵਿਚ ਹੋਈ ਖੇਚਲ ਬਹੁਤ ਸਾਰੀ ਮਹਾਰਾਜ ਹੋ ਗਏ ਬੀਮਾਰ ਭਾਈ
ਸ਼ਾਹਲਾ ਮਾਰ ਅੰਦਰ ਡੇਰਾ ਜਾ ਲਾਯਾ ਰੌਣਕ ਰਹੀ ਓਥੇ ਬੇਸ਼ੁਮਾਰ ਭਾਈ
ਦਿਤਾ ਹੁਕਮ ਮੁਰੰਮਤ ਬਾਗ ਹੋਵੇ ਟੁਟੇ ਭਜੇ ਥਾਂ ਦਿਹੋ ਸੁਵਾਰ ਭਾਈ
ਨਾਲੇ ੦ਨਹਿਰਸਫਾਈ ਦਾ ਹੁਕਮਦਿੱਤਾ ਕੀਤਾ ਖ਼ਰਚਮਨਜ਼ੂਰ ਸਰਕਾਰ ਭਾਈ

---

੦ਏਸ ਨਹਿਰ ਦਾ ਪਹਿਲਾ ਨਾਮ ਅਲੀ ਮਰਦਾਨ ਵਾਲੀ ਨਹਿਰ ਸੀ, ਜਦ ਤੋਂ ਮਹਾਰਾਜੇ ਨੇ ਏਸ ਨੂੰ ਠੀਕ ਕਰਵਾਯਾ ਓਦੋਂ ਤੋਂ ਲੋਕ ਸਿੱਖਾਂ ਵਾਲੀ ਪੁਰਾਣੀ ਨਹਿਰ ਆਖਣ ਲੱਗ ਪਏ ।

੧ਪੁਰਾਣੇ ਲੋਕ ਗੱਲਾਂ ਕਰਦੇ ਸਨ ਕਿ ਹੁਲਕਰ ਨੇ ਮਹਾਰਾਜ ਦਾ ਖਜ਼ਾਨਾ ਪਰਖਣ ਲਈ ਟੁਰਨ ਲੱਗਯਾਂ ਆਖਿਆ ਕਿ ਮੇਰੇ ਪਾਸ ਖਰਚ ਥੋੜ੍ਹਾ ਹੈ, ਇਹ ਮੇਰ ਹਾਥੀ ਦਾ ਜੰਜੀਰ ਸਵਾ ਮਣ ਪੱਕੇ ਸੋਨੇ ਦਾ ਗਹਿਣੇ ਰੱਖ ਲਵੋ ਤੇ ਰੁਪੱਯਾ ਮੈਨੂੰ ਦੇ ਦੇਵੋ। ਭਲਾ ਖਾਲਸੇ ਦੇ ਖਜ਼ਾਨੇ ਵਿਚ ਰੁਪਯਾ ਕਿਥੋਂ ? ਮਹਾਰਾਜੇ ਨੇ ਦਮ ਮਾਰਯਾ ਕਿ ਇਹ ਕੰਮ ਬਾਣੀਆਂ ਦਾ ਹੈ ਸੋ ਮੇਰੇ ਬਾਣੀਏਂ ਰਖ ਲੈਣਗੇ ਜੰਜੀਰ ਰਾਮਾ ਨੰਦ ਸੇਠ ਪਾਸ ਭੇਜ ਦਿਤਾ, ਤਦ ਸੇਠ ਨੇ ਕਿਹਾ ਕਿ ਰਾਜਾ ਜੀ ਨੇ ਕਿਹੜੇ ਸਿੱਕੇ ਦੇ ਰੁਪਯੇ ਲੈਣੇ ਹਨ ? ਓਸ ਨੇ ਮੁਹੰਮਦ ਸ਼ਾਹੀ ਮੰਗੇ ਸੋ ਸੇਠ ਨ ਕੱਢਕੇ ਦੇ ਦਿੱਤੇ (੨) ਇਹ ਭੀ ਕਿਹਾ ਕਰਦੇ ਸਨ ਕਿ ਰਾਜਾ ਨੇ ਇਹ ਤਿੰਨ ਨਸੀਹਤਾਂ ਭਾ ਕਾਤੀਆਂ ਸਨ ਕਿ ਖਜ਼ਾਨਾ ਜਮ੍ਹਾ ਕਰੋ ਤੇ ਫੌਜ ਬਹੁਤੀ ਭਰਤੀ ਕਰੋ ਤੇ ਕਵੈਦ ਆਦਿ ਸਿਖਾਉ, ਅਤੇ ਦੁਸ਼ਮਨ ਦਾ ਵਿਸਾਹ ਨ ਖਾਉ ।

*੧੮੦੬ ਅਪਰੇਲ ਲਤੀਫ ਸਫਾ ੧੮੫

੧ਮੋਹਕਮ ਚੰਦ ਦੀਵਾਨ ਭੀਇਹਨੀਦਿਣੀਂ ਨੌਕਰਆਣਹੋਯਾ ਦਰਬਾਰ ਭਾਈ
ਪਾਈ ਇੱਜ਼ਤ ਬੜੀ ਕਰਤਾਰ ਸਿੰਘਾ ਹੈਸੀ ਬੜਾ ਦਾਨਾ ਹੁਸ਼ਯਾਰ ਭਾਈ

ਨਾਭੇ ਪਟਿਆਲੇ ਦਾ ਆਪਸ ਵਿਚ ਝਗੜਾ

ਕਹਿੰਦੇ ਰਾਜ ਪਯਾਰੇ ਨੇ ਰਾਜਿਆਂ ਨੂੰ ਵੀਰਾਂ ਨਾਲ ਧਰੋਹ ਕਮਾਉਨ ਰਾਜੇ
ਅੱਖ ਕੰਜਰੀ ਦੇ ਵਾਂਗ ਬ੍ਰਿਤੀ ਹੁੰਦੀ ਪ੍ਰੀਤ ਕਦੇ ਨ ਤੋੜ ਨਿਬਾਹੁਨ ਰਾਜੇ
ਅਜ ਜਿਸ ਨੂੰ ਚਾੜਯਾ ਹਾਥੀਆਂ ਤ ਕਲ ਗਲੀਆਂ ਵਿਚ ਰਲਾਉਨ ਰਾਜੇ
ਜਿਧੇ ਨਾਲ ਖਾਣਾਪੀਣਾ ਹੋਇ ਕੱਠਾ ਮੁੜ ਕੁਤਯਾਂ ਨਾਲ ਖੁਲਾਉਨ ਰਾਜੇ
ਘੜੀ ਕਰ ਨ ਸਕਦੇ ਵਖ ਜਿੰਨ੍ਹੂ ਚਿਪੇ ਚੜਕੇ ਦੇਸੋਂ ਕਢਾਉਨ ਰਾਜੇ
ਅਜ ਜਿਸ ਨੂੰ ਚੁਕਦੇ ਸਿਰ ਉੱਤੇ ਕਲ ਸੂਲੀ ਉੱਤੇ ਚਾ ਟਿਕਾਉਨ ਰਾਜੇ
ਰਾਜੇ, ਯੋਗੀ ਨ ਕਿਸੇ ਦੇ ਮਿਤ ਕਹਿੰਦੇ ਮੀਤ ਪ੍ਰੀਤ ਦੀ ਰੀਤ ਭੁਲਾਉਨ ਰਾਜੇ
ਹੁੰਦੀ ਪ੍ਰੀਤ ਇਤਬਾਰ ਦੇ ਯੋਗ ਨਾਹੀਂ ਬਿਨਾਂ ਕਾਰਨੋ ਮੀਤ ਮਰਵਾਉਨ ਰਾਜੇ
ਝੂਠਾ ਸੁਣਕੇ ਦੇਣ ਇਨਾਮ ਚਾਹੇ ਫੜ ਸਚੇ ਦੀ ਖਲ ਲੁਹਾਉਨ ਰਾਜੇ
ਪੁਤ੍ਰ ਭੈਣ ਭਿਰਾਉ ਤੇ ਮਾਤ, ਪਿਤਾ, ਸਾਕਾਦਾਰੀ ਨ ਮੂਲ ਰਖਾਉਨ ਰਾਜੇ
ਪਾਰਾ ਬਿਜਲੀਇਕਥਾਂ ਠਹਿਰ ਜਾਵਨ, ਇਕਥਾਂ ਨ ਦਿਲ ਠਹਿਰਾਉਨ ਰਾਜੇ
ਵੇਖੋ ਨਾਭੇ ਪਟਯਾਲੇ ਦੇ ਵਰੀ ਸੱਕੇ ਖਾਨਦਾਨ ਇਕੋ ਅਖਵਾਉਨ ਰਾਜੇ
ਇਕ ਪਿੰਡ ਦੁਲੱਦੀ ਦੀ ਮਾਲਕੀ ਤੋਂ ਦੋਵੇਂ ਝਗੜ ਉਪਾਧ ਉਠਾਉਨ ਰਾਜੇ
ਵੈਰ ਵਧਯਾ ਬਹੁਤ ਕਰਤਾਰ ਸਿੰਘਾ ਨਾਤੇ ਖੂਨ ਦੀ ਲੜੀ ਤੁੜਾਨ ਰਾਜੇ

ਤਥਾ

ਤਾਰਾ ਸਿੰਘ ਨਾਮੀ ਸਰਦਾਰ ਹੈਸੀ ਉਹ ਪਟਯਾਲੇ ਵਲੋਂ ਕਾਰਦਾਰ ਭਾਈ
ਕਤਲ ਵਿਚ ਦੁਲੱਦੀ ਕਿਸੇ ਕੀਤਾ ਆਣ ਵਰਤ ਗਈ ਹੋਣ ਹਾਰ ਭਾਈ
ਲਗਾ ਜੁਮੇ ਉਹ ਰਾਜੇ ਜਸਵੰਤ ਸਿੰਘ ਦੇ ਏਸ ਕਤਲਕਰਾਇਆ ਸਾਰ ਭਾਈ

---

੧ਮੋਹਕਮ ਚੰਦ ਦੀਵਾਨ ਕੂੰਜਾਹ ਜ਼ਿਲੇ ਗੁਜਰਾਤ ਦਾ ਖਤਰੀ ਸੀ ਪਹਿਲਾਂ ਇਹ ਸਾਹਿਬ ਸਿੰਘ ਗੁਜਰਾਤੀਏ ਪਾਸ ਕੰਮ ਕਰਦਾ ਸੀ, ਫੇਰ ੧੮੬੩ ਵਿਚ ਮਹਾਰਾਜੇ ਪਾਸ ਆ ਗਿਆ ਤੇ ਇਤਨੀ ਤਰੱਕੀ ਕੀਤੀ ਕਿ ਸਰਕਾਰ ਖਾਲਸੇ ਦੀਆਂ ਫੌਜਾਂ ਵਿਚ ਇਕ ਚੋਣਵਾਂ ਜਨਰਲ ਹੋ ਗਿਆ । "ਪ੍ਰਕਾਸ਼ ਖਾਲਸਾ" ਵਿਚ ਗਲਤੀ ਨਾਲ ਸੋਧਰੇ ਦਾ ਰਹਿਣ ਵਾਲ ਲਿਖਿਆ ਗਿਆ ਹੈ ।

ਏਸ ਗਲ ਤੋਂ ਵਧ ਬਖੇੜਾ ਗਿਆ ਆਣ ਚੱਲ ਪਈ ਤਲਵਾਰ ਭਾਈ
ਧੜੇਬੰਦੀਆਂ ਆਣਕੇ ਜ਼ੋਰ ਪਾਯਾ ਕੱਠੇ ਆਣ ਹੋਏ ਮੱਦਦਗਾਰ ਭਾਈ
ਭਾਗ ਸਿੰਘ ਰਾਜਾ ਹੈਸੀ ਜੀਂਦ ਵਾਲਾ ਨਾਭੇ ਵਲ ਹੋਯਾ ਜੋਸ਼ ਮਾਰ ਭਾਈ
○ਲਾਲਸਿੰਘ ਸ੍ਰਦਾਰਮਹਿਤਾਬ ਸਿੰਘ ਇਹ ਹੋਇਵੱਲ ਪਟਯਾਲੇਵਿਚਾਰ ਭਾਈ
ਹੱਲੇ ਹੋਣ ਲਗੇ ਆਪੋ ਵਿਚ ਆਕੇ ਝੜਪਾਂ ਖੂਬ ਹੋਈਆਂ ਕਈ ਵਾਰ ਭਾਈ
ਗਿਆ ਮਾਰਯਾ ਇਕ ਲੜਾਈਅੰਦਰ ਉਹ ਮਹਿਤਾਬ ਸਿੰਘਕਰੋ ਸ਼ੁਮਾਰ ਭਾਈ
ਏਸ ਮੌਤ ਨੇ ਸਗੋਂ ਕਰਤਾਰ ਸਿੰਘਾ ਅੱਗ ਬਾਲ ਦਿਤੀ ਜ਼ੋਰਦਾਰ ਭਾਈ

ਭਾਰੀ ਲੜਾਈ

ਗੁੱਸਾ ਖਾ ਪਟਿਆਲੇ ਨੇ ਹੋਰ ਫੌਜਾਂ ਚਾੜ੍ਹ ਦਿਤੀਆਂ ਢੋਲ ਵਜਾਕੇ ਜੀ
ਭੇਡ ਪਿੰਡ ਨਿਰਵਾਨੇ ਪਿਆ ਲਾਗੇ ਦੋਵੇਂ ਤਰਫਾਂ ਜੁੱਟੀਆਂ ਆ ਕੇ ਜੀ
ਘੜੀ ਦੋ ਤਲਵਾਰ ਦੀ ਮਾਰ ਮੱਚੀ ਨਾਭਾ ਹਟ ਗਿਆ ਹਾਰ ਖਾ ਕੇ ਜੀ
ਇਕ ਸੌ ਪੰਜ ਜਵਾਨ ਸ਼ਹੀਦ ਹੋਏ ਦੋਹਾਂ ਪਾਸਯਾਂ ਦੇ ਤੇਗਾਂ ਵਾਹ ਕੇ ਜੀ
ਆਖਰ ਹਟ ਦੋਵੇਂ ਧਿਰਾਂ ਬੈਠ ਗਈਆਂ ਮੁਫਤ ਵਿਚ ਨੁਕਸਾਨ ਉਠਾ ਕੇ ਜੀ
ਇਕ ਪਿੰਡ ਉਤੋਂ ਕਰਤਾਰ ਸਿੰਘਾ ਲੜ ਮਰੇ ਜੇ ਵੈਰ ਵਧਾ ਕੇ ਜੀ

ਰਾਜੇ ਜਸਵੰਤ ਸਿੰਘ ਦੇ ਬੁਲਾਇ ਹਏ ਮਹਾਰਾਜੇ ਨੇ ਮਾਲਵੇ ਵਿਚ ਜਾਣਾ

ਆਯਾ ਨਾਭੇ ਦਾ ਚਲ ਵਕੀਲ ਜਲਦੀ ਓਸ ਫੋਲ ਕੇ ਹਾਲ ਸੁਨਾਯਾ ਜੀ
ਸਾਰੀ ਗਲ ਲਈ ਸਮਝ ਮਹਾਰਾਜੇ ਕੂਚ ਕਰ ਲਾਹੌਰ ਤੋਂ ਧਾਯਾ ਜੀ
ਨਾਲ ਵੀਹ ਹਜ਼ਾਰ ਜੁਵਾਨ ਲੈਕੇ ਮੂੰਹ ਮਾਲਵੇ ਵਲ ਰਖਾਯਾ ਜੀ
ਬੁਧ ਸਿੰਘ ਸਰਦਾਰ ਫੈਜ਼ੁਲਾ ਪੁਰੀਏ ਨੂੰ ਜਾਲੰਧਰੋਂ ਜਾ ਧਮਕਾਯਾ ਜੀ
ਲੈ ਕੇ ਪੰਜ਼ੀ ਹਜ਼ਾਰ ਤੇ ਪੰਜ ਘੋੜੇ ਕਦਮ ਵਲ ਫਲੌਰ ਲਗਾਯਾ ਜੀ
ਹੁਕਮ ਭੇਜ ਬੁਲਾ ਕਪੂਰਥਲਯੋਂ ਫਤ੍ਹੇ ਸਿੰਘ ਨੂੰ ਨਾਲ ਰਲਾਯਾ ਜੀ
ਹਥ ਫੇਰ ਨਿਕੋਦਰ ਲੰਘ ਗਏ ਡੇਰਾ ਜਾ ਫਿਲੌਰ ਲਗਾਯਾ ਜੀ
ਧਰਮ ਸਿੰਘ ਪਾਸੋਂ ਵੀਹ ਹਜ਼ਾਰ ਲੈਕੇ ਪੈਰ ਮਾਲਵੇ ਵਿਚ ਜਾ ਪਾਯਾ ਜੀ

---

○ਭਾਈ ਲਾਲ ਸਿੰਘ ਕਾਂਖਲ ਵਾਲਾ। ਸਰਦਾਰ ਮਹਿਤਾਬ ਸਿੰਘ ਥਾਨੇਸਰ ਵਾਲਾ।

ਅਠਾਰਾਂ ਸੌ ਤ੍ਰੇਠ ਦੇ ਮਾਹ ਪਸਾਵਨ ਨਾਭੇ ਪਹੁੰਚ, ਝਗੜਾ ਮਿਟਵਾਯਾ ਜੀ
ਜਿਸ ਪਿੰਡ ਤੋਂ ਝਗੜਾ ਉੱਠਯਾ ਸੀ ਉਹ ਪਟਯਾਲੇ ਦੇ ਤਈਂ ਦਵਾਯਾ ਜੀ
ਮਿਲ ਗਿਲ †ਸਰਬੰਧੀਆਂ ਸਾਰਯਾਂ ਨੂੰ ਮੂੰਹ ਪਿਛ੍ਹਾਂ ਨੂੰ ਫੇਰ ਭੁਵਾਯਾ ਜੀ
ਦੇਂਦੇ ੨ਵਰ ਸਰਾਪ ਕਰਤਾਰ ਸਿੰਘਾ ਨਦੀ ਮੇਘ ਜਿਉਂ ਪੰਧ ਮੁਕਾਯਾ ਜੀ

ਰਾਜੇ ਸੰਸਾਰ ਚੰਦ ਕਾਂਗੜੇ ਵਾਲੇ ਦੇ ਭਰਾ ਨੇ ਸਰਕਾਰ ਪਾਸ ਹਾਜ਼ਰ ਹੋਣਾ

ਆਉਂਦੇ ਵਿਚ ਦੁਾਬੇ ਦੇ ਠਹਿਰ ਗਏ ਕਰਨ ਵਾਸਤੇ ਸੈਰ ਸ਼ਿਕਾਰ ਸਮਝੋ
ਰਾਜੇ ਕਾਂਗੜੇ ਵਾਲੇ ਦਾ ਭਾਈ ਛੋਟਾ ਫਤ੍ਹੇ ਚੰਦ ਬੜਾ ਹੁਸ਼ਯਾਰ ਸਮਝੋ
ਹੋਯਾ ਪਾਸ ਸਰਕਾਰ ਦੇ ਆ ਹਾਜ਼ਰ ਅਰਜ਼ਾਂ ਕਰਦਾ ਹੋ ਮਿੰਨਤਦਾਰ ਸਮਝੋ
ਅਮਰ ਸਿੰਘ ਨੈਪਾਲ ਦੇ ਸੈਨਾਪਤੀ ਫੌਜ ਗੋਰਖਾ ਲੈ ਅਪਾਰ ਸਮਝੋ
ਕਿਲ੍ਹੇ ਕਾਂਗੜੇ ਤੇ ਘੇਰਾ ਪਾਯਾ ਹੋਯਾ ਹੋਇ ਰਹੇ ਹਾਂ ਅਸੀਂ ਲਾਚਾਰ ਸਮਝੋ
ਔਖੇ ਵੇਲੇ ਕਰੋ ਇਮਦਾਦ ਸਾਡੀ ਘੇਰਾ ਵੈਰੀ ਦਾ ਦਿਹੋ ਉਠਾਰ ਸਮਝੋ
ਅਸੀਂ ਸਦਾ ਲਾਹੌਰ ਸਰਕਾਰ ਦੇ ਜੀ ਬਣੇ ਰਹਾਂਗੇ ਸ਼ੁਕਰ ਗੁਜ਼ਾਰ ਸਮਝੋ
ਹੋਰ ਖਰਚ ਤੇ ਨਜ਼ਰ ਕਰਤਾਰ ਸਿੰਘਾ ਸਵਾ ਲੱਖ ਲਵੇ ਸਰਕਾਰ ਸਮਝੋ

---

ਪਗਯਾਨੀ ਗਯਾਨ ਸਿੰਘ ਜੀ ਨੇ ਨਾਭੇ ਪਹੁਚਣ ਦਾ ਦਿਨ ੧੭ ਕੱਤਕ ਲਿਖਯਾ ਹੈ।

†ਮਹਾਰਾਜਾ ਰਣਜੀਤ ਸਿੰਘ ਜੀਂਦ ਵਾਲਯਾਂ ਦਾ ਦੋਹਤਰਾ ਸੀ।

੨ਰਸਤੇ ਵਿਚ ਰਾਇ ਅਪਯਾਸ ਦੇ ਬੇ-ਔਲਾਦੇ ਮਰਨ ਕਰਕੇ ਉਸਦੀਆਂ ਰਾਣੀਆਂ ਨੂਰ ਨਿਸ਼ਾ ਤੇ ਲਛਮੀ ਪਾਸ ਰਾਇ ਕੋਟ, ਤਲਵੰਡੀ ਆਦਿ ਪੰਜ ਪਿੰਡ ਛਡਕੇ ਬਾਕੀ ਦਾ ਇਲਾਕਾ ਜ਼ਬਤ ਕਰਕੇ ਇਸ ਤਰ੍ਹਾਂ ਵੰਡ ਦਿਤਾ ਪਰਗਣਾ ਪੱਖੋਵਲਾ ਦੇ ੩੧ ਪਿੰਡ ੪੮ ਹਜ਼ਾਰ ਦੇ ਰਾਜਾ ਜਸਵੰਤ ਸਿੰਘ ਨਾਭੇ ਵਾਲੇ ਨੂੰ, ਪਰਗਣਾ ਬੱਦੋਵਾਲ ਦੇ ੩੦ ਪਿੰਡ ੪੨ ਹਜ਼ਾਰ ਦੇ ਗੁਰਦਿੱਤ ਸਿੰਘ ਲਾਡੂਏ ਵਾਲੇ ਨੂੰ, ਪਰਗਣਾ ਲੁਧਿਆਣੇ ਦੇ ਜੰਡਿਆਲੀ ਬੱਸੀਆਂ ਆਦਿਕ ਪੈਂਤੀ ਹਜ਼ਾਰ ਦੇ ਪਿੰਡ ਰਾਜੇ ਤਾਰਾ ਸਿੰਘ ਜੀਂਦ ਵਾਲੇ ਨੂੰ, ਦਾਖਾ ਜਗਰਾਉਂ, ਹਫੂਰ ਮਮੁ ੧੦੬ ਪਿੰਡ ਸਰਦਾਰ ਫਤ੍ਹੇ ਸਿੰਘ ਨੂੰ, ੭੧ ਪਿੰਡ ਘਲ, ਮੋਗਾ, ਜ਼ੀਰਾ ਆਦਿਕ ਪਰਗਣੇ ਦੀਵਾਨ ਮੋਹਕਮ ਚੰਦ ਨੂੰ, ੧੦ ਪਿੰਡ ਭੰਗਾ ਸਿੰਘ ਥਾਨੇਸਰ ਵਾਲੇ ਨੂੰ, ਤਾਰਾ ਸਿੰਘ ਗੈਬੇ ਦੇ ਪੁਤਰ ਝੰਡਾ ਸਿਘ ਪਾਸੋਂ ੧੨ ਪਿੰਡ ਪਰਗਣੇ ਘੁੰਗਰਾਣੇ ਦੇ ਖੋਹਕੇ ਪੰਜ ਪਿੰਡ ਗੁਰਦਿਤ ਸ਼ਿੰਘ ਲਾਡੂਏ ਵਾਲੇ ਨੂੰ, ੭ ਪਿੰਡ ਰਾਜੇ ਜਸਵੰਤ ਸਿੰਘ ਨੂੰ ਦੇ ਕੇ ਰਾਇ ਅਲਯਾਸ ਵਾਂਗੂੰ ਓਹਦਾ ਵੀ ਖਾਤਮਾਂ ਕੀਤਾ, ਪਰਗਣਾ ਜ਼ੀਰੇ ਦਾ ਸਰਦਾਰਨੀ ਧਰਮ ਕੌਰ ਦਾ ਤੇ ਮੁਕਤਸਰ ਜਗਤ ਸਿੰਘ ਬੂੜੀਏ ਵਾਲੇ ਦਾ, ਧਰਮ ਕੋਟ ਹਰੀ ਸਿੰਘ ਅਲਬੇਲ ਸਿੰਘ ਪਾਸੋਂ, ਖੋਹਕੇ ਵੰਡ ਵੰਡਾ ਕੇ ਚਲੇ ਆਏ।

### ਮਹਾਰਾਜੇ ਨੇ ਕਾਂਗੜੇ ਵਲ ਕੂਚ ਕਰਨਾ ਤੇ ਗੋਰਖੇ ਵਕੀਲ ਦਾ ਆਉਣਾ

ਕੀਤਾ ਕੂਚ ਮਹਾਰਾਜ ਨੇ ਕਾਂਗੜੇ ਨੂੰ †ਹਾਨ ਲਾਭ ਕਈ ਸੋਚ ਸੁਚਾ ਕਰਕੇ
ਗੋਪੀ ਪੁਰ ਦਿਹੁਰੇ ਪੱਤਣ ਪਾਰ ਹੋਕੇ ਤਾਲ ਰਾਜੇ ਰਾਣੀ ਠਹਿਰੇ ਜਾ ਕਰਕੇ
ਓਧਰ ਖਬਰ ਸੁਣੀ ਰਾਜੇ ਗੋਰਖੇ ਨੇ ਝੱਟ ਪੱਟ ਕਈ ਤੋਹਫੇ ਬਨਾ ਕਰਕੇ
?ਜੋਰਾ ਸਿੰਘ ਵਕੀਲ ਦੁੜਾਯਾ ਜੀ ਕੀਤੀ ਬੇਨਤੀ ਓਸ ਨੇ ਆ ਕਰਕੇ
ਪਹੁੰਚੇ ਮੁਸ਼ਕਲਾਂ ਕੱਟਕੇ ਅਸੀਂ ਏਥੇ ਜਾਨ, ਮਾਲ, ਨੁਕਸਾਨ ਉਠਾ ਕਰਕੇ
ਫਤੇ ਹੋਣ ਉੱਤੇ ਕਿਲ੍ਹਾ ਆਯਾ ਹੋਯਾ ਰਾਜਾ ਹਟ ਰਿਹਾ ਘਬਰਾ ਕਰਕੇ
ਸਾਡੇ ਵੈਰੀ ਦੀ ਕਰੋ ਇਮਦਾਦ ਨਾਹੀਂ ਰਾਜਨੀਤ ਤੇ ਨਿਗ੍ਹਾ ਦੁੜ੍ਹਾ ਕਰਕੇ
ਨਜ਼ਰ ਭੇਟ ਲੈ ਕੇ ਸਾਥੋਂ ਜਾਹੋ ਦੂਣੀ ਏਸੇ ਥਾਂ ਤੋਂ ਮੁੱਖ ਭੁਵਾ ਕਰਕੇ
ਸਾਡੀ ਮਿਹਨਤ ਤਾਈਂ ਗੁਵਾਉ ਨਾਹੀਂ ਰਾਜਾ ਤਈਂ ਇਮਦਾਦ ਪੁਚਾ ਕਰਕੇ
ਮਿੰਨਤਾਂ ਕੀਤੀਆਂ ਬਹੁਤ ਕਰਤਾਰ ਸਿੰਘਾ ਹੇਰ ਫੇਰ ਵਕੀਲ ਸੁਨਾ ਕਰਕੇ

### ਮਹਾਰਾਜੇ ਨੇ ਕੀਤੇ ਕੌਲ ਨਿਬਾਹੁਣਾ ਤੇ ਗੋਰਖਯਾਂ ਨੇ ਕਿਲਾ ਛਡ ਜਾਣਾ

ਦਿਤਾ ਸਾਫ ਜੁਵਾਬ ਸਰਕਾਰ ਨੇ ਜੀ ਦੇਇ ਚੁਕੇ ਹਾਂ ਅਸੀਂ ਜ਼ਬਾਨ ਭਾਈ
ਕੀਤੇ ਕੌਲ ਇਕਰਾਰ ਤੋਂ ਫਿਰਾਂਗੇ ਨ ਜਦ ਤਕ ਜੁੱਸੇ ਵਿਚ ਜਾਨ ਭਾਈ
ਫੌਜ ਖਾਲਸਾ ਕੱਲ ਆ ਕਰੂ ਧਾਵਾ ਉੱਪਰ ਤੁਸਾਂ ਦੇ ਵਿਚ ਮੈਦਾਨ ਭਾਈ
ਜੋ ਪੁੱਜਦਾ ਹੈ ਹੀਲਾ ਕਰੋ ਛੱਬਦੇ ਅਸਾਂ ਦਸਯਾ ਸਚ, ਪਛਾਨ ਭਾਈ
ਜੋਰਾਵਰ ਸਿੰਘ ਪਿਛ੍ਹਾਂ ਨੂੰ ਪਰਤ ਗਿਆ ਫੋਲ ਦਸਯਾ ਸਭ ਬਿਆਨ ਭਾਈ
ਏਧਰ ਕੂਚ ਸਰਕਾਰ ਨੇ ਬੋਲ ਦਿਤਾ ਸਿਰ ਗੋਰਖੇ ਪਿਆ ਮਸਾਨ ਭਾਈ
ਅਮਰ ਸਿੰਘ ਦੀ ਫੌਜ ਬੀਮਾਰ ਹੈਸੀ ਡਰਯਾ ਮਾਰ ਚੌਫੇਰ ਧਯਾਨ ਭਾਈ
ਰਾਤੋ ਰਾਤ ਡੇਰੇ ਕਰ ਕੂਚ ਗਿਆ ਲੈ ਗਿਆ ਉਠਾ ਸਾਮਾਨ ਭਾਈ
ਦੂਜੇ ਦਿਨ ਸੰਸਾਰ ਚੰਦ ਆ ਮਿਲਯਾਜ਼ਾਹਿਰਾ ਮੰਨਯਾ ਬੜਾ ਅਹਿਸਾਨ ਭਾਈ

---

†ਮਿਹਾਰਾਜੇ ਨੇ ਸੋਚਿਆ ਕਿ ਗੋਰਖੇ ਜੇ ਕਿਲੇ ਕਾਂਗੜੇ ਤੇ ਕਾਮਯਾਬ ਹੋ ਗਏ ਤਾਂ ਇਹ ਅਗੇ ਭੀ ਜ਼ਰੂਰ ਹਥ ਮਾਰਨਗੇ। ਏਸ ਵਾਸਤੇ ਇਹਨਾਂ ਦੇ ਪਹਾੜਾਂ ਵਿਚ ਪੈਰ ਨਹੀਂ ਅੜਨ ਦੇਣੇ ਚਾਹੀਦੇ।

?ਵਕੀਲ ਦਾ ਨਾਮ ਜੋਰਾਵਰ ਸਿੰਘ ਸੀ, ਪਰ ਬੈਂਤ ਦੇ ਠੀਕ ਕਰਨ ਵਾਸਤੇ ਜੋਰਾ ਸਿੰਘ ਹੀ ਲਿਖਿਆ ਗਿਆ ਹੈ।

ਦੇਇ ਕੇ ਨਜ਼ਰ ਭੇਟਾ ਕਰਤਾਰ ਸਿੰਘਾ ਕੀਤਾਵਿਦਾ ਸਰਕਾਰ ਨੂੰ ਜਾਨ ਭਾਈ

ਹੁਸ਼ਯਾਰ ਪੁਰੇ ਡੇਰਾ

ਕੂਚ ਕਰ ਮਹਾਰਾਜ ਨੇ ਕਾਂਗੜੇ ਤੋਂ ਜੁਵਾਲਾ ਮੁਖੀ ਦੇ ਜਾਇ ਦੀਦਾਰ ਕੀਤੇ
ਓਥੋਂ ਹੋਰ ਪਹਾੜਾਂ ਦੀ ਸੋਧ ਕਰਕੇ ਕਈ ਦਿਨ ਫਿਰ ਸੈਰ ਸ਼ਿਕਾਰ ਕੀਤੇ
ਆਣ ਉੱਤਰੇ ਫੇਰ ਹੁਸ਼ਯਾਰ ਪੁਰੇ ਕੱਠੇ ਦੇਸ ਵਿਚੋਂ ਜ਼ਿਮੀਦਾਰ ਕੀਤੇ
ਦੁਖ ਸੁਖ ਪੁਛੇ ਬੈਠ ਸਾਰਯਾਂ ਦੇ ਨੰਬਰਦਾਰ ਕਾਇਮ ਜ਼ੈਲਦਾਰ ਕੀਤੇ
ਜਿਹੜੇ ਪਰਗਣੇ ਅਜੇ ਨ ਆਇਕਾਬੂ, ਕਾਬੂ ਉਨ੍ਹਾਂ ਨੂੰ ਕਰਨ ਦੇ ਆਹਰ ਕੀਤੇ
ਜੱਟ ਵਲ ਸੀ ਰਬ ਕਰਤਾਰ ਸਿੰਘਾ ਝਬਦੇ ਕੰਮ ਸੁਵਾਰ ਕੇ ਪਾਰ ਕੀਤੇ

ਕੌਰ ਸਿੰਘ ਤੇ ਤਾਰਾ ਸਿੰਘ ਦੇ ਜਨਮ ਦੀ ਖੁਸ਼ਖਬਰੀ

ਡੇਰਾ ਅਜੇ ਹੈਸੀ ਹੁਸ਼ਯਾਰ ਪੁਰੇ ਓਥੇ ਖਬਰ ਅਸਵਾਰ ਪੁਚਾਈ ਚੰਗੀ
ਜੋੜਾ ਪੁਤਰਾਂ ਦਾ ਗੁਰੂ ਹੋਰ ਦਿਤਾ ਵਿਚ ਜੱਗ ਦੇ ਵੇਲ ਵਧਾਈ ਚੰਗੀ
ਜੋੜੇ ਜੰਮੇ ਨੇ ਰਾਣੀ ਮਹਿਤਾਬ ਕੌਰਾਂ ਸੁਣ ਖੁਸ਼ੀ ਸਰਕਾਰ ਮਨਾਈ ਚੰਗੀ
ਹੋਈ ਤੋਪਾਂ ਦੀ ਸ਼ਲਕ ਕਰਤਾਰ ਸਿੰਘਾ ਦਾਨਪੁੰਨ ਦੀ ਭੀ ਝੜੀ ਲਾਈ ਚੰਗੀ
ਕੂਚ ਕਰ ਬਿਆਸਾ ਤੋਂ ਪਾਰ ਹੋਕੇ ਡੇਰੇ ਵਿਚ ਬਟਾਲੇ ਦੇ ਆਣ ਲਾਏ
ਸਦਾ ਕੌਰ ਨੂੰ ਆਣ ਵਧਾਈ ਦਿਤੀ ਹੋਈਆਂ ਖੁਸ਼ੀਆਂ ਲੋਕਾਂ ਨੇ ਦਾਨ ਪਾਏ
ਦੇਖ ਪੁੱਤਰਾਂ ਨੂੰ ਖੁਸ਼ੀ ਬਹੁਤ ਕੀਤੀ ਸੋਹਣੇ ਨਾਮ ਰਖਾ ਲਏ ਮਨ ਭਾਏ

ਸਰਕਾਰ ਨੇ ਬਟਾਲੇ ਥਾਣੀ ਹੁੰਦਿਆਂ ਲਾਹੌਰ ਪਹੁੰਚਣਾ

ਸ਼ੇਰ ਸਿੰਘ ਵਡਾ ਹੋਯਾ ਸ਼ੇਰ ਹੀ ਓਹ ਤਾਰਾ ਸਿੰਘ ਛੋਟਾ ਸੰਤ ਭਾਵ ਆਹੇ
ਅੰਮ੍ਰਿਤਸਰ ਥੀਂ ਹੋ ਲਾਹੌਰ ਪਹੁੰਚੇ ਅਜੇ ਬੈਠ ਬਕੇਵੇਂ ਭੀ ਨਹੀਂ ਲਾਹੇ
ਆਈਆਂ ਖਬਰਾਂ ਸਖ਼ਤ ਕਰਤਾਰ ਸਿੰਘਾ ਕੁਤਬ ਦੀਨ ਕਸੂਰੀਆ ਜੰਗ ਚਾਹੇ

ਕਸੂਰ ਦੀਆਂ ਖਬਰਾਂ

ਖ਼ਬਰਾਂ ਦਿਤੀਆਂ ਸੂਹੇ ਨੇ ਆਇ ਕਰਕੇ ਕੁਝ ਖਾਨ ਰਲਾ ਮਤਾ ਪਕਾ ਰਹਿ ਨੇ
ਕੁਤਬ ਦੀਨ ਕਸੂਰੀਆ ਹੋਯਾ ਆਗੂ ਭੂਹੇ ਦੀਨੀਏ ਹੋ ਰੌਲਾ ਪਾ ਰਹਿ ਨੇ

ਨਾਲ ੦ਖਾਨ ਮੁਜੱਫਰ ਰਲ ਬੈਠਾ *ਅਹਿਮਦ ਖਾਂ ਨੂੰ ਚੁਕ ਚੁਕਾ ਰਹਿ ਨੇ
ਫਿਰਦੇ ਮੌਲਵੀ ਪਿੰਡਾਂ ਦੇ ਵਿਚ ਸਾਰੇ ਦੀਨ ਮਜ਼ਬੀ ਜੋਸ਼ ਫੈਲਾ ਰਹਿ ਨੇ
ਫੈਲ ਰਿਹਾ ਲੋਕਾਂ ਵਿਚ ਜੋਸ਼ ਭਾਰਾ ਮਸਲੇ ਪੜ੍ਹ †ਜਹਾਦ ਸੁਨਾ ਰਹਿ ਨੇ
ਹੋਵੇ ਕੱਠ ਕਸੂਰ ਦੇ ਵਿਚ ਬਹੁਤਾ ਜਮਾਂ ਸਾਜ਼ ਸਾਮਾਨ ਕਰਾ ਰਹਿ ਨੇ
ਰਹਿੰਦੇ ਸਿਖਕਸੂਰ ਦੇ ਗਿਰਦਜਿਹੜੇ ਉਹਨਾਂਤਈਂ ਦੇਇ ਦੁਖ ਸਤਾ ਰਹਿ ਨੇ
ਧਾਵਾ ਝੱਬਦੇ ਕਰਨ ਕਰਤਾਰ ਸਿੰਘਾ ਕੱਠੇ ਹੋਕੇ ਦੀਨੀਏ ਆ ਰਹਿ ਨੇ

### ਸਰਕਾਰ ਖਾਲਸਾ ਨੇ ਕੁਤਬ ਦੀਨ ਦੇ ਪਾਸ ਆਪਣੇ ਵਕੀਲ ਨੂੰ ਭੇਜਣਾ

ਖਬਰਾਂ ਸੁਣ ਸਰਕਾਰ ਨੂੰ ਚੜ੍ਹੇ ਗੁਸੇ ਫੌਜ ਚਾੜ੍ਹੀਏ ਹੁਣ ਦਬਾ ਜਾਕੇ
ਪਰ ਫੇਰ ੨ ਫਕੀਰ ਅਜ਼ੀਜ ਦੀਂ ਨੂੰ ਕਹਿਆ ਭੇਦ ਕਸੂਰ ਦਾ ਪਾ ਜਾਕੇ
ਟਲ ਜਾਇ ਸ਼ੈਤਾਨੀਆਂ ਕਰਨ ਤੋਂ ਜੀ ਕੁਤਬ ਦੀਨ ਦੇ ਤਈਂ ਸਮਝਾ ਜਾਕੇ
ਹੁਕਮ ਪਾ ਫਕੀਰ ਕਸੂਰ ਪਹੁੰਚਾ ਮਿਲਯਾ ਖਾਨ ਦੇ ਤਈਂ ਦਾਨਾ ਜਾਕੇ
ਗੱਲ ਸ਼ੁਰੂ ਅਜ਼ੀਜ਼ ਦੀਂ ਕਰਨ ਲੱਗਾ ਕਹਿੰਦਾ ਖਾਨ ਕਰ ਸ਼ਰਮ ਹਯਾ ਜਾਕੇ
ਮੋਮਨ ਹੋ ਬਣਯੋਂ ਨੌਕਰ ਕਾਫਰਾਂ ਦਾ ਡੁਬ ਮਰ, ਤੇ ਮੂੰਹ ਛੁਪਾ ਜਾਕੇ
ਜਾਹ ! ਚਾੜ ਲਿਆ ਰਣਜੀਤ ਸਿੰਘ ਨੂੰ ਮੇਰੇ ਵਲੋਂ ਸੁਨੇਹਾਂ ਪੁਚਾ ਜਾਕੇ
ਢਿਲ ਕਰ ਨ ਹੁਣ ਕਰਤਾਰ ਸਿੰਘਾ ਫੌਜ ਝਬਦੇ ਚਾੜ੍ਹ ਲਿਆ ਜਾਕੇ

---

੦ਮੁਜੱਫਰ ਖਾਂ ਮੁਲਤਾਨੀਆ *ਅਹਿਮਦ ਖਾਂ ਝੰਗ ਵਾਲਾ

†ਆਪਣੇ ਮਜ਼ੁਬ ਦੇ ਵਾਸਤੇ ਲੜਕੇ ਮਰ ਜਾਣ ਨੂੰ ਮੁਸਲਮਾਨ ਲੋਕਜਹਾਜ ਕਹਿੰਦੇ ਹਨ ।

੨ਫਕੀਰ ਅਜ਼ੀਜ਼ ਦੀਨ ਫਕੀਰ ਗੁਲਾਮ ਮੁਹੱਈਉ ਦੀਨ ਦਾ ਪੁਤ੍ਰ ਲਾਹੌਰ ਦੇ ਇਕ ਪਤਵੰਤੇ ਖਾਨਦਾਨ ਵਿਚੋਂ ਹੋਯਾ । ਫਕੀਰ ਅਜ਼ੀਜ਼ ਦੀਨ ਹੋਰੀ ਤਿੰਨ ਭਾਈ ਸਨ ਪਰ ਅਜ਼ੀਜ਼ ਦੀਨ ਸਭ ਤੋਂ ਵੱਡਾ ਸੀ । ਅਕਲਮੰਦ ਅਤੇ ਦਾਨਾ ਹੋਣ ਦੇ ਕਾਰਨ ਹਾਕਮ ਰਾਇ ਲਾਹੌਰ ਦੇ ਪ੍ਰਸਿੱਧ ਹਕੀਮ ਦੇ ਆਪ ਸ਼ਾਗਿਰਦ ਬਣੇ ਅਤੇ ਹਿਕਮਤ ਨੂੰ ਅਛੀ ਤਰ੍ਹਾਂ ਸਿਖਕੇ ਬੜੇ ਕਾਮਲ ਹਕੀਮ ਹੋ ਮਹਾਰਾਜੇ ਦੇ ਦਰਬਾਰ ਵਿਚ ਬੜੀ ਇਜ਼ਤ ਪਾਈ। ਇਹ ਫਕੀਰ ਮਹਾਰਾਜੇ ਸ਼ੇਰ ਸਿੰਘ ਦੇ ਜਮਾਨੇ ਤਕ ਬੜੀ ਇਜ਼ਤ ਨਾਲ ਰਿਹਾ, ਪ੍ਰੰਤੂ ਸ਼ੇਰ ਸਿੰਘ ਇਸ ਉਤੇ ਕੁਝ ਕੁ ਬਦਜ਼ਨ ਹੋ ਗਿਆ, ਕਿਉਂਕਿ ਸ਼ੇਰ ਸਿੰਘ ਡਗਰਯਾਂ ਨੂੰ ਸਰਦਾਰ ਚੇਤ ਸਿੰਘ ਜੀ ਦੇ ਕਤਲ ਹੋ ਜਾਣ ਤੋਂ ਬਾਹਦ ਵੇਖਣਾ ਨਹੀਂ ਸੀ ਚਾਹੁਦਾ, ਪਰ ਅਜ਼ੀਜ਼ ਦੀਨ ਦਾ ਉਹਨਾਂ ਨਾਲ ਪਯਾਰ ਸੀ। ਅੰਤ ਨੂੰ ਰਿੜ੍ਹ ਖਿੜਕੇ ਫਕੀਰ ਜੀ ਤਿੰਨ ਦਸੰਬਰ ੧੮੪੫ ਈਸਵੀ ਨੂੰ ਗੁਜ਼ਰ ਗਏ ।

### ੧੮੬੩ ਮਾਘ ਮਹੀਨੇ ਸਰਕਾਰ ਨੇ ਕਸੂਰ ਤੇ ਤੀਸਰੀ ਚੜ੍ਹਾਈ ਕਰਨੀ

ਦਿਤੀ ਖਬਰ ਅਜੀਜ਼ ਦੀ ਆਨਸਾਰੀ ਮਹਾਰਾਜ ਨੇ ਹੁਕਮ ਚੜ੍ਹਾਇ ਜਲਦੀ
ਫੌਜ ਖਾਲਸਾ ਝਟ ਤਯਾਰ ਹੋਵੇ ਦਾਰੂ ਸਿਕੇ ਦਿਤੇ ਵਰਤਾਇ ਜਲਦੀ
ਫੌਜਾਂ ਵਿਚ ਤਯਾਰੀਆਂ ਵਜ ਪਈਆਂ ਖਾਲਸਈ ਨਿਸ਼ਾਨ ਝੁਲਾਇ ਜਲਦੀ
ਬੜੇ ਬੜੇ ਸਰਦਾਰ ਤਯਾਰ ਹੋਏ ਤੇ ਜਾਗੀਰਾਂ ਵਾਲੇ ਬੁਲਾਇ ਜਲਦੀ
ਤੋਪ ਖਾਨਯਾਂ ਦੇ ਤਾਈਂ ਸਾਫ ਕਰਕੇ ਗਡੇ ਗੋਲੇ ਬਾਰੂਦ ਲਦਾਇ ਜਲਦੀ
ਰਸਦ ਬਸਤ ਦੇ ਭਾਰ ਅਪਾਰ ਟੋਰੇ ਲਏ ਲੋੜੀ ਦੇ ਸਾਜ ਸਜਾਇ ਜਲਦੀ
ਜਦੋਂ ਸਭ ਸਾਮਾਨ ਤਯਾਰ ਹੋ ਗਏ ਲਈ ਛਾਉਣੀ ਹਾਜ਼ਰੀ ਜਾਇ ਜਲਦੀ
ਕੀਤਾ ਕੂਚ ਕਸੂਰ ਦੇ ਵੱਲ ਸਿਧਾ ਸ੍ਰੀ ਵਾਹਿਗੁਰ ਫਤੇ ਗਜਾਇ ਜਲਦੀ
ਪਈ ਧਾਂਕ ਪੰਜਾਬ ਦੇ ਵਿਚ ਸਾਰੇ ਧੂੜ ਉੱਡ ਆਕਾਸ਼ ਤੇ ਛਾਇ ਜਲਦੀ
ਪਹੁੰਚ ਖਾਲਸਾ ਦਲ ਕਰਤਾਰ ਸਿੰਘਾ ਡੇਰੇ ਨੇੜੇ ਕਸੂਰ ਜਾ ਲਾਇ ਜਲਦੀ

### ਕਸੂਰ ਵਿਚ ਕੁਤਬ ਦੀਨ ਦੀਆਂ ਤਯਾਰੀਆਂ

ਦੂਜੀ ਤਰਫ ਭੀ ਖੂਬ ਤਯਾਰੀਆਂ ਸਨ ਜਮ੍ਹਾਂ ਹੋਇ ਬਹੁਤੇ ਮੁਸਲਮਾਨ ਅੱਗੇ
ਗਾਨੇ ਬੰਨ੍ਹ ਸ਼ਹੀਦੀਆਂ ਘਰੋਂ ਆਏ ਜੋਸ਼ ਮਜ਼੍ਹਬੀ ਚੜ੍ਹੇ ਪਠਾਨ ਅੱਗੇ
ਦੀਨ ਮਜ਼੍ਹਬੀ ਜੰਗ ਦੀ ਆੜ ਅੰਦਰ ਮੁੱਲਾਂ ਹੋਇ ਕਾਜ਼ੀ ਕੱਠੇ ਆਨ ਅਗੇ
ਢੋਲ ਵਜਦੇ ਗਮਾਂ ਦੇ ਵਿਚ ਹੈਸਨ ਕਾਜ਼ੀ ਮਸਲੇ ਪੜ ਸੁਨਾਨ ਅੱਗੇ
ਕਿਲੇ ਕੋਟਾਂ ਉੱਤੇ ਤੋਪਾਂ ਚੜ ਰਹੀਆਂ ਝੰਡੇ ਝੂਲ ਰਹੇ ਵਿਚ ਮੈਦਾਨ ਅੱਗੇ
ਐਲੀ ਐਲੀ ਦੀ ਗੂੰਜ ਚੌਫੇਰੇ ਆਵੇ ਇਕ ਦੂਜੇ ਤੋਂ ਨਿਕਲ ਜੁਵਾਨ ਅੱਗੇ
ਝੰਡੇ ਹੇਠ ਜਹਾਦ ਦੇ ਹੋਏ ਕੱਠੇ ਇਕ ਦੂਜੇ ਤੋਂ ਕਦਮ ਉਠਾਨ ਅੱਗੇ
ਸ਼ੁਰੂ ਜੰਗ ਹੁਣ ਹੋਇ ਕਰਤਾਰ ਸਿੰਘਾ ਵੇਖ ਕਰੇ ਕੀਹ ਖੇਲ ਭਗਵਾਨ ਅੱਗੇ

### ੧੧ ਫਰਵਰੀ ਅਖੀਰ ਮਾਘ ਨੂੰ ੦ਜੰਗ ਸ਼ੁਰੂ ਹੋਣਾ

ਸੂਰਜ ਚੜਦੇ ਸਾਰ ਹੀ ਗਾਜ਼ੀਆਂ ਨੇ ਹਲਾ ਖਾਲਸੇ ਉੱਤੇ ਬੁਲਾਇ ਦਿੱਤਾ
ਬੇਸ਼ੁਮਾਰ ਗਾਜ਼ੀ ਐਲੀ ਐਲੀ ਕਰਦੇ ਭੜਥੂ ਵਿਚ ਮੈਦਾਨ ਦੇ ਪਾਇ ਦਿੱਤਾ

---

੦ਲਤੀਫ ੧ ਮਹੀਨੇ ਦੇ ਮੁਹਾਸਰੇ ਪਿਛੋਂ ਲੜਾਈ ਸ਼ੁਰੂ ਹੋਈ ਲਿਖਦਾ ਹੈ।

ਅਗ੍ਹਾਂ ਵਧ ਬੰਦੂਕਾਂ ਦੀ ਮਾਰ ਕੀਤੀ ਬੁਰਾ ਅਗ ਦਾ ਮੀਂਹ ਬਰਸਾਇ ਦਿੱਤਾ
ਤੋਪਾਂ ਕੜਕੀਆਂ ਕੋਟ ਤੋਂ ਵਾਰ ਇਕੇ ਭੂਣ ਧਰਤ ਦੇ ਤਈਂ ਹਿਲਾਇ ਦਿੱਤਾ
ਮਚ ਵਿਚ ਮੈਦਾਨ ਹਨੇਰ ਗਿਆ ਗੜਗੜਾਟ ਦਾ ਸ਼ੋਰ ਮਚਾਇ ਦਿੱਤਾ
ਸਿੰਘ ਮੋਰਚੇ ਮਲ ਕੇ ਬੈਠ ਰਹੇ ਮੀਂਹ ਅੱਗ ਦਾ ਸਿਰੋਂ ਲੰਘਾਇ ਦਿੱਤਾ
ਹੌਲੇ ਹੋ ਗਏ ਖਾਨ ਦੇ ਤੋਪ ਖਾਨੇ ਏਧਰ ਸਿੰਘਾਂ ਪਲੀਤਾ ਧੁਖਾਇ ਦਿੱਤਾ
ਝੜੀ ਲਾਈ ਡਾਢੀ ਤੋਪਾਂ ਭਾਰੀਆਂ ਨੇ ਦਿਲ ਗਾਜ਼ੀਆਂ ਦਾ ਘਬਰਾਇ ਦਿੱਤਾ
ਖਾ ਤੋਪਾਂ ਬੰਦੂਕਾਂ ਦੀ ਮਾਰ ਅਗੋਂ ਪੈਰ ਗਾਜ਼ੀਆਂ ਪਿਛ੍ਹਾਂ ਹਟਾਇ ਦਿੱਤਾ
ਬੈਠੇ ਮੋਰਚੀਂ ਵੜ ਕਰਤਾਰ ਸਿੰਘਾ ਤੋਪਾਂ ਮਾਰ ਸਾਰਾ ਚਾਉ ਲਾਹਿ ਦਿੱਤਾ

### ਵਾਕ ਕਵੀ

ਚਾਰ ਦਿਨ ਹੋਯਾ ਜੰਗ ਅੱਗ ਦਾ ਜੀ ਤੋਪਾਂ ਮਾਰ ਕੇ ਬਹੁਤ ਸੱਥਾਰ ਲਾਹੇ
ਹਥੋਂ ਹਥੀ ਦੀ ਹੋਈ ਲੜਾਈ ਕੋਈ ਨ ਨਾਹੀਂ ਮਨਾਂ ਦੇ ਕਿਸੇ ਗੁਬਾਰ ਲਾਹੇ
ਦੋਹਾਂ ਪਾਸਯਾਂ ਦੇ ਵਿਚੇ ਜੋਸ਼ ਡਕੇ ਜੋਧੇ ਚਾਹੁੰਦੇ ਸਨ ਇਕ ਵਾਰ ਲਾਹੇ
ਤੇਗਾਂ ਵਿਚ ਮਯਾਨਾਂ ਦੇ ਪਈਆਂ ਓਵੇਂ ਵਿਚ ਖੂਨ ਨਹੀਂ, ਧੋ ਜ਼ੰਗਾਰ ਲਾਹੇ
ਮੁਸਲਮਾਨ ਓਧਰ ਏਧਰ ਸਿੰਘ ਯੋਧੇ ਡਰ ਮੌਤ ਦੇ ਮਨਾਂ ਤੋਂ ਭਾਰ ਲਾਹੇ
ਤੇਗੀਂ ਉੱਤਰ ਚਾਹੁਣ ਕਰਤਾਰ ਸਿੰਘਾ ਚਾਹੁੰਦੇ ਸਿਰਾਂ ਦੇ ਉਤੋਂ ਉਧਾਰ ਲਾਹੇ

### ਘੋਰ ਜੰਗ

ਦਿਨ ਪੰਜਵੇਂ ਬੇ ਸ਼ੁਮਾਰ ਗਾਜ਼ੀ ਉੱਤੇ ਖਾਲਸੇ ਦੇ ਲਲਕਾਰ ਪੈ ਗਏ
ਢੋਲ ਵਜਦੇ ਸੱਜਦੇ ਹਰੇ ਝੰਡੇ ਐਲੀ ਐਲੀ ਸੰਦੇ ਨਾਹਰੇ ਸਾਰ ਪੈ ਗਏ
ਗਲ ਤੀਰ ਬੰਦੂਕ ਤੇ ਤੋਪ ਦੀ ਰਹੀ, ਤੇਗਾਂ ਸੂਤ ਉਹ ਇਕੋ ਵਾਰ ਪੈ ਗਏ
ਜੰਗ ਤੇਗ ਦਾ ਸਿੰਘਾਂ ਨੂੰ ਰੱਬ ਦੇਵੇ ਰੱਖ ਪੈਂਤੜੇ ਸ਼ੇਰ ਭਬਕਾਰ ਪੈ ਗਏ
ਹਲਾ ਗਾਜ਼ੀਆਂ ਦਾ ਮਸਾਂ ਰੋਕਯਾ ਜੀ ਅਗੋਂ ਰਜਮਟਾਂ ਲੈ ਸਰਦਾਰ ਪੈ ਗਏ
ਉੱਤੇਢਾਲਾਂ ਦੇਖੜਕੀਆਂ ਆਣਤੇਗਾਂ ਜਿਵੇਂਘਾੜਤਾਂ ਘੜਨ ਠਠਯਾਰ ਪੈ ਗਏ
ਘਟਾਂ ਕਾਲੀਆਂ ਦੇ ਵਿਚ ਬਿਜਲੀ ਦੇ ਪਲੋ ਪਲੀ ਅੰਦਰ ਚਮਕਾਰ ਪੈ ਗਏ
ਐਲੀ ਐਲੀ, ਅਕਾਲ ਅਕਾਲ ਕਹਿਕੇ ਯੋਧੇ ਮੌਤ ਦਾ ਡਰ ਵਿਸਾਰ ਪੈ ਗਏ

ਉਡੀ ਉਹ ਖੜਕੀ ਦੋਹਾਂ ਪਾਸਯਾਂ ਥੀਂ ਸਾਰੇ ਵਿਚ ਮੈਦਾਨ ਸਬਾਰ ਪੈ ਗਏ
ਹਲੇ ਰੁਕ ਗਏ, ਠਹਿਰ ਕੇ ਲੜਨ ਲੱਗੇ ਪੈਦਲ ਅਤੇ ਅਸਵਾਰ ਪੈ ਗਏ
ਸਾਰਾ ਦਿਨ ਪਠਾਨਾਂ ਨੇ ਜ਼ੋਰ ਲਾਯਾ ਅੰਤ ਥੱਕ ਹੋਲ ਖਾ ਕੇ ਮਾਰ ਪੈ ਗਏ
ਟੁੱਟਾ ਮੋਰਚਾ ਨਹੀਂ ਕਰਤਾਰ ਸਿੰਘਾ ਗਾਜ਼ੀ ਹਟ ਕੇ ਵਿਚ ਵਿਚਾਰ ਪੈ ਗਏ

ਛੇਵਾਂ ਦਿਨ

ਰਾਤੋ ਰਾਤ ਸਰਕਾਰ ਦਰਬਾਰ ਕੀਤਾ ਹੱਲਾ ਕਰਨਾ, ਪੱਕਾਂ ਪਕਾਈਆਂ ਜੀ
ਫੌਜਦਾਰ ਸਰਦਾਰਾਂ ਨੂੰ ਕੱਠਯਾਂ ਕਰ ਸਭ ਗਲਾਂ ਬਾਤਾਂ ਸਮਝਾਈਆਂ ਜੀ
ਦਿਨਚੜ੍ਹਨਤੋਂਪਹਿਲਾਂ ਹੀਦਲਾਂ ਅੰਦਰ ਸੀ ਤਯਾਰੀਆਂ ਸਭ ਕਰਵਾਈਆਂ ਜੀ
ਆਪੋ ਆਪਣੀ ਫੌਜ ਸੰਭਾਲ ਕਰਕੇ ਸਰਦਾਰਾਂ ਨੇ ਫਤ੍ਹੇ ਗਜਾਈਆਂ ਜੀ
ਇਕੋ ਵਾਰ ਪਠਾਣਾਂ ਦੇ ਮੋਰਚੇ ਤੇ ਹੱਲਾ ਬੋਲ ਅੱਗਾਂ ਬਰਸਾਈਆਂ ਜੀ
ਅੱਗੋਂ ਉਹ ਭੀ ਤਯਾਰ ਹੀ ਖੜੇਹੈਸਨ ਤੇਗਾਂ ਰੋਹ ਦੇ ਵਿਚ ਖੜਕਾਈਆਂ ਜੀ
ਸਰਫਰਾਜ਼ ਖਾਂ ਤੇ ਖੀਵੇ ਖਾਂ ਨੇ ਜੀ ਫੌਜਾਂ ਪੈਂਤੜੇ ਖ਼ੂਬ ਜਮਾਈਆਂ ਜੀ
ਖਾਂ ਬੁਲੰਦ ਤੇ ਹਾਕਿਮ ਸ਼ਾਹ ਅੜਯਾ ਵਾਸਲ ਖਾਂ ਹੋਰਾਂ ਤਗਾਂ ਵਾਹੀਆਂ ਜੀ
ਕੁਤਬਦੀਨ ਇਮਦਾਦ ਤੇ ਖੜਾ ਪਿੱਛੇ ਥਾਂ ਆਪਣੇ ਕਰ ਤਕੜਾਈਆਂ ਜੀ
ਏਸਤਰਫ*ਫਤ੍ਹੇਸਿੰਘ†ਜੋਧਸਿੰਘ ਸੀ ਸਾਹਿਬ ਸਿੰਘ ਭੰਗੀ ਕਰੇ ਧਾਈਆਂ ਜੀ
ਹੇਮਸਿੰਘ ਘਨੱਈਆ ਹੋ ਲੜੇ ਅੱਗੇ‡ਹਰੀ ਸਿੰਘ ਨਲੂਏ ਵਾਗਾਂ ਚਾਈਆਂ ਜੀ
ਜੋਧ ਸਿੰਘ ਰੋਸਾ ਅਤਰ ਸਿੰਘ ਧਾਰੀ ਜਿਨ੍ਹਾਂ ਮਾਰੀਆਂ ਕਈ ਲੜਾਈਆਂ ਜੀ
ਠੇਠਰਵਾਲਾ ਸਮੀਰ ਸਿੰਘਹੋਯਾਅੱਗੇ ਗਰਭਾਸਿੰਘ ਤੇ ਲਾਲੀਆਂਛਾਈਆਂ ਜੀ
ਭਾਗ ਸਿੰਘ ਸਰਦਾਰ ਮਰਾਲੀ ਵਾਲਾ ਹੁਕਮ ਸਿੰਘ ਨੇ ਧੂੜਾਂ ਧੁਮਾਈਆਂ ਜੀ
ਗੋਤ ਮਾਨ ਸਰਦਾਰ ਗੁਲਾਬ ਸਿੰਘ ਸੀ?ਮਿੱਤ ਸਿੰਘ ਨੇ ਧੂੜਾਂ ਧੁਮਾਈਆਂ ਜੀ
ਮਿਲਖਾਸਿੰਘਕਹਿੰਦੇਰਾਵਲਪਿੰਡੀਆ ਜੋ ਓਸ ਕੀਤੀਆਂ ਹਥ ਦਿਖਾਈਆਂ ਜੀ

---

*ਫਤ੍ਹੇ ਕਾਲਯਾਂ ਵਾਲਾ। †ਜੋਧ ਸਿੰਘ ਕੁਲਸੀਆ।

‡ਹਰੀ ਸਿੰਘ ਨਲੂਆ, ਇਹ ਸਰਦਾਰ ਅਜੇ ਪਹਿਲੀ ਲੜਾਈ ਵਿਚ ਹੀ ਸ਼ਾਮਲ ਹੋਯਾ ਸੀ, ਏਥੇ ਏਸ ਨੇ ਓਹ ਜੁਵਾਨੀ ਦੇ ਹੱਥ ਦਿਖਾਏ ਕਿ ਮਹਾਰਾਜ ਰਣਜੀਤ ਸਿੰਘ ਏਸਦੀ ਬਹਾਦਰੀ ਤੇ ਕੁਰਬਾਨ ਹੋ ਗਿਆ।

?ਹੁਕਮ ਸਿੰਘ ਚਿਮਨੀ।

੧ਨਿਹਾਲ ਸਿੰਘ ਸੂਦਾਰ ਅਟਾਰੀ ਵਾਲੇ ਵੈਰੀ ਮਾਰਕੇ ਸਫਾ ਵਿਛਾਈਆਂ ਜੀ
ਆਹਲੂਵਾਲੀਆ ਫਤੇਸਿੰਘ ਨਾਲ ਚੜਯਾ ਸਰਕਾਰ ਦੇ ਇਕਰਸਲਾਹੀਆਂ ਜੀ
ਮੱਚੀ ਮਾਰ ਮੈਦਾਨ ਦੇ ਵਿਚ ਭਾਰੀ ਜਾਨਾਂ ਬੇਸ਼ੁਮਾਰ ਗੁਵਾਈਆਂ ਜੀ
ਅੜੇ ਚੰਗੇ ਪਠਾਣ ਕਰਤਾਰ ਸਿੰਘਾ ਰੀੱਝਾਂ ਦੀਆਂ ਖੂਬ ਲਾਹੀਆਂ ਜੀ

ਪਠਾਨਾਂ ਨੇ ਮੈਦਾਨ ਤੋਂ ਹਾਰ ਖਾ ਕੇ ਕਿਲਾ ਬੰਦ ਕਰਕੇ ਬੈਠ ਜਾਣਾ

ਦੋ ਪਹਿਰ ਤਲਵਾਰ ਦੀ ਮਾਰ ਮੱਚੀ ਪਲਾ ਹਿਲਦਾ ਨਜ਼ਰੀਂ ਆਇ ਕੋਈ ਨ
ਦੋਹਾਂ ਪਾਸਯਾਂ ਤੋਂ ਜੁਟੇ ਸ਼ੇਰ ਯੋਧੇ ਮਾਰਾਂ ਖਾਕੇ ਪੈਰ ਹਿਲਾਇ ਕੋਈ ਨ
ਅੰਤ ਖਾਇ ਗੁੱਸਾ ਸਰਕਾਰ ਨੇ ਜੀ ਘੋੜਾ ਫੇਰਯਾ, ਦੇਰ ਹੁਣ ਲਾਇ ਕੋਈ ਨ
ਹਲਾ ਖਾਲਸਾਜੀਕਰੋ ਵਾਰ ਇਕੋ ਗਾਜ਼ੀ ਜੀਊਂਦਾ ਪਿਛਾਂ ਨੂੰ ਜਾਇ ਕੋਈ ਨ
ਅਜ ਮਾਰ ਪਠਾਨਾਂ ਨੂੰ ਓਹ ਮਾਰੋ ਮੁੜ ਸਾਮ੍ਹਣੇ ਸਿਰ ਉਠਾਇ ਕੋਈ ਨ
ਬਸ ਫੇਰ ਕੀ ਸੀ ਸਿੰਘ ਕੁਦ ਪਏ ਸਰਫਾ ਜਾਨ ਦਾ ਮੂਲੋਂ ਰਖਾਇ ਕੋਈ ਨ
ਪੈਰ ਉੱਖੜੇ ਆਣ ਕੇ ਗਾਜ਼ੀਆਂ ਦੇ ਭਜੇ ਕਿਲੇ ਨ ਧੀਰ ਧਰਾਇ ਕੋਈ ਨ
ਕੁਤਬਦੀਨ ਬਥੇਰਾ ਹੀ ਜ਼ੋਰਲਾਇਆ ਫੌਜਾਂ ਹਿਲੀਆਂ ਪਰਾ ਜਮਾਇ ਕੋਈ ਨ
ਏਧਰ ਖਾਲਸੇਨੇ ਜ਼ੋਰ ਪਾਇ ਦਿਤਾ ਵੈਰੀ ਹਿਲ ਗਏ ਪੈਰ ਠਹਿਰਾਇ ਕੋਈ ਨ
ਕਿਲੇ ਵਿਚ ਜਾ ਵੜੇ ਕਰਤਾਰ ਸਿੰਘਾ ਸਕੇ ਸਾਜ਼ ਸਮਾਨ ਲੈਜਾਇ ਕੋਈ ਨ

ਘੇਰਾ

ਕੁਤਬ ਦੀਨ ਕਿਲਾ ਬੰਦ ਕਰ ਬੈਠਾ ਸਿੰਘਾ ਮੋਰਚੇ ਅਗਾਂ ਵਧਾਇ ਭਾਈ
ਕਰ ਕਾਇਮ ਚੌਫੇਰਯੋਂ ਕੋਟ ਤਾਈਂ ਅਗ ਅੰਦਰੋਂ ਖੂਬ ਬਰਸਾਇ ਭਾਈ
ਬਾਹਰ ਬਚ ਕੇ ਤੋਪਾਂ ਦੀ ਮਾਰ ਤੋਂ ਜੀ ਸਿੰਘਾਂ ਦਮਦਮੇ ਬਹੁਤਬਨਾਇ ਭਾਈ
ਤੋਪਾਂ ਬੀੜਕੇ ਵਡੀਆਂ ਥਾਉਂ ਉੱਚੀ ਗੋਲੇ ਕਿਲੇ ਦੇ ਵਿਚ ਬਰਸਾਇ ਭਾਈ
ਦੋਹਾਂ ਪਾਸਿਆਂ ਤੋਂ ਅਗ ਰਹੇ ਵਰਦੀ ਕੋਈ ਵਧ ਨ ਧਾਵਾ ਬੁਲਾਇ ਭਾਈ
ਕੁਤਬ ਦੀਨ ਨੇ ਹੌਂਸਲਾ ਹਾਰਯਾ ਨ ਕੋਟ ਕਿਲੇ ਨੂੰ ਰਿਹਾ ਬਚਾਇ ਭਾਈ
ਫਤੇ ਹੋਵੰਦਾ ਕਿਲਾ ਨ ਨਜ਼ਰਆਉਂਦਾ ਸਿੰਘ ਰਹੇ ਕਚੀਚੀਆਂ ਖਾਇ ਭਾਈ

---

:ਮਿੱਤ ਸਿੰਘ ਭੜਾਣੀਆਂ।
੧ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦਾ ਪਿਤਾ।

ਜੰਗ ਲਮਕਗਿਆ ਬੀਤੇਦਿਨ ਬਹੁਤੇ ਦੋਵੇਂ ਧਿਰਾਂ ਰਹਿ ਦਾਉਤਕਾਇ ਭਾਈ
ਕੁਤਬਦੀਨ ਕਹਿੰਦਾ ਆਪੇ ਉੱਠ ਜਾਸਨ ਜ਼ੋਰ ਲਾਕੇ ਗੁਮਰ ਤੁੜਵਾਇ ਭਾਈ
ਸਿੰਘ ਤਕਦੇ ਅੰਤ ਨੂੰ ਮੁਕ ਜਾਣਾ ਅੰਦਰ ਜਮਾਂ ਜਖੀਰਾ ਜੋ ਆਹਿ ਭਾਈ
ਬਾਹਰੋਂ ਚੀਜ ਨ ਜਾਂਵਦੀ ਕੋਈ ਅੰਦਰ ਮੁਕਾ ਘਾਸਦਾਣਾ ਅੰਤ ਆਇ ਭਾਈ
ਦੁਨੀਆਂ ਹੋਈ ਕਠੀ ਅੰਦਰ ਬਹੁਤ ਹੈਸੀ ਦਿਤੇ ਸਭ ਸਾਮਾਨ ਮੁਕਾਇ ਭਾਈ
ਸ਼ਹਿਰ ਲੁਟ ਕੇ ਖਾ ਲਿਆ ਗਾਜੀਆਂ ਨੇ ਭੁਖੇ ਲੋਕ ਰਹੇ ਕੁਰਲਾਇ ਭਾਈ
ਬਿਨਾਂ ਕੋਠਯਾਂ ਦੇ ਰਿਹਾ ਹੋਰ ਕੁਝ ਨ ਸਾਰੇ ਰਹੀ ਕਿਆਮਤ ਛਾਇ ਭਾਈ
ਹੋਈ ਨਾਲ ਕਸੂਰ ਦੇ ਬਹੁਤ ਬੁਰੀ ਭੁਖੇ ਗਾਜੀ ਭੀ ਗਏ ਘਬਰਾਇ ਭਾਈ
ਟੁਟਾ ਕੋਟ ਨ ਅਜੇ ਕਰਤਾਰ ਸਿੰਘਾ ਬਕੇ ਤੋਪ ਖਾਨੇ ਜ਼ੋਰ ਲਾਇ ਭਾਈ

ਸਰਕਾਰ ਖਾਲਸੇ ਦੀ ਫਤ੍ਹੇ

ਕੋਟ ਤੋਪਾਂ ਦੀ ਮਾਰ ਤੋਂ ਫਿੱਸਯਾ ਨ ਜਿੰਨਾ ਜ਼ੋਰ ਹੈਸੀ ਓਨਾਂ ਲਾਇ ਦਿੱਤਾ
ਇਕ ਰਾਤ ਸਮਾ ਚੰਗਾ ਤਾੜ ਕਰਕੇ ਇਕ ਦਸਤਾ ਤਯਾਰ ਕਰਾਇ ਦਿੱਤਾ
ਲਹਿੰਦੀਕਿਲ੍ਹੇ ਦੀ ਬਾਹੀ ਦੇ ਹੇਠ ਜਾਕੇ ਓਹਨਾਂਬਹੁਤ ਬਾਰੂਦ ਦਬਾਇ ਦਿੱਤਾ
ਦਿਨ ਚੜ੍ਹਦਯਾਂ ਓਸਨੂੰ ਅਗ ਦਿਤੀ ਤੋੜ ਕੋਟ ਨੂੰ ਥਲੇ ਗਿਰਾਇ ਦਿੱਤਾ
ਏਸੇ ਮੌਕੇ ਦੀ ਤਾੜ ਸਰਕਾਰ ਨੂੰ ਸੀ ਹਲਾ ਕਿਲੇ ਉਤੇ ਕਰਵਾਇ ਦਿੱਤਾ
ਓਧਰ ਗ ਜ਼ੀਆਂ ਭੀ ਓਸ ਗਲੇ ਉਤੇ ਜ਼ੌਹਰ ਤੇਗ ਦਾ ਖੂਬ ਦਿਖਾਇ ਦਿੱਤਾ
ਪਰ ਸਿੰਘਾਂ ਦੀ ਤੇਗ ਅਮਿਟ ਅਗੇ ਥਕ ਗਾਜ਼ੀਆਂ ਹੌਂਸਲਾ ਢਾਹਿ ਦਿੱਤਾ
ਸਿੰਘ ਬਦੋ ਬਦੀ ਕਿਲੇ ਵਿਚ ਵੜਗਏ ਹਰੀ ਸਿੰਘ ਨੇ ਝੰਡਾ ਝੁਲਾਇ ਦਿੱਤਾ
ਛਡ ਆਸ ਨਿਰਾਸ ਹੋ ਖਾਨ ਭਜਾ ਦਿਨਾਂ ਭੈੜਯਾਂ ਮੂੰਹ ਵਿਖਾਇ ਦਿੱਤਾ
ਫੜ ਸਿੰਘਾਂ ਨੇ ਲਿਆ ਕਰਤਾਰ ਸਿੰਘਾ ਬੰਨ ਪਾਸ ਸਰਕਾਰ ਪੁਚਾਇ ਦਿੱਤਾ

ਕੁਤਬ ਦੀਨ ਨੂੰ ਸਰਕਾਰ ਨੇ ਦੇਸੋਂ ਨਿਕਾਲਾ ਦੇਣਾ

ਗਾਜ਼ੀ ਪਾਜ਼ੀ ਗਏ ਸਭ ਝਾੜ ਪਲੇ ਸਿੰਘਾਂ ਖਾਨ ਦੀ ਫੌਜ ਨਸਾਇ ਦਿੱਤੀ
ਕਿਲੇ ਸ਼ਹਿਰ ਉੱਤੇ ਕਬਜ਼ਾ ਕਰਲਿਆ ਸਾਰੇ ਦੋਹੀ ਸਰਕਾਰ ਫਿਰਾਇ ਦਿੱਤੀ
ਕੁਤਬ ਸਰਕਾਰ ਦੇ ਪੇਸ਼ ਕੀਤਾ ਓਹਨੂੰ ਬਹੁਤ ਸ਼ਰਮਿੰਦਗੀ ਚਾਇ ਦਿੱਤ
ਮਾਲਮੁਲਕਓਹਦਾਸਾਰਾਜ਼ਬਤ ਕਰਕੇ ਕੇਵਲ 'ਦੇਸਨਿਕਾਲਾ' ਸਜ਼ਾਇ ਦਿੱਤੀ

ਨਜ਼ਰਬੰਦ ਸਤਿਲੁੱਜ ਤੋਂ ਪਾਰ ਕਰਕੇ ਮਮਦੋਟ ਜਾਗੀਰ ਦੁਵਾਇ ਦਿੱਤੀ
ਫਤ੍ਹੇ ਹੋਯਾ ਕਸੂਰ ਕਰਤਾਰ ਸਿੰਘਾ ਭਾਰੀ ਖਾਨਾਂ ਦੀ ਛਾਉਣੀ ਉਠਾਇ ਦਿੱਤੀ

ਵਾਕ ਕਵੀ

ਸਿੰਘ ਬਹੁਤ ਸ਼ਹੀਦ ਹੋ ਗਏ ਏਥੇ ਫਤੇ ਸਭ ਨੁਕਸਾਨ ਭੁਲਾਯਾ ਜੀ
ਅਤਰ ਸਿੰਘ ਸਰਦਾਰ ਜਹੇ ਗਏ ਮਾਰੇ ਬਹੁਤ ਸੋਕ ਸਰਕਾਰ ਮਨਾਯਾ ਜੀ
ਕੁਤਬਦੀਨ ਦਾ ਮਾਲ ਜੋ ਹਥ ਆਯਾ ਸਾਰਾ ਫੌਜ ਦੇ ਤਈਂ ਵੰਡਾਯਾ ਜੀ
ਬੰਦੋਬਸਤ ਸਰਦਾਰ ਨਿਹਾਲ ਸਿੰਘ ਦੇ ਸਰਕਾਰ ਸਪੁਰਦ ਕਰਾਯਾ ਜੀ
ਫਤੇ ਪਾ ਲਾਹੌਰ ਦੇ ਵਿਚ ਆਏ ਵਿਚ ਖੁਸ਼ੀਆਂ ਜਸ਼ਨ ਮਨਾਯਾ ਜੀ
ਫੇਰ ਪਹੁੰਚ ਕੇ ਸ੍ਰੀ ਦਰਬਾਰ ਸਾਹਿਬ ਅਗੇ ਸਤਿਗੁਰਾਂ ਸੀਸ ਝੁਕਾਯਾ ਜੀ
ਤੇਰੀ ਦਾਤ ਇਹ ਬਖਸ਼ਸ਼ਾਂ ਤੇਰੀਆਂ ਨੇ ਸੋਨਾ ਚੜ੍ਹਨ ਦਾ ਹੁਕਮ ਸੁਨਾਯਾ ਜੀ
ਭਾਰਾ ਠਾਣਾ ਪਠਾਨਾਂ ਕਰਤਾਰ ਸਿੰਘਾ ਮੁਢੋਂ ਪੁੱਟ ਕੁਪੱਤ ਗੁਵਾਯਾ ਜੀ

ਸਰਕਾਰ ਖਾਲਸੇ ਨੇ ਮੁਲਤਾਨ ਤੇ ਧਾਵਾ ਕਰਨਾ

ਕੁਝ ਦਿਨ ਸਰਕਾਰ ਆਰਾਮ ਕੀਤਾ, ਕੀਤਾ ਫੇਰ ਸਰਕਾਰ ਧਯਾਨ ਭਾਈ
ਇਹ ਪਈ ਮੁਹਿੰਮ ਕਸੂਰ ਦੀ ਜੋ ਹੋਯਾ ਬਹੁਤ ਭਾਰਾ ਘਮਸਾਨ ਭਾਈ
ਇਹਦੇ ਵਿਚ ਮੁਜ਼ੱਫਰ ਖਾਨ ਭੀ ਹੈਸੀ ਹਥ ਭਾਰਾ ਲਿਆ ਜਾਨ ਭਾਈ
ਦੇਣੀ ਓਸਦੇ ਤਈਂ ਭੀ ਸਜ਼ਾ ਚਾਹੀਏ ਚੜ੍ਹੇ ਖਾਲਸਾ ਮਜਾ ਚਖਾਨ ਭਾਈ
ਪੂਰੀ ਪੰਦਰੀਂ ਦਿਨੀਂ ਲਾਹੌਰ ਵਿਚੋਂ ਫੌਜਾਂ ਚੜ੍ਹੀਆਂ ਛਡ ਨਿਸ਼ਾਨ ਭਾਈ
ਮਾਰੋ ਮਾਰ ਕਰਦੇ ਕਰਤਾਰ ਸਿੰਘਾ ਨੇੜੇ ਉਤਰੇ ਜਾਇ ਮੁਲਤਾਨ ਭਾਈ

ਮਹਾਰਾਜ ਨੇ ਸਰਦਾਰ ਫਤੇ ਸਿੰਘ ਕਾਲਯਾਂ ਵਾਲੇ ਨੂੰ ਨਵਾਬ ਪਾਸ ਭੇਜਨਾ

ਫਤੇ ਸਿੰਘ ਹਥੀਂ ਆਖ ਘੱਲਯਾ ਜੀ ਗੱਲਾਂ ਸਾਡੀਆਂ ਤੇ ਚਿੱਤ ਲਾ ਸੂਬੇ
ਕੀਤਾ ਅਹਿਦਨਾਮਾ ਸਾਡੇ ਨਾਲ ਸੀ ਤੂੰ ਜਾਮਨ ਦੇਇ ਕੇ ਵਿਚ ਖੁਦਾ ਸੂਬੇ
ਤਾਬੇਦਾਰ ਸਰਕਾਰ ਦਾ ਸਦਾ ਰਹਿਸਾਂ "ਕਰਾਂ ਕਦੇ ਖਰਾਬੀ ਨ ਕਾ" ਸੂਬੇ
ਕੀਤੇ ਅਹਿਦ ਨੂੰ ਆਪ ਤੂੰ ਤੋੜ ਦਿਤਾ ਦਿਤਾ ਨਵਾਂ ਫਸਾਦ ਉਠਾ ਸੂਬੇ
ਕੁਤਬ ਦੀਨ ਤੇ ਅਹਿਮਦ ਖਾਂ ਤਾਈਂ ਲਿਆ ਆਪਣੇ ਨਾਲ ਰਲਾ ਸੂਬੇ
ਬਰਖਿਲਾਫ ਸਰਕਾਰ ਲਾਹੌਰ ਦੇ ਜੀ ਮੁਸਲਮਾਨ ਦਿਤੇ ਭੜਕਾ ਸੂਬੇ

ਗੌਂਦਾਂ ਗੁੰਦੀਆਂ ਜੰਗ ਦੇ ਕਰਨ ਦੀਆਂ ਦੀਨ ਮਜ਼ਬੀ ਜੋਸ਼ ਫੈਲਾ ਸੂਬੇ
ਕੁਤਬ ਦੀਨ ਨੇ ਤਾਂ ਕੀਤੇ ਆਪਣੇ ਦਾ ਲਿਆ ਫਲ ਸ਼ਤਾਬ ਹੀ ਪਾ ਸੂਬੇ
ਹੁਣ ਤੇਰਾ ਹਿੱਸਾ ਬਾਕੀ ਵੱਲ ਸਾਡੇ ਆਇ ਚਲ ਹਾਂ ਕਰਨ ਅਦਾ ਸੂਬੇ
ਤੂੰ ਭੀ ਲੈ ਲੈ ਜਿਸ ਤਰਾਂ ਜੀ ਕਰਦਾ ਹੈ ਝੱਬ ਨ ਦੇਰ ਲਗਾ ਸੂਬੇ
ਯਾਂ ਤਾਂ ਜੰਗ ਦੇ ਲਈ ਤਯਾਰ ਹੋ ਜਾਹ ਦੋ ਹੱਥ ਲੈ ਵੇਖ ਵਿਖਾ ਸੂਬੇ
ਹਰਜਾ ਹੋਯਾ ਕਸੂਰ ਜੋ ਖਾਲਸੇ ਦਾ ਯਾਂ ਉਹ ਭਰ ਬਿਨ੍ਹ ਚੂੰ ਚਰਾਂ ਸੂਬੇ
ਚੱਟੀ ਸਣੇ ਖਿਰਾਜ ਦੇ ਕਰ ਹਾਜਰ ਜਿਹੜੀ ਪੁਜਦੀ ਕਰ ਕਰਾ ਸੂਬੇ
ਦੋਹਾਂ ਗੱਲਾਂ ਵਿਚੋਂ ਕਰਤਾਰ ਸਿੰਘਾ ਇਕ ਲਈ ਤਯਾਰ ਹੋ ਜਾਹ ਸੂਬੇ

ਮੁਜ਼ੱਫਰ ਖਾਂ ਦਾ ਟਾਲ ਮਟੋਲਾ

ਗਿਆ ਹੁਕਮ ਸਰਕਾਰ ਦਾ ਫਤ੍ਹੇ ਸਿੰਘ ਲੈ ਸੂਬਾ ਸੁਣ ਬਹਾਨੇ ਬਣਾਨ ਲੱਗਾ
ਕਿਸੇ ਗਲ ਦੀ ਕੀਤੀ ਪ੍ਰਵਾਹ ਕੁਝ ਨ ਟਾਲ ਮਟੋਲਯਾਂ ਵਿਚ ਫਸਾਨ ਲੱਗਾ
ਹਿਸਾ ਲਿਆ ਨ ਜੰਗ ਕਸੂਰਅੰਦਰ' ਤੁਹਾਨੂੰ ਸ਼ਕ ਐਵੇਂ ਇਉਂ ਸੁਣਾਨ ਲੱਗਾ
ਚਟੀ ਸਣੇ ਖਿਰਾਜ ਦੇ ਦੇਣ ਔਖੀ ਗਲਾਂ ਕਰਕੇ ਹੋਰ ਪਤਿਆਨ ਲੱਗਾ
ਫਤੇ ਸਿੰਘ ਖਾਲੀ ਓਦੋਂ ਮੁੜ ਆਯਾ ਸੂਬਾ ਐਵੇਂ ਕਬਾਹਤ ਹਿਲਾਨ ਲੱਗਾ
ਹਾਲ ਦਸਯਾ ਸਾਰਾ ਕਰਤਾਰ ਸਿੰਘਾ ਸਿਰ ਸੂਬੇ ਚੜ੍ਹਨ ਸ਼ੈਤਾਨ ਲੱਗਾ

ਮੁਲਤਾਨ ਦਾ ਘੇਰਾ

ਘੇਰ ਲਿਆ ਮੁਲਤਾਨ ਨੂੰ ਖਾਲਸੇ ਨੇ ਪਕੇ ਮੋਰਚੇ ਖੂਬ ਜਮਾ ਦਿੱਤੇ
ਬਾਹਰੋਂ ਆਵਣਾ ਜਾਵਣਾ ਬੰਦ ਹੋਯਾ ਦੂਰ ਦੂਰ ਤੋੜੀ ਪਹਿਰੇ ਲਾ ਦਿੱਤੇ
ਤੋਪਾਂ ਬੀੜੀਆਂ ਸ਼ਹਿਰ ਦੀ ਚਹੁੰ ਪਾਸੀਂ ਲੋਕਾਂ ਵੇਖ ਕੇ ਹੌਂਸਲੇ ਢਾਹ ਦਿੱਤੇ
ਸੁਣ ਚੁਕੇ ਕਸੂਰ ਦਾ ਹਾਲ ਸਾਰਾ ਕਿਵੇਂ ਸਿੰਘਾਂ ਨੇ ਸ਼ਾਨ ਗੁਵਾ ਦਿੱਤੇ
ਸਾਰੇ ਸ਼ਹਿਰ ਵਾਸੀ ਘਬਰਾ ਉਠੇ ਘੇਰਾ ਵੇਖਕੇ ਦਮ ਸੁਕਾ ਦਿੱਤੇ
ਮਹਾਰਾਜ ਦੇ ਤੇਜ਼ ਕਰਤਾਰ ਸਿੰਘਾ ਬਿਨਾਂ ਜੰਗ ਤੋਂ ਲੋਕ ਡਰਾ ਦਿੱਤੇ

ਸ਼ਹਿਰ ਦੇ ਚੌਧਰੀਆ ਨੇ ਮੁਜ਼ੱਫਰ ਖਾਂ ਨੂੰ ਸਮਝਾਨਾ

ਕੱਠੇ ਸ਼ਹਿਰ ਦੇ ਹੋ ਅਮੀਰ ਸਾਰੇ ਜਾ ਸੂਬੇ ਤਾਈਂ ਸਮਝਾਨ ਭਾਈ
ਨਾਲ ਸਿੰਘਾਂ ਦੇ ਖਾਨ ਜੀ ਸੁਲ੍ਹਾ ਕਰ ਲੌ ਬਹਿ ਲਹਾ ਚੜ੍ਹਾ ਸੁਨਾਨ ਭਾਈ

ਇਹਨਾਂ ਨਾਲ ਬਸਰ ਨ ਕੋਈ ਆਯਾ ਸਭੇ ਹਾਰ ਬੈਠੇ ਸੂਬੇ ਖਾਨ ਭਾਈ
ਦਿੱਲੀ ਹੋਈ ਢਿੱਲੀ ਚਿਲੀ ਸੁਟ ਬੈਠੀ ਹਾਰੇ ਕਾਬਲੀ ਭੀ ਲਾਕੇ ਤਾਨ ਭਾਈ
ਇੱਟ ਇੱਟ ਸਰਹੰਦ ਦੀ ਕਰ ਦਿਤੀ ਤੋੜੇ ਖਾਨਾਂ ਦੇ ਸ਼ਾਨ ਗੁਮਾਨ ਭਾਈ
ਕੋਈ ਡਰਦਾ ਦਮ ਨ ਮਾਰਦਾ ਏ ਪਿਆ ਕੰਬਦਾ ਏ ਹਿੰਦੁਸਤਾਨ ਭਾਈ
ਅਹਿਮਦ ਖਾਂ ਨ ਝਲਯਾ ਇਕ ਧੱਕਾ ਕੁਤਬਦੀਨ ਹੋ ਗਿਆ ਵੈਰਾਨ ਭਾਈ
ਹਥ ਵੇਖ ਚੁੱਕੇ ਕਈ ਵਾਰ ਤੁਸੀਂ ਮੂਲੋਂ ਨਹੀਂ ਬੇਖਬਰ ਅੰਞਾਨ ਭਾਈ
ਅਜ ਰੱਬ ਦੀ ਮਿਹਰ ਰਣਜੀਤ ਸਿੰਘ ਤੇ ਵੱਡੇ ਬਖਸ਼ੇ ਓਸਨੂੰ ਸ਼ਾਨ ਭਾਈ
ਓਹਦੇਨਾਲਮੱਥਾ ਲਾਉਣਾ ਬਹੁਤ ਔਖਾ ਜ਼ਿਦੇਵਲ ਹੈ ਆਪ ਰਹਿਮਾਨ ਭਾਈ
ਚੱਟੀ ਭਰਕੇ ਲਾਹੋ ਬਲਾ ਗਲ ਥੀਂ ਵਿਚ ਜੰਗ ਦੇ ਬੜੇ ਨੁਕਸਾਨ ਭਾਈ
ਮਾਰ ਅਗਲੀ ਅਜੇ ਨ ਭੁਲੀ ਸਾਨੂੰ ਚਾੜ੍ਹੋ ਹੋਰ ਨ ਨਵਾਂ ਤੂਫਾਨ ਭਾਈ
ਕੁਝ ਲਓ ਸਾਥੋਂ ਕੁਝ ਤੁਸੀਂ ਪਾਵੋ ਰਕਮ ਕਰੋ ਕਠੀ ਮਿਹਰਵਾਨ ਭਾਈ
ਦੇਇ ਪਿੱਛਾ ਛੁਡਾਉ ਕਰਤਾਰ ਸਿੰਘਾ ਤੁਸੀਂ ਲਵੋ ਬਚਾ ਮੁਲਤਾਨ ਭਾਈ

ਮੁਜ਼ੱਫਰ ਖਾਂ ਨੇ ਸਰਕਾਰ ਤੋਂ ਮੁਆਫੀ ਮੰਗ ਲੈਣੀ

ਮੰਨ ਲਈ ਸਲਾਹ ਇਹ ਖਾਨ ਨੇ ਜੀ ਸੁਲ੍ਹਾ ਵਾਸਤੇ ਹੋ ਤਯਾਰ ਆਯਾ
ਸਵਾ ਲੱਖ ਨਕਦੀ ਤੋਹਫੇ ਹੋਰ ਬਹੁਤੇ ਹਥ ਲੈ ਚਿੱਟਾ ਝੰਡਾ ਬਾਹਰ ਆਯਾ
ਲਏ ਨਾਲ ਅਮੀਰ ਤੇ ਖਾਨ ਬਹੁਤੇ ਹਥ ਬੰਨ੍ਹਕੇ ਪਾਸ ਸਰਕਾਰ ਆਯਾ
"ਮੈਨੂੰ ਬਖਸ਼ੋ" ਆਖਕੇ ਪੈਰ ਫੜ ਲਏ ਸਰਕਾਰ ਦੇ ਦੇ ਦਿਲ ਪਯਾਰ ਆਯਾ
ਦਿੱਤੇ ਕਰ ਮੁਆਫ ਕਸੂਰ ਸਾਰੇ ਜਦ ਖਾਨ ਗਰੀਬੀ ਨੂੰ ਧਾਰ ਆਯਾ
ਸੂਬਾ ਓਸੇ ਨੂੰ ਕਰ ਕਰਤਾਰ ਸਿੰਘਾ ਦਲ ਸਿੰਘਾਂ ਦਾ ਮੋੜ ਮੁਹਾਰ ਆਯਾ

ਵਾਕ ਕਵੀ

ਇਹਤਾਕਤਾਂ ਵਿਚ ਰਣਜੀਤ ਸਿੰਘ ਦੇ ਹਾਰਵੈਰੀਂ ਜਦੋਂ ਸ਼ਰਨ ਆਉਂਦਾ ਰਿਹਾ
ਕਰ ਝਟ ਕਸੂਰ ਮੁਆਫ ਸਾਰੇ ਗੁਸਾ ਗਿਲਾ ਸਭ ਦਿਲੋਂ ਭੁਲਾਉਂਦਾ ਰਿਹਾ
ਮੁਲਕ ਜਿੱਤੇ ਹੋਇ ਫੇਰ ਮੋੜ ਦੇਂਦਾ ਉੱਤੇ ਵੈਰੀਆਂ ਦਯਾ ਕਮਾਉਂਦਾ ਰਿਹਾ
ਕਰ ਵੈਰੀਆਂ ਤੇ ਇਤਬਾਰ ਲੈਂਦਾ ਜਹੀ ਕਰੇ ਕੋਈ ਭਰੇ, ਸੁਨਾਉਂਦਾ ਰਿਹਾ
ਕਈ ਵਾਰ ਉਠਾਵਣੇ ਦੁਖ ਪਏ ਵੈਰੀ ਅੰਤ ਹੋ ਵੈਰੀ ਦਿਖਾਉਂਦਾ ਰਿਹਾ

ਰਾਜਨੀਤਦੇਉਲਟ ਕਰਤਾਰ ਸਿੰਘਾ ਭਲਿਆਈ ਦੀ ਕਾਰ ਕਮਾਉਂਦਾ ਰਿਹਾ

ਸਰਕਾਰ ਖਾਲਸੇ ਦੀ ਬਹਾਵਲ ਪੁਰ ਤੇ ਚੜ੍ਹਾਈ

ਸਿਰੇ ਪਾਉ ਮੁਜੱਫਰ ਖਾਂ ਨੂੰ ਦੇਇ ਤਾਬੇਦਾਰੀ ਤੇ ਈਨ ਮਨਾ ਕਰਕੇ
ਕੀਤਾ ਕੂਚ ਬਹਾਵਲ ਪੁਰ ਵਲੇ ਨਾਲ ਤੇਜੀ ਦੇ ਵਾਗ ਉਠਾ ਕਰਕੇ
ਦਲ ਖਾਲਸੇ ਦਾ ਏਦਰ ਚੜ੍ਹ ਆਯਾ ਲੋਕ ਭਜ ਉਠੇ ਘਬਰਾ ਕਰਕੇ
ਡਰ ਗਏ ਅਮੀਰ ਤੇ ਖਾਨ ਸਾਰੇ ਇਕ ਦੂਜੇ ਤੋਂ ਸੁਣ ਸੁਣਾ ਕਰਕੇ
ਫੌਜੀ ਅਫਸਰਾਂ ਤੇ ਡਰ ਛਾਇ ਗਏ ਸਾਰੇ ਕੰਬ ਗਏ ਹੌਂਸਲੇ ਢਾਹ ਕਰਕੇ
ਪਰਜਾ ਗਈ ਘਬਰਾ ਕਰਤਾਰ ਸਿੰਘਾ ਕੌਣ ਜੰਗ ਕਰਦਾ ਅੱਗੇ ਆ ਕਰਕੇ

ਬਹਾਵਲ ਖਾਂ ਨੇ ਸਰਕਾਰ ਪਾਸ ਵਕੀਲ ਭੇਜਣਾ

ਨਿਗ੍ਹਾ ਮਾਰ ਨਵਾਬ ਨੇ ਹਾਲ ਡਿੱਠਾ ਡਰ ਸਿੰਘਾਂ ਦਾ ਸਭ ਤੇ ਛਾਯਾ ਜੀ
ਬਿਨਾਂ ਜੰਗ ਤੋਂ ਕੰਬਦੀ ਜਾਨ ਸਭਦੀ ਖਬਰਾਂ ਸੁਣਕੇ ਹੌਂਸਲਾ ਢਾਹਯਾ ਜੀ
ਲੰਮੀ ਕਰ ਵਿਚਾਰ ਸਰਕਾਰ ਵੱਲੇ ਤੁਰਤ ਇਕ ਵਕੀਲ ਦੁੜਾਯਾ ਜੀ
ਤਾਬੇਦਾਰੀ ਮਨਜੂਰ ਸਰਕਾਰ ਦੀ ਏ ਕਾਹਨੂੰ ਸਫਰ ਦਾ ਦੁਖ ਉਠਾਯਾ ਜੀ
ਜੋ ਕਹੋ ਖਿਰਾਜ ਮੈਂ ਭਰ ਦਿਆਂਗਾ ਮੇਰੇ ਸਿਰ ਉਤੇ ਰਖੋ ਸਾਯਾ ਜੀ
ਲਿਆ ਮੰਨ ਸਰਕਾਰ ਕਰਤਾਰ ਸਿੰਘਾ ਜੋ ਵਕੀਲ ਨੇ ਆਣ ਸੁਨਾਯਾ ਜੀ

ਫਕੀਰ ਅਜ਼ੀਜ਼ ਦੀਨ ਦੀ ? ਹਥੀਂ ਨੁਵਾਬ ਨੂੰ ਖਿਲਅਤ ਭੇਜਣਾ

ਮਹਾਰਾਜ ਕੁਪੱਤ ਨ ਚਾਹੁੰਦੇ ਸਨ ਕਹਿੰਦੇ ਖਾਨ ਦੇ ਤਈਂ ਸੁਨਾਉ ਜਾਕੇ
ਜਹੀ ਕਰੋਗੇ ਭਰੋਗੇ ਓਹੋ ਜਹੀ ਸਾਡੇ ਵਲੋਂ ਧੀਰਜ ਧਰਵਾਉ ਜਾਕੇ
ਕੀਤਾ ਨਾਲ ਫਕੀਰ ਅਜ਼ੀਜ਼ ਦੀਂ ਹੈ ਅਹਿਦਨਾਮਾ ਤੁਸੀਂ ਲਿਖਵਾਉ ਜਾਕੇ
ਦੋਹਾਂ ਤਾਕਤਾਂ ਵਿਚ ਕਰਤਾਰ ਸਿੰਘਾ ਅਗੋਂ ਵਾਸਤੇ ਸੁਲ੍ਹਾ ਬਨਾਉ ਜਾਕੇ

ਵਾਕ ਕਵੀ

ਸਿਰੋ ਪਾਉ ਭਾਰੀ ਸਰਕਾਰ ਦਿਤਾ ਤੇ ਵਕੀਲ ਦਾ ਕਰ ਸਤਿਕਾਰ ਭਾਈ
ਓਹਦੇ ਨਾਲ ਫਕੀਰ ਨੂੰ ਟੋਰ ਦਿਤਾ ਲੈਣ ਵਾਸਤੇ ਕੌਲ ਇਕਰਾਰ ਭਾਈ
ਪਹੁੰਚ ਖਾਨ ਦੇ ਪਾਸ ਅਜ਼ੀਜ ਦੀਂ ਨੇ ਇਕ ਕਰ ਖੁਲ੍ਹਾ ਦਰਬਾਰ ਭਾਈ

?ਘਨੱਈਆ ਲਾਲ ਸਫਾ ੧੪੬ ਅਤੇ ਲਤੀਫ ਸਫਾ ੧੯੧।

ਸਿਰੇ ਪਾਉ ਦਿਤਾ ਸਰਕਾਰ ਵਲੋਂ ਸੋਹਣੀ ਕਰ ਮਿਠੀ ਗੁਫਤਾਰ ਭਾਈ
ਲਿਖ ਅਹਿਦਨਾਮਾ ਦਿਤਾ ਖਾਨ ਨੇ ਭੀ ਲੱਖ ਨਕਦੀ ਨਜ਼ਰ ਗੁਜ਼ਾਰ ਭਾਈ
ਤੋਹਫੇ ਨਕਦੀ ਲੈ ਫਕੀਰ ਆਯਾ ਬਿਨਾਂ ਜੰਗ ਤੋਂ ਕੰਮ ਸੁਵਾਰ ਭਾਈ
ਮਹਾਰਾਜ ਬਹਾਵਲ ਪੁਰ ਗਿਰਦੇ ਕੁਝ ਦਿਨ ਕਰ ਸੈਰ ਸ਼ਿਕਾਰ ਭਾਈ
ਆਇ ਪਿਛ੍ਹਾਂ ਨੂੰ ਪਰਤ ਕਰਤਾਰ ਸਿੰਘਾ ਮੋੜ ਵਲ ਲਾਹੌਰ ਮੁਹਾਰ ਭਾਈ

ਫੌਜਾਂ ਤੇ ਹਥਯਾਰਾਂ ਵਿਚ ਵਾਧਾ

ਅਠਾਰਾਂ ਸੌ ਦਾ ਚੌਠਵਾਂ ਸਾਲ ਚੜ੍ਹਯਾ ਹੋਰ ਫੌਜ ਵਧਾਣ ਦਾ ਧਯਾਨ ਕੀਤਾ
ਚਾਰ ਪਲਟਨਾਂ ਦੋ ਰਸਾਲਯਾਂ ਦਾ ਭਰਤੀ ਕਰਨ ਦੇ ਲਈ ਫੁਰਮਾਨ ਕੀਤਾ
ਕਾਰਖਾਨੇ ਹਥਯਾਰਾਂ ਦੇ ਹੋਰ ਖੋਲ੍ਹੇ ਤੋਪਾਂ ਢਲਨ ਦਾ ਭਾਰਾ ਸਮਾਨ ਕੀਤਾ
ਜੰਗ ਸਿਰ ਤੇ ਨਿਤ ਕਰਤਾਰ ਸਿੰਘਾ ਫਰਜ਼ ਗਰਜ਼ ਨੂੰ ਪੂਰਾ ਨਿਭਾਨ ਕੀਤਾ

ਰਾਣੀ ਸਦਾ ਕੌਰ ਦੇ ਇਲਾਕੇ ਤੇ ਹਥ ਮਾਰਨਾ

ਏਸ ਸਾਲ ਦੌਰੇ ਸਰਕਾਰ ਚੜ੍ਹਕੇ ਦੀਨਾ ਨਗਰ ਜਾਕੇ ਡੇਰਾ ਲਾਯਾ ਜੀ
ਓਸ ਦੇਸ ਦੇ ਵਿਚ ਅਮੀਰ ਜਿੰਨੇ ਜਾ ਸਾਰਯਾਂ ਤਈਂ ਦਬਾਯਾ ਜੀ
ਸਦਾ ਕੌਰ ਦੇ ਸੀ ਤਾਬੇ ਦੇਸ ਸਾਰਾ ਓਸ ਬਹੁਤ ਹੀ ਉਜ਼ਰ ਉਠਾਯਾ ਜੀ
ਮੇਰੀ ਮੋਈ ਪਿਛੋਂ ਕਰੀ ਜਿਵੇਂ ਚਾਹੇਂ ਕਿਉਂ ਆਗੇਤਰਾ ਮੂੰਹ ਫੈਲਾਯਾ ਜੀ
ਮੰਨੀ ਇਕ ਸਰਕਾਰ ਨੇ ਓਸਦੀ ਨ ਕੀਤੀ ਓਵੇਂ ਜਿਵੇਂ ਦਿਲੋਂ ਚਾਹਯਾ ਜੀ
ਟਕਾ ਜ਼ੋਰ ਦੇ ਨਾਲ ਕਰਤਾਰ ਸਿੰਘਾ ਸਾਰੇ ਦੇਸ ਵਿਚੋਂ ਉਗਰਾਹਯਾ ਜੀ

ਮਹਾਰਾਜੇ ਨੂੰ ਪਟਯਾਲੇ ਵਾਲੇ ਰਾਜੇ ਸਾਹਿਬ ਸਿੰਘ ਨੇ ਬੁਲਾ ਭੇਜਣਾਂ

ਇਹਨੀਦਿਨੀਂ ਪਟਯਾਲਯੋਂ ਖਬਰ ਆਈ ਝੱਬ ਆਣਕੇ ਦਰਸ ਦਿਖਾਵਨਾ ਜੀ
ਪਿਆ ਝਗੜਾ ਰਾਜ ਦੇ ਵਿਚ ਭਾਰਾ ਘਰ ਆਪਣਾ ਜਾਣ ਮਿਟਾਵਨਾ ਜੀ
ਨਹੀਂ ਤਾਂ ਰਾਜ ਨੂੰ ਫੁਟ ਨੇ ਖਾਇਜਾਣਾ ਆ ਫਸਾਦ ਨੂੰ ਤੁਸਾਂ ਦਬਾਵਨਾ ਜੀ
ਦੇਰ ਲਾਵਣੀ ਨਹੀਂ ਕਰਤਾਰ ਸਿੰਘਾ ਗਿਆ ਸਮਾਂ ਮੁੜ ਹੱਥ ਨ ਆਵਨਾ ਜੀ

ਫਸਾਦ ਦਾ ਕਾਰਨ

ਸਾਹਿਬ ਸਿੰਘ ਰਾਜਾ ਹੈਸੀ ਬਹੁਤ ਭੋਲਾ ਭਾਈ ਹੁਕਮਾਂ ਕਾਰ ਚਲਾ ਰਹੀ ਸੀ
ਰਾਜਾ ਸਾਹਿਬ ਦੀ ਮਾਉਂ ਮਤ੍ਰੇਈ ਸੀ ਇਹ ਮਨ ਮੰਨੀਆਂ ਕਰ ਕਰਾ ਰਹੀ ਸੀ

ਆਸ ਕੌਰ ਰਾਣੀ ਸਾਹਿਬ ਸਿੰਘ ਦੀ ਜੋ ਕਦਰ ਓਸਦੇ ਤਈਂ ਘਟਾ ਰਹੀ ਸੀ
ਆਸ ਕੌਰ ਇਸ ਗਲ ਨੂੰ ਸਮਝਗਈ ਉਹ ਆਪਣਾ ਸਿਕਾ ਬਿਠਾ ਰਹੀ ਸੀ
ਉਹ ਚਾਹੁੰਦੀ ਸੀ ੦ਟਿਕੇ ਨੂੰ ਮਿਲੇ ਗੱਦੀ ਰਾਜ ਕਾਰ ਤੇ ਹੱਥ ਵਧਾ ਰਹੀ ਸੀ
ਸਾਹਿਬ ਸਿੰਘ ਜੀਂਦਾ ਪਿਛਾਂ ਹਟ ਬੈਠੇ ਜ਼ੋਰ ਮਾਈ ਦਾ ਘਟੇ ਤਕਾ ਰਹੀ ਸੀ
ਮੰਤਰ ਮਾਈ ਦਾ ਰਾਜ ਤੇ ਚਲ ਗਿਆ ਉਹ ਨਿਤ ਚਾਲਾਂ ਸਿਖਲਾ ਰਹੀ ਸੀ
ਰਾਣੀ ਕਢ ਪਟਯਾਲਯੋਂ ਟੋਰ ਦਿਤੀ ਅਮਰਗੜ੍ਹ ਕਿਲੇ ਵਿਚ ਜਾ ਰਹੀ ਸੀ
ਆਸ ਕੌਰ ਵਡੀ ਦੂਰ ਅੰਦੇਸ਼ ਹੈਸੀ ਰਾਜਨੀਤ ਦੇ ਢੰਗ ਬਣਾ ਰਹੀ ਸੀ
ਅਹਿਲਕਾਰ ਲਏ ਪਾੜ ਕਰਤਾਰ ਸਿੰਘਾ ਹੋਰ ਫੌਜ ਭੀ ਜਮ੍ਹਾ ਕਰਾ ਰਹੀ ਸੀ

ਰਾਜੇ ਸਾਹਿਬ ਸਿੰਘ ਨੇ ਕਿਲ੍ਹੇ ਅਮਰ ਗੜ੍ਹ ਤੇ ਚੜ੍ਹਾਈ ਕਰਨੀ

ਓਧਰ ਰਾਣੀ ਦਾ ਪੱਲਾ ਹੋਗਿਆ ਭਾਰਾ ਆਕੀ ਕਿਲਾ ਕਰ ਜੋਰ ਵਧਾਯਾ ਜੀ
ਏਧਰ ਰਾਜਾ ਨੂੰ ਖੋਟਯਾਂ ਅਹਿਲਕਾਰਾਂ ਲਾ ਲੂਤੀਆਂ ਬਹੁਤ ਭੜਕਾਯਾ ਜੀ
ਫੌਜ ਲੈ ਪਟਯਾਲਯੋਂ ਚੜ੍ਹ ਪਿਆ ਡੇਰਾ ਜਾ ਮਨਸੂਰ ਪੁਰ ਲਾਯਾ ਜੀ
ਓਧਰ ਰਾਣੀ ਨੇ ਭੀ †ਭੰਗਾਸਿੰਘ ਤਾਈਂ ਮੱਦਦਆਪਣੀ ਲਈ ਬੁਲਾਯਾ ਜੀ
ਏਧਰ ਰਾਜਾ ਭੀ ਜੰਗ ਨੂੰ ਪਿਆ ਕਾਹਲਾ ਪਾਸ ਰਾਣੀ ਦੇ ਹੁਕਮ ਪੁਚਾਯਾ ਜੀ
ਖਾਲੀ ਕਿਲ੍ਹਾ ਕਰ ਦਿਹੋ ਕਰਤਾਰ ਸਿੰਘਾ ਚਲੇਜਾਹੋਜਿਧਰ ਦਿਲਚਾਹਯਾ ਜੀ

ਰਾਣੀ ਸਾਹਿਬ ਨੇ ਪਟਿਆਲੇ ਤੇ ਜਾ ਕਬਜ਼ਾ ਕਰਨਾ

ਕਿੱਥੇ ਜਾਣਾ ਸੀ ਕਿਲੇ ਨੂੰ ਛਡ ਕਰਕੇ ਰਾਣੀ ਜੰਗ ਦੇ ਸਾਜ਼ ਸਜਾ ਬੈਠੀ
ਵਿਚੇ ਵਿਚ ਕਲਾ ਹੋਰ ਫ਼ੇਰ ਕਰਕੇ ਮਕੂ ਰਾਜੇ ਦੇ ਹੋਰ ਬਨਾ ਬੈਠੀ
ਕਿਲੇਦਾਰ ਪਟਯਾਲੇ ਨੂੰ ਪਾੜ ਲਿਆ ਓਹਨੂੰ ਆਪਣੇ ਕਾਬੂ ਕਰਾ ਬੈਠੀ
ਜੁਵਾਲਾ ਸਿੰਘ ਰਾਹੀਂ ੧ਚੇਰਾਸਿੰਘ ਤਾਈਂ ਪਖ ਵਿਚ ਕਰ ਫਿਕਰਮੁਕਾ ਬੈਠੀ
ਇਕ ਰਾਤ ਕਿਲੇ ਵਿਚੋਂ ਕਢ ਫੌਜਾਂ ਕਾਬੂ ਕਰ ਪਟਯਾਲੇ ਨੂੰ ਜਾ ਬੈਠੀ

---

੦ਟਿੱਕਾ ਕਰਮ ਸਿੰਘ ।

†ਭੰਗਾ ਸਿੰਘ ਥਾਨੇਸਰੀ ਦੀ ਬੀਬੀ ਰੂਪ ਕੌਰ ਟਿੱਕੇ ਕਰਮ ਸਿੰਘ ਨਾਲ ਮੰਗੀ ਹੋਈ ਸੀ ।

੧ਚੇਰਾ ਸਿੰਘ ਪੂਰਬੀਆ ਪਟਿਆਲੇ ਦੇ ਕਿਲੇ ਦਾ ਕਮਾਂਡਰ ਸੀ ।

ਕਬਜ਼ਾ ਆਪਣਾ ਕਰ ਕਰਤਾਰ ਸਿੰਘਾ ਫਿਕਰ ਸਾਰੇ ਹੀ ਸਿਰੋਂ ਚੁਕਾ ਬੈਠੀ

ਵਾਕ ਕਵੀ

ਅਮਰਗੜ੍ਹਦੇ ਤਾਈਂ ਛੁਡਾਉਣ ਗਿਆ ਹਥੋਂ ਸਗੋਂ ਪਟਯਾਲਾ ਖੁਹਾਇ ਬੈਠਾ
ਘਰ ਵਿਚ ਵਿਗਾੜ ਵਧਾਇ ਲਿਆ ਬਣੇ ਸ਼ਾਨ ਦੇ ਤਾਈਂ ਗੁਵਾਇ ਬੈਠਾ
ਅਮਰ ਗੜ੍ਹ ਤੋਂ ਫੌਜ ਹਟਾ ਕਰਕੇ ਰਾਜ ਆਪ ਸੈਫਾਂ ਬਾਦ ਜਾਇ ਬੈਠਾ
ਸੋਚਾਂ ਵਿਚ ਪਿਆ ਕਰਤਾਰ ਸਿੰਘਾ ਪੈਰ ਝੇੜੇ ਦੇ ਵਿਚ ਫਸਾਇ ਬੈਠਾ

ਧੜੇ ਬਾਜ਼ੀ

ਸੈਫਾਬਾਦਬਹਿਕੇਰਾਜੇ ਸਾਹਿਬ ਸਿੰਘ ਨੇਰਾਜੇ*ਭਾਗ ਸਿੰਘ ਤਾਈਂ ਬੁਲਾਯਾ ਜੀ
ਲਾਲ ਸਿੰਘ ਭਾਈ ਆਯਾ ਕੈਥਲੋਂ ਜੀ †ਜੋਧਸਿੰਘ ਛਛਰੌਲੀਉਂ ਧਾਯਾ ਜੀ
ਸ਼ਾਹਬਾਦ ਤੋਂ ਨਿਰਮਲੇ ਕਰਮ ਸਿੰਘ ਨੇ ਸੈਫਾਂ ਬਾਦ ਆਕੇ ਡੇਰਾ ਲਾਯਾ ਜੀ
ਏਸ ਤਰਾਂ ਰਾਜੇ ਮੱਦਦਗਾਰ ਸੱਦੇ ਓਧਰ ਰਾਣੀ ਨੇ ਫਿਕਰ ਦੁੜ੍ਹਾਯਾ ਜੀ
ਭੰਗਾ ਸਿੰਘ ਥਾਨੇਸਰੀ ਕੁੜਮ ਤਾਈਂ ਮਦਦ ਆਪਣੀ ਤੇ ਸਦਵਾਯਾ ਜੀ
ਆਯਾ ਲਾਡੂਏਵਾਲਾ ਗੁਰਦਿਤ ਸਿੰਘ ਭੀ ਫੌਜਾਂ ਕੱਠੀਆਂ ਹੋ ਭੜਥੂ ਪਾਯਾ ਜੀ
ਚਲ ਨਾਭਯੋਂ ਆਯਾ ਜਸਵੰਤ ਸਿੰਘ ਸੀ ?ਚਾਲੀ ਬਾਜ਼ੀ ਨੂੰ ਮੁਖ ਰਖਾਯਾ ਜੀ
ਧੜੇ ਦੋ ਬਣ ਗਏ ਕਰਤਾਰ ਸਿੰਘਾ ਰੌਲਾ ਦਿਨੋਂ ਦਿਨ ਸਗੋਂ ਵਧਾਯਾ ਜੀ

ਰਾਜੇ ਸਾਹਿਬ ਸਿੰਘ ਤੇ ਆਸ ਕੌਰ ਦੀ ਸੁਲ੍ਹਾ

ਝੜਪਾਂ ਹੋਣ ਦੋ ਪਾਸਯੋਂ ਲੱਗ ਪਈਆਂ ਫੌਜਾਂ ਜੁਟੀਆਂ ਆ ਕਈਵਾਰ ਭਾਈ
ਕਈ ਮਾਹ ਏਸੇ ਤਰਾਂ ਗੁਜ਼ਰ ਗਏ ਹੋਯਾ ਫੈਸਲਾ ਨਾਹਿੰ ਵਿਚਾਰ ਭਾਈ
ਏਨੇ ਚਿਰ ਨੂੰ ਹੁਲਕਰ ਆਇ ਗਿਆ ਅੰਗ੍ਰੇਜ਼ਾਂ ਪਾਸੋਂ ਖਾਕੇ ਹਾਰ ਭਾਈ
ਅੱਗੇ ਹੁਲਕਰ ਤੇ ਲਾਰਡ ਲੇਕ ਪਿਛੇ ਵੜੇ ਹੱਦ ਪਟਯਾਲੇ ਦੀ ਸਾਰ ਭਾਈ
ਏਸ ਗੱਲ ਦਾ ਪੈ ਗਿਆ ਫਿਕਰ ਭਾਰਾ ਮਤਾਂ ਹੋਰ ਨ ਪਵੇ ਵਿਗਾੜ ਭਾਈ

---

*ਜੀਂਦ ਵਾਲਾ ਰਾਜਾ।

†ਜੋਧ ਸਿੰਘ ਕਲਸੀਆਂ ਮਿਸਲ ਦਾ ਸਰਦਾਰ ਸੀ।

?ਰਾਜਾ ਜਸਵੰਤ ਸਿੰਘ ਦਿਲੋਂ ਕਿਸੇ ਵੱਲ ਨਹੀਂ ਸੀ, ਉਹ ਤੇ ਚਾਹੁੰਦਾ ਸੀ ਕਿ ਸ਼ਰੀਕ ਉੱਜੜਨ ਤੇ ਮੇਰਾ ਘਰ ਵੱਸੇ।

ਏਸ ਘਰ ਦੀ ਫੂਰ ਤੋਂ ਖੱਟ ਜਾਵੇ ਨਵਾਂ ਕੰਪਨੀ ਦੀ ਸਰਕਾਰ ਭਾਈ
ਅਕਲਮੰਦਾਂ ਨੇ ਪੈ ਕੇ ਬਹੁਤ ਜਲਦੀ ਖਟਾ ਪਟੀ ਮੇਟੀ ਏਸ ਵਾਰ ਭਾਈ
ਸਨੌਰ, ਭਰੋ ਤੇ ਨਾਲ ਨਜ਼ਾਮ ਪੁਰਾ ਰਾਣੀ ਮਾਜਰਾ ਕਰੋ ਸ਼ੁਮਾਰ ਭਾਈ
ਅਮਰ ਗੜ੍ਹ ਬਾਨੂੜ ਦੇ ਪ੍ਰਗਣੇ ਜੋ ਆਮਦ ਜਿਨ੍ਹਾਂ ਪੰਜਾਹ ਹਜ਼ਾਰ ਭਾਈ
ਰਾਣੀ ਤਾਈਂ ਦੁਵਾਇ ਕਰਤਾਰ ਸਿੰਘਾ ਲਿਖੇ ਗਏ ਸਭ ਕੌਲ ਇਕਰਾਰ ਭਾਈ

ਦੋਬਾਰਾ ਖਟ ਪਟ

ਹੋ ਗਏ ਸਨ ਕੌਲ ਇਕਰਾਰ ਸਾਰੇ ਸਾਕਾਂ ਪੈ ਕੇ ਸੁਲ੍ਹਾ ਕਰਵਾਇ ਦਿੱਤੀ
ਰਾਜਾ ਹੈਸੀ ਸਿਨੌਰ ਦੇ ਕਿਲੇ ਅੰਦਰ ਮਦਦੀ ਫੌਜ ਖਿੰਡਾਇ ਪੁਡਾਇ ਦਿੱਤੀ
ਕਾਬਜ਼ ਓਸੇ ਤਰ੍ਹਾਂ ਪਟਯਾਲੇ ਰਾਣੀ ਅੱਗ ਲੁੱਚਯਾਂ ਫੇਰ ਭੜਕਾਇ ਦਿੱਤੀ
ਰਾਣੀ ਤਾਈਂ ਜਾਗੀਰ ਕਿਉਂ ਦੇਵਣੀਏਂ ਭੈੜੀ ਰਾਜੇ ਨੂੰ ਚਾਲ ਸਿਖਾਇ ਦਿੱਤੀ
ਅਗੇ ਤੀਵੀਂ ਦੇ ਹਾਰ ਕਿਉਂ ਮੰਨਣੀਏਂ ਲਾ ਲੂਤੀਆਂ ਕਲ੍ਹਾ ਹਿਲਾਇ ਦਿੱਤੀ
ਖੋਟੇ ਸੁਲ੍ਹਾਕਾਰਾਂ ਕਰਤਾਰ ਸਿੰਘਾ ਚੁਕ ਫੇਰ ਲੜਾਈ ਕਰਵਾਇ ਦਿੱਤੀ

ਰਾਜ ਨੀਤ

ਜਿਸ ਰਾਜਾ ਦੇ ਹੋਣ ਵਜ਼ੀਰ ਖੋਟੇ ਭੈੜੇ ਚੰਦਰੇ ਪਾਪ ਕਮਾਨ ਵਾਲੇ
ਪੇਟ ਸਵਾਰਥੀ ਮਤਲਬੀ ਲਾਲਚੀ ਹੋ ਬੁਰਾ ਰਾਜ ਦਾ ਸਦਾ ਤਕਾਨ ਵਾਲੇ
ਰਾਜੇ ਤਾਈਂ ਬਨਾ ਸ਼ਕਾਰੀ ਕੁੱਤਾ ਮਾਰੀ ਮਾਰ ਨੂੰ ਬੈਠਕੇ ਖਾਨ ਵਾਲੇ
ਰਾਜਾ ਸ਼ੇਰ ਤੇ ਕਾਗ ਵਜ਼ੀਰ ਬਣਕੇ ਪਰਜਾ ਢੋਰਾਂ ਦੀ ਤਰ੍ਹਾਂ ਮਰਵਾਨ ਵਾਲੇ
ਰਾਜਾ ਤਾਈਂ ਬਘਿਆੜ ਬਨਾ ਕਰਕੇ ਮੂੰਹ ਲਹੂ ਦੇ ਨਾਲ ਭਰਾਨ ਵਾਲੇ
ਆਪ ਮਾਰੀਆਂ ਭੇਡਾਂ ਨੂੰ ਖਾ ਚੁਪਕੇ ਡਾਗਾਂ ਰਾਜਾ ਦੇ ਤਈਂ ਪਵਾਨ ਵਾਲੇ
ਜਾਲ ਵਿਸ਼ੇ ਵਿਕਾਰ ਦੇ ਲਾਕੇ ਜੀ ਰਾਜਾ ਤਾਈਂ ਫਸਾ ਬੈਠਾਨ ਵਾਲੇ
ਨਾਮ ਰਾਜੇ ਦਾ, ਆਪ ਬਦਮਾਸ਼ੀਆਂ ਕਰ, ਵੱਟੇ ਬੇੜੀਆਂ ਵਿਚ ਪਵਾਨ ਵਾਲੇ
ਮੋਮੋ ਠੱਗਣੇ, ਫਿਲਤੇ ਬਣ ਮਿੱਠੇ ਲਹੂ ਜੋਕ ਵਾਂਗੂੰ ਪੀ ਜਾਨ ਵਾਲੇ
ਤਰ ਆਪਣੀ ਜੀਭ ਨੂੰ ਰੱਖਣੇ ਲਈ ਪਾਪ ਰਾਜਾ ਪਾਸੋਂ ਕਰਵਾਨ ਵਾਲੇ
ਕਰ ਰਾਜੇ ਨੂੰ ਅੰਨ੍ਹਯਾਂ ਵਿਚ ਮਸਤੀ ਆਪ ਖੁਲ੍ਹੇ ਗੁਲਸਰੇ ਉਡਾਨ ਵਾਲੇ
ਤਾਰ ਮਕਰ ਫਰੇਬ ਦੀ ਪਾ ਕਰਕੇ ਬਾਂਦਰ ਰਾਜਾ ਦੇ ਤਾਈਂ ਨਚਾਨ ਵਾਲੇ

'ਨਿਹਕਲੰਕ ਤੁਸੀਂ ਮਹਾਰਾਜ ਹੁੰਦੇ' ਫੂਕਾਂ ਮਾਰ ਅਸਮਾਨ ਚੜ੍ਹਾਨ ਵਾਲੇ
ਪਾਪ ਪੁੰਨ ਤੋਂ ਬਰੀ ਕਰਤਾਰ ਕੀਤੇ ਪਾਪੀ ਮਸਲੇ ਘੜੇ ਸੁਨਾਨ ਵਾਲੇ
ਕੁੱਤੇ ਜੀਭ ਦੇ ਭੈੜੇ ਮੁਰਦਾਰ ਖੋਰੇ ਨਿਤ ਭੈੜੀਆਂ ਖੇਡਾਂ ਖਿਡਾਨ ਵਾਲੇ
ਡੁੱਬੇ ਆਪ ਤੇ ਡੋਬਕੇ ਰਾਜਾ ਤਾਈਂ ਰਾਜ ਭਾਗ ਭੀ ਨਾਲ ਡੁਬਾਨ ਵਾਲੇ
ਲਗੜ ਬਗੜ ਰਾਜੇ ਨੂੰ ਬਣਾ ਕਰਕੇ ਕਬਰਾਂ ਪਾਪ ਦੀਆਂ ਪੁਟਵਾਨ ਵਾਲੇ
ਰਾਜ ਨੀਤ ਅਤੇ ਰਾਜ ਧਰਮ ਵੱਲੋਂ ਰਾਜਾ ਤਈਂ ਅਨਭੋਲ ਕਰਾਨ ਵਾਲੇ
ਬੇਈਮਾਨ ਸ਼ਰਾਰਤੀ ਬਣ ਪੇਟੂ ਪੇਟੂ ਮੁਫਤ ਖੋਰੇ ਬੁਰਾ ਚਾਹਨ ਵਾਲੇ
ਇਹੇ ਜਿਹੇ ਵਜ਼ੀਰ ਕਰਤਾਰ ਸਿੰਘਾ ਬੇੜਾ ਰਾਜ ਦਾ ਰੜੇ ਡੁਬਾਨ ਵਾਲੇ

ਤਥਾ

ਅਕਲਮੰਦ ਜੋ ਹੋਵੇ ਦਾਨਾ ਰਾਜਾ ਖੋਟੇ ਪਾਸ ਵਕੀਲ ਰਖਾਇ ਨਾਹੀਂ
ਅਹਿਲਕਾਰ ਰੱਖੇ ਕੁਲਾਂ ਉੱਚੀਆਂ ਦੇ ਛੋਟੇ ਪਾਮਰਾਂ ਨੂੰ ਮੂੰਹ ਲਾਇ ਨਾਹੀਂ
ਭਲੀ ਕੁਲ ਤੋਂ ਹੋਵੰਦਾ ਭਲਾ ਹੀ ਹੈ ਨੀਚ ਕਦੇ ਭਲੇ ਰਾਹ ਜਾਇ ਨਾਹੀਂ
ਹੰਸ ਮੋਤੀਆਂ ਦੀ ਸਦਾ ਚੋਗ ਚੁੱਗਣ 'ਫੋਲੋ ਗੰਦਗੀ' ਕਦੇ ਸਖਾਇ ਨਾਹੀਂ
ਕਾਗ ਫੋਲਣੀ ਗੰਦਗੀ ਭਲੀ ਸਮਝੇ ਮੋਤੀ ਚੁਗਣੇ ਕਦੀ ਭੀ ਚਾਹਿ ਨਾਹੀਂ
ਭੌਰ ਖੁਸ਼ ਹੋਇ ਵਾਸ਼ਨਾਂ ਫੁੱਲ ਦੀ ਲੈ ਭੂੰਡ ਫੁੱਲਾਂ ਦੀ ਰੁਚੀ ਚਖਾਇ ਨਾਹੀਂ
ਗਧਾ ਲੱਖ ਨੁਲਾਈਏ ਵਿਚ ਗੰਗਾ ਗੁਣ ਬੈਲ ਦੇ ਕਦੇ ਦਿਖਾਇ ਨਾਹੀਂ
ਕੁਕੜ ਪਾਲੀਏ ਮਾਸ ਖੁਵਾ ਕਰਕੇ ਬਾਜ਼ ਬਣ ਉਡਾਰੀਆਂ ਲਾਇ ਨਾਹੀਂ
ਚੂਰੀ ਕੁੱਟ ਖੁਵਾਈਏ ਕਾਗ ਤਾਈਂ ਤੋਤਾ ਬਣਕੇ ਸੁਖਨ ਸੁਨਾਇ ਨਾਹੀਂ
ਗਧਾ ਪਾ ਕੇ ਸਾਜ਼ ਅਰਾਕੀਆਂ ਦੇ ਵਿਚ ਜੰਗ ਦੇ ਕਦਮ ਉਠਾਇ ਨਾਹੀਂ
ਪਾਜ਼ੀ ਢਾਲ ਤਲਵਾਰ ਲਗਾ ਕਰਕੇ ਗਾਜ਼ੀ ਬਣ ਖੰਡਾ ਖੜਕਾਇ ਨਾਹੀਂ
ਲਕ ਪਤਲਾ ‡ਢੱਕ ਮਕੋੜੇ ਦਾ ਭੀ ਭਣ ਚਿਤਰਾ ਚੁੰਗੀਆਂ ਲਾਇ ਨਾਹੀਂ
ਪਤੀ ਬ੍ਰਤ ਤੇ ਵੇਸਵਾ ਦੇਇ ਰੰਨਾਂ ਸਾਬ ਕੰਜਰੀ ਕਿਸੇ ਨਿਬਾਹਿ ਨਾਹੀਂ
ਪੁਤਰ ਵੇਸਵਾ ਜਣ ਖਿਡਾਇ ਗੋਦੀ ਬਾਬੂ ਕਿਸੇ ਨੂੰ ਆਖ ਬੁਲਾਇ ਨਾਹੀਂ
ਫਰਕ ਬੜਾ ਅਸੀਲ ਬਖੀਲ ਦਾ ਏ ਨੇਕ ਅਸਲਾ ਬੁਰਾ ਕਮਾਇ ਨਾਹੀਂ

‡ਪਤਲੇ ਲੱਕ ਵਾਲਾ ਕੀੜਾ

ਗਊ ਵੱਸ ਕਰਾਂਦਿਆਂ ਡੋਬਦੀ ਨ ਭੇਡ ਕਿਸੇ ਨੂੰ ਪਾਰ ਲੰਘਾਇ ਨਾਹੀਂ
ਪੰਜੇ ਪਹਿਨ ਹੱਥਯਾਰ ਨਮਰਦ ਬੈਠੇ ਵੇਲੇ ਮਰਦਮੀ ਆਸ ਪੁਚਾਇ ਨਾਹੀਂ
ਉੱਚੀ ਕੁਲਨੂੰ ਫਿਟਕ ਹੀ ਬਹੁਤ ਕਾਫੀ ਲੁੱਚਾ ਜੁੱਤੀਆਂ ਖਾ ਸ਼ਰਮਾਇ ਨਾਹੀਂ
ਨੱਚੇ ਕੰਜਰੀ ਸਰੇ ਬਾਜ਼ਾਰ ਚੜ੍ਹਕੇ ਸੁਾਣੀ ਮੂੰਹ ਤੋਂ ਪੜਦਾ ਲਾਹਿ ਨਾਹੀਂ
ਖਾ ਕੇ ਨਿਮਕ ਹਰਾਮ ਬਦਨਾਮਕਰਦੇ ਭਲਾ ਨੇਕੀ ਦੇ ਤਈਂ ਭੁਲਾਇ ਨਾਹੀਂ
ਕੁੱਤਾ ਫੜ ਕੇ ਰਾਜ ਬੈਠਾਲ ਦੇਈ ਚੱਕੀ ਚੱਟਨੀ ਜਾਇ ਅਦਾਇ ਨਾਹੀਂ
ਸੱਪ ਤਾਈਂ ਪਿਆਈਏ ਦੁੱਧ ਭਾਵੇਂ ਉਹ ਜ਼ਹਿਰ ਦਾ ਗੁਣ ਗੁਵਾਇ ਨਾਹੀਂ
ਨਿੰਮ ਸਿੰਜੀਏ ਸਦਾ ਹੀ ਗੁੜ ਪਾਕੇ ਉਹ ਕੁੜੱਤਨ ਤਈਂ ਤਜਾਇ ਨਾਹੀਂ
ਸੈ ਬਰਸਾਂ ਜਲ ਦੇ ਵਿਚ ਰੱਖੋ ਕਦੇ ਅੱਜ *ਚਕਮਾਕ ਬੁਝਾਇ ਨਾਹੀਂ
ਪੂਛ ਕੂੱਤੇ ਦੀ ਰੱਖੀਏ ਪਾ ਮਿੱਟੀ ਸਿੱਧੀ ਹੋ ਕੇ ਕਦੇ ਦਿਸਾਇ ਨਾਹੀਂ
ਬੁਰਯਾਂ ਨਾਲ ਭੁਲਿਆਈਆਂ ਲੱਖ ਕਰੀਏ ਬਦ ਬਦੀਉਂ ਮੂੰਹ ਮੁੜਾਇ ਨਾਹੀਂ
ਕੱਲਰ ਵਿਚ ਨ ਉੱਗਦਾ ਬੀਜ ਜਿਵੇਂ ਬੁਰੇ ਦਿਲ ਉਪਕਾਰ ਟਿਕਾਇ ਨਾਹੀਂ
ਗੱਲਾਂ ਮਿਠੀਆਂ ਸੁਣ ਪਤੀਜੀਏ ਨ ਲੋਭੀ ਪੁਰਸ਼ ਦਾ ਕਦੇ ਵਸਾਹਿ ਨਾਹੀਂ
ਜਿਸ ਰਾਜ ਦੇ ਹੋਣ ਵਜ਼ੀਰ ਖੋਟੇ ਬਹੁਤ ਚਿਰ ਉਹ ਰਾਜ ਥਰਾਇ ਨਾਹੀਂ
ਖੋਟਾ ਬੁਰਾ ਵਜ਼ੀਰ ਕਰਤਾਰ ਸਿੰਘਾ ਨੇਕੀ ਓਸ ਪਾਸੋਂ ਬਣ ਆਇ ਨਾਹੀਂ

ਤਥਾ

ਜਿਹੜੇ ਖੋਟੇ ਵਜ਼ੀਰਾਂ ਨੂੰ ਪਾਸ ਰੱਖਣ ਰਾਜੇ ਸੁਖ ਦੀ ਘੜੀ ਲੰਘਾਨ ਕਾਹਨੂੰ
ਅਹਿਲਕਾਰ ਖੋਟੇ ਜਿਨ੍ਹਾਂ ਰਾਜਿਆਂ ਦੇ ਉਹ ਰਾਜ ਪ੍ਰਤਾਪ ਵਧਾਨ ਕਾਹਨੂੰ
ਮੱਤਾਂ ਖੋਟੀਆਂ ਖੋਟਿਆਂ ਦੇਣੀਆਂ ਨੇ ਬਨਣ ਦੇਣ ਰਾਜੇ ਧਰਮਵਾਨ ਕਾਹਨੂੰ
ਬੁਧੂ ਰਹੇ ਰਾਜਾ ਲੁਟ ਖਾਈਏ ਅਸੀਂ ਨੀਤ ਧਰਮ ਦੇ ਸਬਕ ਸਿਖਾਨ ਕਾਹਨੂੰ
ਲੁਟ ਪਵੇ ਤਾਂ ਓਹਨਾਂ ਦੇ ਭਰਨ ਖੀਸੇ ਉਹ ਬਖੇੜਯਾਂ ਤਈਂ ਮਿਟਾਨ ਕਾਹਨੂੰ
ਰਾਜਭਾਗ ਅੰਦਰ ਰਹੇ ਅਮਨਜੇਕਰਕਿਥੋਂ ਰੱਜਨਤੇਅਮਨ ਉਹ ਚਾਹਨ ਕਾਹਨੂੰ
ਅਹਿਲਕਾਰ ਜੋ ਗਾਹਕਬਦਮਾਸ਼ੀਆਂਦੇ ਉਹ ਰਾਜਾ ਦੇ ਤਈਂ ਹਟਾਨ ਕਾਹਨੂੰ

*ਚਕਮਾਕ ਇਕ ਪੱਥਰ ਹੁੰਦਾ ਹੈ, ਜਿਸ ਵਿਚੋਂ ਕਿਸੇ ਚੀਜ਼ ਦੀ ਸੱਟ ਮਾਰਨ ਨਾਲ ਅੱਗ ਨਿਕਲਦੀ ਹੈ।

ਜਿਨ੍ਹਾਂ ਸਾਧਾਂ ਨੇ ਆਪ ਕੁਕਰਮ ਕਰਨੇ ਪਤੀਬ੍ਰਤ ਦੀ ਕਥਾ ਸੁਨਾਨ ਕਾਹਨੂੰ
ਜਿਨ੍ਹਾਂ ਲੁਟਕੇ ਰਈਯਤਾਂ ਖਾਣੀਆਂ ਨੇ ਦਯਾਧਰਮਵਲ ਦੇਣ ਧਯਾਨ ਕਾਹਨੂੰ
ਹਿੱਸੇ ਹਾਕਮਾਂ ਨੇ ਖਾਣੇ ਹੋਣ ਜਿਥੇ ਬਦਮਾਸ਼ਾਂ ਦੇ ਤਈਂ ਦਬਾਨ ਕਾਹਨੂੰ
ਵੱਢੀ ਖਾ ਮੂੰਹ ਕਰਲਿਆ ਹੋਇਕਲਾ ਸੁਣਨੇ ਹਾਕਮਾਂ ਫੇਰ ਬਿਆਨ ਕਾਹਨੂੰ
ਦਾਉ ਚੋਰਾਂ ਦਾ ਸੁਤਯਾਂ ਲਗਦਾ ਏ ਘਰ ਵਾਲਯਾਂ ਤਈਂ ਜਗਾਨ ਕਾਹਨੂੰ
ਕੁਲ ਘਾਤੀ ਪ੍ਰੋਹਤ ਬੇਈਮਾਨ ਹੋਵਨ ਫੇਰ ਵਸਦੇ ਰਹਿਣ ਜਜਮਾਨ ਕਾਹਨੂੰ
ਬੇਈਮਾਨ ਗੁਮਾਸ਼ਤੇ ਹੋਣ ਜਿਸ ਦੇ ਸ਼ਾਹੂਕਾਰ ਰਹੇ ਧਨਵਾਨ ਕਾਹਨੂੰ
ਭਾਈ ਵਾਲ ਜਿਸ ਥਾਂ ਬਦਨੀਤ ਹੋਵਣ ਨਫੇ ਵਿਚ ਉਹ ਰਹੇ ਦੁਕਾਨ ਕਾਹਨੂੰ
ਦਾਉ ਲਗਦਾ ਵਿਚ ਹਨੇਰਯਾਂ ਦੇ ਚੋਰ ਚਾਨਣੀ ਦੇ ਚਾਹਵਾਨ ਕਾਹਨੂੰ
ਹਰਨ ਚਰਨ ਅੰਗੂਆਂ ਫਿਕਰ ਲਾਹਕੇ ਉਹ ਕਹਿਣ ਆਵੇ ਕਿਰਸਾਨ ਕਾਹਨੂੰ
ਮਰ ਜਾਣ ਸ਼ਰੀਕ ਥਾਂ ਮੋਕਲਾ ਹੋਇ ਬਦਖਾਹ ਭਰਾਂ ਅਖਵਾਨ ਕਾਹਨੂੰ
ਔਝੜ ਪਿਆਂ ਦੇ ਕਪੜੇ ਹੋਣ ਲਾਹਣੇ, ਚੋਰ ਪੁਛਯਾਂ ਰਾਹ ਬਤਾਨ ਕਾਹਨੂੰ
ਮਰ ਜ਼ਾਏ ਤੇ ਖਾਈਏ ਮਾਸ ਇਸਦਾ ਕਾਂਗ ਢੋਰ ਦਾ ਭਲਾ ਮਨਾਨ ਕਾਹਨੂੰ
ਗੁਜ਼ਰ ਜਿਨਾਂ ਦਾ ਝੂਠ ਗਵਾਹੀਆਂ ਤੇ ਉਹ ਝਗੜੇ ਤਈਂ ਮਿਟਾਨ ਕਾਹਨੂੰ
ਜਿਨਾਂਕਰਨੀਆਂਹੋਣ ਬਦਮਾਸ਼ੀਆਂ ਜੀ ਪਿੰਡਾਂ ਵਿਚ ਪੰਚੈਂਤਾਂ ਬਠਾਨ ਕਾਹਨੂੰ
ਲੋਕ ਮਰਨ ਤੇ ਖੱਟੀ ਅਚਾਰਜਾਂ ਨੂੰ ਸੁਖ ਰਹੇ ਉਹ ਚਾਹਨ ਜਹਾਨ ਕਾਹਨੂੰ
ਖੀਸੇ ਭਰਦੇ ਵਿਚ ਬੀਮਾਰੀਆਂ ਦੇ ਵੈਦ ਵੇਖ ਵਬਾ ਘਬਰਾਨ ਕਾਹਨੂੰ
ਲੋਕ ਲੜਨ ਵਕੀਲਾਂ ਦੇਮਹਿਲ ਬਣਦੇ'ਨ ਲੜੋ ਓਇ'ਸਬਕ ਪੜ੍ਹਾਨ ਕਾਹਨੂੰ
ਬੰਨੇ ਰਲਨ ਤੇ ਖੱਟੀ ਪਟਵਾਰੀਆਂ ਨੂੰ ਬੰਨੇ ਪੱਕੇ ਨਸ਼ਾਨ ਲਗਾਨ ਕਾਹਨੂੰ
ਬੁਧੂ ਰਾਜਯਾਂ ਨੂੰ ਅਹਿਲਕਾਰਲੁੱਟਣ ਬਣਨ ਦੇਣ ਉਹ ਚਤਰਸੁਜਾਨ ਕਾਹਨੂੰ
ਐਸ਼ਾਂ ਇਸ਼ਰਤਾਂ ਵਿਚ ਫਸਾਇਮਾਰਨ ਕੁੱਤੇ ਲਾਲਚੀ ਭਲਾ ਸਮਝਾਨ ਕਾਹਨੂੰ
ਖੋਟੇ ਮੰਤਰੀ ਰਾਜ ਤਬਾਹ ਕਰਦੇ ਬੇੜਾ ਅੰਨੇ ਮਲਾਹ ਤਰਾਨ ਕਾਹਨੂੰ
ਪੈਂਦੇ ਨਰਕ ਵਿਚਅੰਤ ਕਰਤਾਰ ਸਿੰਘਾ ਸੁਣੇਓਹਨਾਂਦੀ ਫੇਰ ਭਗਵਾਨ ਕਾਹਨੂੰ

ਤਥਾ

ਬੇਈਮਾਨ ਹਰ ਥਾਂ ਹੀ ਕਰਨ ਬਦੀਆਂ ਬੁਰਾ ਹੋਇ ਨ ਕਦੇ ਕੁਲੀਨ ਪਾਸੋਂ

ਮੰਦਾ ਕਦੇ ਅਸੀਲ ਤੋਂ ਹੋਵੰਦਾ ਭਲਾ ਹੁੰਦਾ ਨਾ ਨੀਚ ਕਮੀਨ ਪਾਸੋਂ
ਗਧੇ ਦੇਣ ਨ ਕੰਮ ਅਰਾਕੀਆਂ ਦੇ ਕਾਜ ਕਾਠੀ ਨ ਸਰ੍ਹੇ ਖੁਰਗੀਨ ਪਾਸੋਂ
ਕੱਚ ਸੋਨੇ ਥਾਉਂ ਨ ਕੰਮ ਆਵੇ ਨਿਕਲੇ ਸੁਰ ਨ ਬਿਗਲ ਦੀ ਬੀਨ ਪਾਸੋਂ
ਸਿਰੇ ਮੂਰਖਾਂ ਦੇ ਪਾਸੋਂ ਚੜ੍ਹਨ ਔਖਾ ਸਰਨਾ ਕੰਮ ਜੋ ਪੁਰਸ਼ ਪਰਬੀਨ ਪਾਸੋਂ
ਖੋਟੇ ਮੰਤ੍ਰੀ ਬੁਰੇ ਕਰਤਾਰ ਸਿੰਘਾ ਰਾਜਾ ਪੁਛ ਲੈ ਮੇਰੇ ਯਕੀਨ ਪਾਸੋਂ

ਵਾਕ ਕਵੀ

ਸਾਹਿਬ ਸਿੰਘ ਦੇ ਪਾਸ ਵਜ਼ੀਰ ਖੋਟੇ ਰਾਜਾ ਤਈਂ ਮੁੜ ਚੁੱਕ ਚੁਕਾਵੰਦੇ ਨੇ
ਬਰਖਿਲਾਫ ਕਰ ਰਾਣੀ ਦੇ ਫੇਰ ਦਿੱਤਾ ਘਰ ਵਿਚ ਕੁਪੱਤ ਹਿਲਾਵੰਦੇ ਨੇ
ਰਾਣੀ ਵਲ ਹੋ ਗਏ ਮਦਦਗਾਰ ਬਹੁਤੇ ਰਾਜਾਸਾਹਿਬ ਜੀ ਵੇਖ ਘਬਰਾਵੰਦੇ ਨੇ
ਝਟ ਭੇਜ ਵਕੀਲ ਕਰਤਾਰ ਸਿੰਘਾ ਸਰਕਾਰ ਦੇ ਤਈਂ ਬੁਲਾਵੰਦੇ ਨੇ

ਮਹਾਰਾਜ ਨੇ ਪਟਿਆਲੇ ਜਾਣਾ

ਅਠਾਰਾਂ ਸੌ ਦਾ ਚੌਠਵਾਂ ਮਾਹ ੧ਅਸੂ ਮਹਾਰਾਜ ਜੀ ਕੂਚ ਬੁਲਾਕੇ ਜੀ
ਲੈਂਦੇ ਨਜ਼ਰਾਂ ਸਾਰਿਆਂ ਹਾਕਮਾਂ ਤੋਂ ਪਹੁੰਚੇ ਵਿਚ ਪਟਯਾਲੇ ਦੇ ਜਾਕੇ ਜੀ
ਬਾਰਾਂਦਰੀ ਦੇ ਵਿਚ ਉਤਾਰ ਕਰਕੇ ਕੀਤੀ ਬਹੁਤ ਸੇਵਾ ਦਿਲ ਲਾ ਕੇ ਜੀ
ਮਹਾਰਾਜ ਨੇ ੦ਸੁਲ੍ਹਾ ਕਰਵਾਇ ਦਿਤੀ ਦੋਹਾਂ ਧਿਰਾਂ ਤਾਈਂ ਸਮਝਾ ਕੇ ਜੀ
ਰਾਣੀ ਸਾਹਿਬ ਟਿੱਕੇ ਕਰਮ ਸਿੰਘ ਤਈਂ ਓਹੋ ਪਹਿਲੀ ਜਾਗੀਰ ਦੁਵਾ ਕੇ ਜੀ
ਲਿਆ ਯੱਸ ਇਹ ਭਾਰਾ ਕਰਤਾਰ ਸਿੰਘਾ ਵੱਡੇ ਝਗੜੇ ਤਈਂ ਮਿਟਾ ਕੇ ਜੀ

ਮਹਾਰਾਜ ਨੇ ਅੰਦਰ ਮਾਮੀ ਜੀ ਨੂੰ ਮਿਲਨ ਜਾਣਾ

ਕੁਝ ਦਿਨ ਸਰਕਾਰ ਰਹਿ ਮਿਲ ਗਿਲਕੇ ਸਾਕਾਂ ਵਿਚ ਪਯਾਰ ਵਦਾਇਕੇ ਜੀ
ਲੈਕੇ ਆਗਯਾ ਟੁਰਨ ਨੂੰ ਤਯਾਰ ਹੋਏ ਰਾਜਾ ਸਾਹਿਬ ਪਯਾਰ ਜਤਾਇਕੇ ਜੀ

---

੧ ੧੮ ਸਤੰਬਰ ੧੮੦੭।

੦ਭਾਈ ਗਯਾਨ ਸਿੰਘ ਜੀ ਲਿਖਦੇ ਹਨ ਕਿ ਸਰਕਾਰ ਖਾਲਸੇ ਦਾ ਆਉਣਾ ਸੁਣਕੇ ਰਾਣੀ ਆਸ ਕੌਰ ਨੇ ਆਪੇ ਹੀ ਰਾਜਾ ਸਾਹਿਬ ਨਾਲ ਸੁਲ੍ਹਾ ਕਰ ਲਈ ਸੀ। ਰਾਇ ਘਨਈਆ ਲਾਲ ਤੋਂ ਛੁਟ ਹੋਰ ਸਭ ਇਤਿਹਾਸਕਾਰ ਸਰਕਾਰ ਦੇ ਗਿਆ ਸੁਲ੍ਹਾ ਹੋਈ ਲਿਖਦੇ ਹਨ।

੧ਕੰਠਾ ਮੋਤੀਆਂ ਦਾ ਸਰਕਾਰ ਤਾਈਂ ਦਿਤਾ ਤੋਹਫੇ ਦੇ ਤੌਰ ਲਿਆਇਕੇ ਜੀ
‡ਕਿਲਾਦੇਖਣਾਫੇਰ ਸਰਕਾਰ ਚਾਹਯਾਮਿਲਣਾਮਾਮੀਜੀਨੂੰ ਅੰਦਰ ਜਾਇਕੇ ਜੀ
ਰਾਜਾਸਾਹਿਬਨੇਕਿਲਾਦਿਖਾਲਦਿੱਤਾ ਅੰਦਰਬਾਹਰਸਭ ਥਾਉਂ ਫਿਰਾਇਕੇ ਜੀ
ਫੇਰ ਗਏ ਮਹੱਲਾਂ ਨੂੰ ਨਾਲ ਖੁਸ਼ੀਆਂ ਲੰਘੇ ਅੰਦਰ ਅਦਬ ਬਜਾਇਕੇ ਜੀ
ਰਾਣੀ ਸਾਹਿਬ ਨੇ ਬਹੁਤਪਯਾਰ ਕੀਤਾ ਜਾਣ ਦੋਹਤਰਾ ਪਾਸ ਬੈਠਾਇਕੇ ਜੀ
ਸੁੱਖ ਸਾਂਦ ਪੁਛੀ ਤੇ ਅਸੀਸ ਦਿੱਤੀ ਫੇਰ ਪੰਜ ਸੌ ਨਕਦ ਮੰਗਾਇਕੇ ਜੀ
ਖੁਸ਼ੀ ਨਾਲ ਸਿਰਵਾਰਨਾ ਕਰ ਦਿਤਾ ਨੌਕਰ ਚਾਕਰਾਂ ਤਈਂ ਬੁਲਾਇਕੇ ਜੀ
ਇਕ ਸੋਨੇ ਦੀ ਚਿੜੀ ਹੁਗਾਤ ਦਿੱਤੀ ਸੀ ਉਹ ਬੋਲਦੀ ਕਲਾ ਦਬਾਇਕੇ ਜੀ
ਰਾਣੀ ਸਾਹਿਬ ਨੇ ਹੋਰ ਭੀ ਕਈ ਤੋਹਫੇ ਸਰਕਾਰ ਦੇ ਨਾਲ ਚੁਕਾਇਕੇ ਜੀ
ਕੀਤੇ ਵਿਦਾ ਅਖੀਰ ਕਰਤਾਰ ਸਿੰਘਾ ਖਿੜੇ ਮੱਥੇ ਅਸੀਸ ਸੁਣਾਇਕੇ ਜੀ

### ਤੋਪ ਕੜਾ ਖਾਂ

ਅਗੇ ਕਿਲ੍ਹੇ ਦੇ ਖੜੀ ਸੀ ਤੋਪ ਵੱਡੀ ਮੰਗ ਲਈ ਉਹ ਆਪ ਸਰਕਾਰ ਭਾਈ
ਰਾਜੇ ਸਾਹਿਬ ਮਜਬੂਰ ਹੋ ਦੇਇ ਦਿਤੀ ਪਰ ਨਾਲ ਹੀ ਸੁਖਨ ਉਚਾਰ ਭਾਈ
"ਏਸ ਏਥੇ ਹੀ ਭੌਂ ਕੇ ਆ ਜਾਣਾ" ਸਹਿ ਸੁਭਾ ਹੀ ਕਹਯਾ ਵਿਚਾਰ ਭਾਈ
੦ਗਲ ਸੱਚ ਹੋ ਗਈ ਕਰਤਾਰ ਸਿੰਘਾ ਭਾਣਾ ਏਵੇਂ ਹੈਸੀ ਕਰਤਾਰ ਭਾਈ

### ਮੋਤੀਆਂ ਦਾ ਕੰਠਾ ਟਿੱਕੇ ਕਰਮ ਸਿੰਘ ਨੇ ਲੈਣਾ

ਕੰਠਾ ਦੇਇ ਬੈਠਾ ਰਾਜਾਸਾਹਿਬ ਹੈਸੀ ਦਾਨੀ ਰਾਣੀ ਨੇ ਫਿਕਰ ਦੂਣਾ ਕਰਕੇ
ਕੰਠਾ ਲੈਆ ਜਾਹ ਸਰਕਾਰ ਪਾਸੋਂ ਟਿੱਕੇ ਕਰਮ ਸਿੰਘ ਤਾਈਂ ਸਿਖਾ ਕਰਕੇ

---

੧ਭਾਈ ਗਯਾਨ ਸਿੰਘ ਜੀ ਲਿਖਦੇ ਹਨ ਕਿ ਇਹ ਬਹੁਤਕੀਮਤੀ ਕੰਠਾ ਰਾਜੇ ਸਾਹਿਬ ਸਿੰਘ ਨੇ ਮਹਾਰਾਜ ਨੂੰ ਵੱਢੀ ਵਿੱਚ ਦੇਣਾ ਕੀਤਾ ਸੀ । ਲਤੀਫ ਇਸਦੀ ਕੀਮਤ ਸਤਰ ਹਜ਼ਾਰ ਲਿਖਦਾ ਹੈ:-ਸਫਾ ੧੯੨ ਫੁਟ ਨੋਟ-

‡ਇਹ ਕਿਲ੍ਹਾ ਰਾਜੇ ਅਮਰ ਸਿੰਘ ਨੇ ੧੮੮੭ ਬਿਕ੍ਰਮੀ ਵਿਚ ਮਿਸਤਰੀ ਉਦੇ ਰਾਮ ਜੈ ਪੁਰੀਏ ਪਾਸੋਂ ਬਣਵਾਯਾ ਸੀ ।

੦ਗਯਾਨੀ ਗਯਾਨ ਸਿੰਘ ਜੀ ਲਿਖਦੇ ਹਨ ਕਿ ਤੋਪ ਸਰਕਾਰ ਖਾਲਸਾ ਲੈ ਤਾਂ ਗਈ ਸੀ, ਪਰ ਜਦ ੧੯੦੨ ਬਿਕ੍ਰਮੀ ਵਿਚ ਸਰਕਾਰ ਕੰਪਨੀ ਨੇ ਫੌਜ ਖਾਲਸਾ ਤੇ ਫਤੇ ਪਾਈ ਤਾਂ ਇਹ ਤੋਪ ਸਰਕਾਰ ਅੰਗਰੇਜ਼ੀ ਤੋਂ ਮਹਾਰਾਜਾ ਨਰਿੰਦਰ ਸਿੰਘ ਨੇ ਦਰਖਾਸਤ ਕਰਕੇ ਮੰਗ ਲਈ ਤੇ ਹੁਣ ਉਹ ਤੋਪ ਕੜੇ ਖਾਂ ਬਹਾਦਰਗੜ੍ਹ ਦੇ ਕਿਲ੍ਹੇ ਵਿਚ ਮੌਜੂਦ ਹੈ ।

ਓਸੇ ਵਕਤ ਓਹਨੂੰ ਬਾਹਰ ਭੇਜ ਦਿੱਤਾ ਖਲਾਪਾਸ ਸਰਕਾਰ ਦੇ ਆਨ ਕਰਕੇ
ਚੁਕ ਲਿਆ ਸਰਕਾਰ ਪਜਾਰ ਕੀਤੇ ਟਿੱਕੇ ਹੱਥ ਕੰਠੇ ਤਾਈਂ ਪਾ ਕਰਕੇ
ਮੇਰਾ 'ਕੰਠਾ ਮੇਰੇ ਤਾਈਂ ਦੇਇ ਜਾਵੇ' ਭੋਲੇ ਭਾ ਇਉਂ ਕਹਯਾ, ਸੁਨਾ ਕਰਕੇ
ਤੁਸੀਂ ਮਹਾਰਾਜੇ, ਕੰਠਾ ਹੋਰ ਚੰਗਾ ਗਲ ਪਾਵਨਾ, ਕਿਤੋਂ ਮੰਗਾ ਕਰਕੇ
ਹੱਸ ਪਈ ਸਰਕਾਰ ਇਹ ਗੱਲ ਸੁਣਕੇ ਟਿੱਕਾ ਬੜਾ ਦਾਨਾ ਜਤਾ ਕਰਕੇ
ਪਾਯਾ ਓਸ ਦੇ ਗਲ ਕਰਤਾਰ ਸਿੰਘਾ ਸਰਕਾਰ ਨੇ ਕੁਝ ਮੁਸਕਰਾ ਕਰਕੇ

ਪਟਿਆਲੇ ਤੋਂ ਸਰਕਾਰ ਖਾਲਸੇ ਨੇ ਪਿਛਾ ਪਰਤਨਾ

ਕੀਤਾ ਕੂਚ ਪਟਿਆਲਿਉਂ ਪਿਛਾਂ ਨੂੰ ਜੀ ਮੋੜੀ ਰਿਜ਼ਕ ਨੇ ਆਣ ਮੁਹਾਰ ਭਾਈ
ਮੇਘ ਨਦੀ ਦੀ ਚੱਲਕੇ ਚਾਲ ਆਏ ਤੇ ਅੰਬਾਲੇ ਬੈਠੇ ਡੇਰੇ ਡਾਰ ਭਾਈ
ਓਸ ਦੇਸ ਦੇ ਜਿੰਨੇ ੦ਰਾਈਸ ਹੈਸਨ ਆਇ ਨਜਰਾਂ ਲੈ ਵਿਚਾਰ ਭਾਈ
ਛੋਟਾ ਮੋਟਾ ਖਾਲੀ ਕੋਈ ਛਡਯਾ ਨ ਝਾੜ ਲਏ ਸੋ ਵਿਤ ਅਨੁਸਾਰ ਭਾਈ
ਉਲਟ ਪੁਲਟ ਕਰਕੇ ਪਿਛਾਂ ਪਰਤ ਆਏ, ਆਏ ਖੇਡਦੇ ਸੈਰ ਸ਼ਿਕਾਰ ਭਾਈ
ਦੌਰਾ ਦੇਸ਼ ਦਾ ਕਰ ਕਰਤਾਰ ਸਿੰਘਾ ਮਾਯਾ ਲਈ ਉਗਰਾਹ ਅਪਾਰ ਭਾਈ

ਕਿਲੇ ਨਰੈਣ ਗੜ੍ਹ ਤੇ ਚੜ੍ਹਾਈ

ਰਸਤੇ ਵਿਚ ਸ਼ਿਕਾਇਤਾਂ ਬਹੁਤ ਸੁਣੀਆਂ*ਕਿਸ਼ਨ ਸਿੰਘ ਖਰੂਦ ਮਚਾਯਾ ਜੀ
ਬੜਾ ਧਾੜਵੀ ਤੇ ਡਾਕੇ ਮਾਰਦਾ ਏ ਦੇਸ ਵਿਚ ਫਤੂਰ ਉਠਾਯਾ ਜੀ
ਪਰਜਾ ਤੰਗ ਸਰਕਾਰ ਦੀ ਬਹੁਤ ਕਰਦਾ ਖੌਫ ਓਸ ਨੇ ਦਿਲੋਂ ਭੁਲਾਯਾ ਜੀ
ਸੁਣਦੇ ਸਾਰ ਮਹਾਰਾਜ ਨੇ ਕੂਚ ਕੀਤਾ ਹਿਰਦੇ ਵਿਚ ਕ੍ਰੋਧ ਸਮਾਯਾ ਜੀ
ਕਿਲਾ ਜਾਇ ਨਰੈਣ ਗੜ ਘੇਰਲਿਆ ਅਗੋਂ ਕੌਰ ਨ ਹੌਂਸਲਾ ਢਾਹਯਾ ਜੀ
ਤੋਪਾਂ ਕਿਲੇ ਤੇ ਬੀੜ ਕਰਤਾਰ ਸਿੰਘਾ ਮੀਂਹ ਅੱਗ ਦਾ ਓਸ ਬਰਸਾਯਾ ਜੀ

੧ਕਿਲੇ ਨਰੈਣ ਗੜ੍ਹ ਨੂੰ ਫਤੇ ਕਰਨਾ

ਕਿਲਾ ਬਾਉਂਉੱਚੇਹੈਸੀ ਬਹੁਤਪੁਖਤਾ ਨਾਲੇ ਕੀਤੀਆਂਕੌਰ ਤਕੜਾਈਆਂ ਸਨ

---

੦ਸਰਦਾਰਨੀ ਦਯਾ ਕੌਰ ਅੰਬਾਲੇ ਵਾਲੀ (ਸਰਦਾਰ ਗੁਰਬਖਸ਼ ਸਿੰਘ ਨਿਸ਼ਾਨਾ ਵਾਲੀ ਮਿਸਲ ਦੇ ਸਰਦਾਰ ਦੇ ਘਰੋਂ ) ਭਾਈ ਲਾਲ ਸਿੰਘ ਕੈਂਥਲ, ਭੰਗਾਂ ਸਿੰਘ ਥਾਨੇਸਰੀ, ਕਰਮ ਸਿੰਘ ਨਿਰਮਲਾ ਸ਼ਾਹਦਾਦੀਆਂ ਗੁਰਦਿਤ ਸਿੰਘ ਲਾਡੂਏ ਵਾਲਾ ਆਦਿ।

*ਕੌਰ ਕਿਸ਼ਨ ਸਿੰਘ ਰਿਆਸਤ ਨਾਹਨ ਦਾ ਟਿੱਕਾ।

੧ਅ: ਲ: ਸਫਾ ੧੯੦।

ਹੱਲਾ ਕੀਤਾ ਸਰਕਾਰਦੀਫੌਜ ਨੇ ਜਾਂ ਅੱਗਾਂ ਕਿਲੇ ਤੋਂ ਓਸ ਬਰਸਾਈਆਂ ਸਨ
ਜਾਂਦੀਪੇਸ਼ ਨ ਫੌਜਸਰਕਾਰ ਦੀ ਸੀ ਭਾਵੇਂ ਕੀਤੀਆਂ ਬਹੁਤੀਆਂ ਧਾਈਆਂ ਸਨ
ਫੇਰ ਉੱਚਿਆਂ ਥਾਵਾਂ ਤੇ ਧਰਕਰਕੇ ਬਾਹਰੋਂ ਖਾਲਸੇ ਨੇ ਤੋਪਾਂ ਡਾਹੀਆਂ ਸਨ
ਵੀਹ ਦਿਨ ਏਸੇ ਤਰ੍ਹਾਂ ਗੁਜ਼ਰ ਗਏ ਤੋਪ ਖਾਨਯਾਂ ਝੜੀਆਂ ਲਾਈਆਂ ਸਨ
ਆਖਰ ਹੋ ਸਰਕਾਰ ਨੇ ਬਹੁਤ ਗੁਸੇ ਤੋਪਾਂ ਇਕ ਥਾਂ ਜਮ੍ਹਾਂ ਕਰਾਈਆਂ ਸਨ
ਬਾਹੀ ਕਿਲ੍ਹੇ ਦੀ ਭੰਨਕੇ ਸੁਟ ਦਿਤੀ ਸਿੰਘਾਂ ਹੱਲਾ ਕਰ ਫਤ੍ਹੇ ਗਜਾਈਆਂ ਸਨ
ਫਤ੍ਹੇ ਸਿੰਘ ਸਰਦਾਰ ਨੇ ਫੌਜ ਲੈਕੇ ਤੇਗਾਂ ਅਸ ਗਲੇ ਉੱਤੇ ਵਾਹੀਆਂ ਸਨ
ਅਗੋਂ ਓਹਨਾਂ ਭੀ ਘਟ ਨ ਮੂਲ ਕੀਤੀ ਦਿਹਾਂਸੈਂਕੜੇ ਧਰਤ ਵਿਛਾਈਆਂ ਸਨ
ਪਰ ਖਾਲਸੇ ਦੀ ਤਿੱਖੀ ਤੇਗਅੱਗੇ ਫੇਰਠਹਿਰਨਾ ਬਹੁਤਉਖਿਆਈਆਂ ਸਨ
ਕਿਲਾ ਛਡ ਪਹਾੜੀਏ ਨੱਠ ਗਏ ਜਿੰਦਾਂ ਦੌੜਕੇ ਮਸਾਂ ਬਚਾਈਆਂ ਸਨ
ਪਾਈ ਫਤੇ ਸਰਕਾਰ ਕਰਤਾਰ ਸਿੰਘਾ ਚੀਜ਼ਾਂ ਬਹੁਤ ਓਥੋਂ ਹੱਥ ਅਈਆਂ ਸਨ

ਵਾਕ ਕਵੀ

ਛੋਟੀ ਜਹੀ ਲੜਾਈ ਇਹ ਹੋਈ ਭਾਵੇਂ ਪਰ ਬਹੁਤ ਹੋਯਾ ਨੁਕਸਾਨ ਸਮਝੋ
*ਫਤੇ ਸਿੰਘ ਸਰਦਾਰ ਸ਼ਹੀਦ ਹੋਯਾ ਮੋਹਰੀ ਫੌਜ ਦਾ ਬੜਾ ਬਲਵਾਨ ਸਮਝੋ
ਕੀਤਾ ਬੜਾ ਅਫਸੋਸ ਸਰਕਾਰ ਨੇ ਜੀ ਭਾਵੀ ਸੀ ਅਮਿਟ ਭਗਵਾਨ ਸਮਝੋ
ਮੋਹਣ ਸਿੰਘ ਸਰਦਾਰ ਤੇ ਦੇਵਾ ਸਿੰਘਾ ਭੀ ਹੋ ਗਏ ਸ਼ਹੀਦ ਮੈਦਾਨ ਸਮਝੋ
ਸਿੰਘ ਚਾਰ ਸ਼ੌ ਫਤ੍ਹੇ ਗਜਾਇ ਗਿਆ ਕਿਲ੍ਹਾ ਫਤੇ ਕਰ ਲਿਆ ਸੁਜਾਨ ਸਮਝੋ
†ਫਤੇ ਸਿੰਘ ਨੂੰ ਦੇਇ ਜਾਗੀਰ ਦਿਤਾ ਸਰਕਾਰ ਨੇ ਹੋ ਮਿਹਰਬਾਨ ਸਮਝੋ
ਓਥੋਂ ਪਰਤਕੇ ਕਈ ਰਾਈਸ ‡ਝਾੜੇ ਵੜੇ ਵਿਚ ਦੁਆਬੇ ਦੇ ਆਨ ਸਮਝੋ
ਸੁਣੀ ਹੋਰ ਇਕ ਖਬਰ ਕਰਤਾਰ ਸਿੰਘਾ ਹੋਏ ਰਾਹੋਂ ਦੇ ਵਲ ਰਵਾਨ ਸਮਝੋ

---

†ਫਤੇ ਸਿੰਘ ਆਹਲੂਵਾਲੀਏ ਨੂੰ ੪੦ ਹਜ਼ਾਰ ਰੁਪਯਾ ਨਜ਼ਰਾਨਾ ਲੈ ਕੇ ਨਰੈਣ ਗੜ ਦਾ ਸਾਰਾ ਇਲਾਕਾ ਜਿਸ ਦੀ ਆਮਦਨ ੧੫ ਹਜ਼ਾਰ ਸੀ, ਦੇਇ ਦਿਤਾ, ਸਰਕਾਰ ਦੀਆਂ ਮਿਹਰਬਾਨੀਆਂ ।

*ਫਤੇ ਸਿੰਘ ਸਰਦਾਰ ਕਾਲਯਾਂ ਵਾਲਾ।

‡ਨਰੈਣ ਗੜ ਤੋਂ ਮੁੜਦਯਾਂ ਹੋਯਾ ਲਾਗਾਂ ਵਾਲਾ ਧਰਮ ਦੇ ਪੁਤਰ ਤੋਂ ਖੋਹਕੇ ਰਾਜੇ ਫਤਹ ਸਿੰਘ ਆਹਲੂਵਾਲੀਏ ਨੂੰ ਦੇ ਦਿਤਾ, ਗੁਪਾਲ ਸਿੰਘ ਮਨੀ ਮਾਜਰੇ ਵਾਲੇ ਤੋਂ ਤੀਹ ਹਜ਼ਾਰ ਰਣਜੀਤ ਸਿੰਘ ਮਨੌਲੀ ਵਾਲੇ ਤੋਂ ਵੀਹ ਹਜ਼ਾਰ, ਹਰੀ ਸਿੰਘ ਰੋਪੜੀਏ ਤੋਂ ਪੰਦਰਾਂ ਹਜ਼ਾਰ ਵਸੂਲ ਕੀਤਾ, ਬਹਿਲਲਪੁਰ ਦਾ ਪਰਗਣਾ ਕਾਰਦਾਰ ਬੀਰਭਾਨ ਨੂੰ ਤੇ ਸਾਹਨੇ ਵਾਲੇ ਮੋਹਕਮ

ਰਾਹੋਂ ਦੇ ਕਿਲੇ ਤੇ ਕਬਜ਼ਾ ਕਰਨਾ

ਤਾਰਾ ਸਿੰਘਾ ਗੈਬਾ ਕਾਲ ਵੱਸ ਹੋਯਾ ਕਿਸੇ ਆਇਕੇ ਖਬਰ ਸੁਨਾਇ ਦਿਤੀ
ਪਾਣੀ ਮੂੰਹ ਸਰਕਾਰ ਦੇ ਭਰ ਆਯਾ ਵਲ ਰਾਹੋਂ ਦੇ ਵਾਗ ਭੁਵਾ ਦਿਤੀ
ਜ਼ਾਹਿਰਦਾਰੀਲਾਂਵੇਖ ਕਰਤਾਰ ਸਿੰਘਾ ਗੁਪਤਚਾਲਾਂ ਦਾ ਭੇਦਖੁਲ੍ਹਾਇ ਕਿਹੜਾ

ਤਥਾ

ਮਿਸਲ ਭੰਗੀਆਂ ਪਾਸ ਸਲਕੋਟਹੈਸੀ ਉਹ ਸਰਦਾਰ ਨ ਵਿਚ ਦਰਬਾਰ ਆਏ
ਜੀਉਣ ਸਿੰਘ ਅਤੇ ਮੋਹਰ ਸਿੰਘ ਦੂਜਾ ਦੋਵੇਂ ਸਮਝ ਨ ਸਮੇਂ ਦੀ ਤਾਰ ਆਏ
ਨੱਥਾ ਸਿੰਘ ਸ਼ਹੀਦ ਭੀ ਆਯਾ ਨ ਖਾਧੀ ਦਿਲੋਂ ਸਰਕਾਰ ਨੇ ਖਾਰ ਆਏ
ਸਾਹਿਬ ਸਿੰਘ ਭੰਗੀ ਗੁਜਰਾਤ ਵਾਲੇ ਮੂੰਹ ਰਖਣੀ ਕੀਤੀ ਨ, ਸਾਰ ਆਏ
ਹੋਰ ਸਭ ਸਰਦਾਰ ਪਾ ਗਏ ਫੇਰਾ ਸਿਰਫ ਇਹ ਸਰਦਾਰ ਨ ਚਾਰ ਆਏ
ਰੜਕੇ ਅੱਖ ਦੇ ਵਿਚ ਕਰਤਾਰ ਸਿੰਘਾ ਗੁੱਸਾ ਬਹੁਤ ਕੀਤਾ ਸਰਕਾਰ ਆਏ

ਸਿਆਲਕੋਟ ਤੇ ਚੜ੍ਹਾਈ

ਏਸ ਰੜਕ ਦੇ ਉੱਕਾ ਹੀ ਕੱਢਣੇ ਨੂੰ ਆ ਤਯਾਰੀਆਂ ਚਾਇ ਵਜਾਈਆਂ ਜੀ
ਭੇਜੀ ਫੌਜ ਸਿੱਧੀ ਸਲਕੋਟ ਵਲੇ ਤੋਪਾਂ ਭਾਰੀਆਂ ਨਾਲ ਚਲਾਈਆਂ ਜੀ
ਕੱਢੇ ਦਾਵੀ ਦੇ ਹੋ ਦੜਪ ਦੇਸ ਅੰਦਰ ਧੂੜਾਂ ਜਾ ਸਰਕਾਰ ਧੁਮਾਈਆਂ ਜੀ
ਏੜ੍ਹੀ ਫੌਜ ਸਰਕਾਰ ਦੇ ਨਾਲ ਹੈਸੀ ਛੇੜਾਂ ਰਸਤੇ ਵਿਚ ਛਿੜਾਈਆਂ ਜੀ
ਜਾ ਮੋਰਚੇ ਡਾਹੇ ਕਲਾਸ ਵਾਲੇ ੧ਜੋਧ ਸਿੰਘ ਨੇ ਕਰ ਤਕੜਾਈਆਂ ਜੀ
ਕਿਲ੍ਹਾ ਕਾਇਮ ਕਰ ਖੂਬ ਜਵਾਬ ਦਿਤਾ ਮਾਰਸ਼ੇਖੀਆਂ ਸਭ ਭੁਲਾਈਆਂ ਜੀ
ਕੱਠੇ ਹੋਕੇ ਬਾਜਵੇ ਲੜੇ ਚੰਗੇ ਹੋਈਆਂ ਚੰਗੀਆਂ ਹਥ ਦਿਖਾਈਆਂ ਜੀ
ਉਧਰ ਖਬਰ ਸਲਕੋਟ ਤੋਂ ਸਖਤ ਆਈ ਚੁਪਕੀਤਿਆਂ ਵਾਗਾਂ ਉਠਾਈਆਂ ਜੀ

---

੧ਸਰਦਾਰ ਜੋਧ ਸਿੰਘ ਬਾਜਵਾ ਸਰਦਾਰ ਸੀ ਤੇ ਕਲਾਸਵਾਲਾ ਮਿਸਲ ਭੰਗੀਆਂ ਦੀ ਇਕ ਸ਼ਾਖ ਸੀ। ਮਿਸਲ ਭੰਗੀਆਂ ਨਾਲ ਮਹਾਰਾਜੇ ਦਾ ਖਾਸ ਪਰੇਮ ਸੀ। ਪਰੇਮ ਕਰਕੇ ਹੀ ਜਿਥੇ ਜਿਥੇ ਭੰਗੀ ਸਰਦਾਰ ਸਨ ਚੁਣ ਚੁਣ ਕੇ ਸਾਰੇ ਲਏ ਸਾਕ੍ਰ, ਏਸ ਵਾਸਤੇ ਮਿਸਲ ਭੰਗੀਆਂ ਨਾਲ ਸਬੰਧ ਹੋਣ ਕਰਕੇ ਕਲਾਸ ਵਾਲਾ ਭੀ ਅਖ ਵਿਚ ਰੜਕਦਾ ਸੀ।

ਜੋਧ ਸਿੰਘ ਸਰਦਾਰ ਦਾ †ਛਡ ਖਹਿੜਾ ਸਲਕੋਟ ਜਾ ਫਤੈ ਗਜਾਈਆਂ ਜੀ
ਓਥੇ ਪਿਆ ਘਮਸਾਨ ਕਰਤਾਰ ਸਿੰਘਾ ਜਿੰਦਾਂ ਮੌਤ ਨੇ ਕਈ ਖਪਾਈਆਂ ਜੀ

ਸਿਆਲਕੋਟ ਦਾ ਜੰਗ

ਹੁਕਮ ਸਿੰਘ ਸਰਦਾਰ ਤੇ ਹਰੀ ਸਿੰਘ ਨੇ ਘੇਰਾ ਜਾ ਸਲਕੋਟ ਤੇ ਪਾਇ ਲਿਆ
ਜੀਊਣਸਿੰਘ ਅਤੇ ਮੋਹਰ ਸਿੰਘ ਨੇ ਜੀ ਜੰਗ ਕਰਨ ਦਾ ਸਾਜ ਸਜਾਇ ਲਿਆ
ਕਰੋ ਜੰਗ ਨ ਨਾਲ ਰਣਜੀਤ ਸਿੰਘ ਦੇ ਨਥਾ ਸਿੰਘ ਸ਼ਹੀਦ ਸਮਝਾਇ ਰਿਹਾ
ਹਰ ਗੋਬਿੰਦ ਓਹਦੇ ਪਿਉ ਦਾ ਨਾਮ ਹੈਸੀ ਕਾਰਨ ਨੌਕਰੀ ਪੂਰਬੋਂ ਆਯਾ ਜੀ
ਧੌਂਕਲਸਿੰਘ ਵਾਲੀ ਰਜਮਟ ਵਿਚਨੌਕਰ ਹੋ ਸਿਪਾਹੀ, ਉਸਪੈਰ ਅੜਾਯਾ ਜੀ
ਖੂਬਸੂਰਤ ਤੇ ਬੜਾ ਜੁਵਾਨ ਹੈਸੀ ਮਨ ਵੇਖ ਸਰਕਾਰ ਦੇ ਭਾਯਾ ਜੀ
ਮੂੰਹੋਂ ਆਖਯਾ ਹੋਵੰਦਾ ਸਿੰਘ ਜੇ ਕਰ ਚੰਗਾ ਫਬਦਾ, ਇਉਂ ਅਲਾਯਾ ਜੀ
ਹੈਸਨ ਭਾਗ ਖੁਸ਼ਾਲੇ ਦੇ ਬਹੁਤ ਚੰਗੇ ਓਸ ਝੱਬਦੇ ਰੂਪ ਵਟਾਯਾ ਜੀ
ਕੇਸ ਰੱਖਕੇ ਸਜਯਾ ਸਿੰਘ ਸੋਹਣਾ ਸੁੰਦਰ ਰੂਪ ਹੋ ਗਿਆ ਸਵਾਯਾ ਜੀ
ਅਰਦਲ ਵਿਚ ਸਰਕਾਰਨੇਬਦਲ ਲਿਆ ਜਮਾਂਦਾਰਫਿਰ ਤੁਰਤ ਬਨਾਯਾ ਜੀ
ਥੋੜ੍ਹੇਚਿਰਦੇਪਿਛੋਂ ਖੁਸ਼ਹਾਲਸਿੰਘ ਉਹ‡ਡਿਉੜੀਦਾਰ ਕਰ ਖਾਸ ਬੈਠਾਯਾ ਜੀ
ਇਹ ਔਹਦਾ ਵਡੀ ਜ਼ੁਮੇਵਾਰੀ ਦਾ ਸ੍ਰੀ ਏਥੋਂ ਬਹੁਤ ਹੀ ਪੈਸਾ ਕਮਾਯਾ ਜੀ
ਤੇਜ ਰਾਮ ਭਤੀਜੇ ਨੂੰ ਫੇਰ ਉਸਨੇ ਪਾਸ ਆਪਣੇ ਤੁਰਤ ਬੁਲਾਯਾ ਜੀ
ਓਹਨੂੰ ਸਿੰਘ ਸਜਾਇਕੇ ਪੇਸ਼ ਕੀਤਾ ਫੌਜ ਵਿਚ ਭਰਤੀ ਕਰਵਾਯਾ ਜੀ
ਤੇਜ ਰਾਮ ਓਹੋ ਤੇਜਾ ਸਿੰਘ ਬਣਯਾ ਰਾਜਾ ਖਾਲਸੇ ਵਿਚ ਅਖਵਾਯਾ ਜੀ

---

†ਤਿੰਨ ਸਾਲ ਤਾਂ ਸਰਦਾਰ ਜੋਧ ਸਿੰਘ ਮਹਾਰਾਜ ਰਣਜੀਤ ਸਿੰਘ ਨਾਲ ਅੜਯਾ ਰਿਹਾ ਅਖੀਰ ਨੂੰ ਬੀਬੀ ਖੇਮ ਕੌਰ ਦਾ ਰਿਸ਼ਤਾ ਟਿਕੇ ਖੜਕ ਸਿੰਘ ਨਾਲ ਕਰਕੇ ਆਪੋ ਵਿਚ ਸੁਲ੍ਹਾ ਕਰ ਲਈ, ( ਖੇਮ ਕੌਰ ਦੀ ਸ਼ਾਦੀ ੧੮੧੬ ਈਸਵੀ ਵਿਚ ਹੋਈ ਸੀ )

‡ਡਿਉੜੀ ਬਰਦਾਰ ਦਾ ਔਹਦਾ ਬੜੀ ਭਾਰੀ ਜੁੰਮੇਵਾਰੀ ਦਾ ਸੀ। ਜਾਗੀਰਦਾਰ ਯਾ ਸਰਦਾਰ ਮਹਰਾਜ ਨੂੰ ਮਿਲਣ ਆਉਂਦਾ ਤਾਂ ਉਸਦੀ ਮੁਲਾਕਾਤ ਡਿਉੜੀ ਬਰਦਾਰ ਦੀ ਹੀ ਰਾਹੀਂ ਹੁੰਦੀ ਸੀ, ਜਿਸ ਕਰਕੇ ਜਮਾਂਦਾਰ ਖੁਸ਼ਹਾਲ ਸਿੰਘ ਨੂੰ ਉਹ ਬੜੀਆਂ ਬੜੀਆਂ ਨਜ਼ਰਾਂ ਗੁਜ਼ਾਰਦੇ ਤੇ ਓਸਦੀ ਬੜੀ ਇੱਜ਼ਤ ਕਰਦੇ ਸਨ। ਇਹਨਾਂ ਕਾਰਨਾ ਕਰਕੇ ਓਸ ਪਾਸ ਬੇਸ਼ੁਮਾਰ ਧਨ ਇਕੱਠਾ ਹੋ ਗਿਆ ਸੀ।

ਤੇਜਾ ਸਿੰਘ ਏਸੇ ਬੇੜਾ ਖਾਲਸੇ ਦਾ ਹੋ †ਕਮਾਂਡਰ ਇੰਨ ਚੀਫ ਰੁੜ੍ਹਯਾ ਜੀ
ਪੇਟ ਵਾਸਤੇ ਨਕਲੀ ਸਿਖ ਬਣਕੇ ਧਰੋਹ ਪੰਥ ਦੇ ਨਾਲ ਕਮਾਯਾ ਜ
ਯਾਦਗਾਰ ਦੇ ਲਈ ਕਰਤਾਰ ਸਿੰਘਾ ਤੇਜਾ ਸਿੰਘ ਦਾ ‡ਮੁੱਢ ਬਤਾਯਾ ਜੀ

ਵਾਕ ਕਵੀ

ਮਹਾਰਾਜ ਨੂੰ ਸਿੱਖੀ ਦਾ ਪ੍ਰੇਮ ਹੈਸੀ ਕਰਦੇ ਸਿੱਖ ਉੱਤੇ ਇਤਬਾਰ ਸਮਝੋ
ਏਸ ਭੇਤ ਨੂੰ ਪਾ ਲਿਆ ਲੋਭੀਆਂ ਨੇ ਖੁਸ਼ ਜਿਸਤਰ੍ਹਾਂ ਹੋਇ ਸਰਕਾਰ ਸਮਝੋ
ਕੇਸ ਧਰ, ਬਣਾਉਟੀ ਸਿੰਘ ਬਣਕੇ ਕਈ ਧਸ ਗਏ ਵਿਚ ਦਰਬਾਰ ਸਮਝੋ
ਵਿਚੋਂ ਅਨਮਤੀਏ ਉਤੋਂ ਸਿਖਸ਼ਕਲਾਂ ਨ ਸੀ ਪਾਈ ਸਰਕਾਰ ਨੇ ਸਾਰ ਸਮਝੋ
ਓਹਨਾਂ ਲੋਭੀਆਂ ਦੰਭੀਆਂ ਪਾਮਰਾਂ ਨੇ ਸਿਖ ਰਾਜ ਨੂੰ ਕਰ ਖੁਵਾਰ ਸਮਝੋ
ਰਾਜੇ ਬਣ ਜਾਗੀਰਾਂ ਲੈ ਹੋਇ ਲਾਂਭੇ ਡੋਬ ਖਾਲਸੇ ਨੂੰ ਮੰਝਧਾਰ ਸਮਝੋ
*ਅੱਗੇ ਪੜ੍ਹੋਗੇ ਓਹਨਾਂ ਦੇ ਕਾਰਨਾਮੇ ਦਗੇ ਬਾਜ਼ੀਆਂ ਬੇਸ਼ੁਮਾਰ ਸਮਝੋ
ਨਹੀਂ ਸੀ ਵੱਸ ਸਰਕਾਰ ਕਰਤਾਰ ਸਿੰਘਾ ਏਸੇਤਰ੍ਹਾਂ ਸੀ ਭਾਣਾ ਕਰਤਾਰ ਸਮਝੋ

†ਪਹਾੜੀ ਇਲਾਕੇ ਦਾ ਦੌਰਾ

ਅਠਾਰਾਂ ਸੌ ਦਾ ਚੌਠਵਾਂ ਮਾਘ ਹੈਸੀ ਮਹਾਰਾਜ ਦੌਰੇ ਫੇਰ ਜਾਂਵਦੇ ਨੇ
ਕਰਨੀ ਸੋਧ ਪਹਾੜੀ ਇਲਾਕਯਾਂ ਦੀ ਡੇਰੇ ਕੋਟ ਪਠਾਨ ਜਾ ਲਾਵੰਦੇ ਨੇ
ਕਬਜ਼ੇ ਆਪਣੇ ਕਰਕੇ ੧ਕਿਲ੍ਹੇ ਤਾਈਂ ਠਾਣੇ ਆਪਣੇ ਤੁਰਤ ਬੈਠਾਂਵਦੇ ਨੇ
ਓਥੋਂ ਵਲ ਜਸਰੋਟੇ ਦੇ ਰੁਖ ਕੀਤਾ ਡਰ ਰਾਜੇ ਦੇ ਦਿਲ ਤੇ ਛਾਂਵਦੇ ਨੇ
ਨਜ਼ਰਾਂ ਲੈਕੇ ਅਗੇ ਹੀ ਆਇ ਮਿਲਯਾ ਈਨ ਓਸ ਦੇ ਤਈਂ ਮਨਾਵੰਦੇ ਨੇ
ਕੁਝ ਦਿਨ ਜਸਰੋਟੇ ਮੁਕਾਮ ਕਰਕੇ ਵਲ ਚੰਬੇ ਦੇ ਵਾਗ ਉਠਾਵੰਦੇ ਨੇ

---

†ਸਾਰੀ ਸਿੱਖ ਫੌਜ ਦਾ ਵੱਡਾ ਅਫਸਰ।

‡ਤੇਜਾ ਸਿੰਘ ਦਾ ਮੁੱਢ ਏਸ ਵਾਸਤੇ ਦੱਸਯਾ ਕਿ ਛੇਵੇਂ ਹਿੱਸੇ "ਦਰਬਾਰ ਖਾਲਸਾ" ਵਿਚ ਇਸ ਦਾ ਬਹੁਤ ਥਾਈਂ ਜਿਕਰ ਆਵੇਗਾ।

*ਛੇਵੇਂ ਹਿੱਸੇ "ਦਰਬਾਰ ਖਾਲਸਾ" ਵਿੱਚ।

†ਤਵਾਰੀਖ ਖਾਲਸਾ ਸਫਾ ੮੯੯।

੧ਕਿਲੇ ਪਠਾਨਕੋਟ ਤੇ ਰਾਣੀ ਸਦਾ ਕੌਰ ਦਾ ਕਬਜ਼ਾ ਸੀ। ਲਤੀਫ ਸਫਾ ੧੯੫

ਉਹ ਭੀ ਮਿਲਪਿਆ ਅਗੇਆਇਕੇਜੀ ਤਾਬੇਦਾਰੀਦਾ ਪਟਾ ਲਿਖਵਾਵੰਦੇ ਨੇ
ਓਥੋਂ ਚੜ ਬਸੌਲੀ ਦੇ ਵਲ ਗਏ ਭੈ ਖਾਲਸੇ ਤੋਂ ਸਾਰੇ ਖਾਵੰਦੇ ਨੇ
ਈਨ ਓਸ ਦੇ ਤਈਂ ਮਨਾ ਕਰਕੇ ਰਾਜੇ ਬਾਜ਼ ਗੁਜ਼ਾਰ ਠਹਿਰਾਵੰਦੇ ਨੇ
ਸੈਰ ਕਰ ਪਹਾੜ ਕਰਤਾਰ ਸਿੰਘਾ ਪਰਤ ਵਿਚ ਲਾਹੌਰ ਦੇ ਆਵੰਦੇ ਨੇ

### ਸਰਕਾਰ ਖਾਲਸਾ ਨੇ ਲਾਹੌਰ ਵਿਚ ਸਾਲਨਾ ਦਰਬਾਰ ਕਰਨਾ

ਪਰਤ ਆਣ ਲਾਹੌਰ ਦਰਬਾਰ ਕੀਤਾ ਬੜੇ ਬੜੇ ਸਰਦਾਰ ਬੁਲਾਇ ਸਾਰੇ
ਮਿਸਲਾਂ ਵਾਲੇ ਤੇ ਹੋਰ ਜਾਗੀਰਾਂ ਵਾਲੇ ਭੇਜ ਚਿੱਠੀਆਂ ਤੁਰਤ ਮੰਗਾਇ ਸਾਰੇ
ਕਈ ਨਾਲ ਖੁਸ਼ੀਆਂ ਕਈ ਵੇਖੋ ਵੇਖੀ ਚਲ ਵਿਚ ਲਾਹੌਰ ਦੇ ਆਇ ਸਾਰੇ
ਕਈ ਮੂੰਹ ਮਲਾਹਜ਼ੇ ਦੇ ਰੱਖਣੇ ਨੂੰ ਆ ਗਏ, ਨ ਵੈਰ ਜਤਾਇ ਸਾਰੇ
ਆਦਰਮਾਨ ਸਰਕਾਰ ਨੇ ਬਹੁਤ ਕੀਤਾ ਮਹਿਮਾਨੀ ਦੇ ਸਾਜ ਪਹੁੰਚਾਇ ਸਾਰੇ
ਸਿਰੋਪਾਉ ਦੇਇ ਫੇਰ ਕਰਤਾਰ ਸਿੰਘਾ ਕੁਝ ਦਿਨ ਰਖ ਵਿਦਾ ਕਰਾਇ ਸਾਰੇ

### ਵਾਕ ਕਵੀ

ਇਹ ਦਰਬਾਰ ਕਰਵੇਖਯਾਮਹਾਰਾਜੇ ਕਿਹੜਾ ਮਿੱਤ ਤੇ, ਵੈਰ ਰਖਾਇ ਕਿਹੜਾ
ਕਿਹੜਾ ਵੇਖਪ੍ਰਤਾਪ ਨੂੰ ਖੁਸ਼ ਹੁੰਦਾ ਹਿਰਦਾ ਈਰਖਾ ਵਿਚ ਜਲਾਇ ਕਿਹੜਾ
ਅਤੇ ਹੈ ਭਰੋਸੇ ਦੇ ਯੋਗ ਕਿਹੜਾ ਵੈਰ ਰਖ ਨੁਕਸਾਨ ਪੁਚਾਇ ਕਿਹੜਾ
ਰੀ ਹਜਨਾਂ ਤਈਂ ਪਛਾਨ ਲਵਾਂ ਮੇਰੇ ਤਈਂ ਗਿਰਾਵਨਾ ਚਾਹਿ ਕਿਹੜਾ
ਗਲ ਬਾਤ ਤੋਂ ਹੈ ਪਤਾ ਲੱਗ ਜਾਂਦਾ ਹੋਰ ਦਿਲ ਦਾ ਭੇਦ ਬਤਾਇ ਕਿਹੜਾ
ਕਿਲ੍ਹਾ ਰਾਹੋਂ ਦਾ ਮਾਲਦੇਨਾਲਭਰਯਾ ਆਪ ਪਿਛੇ ਰਹਿ ਫੌਜ ਚੜ੍ਹਾਇ ਦਿੱਤੀ
ਮੋਹਕਮ ਚੰਦ ਜਾਂ ਰਾਹੋਂ ਦੇ ਨੇੜ ਢੁਕਾ ਰਤਨ ਕੌਰ ਨੇ ਹੋਸ਼ ਭੁਲਾਇ ਦਿੱਤੀ
ਬਦਲ ਭੇਸ ਮਰਦਾਂ ਲੜੀ ਬਾਹਰ ਆ ਕੇ ਮਾਰ ਫੌਜ ਸਰਕਾਰ ਭਜਾਇ ਦਿੱਤੀ
ਏਨੇ ਚਿਰ ਨੂੰ ਪਹੁੰਚ ਰਣਜੀਤ ਸਿੰਘ ਨੇ ਰਾਜਨੀਤ ਦੀ ਚਾਲ ਚਲਾਇ ਦਿੱਤੀ
ਅਹਿਲਕਾਰ ਹੋ ਨਿਮਕ ਹਰਾਮ ਗਏ ਬਾਜ਼ੀ ਪਾਪੀਆਂ ਨੇ ਉਲਟਾਇ ਦਿੱਤੀ
ਰਤਨ ਕੌਰ ਕਿਲਾ ਛਡ ਨਠ ਗਈ ਬੁਰੇ ਦਿਨਾਂ ਮੁਸੀਬਤਾਂ ਪਾਇ ਦਿੱਤੀ

੧ਮਾਲਮੁਲਕਸਰਕਾਰ ਨੇ ਸਾਂਭਸਾਰਾ ਇਹਭੀ ਸਮਝੋ ਮਿਸਲ ਮਿਟਾਇ ਦਿੱਤੀ
ਚੌਥੇ ਹਿਸੇ ਦੇ ਵਿਚ ਕਰਤਾਰ ਸਿੰਘਾ ਸਾਰੀ ਲਿਖ ਕਹਾਣੀ ਸੁਨਾਇ ਦਿੱਤੀ

ਵਾਕ ਕਵੀ

ਅਠਾਰਾਂ ਸੌ ਦਾ ਚੌਠਵਾਂ ਪੋਹ ਅਧਾ ਪਰਤ ਆਈ ਲਾਹੌਰ ਸਰਕਾਰ ਭਾਈ
ਹੋਈਆਂ ਖੁਸ਼ੀਆਂ ਸ਼ਹਿਰਦੇਵਿਚ ਸਾਰੇ ਲਗਰੌਣਕਾਂ ਗਈਆਂ ਦਰਬਾਰ ਭਾਈ
ਏਸ ਦੌਰੇ ਦਾ ਅਸਰ ਨਾ ਹੋਯਾ ਚੰਗਾ ਜੋ ਰਾਈਸ ਸਤਲੁਜ ਤੋਂ ਪਾਰ ਭਾਈ
ਉਹ ਡਰ ਗਏ ਵੇਖ ਪ੍ਰਤਾਪ ਵਧਯਾ ਬਰਖਿਲਾਫ ਹੋਇ ਬਿਨਾਂ ਵਿਚਾਰ ਭਾਈ
ਉਹ ਸ਼ਰੀਕ ਦਾ ਤੇਜ ਨ ਝਲ ਸਕੇ ਦਿਲਾਂ ਵਿਚ ਖਾਧੀ ਉਹਨਾਂ ਖਾਰ ਭਾਈ
ਸੋਚਾਂ ਸੋਚਦੇ ਰਲ ਕਰਤਾਰ ਸਿੰਘਾ ਪਿਆ ਪੰਥ ਦੇ ਵਿਚ ਵਿਗਾੜ ਭਾਈ

†ਜਮਾਂਦਾਰ ਖੁਸ਼ਹਾਲ ਸਿੰਘ

ਇਹ ਭੀ ਗਲਏਥੇਪ੍ਰਗਟ ਕਰਨ ਵਾਲੀ ਹਾਲਖੋਲ੍ਹਸਾਰਾ ਲਿਖਣਾ ਚਾਹਯਾ ਜੀ
ਖਾਨਦਾਨ ਕਿਹੜਾ, ਆਯਾ ਸੀ ਕਿਥੋਂ, ਸਿਖ ਰਾਜ ਨੂੰ ਜਿਸ ਡੁਬਾਯਾ ਜੀ
ਅਠਾਰਾਂ ਸੌ ਦੇ ਚੌਠਵੇਂ ਸਾਲ ਅੰਦਰ ਸੀ ਇਕ ਬ੍ਰਹਿਮਣ ਆਯਾ ਜੀ
ਤਲਕੇ ਮੇਰਠ ਦੇ ਪਾਸ ਸਰਧਨੇ ਦੇ ਏਕੜੀ ਨਾਮ ਇਕ ਪਿੰਡ ਸੁਨਾਯਾ ਜੀ
ਜਾਤ ਗੌੜ ਬ੍ਰਹਿਮਣ ਓਸਦੀ ਸੀ ਅਤੇ ਨਾਮ ਖੁਸ਼ਹਾਲ ਲਿਖਾਯਾ ਜੀ
ਪਰ ਦੋਹਾਂ ਨ ਕੁਝ ਪਰਵਾਹ ਕੀਤੀ ਵੇਖ ਕਿਲ੍ਹਾ, ਹੰਕਾਰ ਸਮਾਇ ਲਿਆ
ਤੋਪਾਂ ਚਾੜ੍ਹਕੇ ਕਿਲ੍ਹੇ ਤੇ ਕੋਟ ਉਤੇ ਅਗੋਂ ਅੱਗ ਦਾ ਮੀਂਹ ਬਰਸਾਇ ਲਿਆ
ਦੋਹਾਂ ਪਾਸਯਾਂ ਤੋਂ ਜੰਗ ਹੋਯਾ ਜਾਰੀ ਫਰਕ ਕਿਸੇ ਨ ਮੂਲ ਰਖਾਇ ਲਿਆ

---

੧ਦੁਆਬੇ ਵਿਚ ਅੱਸੀ ਹਜ਼ਾਰ ਖਿਰਾਜ਼ ਤੇ ਨਜ਼ਰਾਨੇ ਦਾ ਰੁਪਯਾ ਇਕੱਠਾ ਕੀਤਾ, ਛੇ ਲੱਖ ਨਕਦੀ ੧ ਹਾਥੀ ਤੇ ੫ ਘੋੜੇ ਸਾਜ ਸਣੇ ਸਰਦਾਰਨੀ ਰਤਨ ਕੌਰ [ ਤਾਰਾ ਸਿੰਘ ਗੈਬੇ ਦੇ ਘਰੋਂ ਨੇ ਸਰਕਾਰ ਪਾਸ ਪਹਿਲਾਂ ਭੇਜ ਦਿੱਤੇ, ਪਰ ਮਹਾਰਾਜ ਨੇ ਇਹ ਕੁਝ ਲੈਕੇ ਭੀ ਫੇਰ ਕਿਲੇ ਤੇ ਧਾਵਾ ਬੋਲ ਦਿਤਾ, ਜਿਸ ਵਿਚੋਂ ੩੫ ਲਖ ਨਕਦ, ਜ਼ਰੀ ਜ਼ੇਵਰ, ਤੋਪਾਂ ਸਸ਼ਤਰ, ਹਾਥੀ ਘੋੜੇ ਸਰਕਾਰ ਦੇ ਹੱਥ ਆਏ ਤੇ ਪੰਜ ਲਖ ਸਾਲਾਨੇ ਦਾ ਮੁਲਕ ਉਸਤਾਦ ਹੋਰਾਂ ਦਾ ( ਮਹਾਰਾਜ ਤਾਰਾ ਸਿੰਘ ਗੈਬੇ ਨੂੰ ਉਸਤਾਦ ਕਿਹਾ ਕਰਦੇ ਸਨ ] ਮਾਨ ਲਾਹੌਰ ਜਾ ਵੜੇ ਇਹ ਸਾਰਾ ਪ੍ਰਸੰਗ ਸੋਹਣੇ ਪੰਜਾਬੀ ਬੈਂਤਾਂ ਵਿਚ ਹਿਸੇ ਚੌਥੇ "ਪ੍ਰਕਾਸ਼ ਖਾਲਸਾ" ਨੂੰ ਮੰਗਵਾਕੇ ਸਫਾ ੪੧ ਤੋਂ ੪੪ ਤੱਕ ਪੜ੍ਹੋ ।

† ਲਤੀਫ ਸਫਾ ੨੨੫ ਅਤੇ ਘ: ਲ: ੨੨੮ ।

ਏਨੇ ਚਿਰ ਨੂੰ ਪਹੁੰਚ ਸਰਕਾਰ ਨੇ ਜੀ ਭੇਦਸਾਰਾ ਲੜਾਈ ਦਾ ਪਾਇ ਲਿਆ
ਕਿਲ੍ਹਾ ਟੁੱਟਦਾ ਨਜ਼ਰ ਨ ਮੂਲ ਆਵੇ ਤੋਪ ਖਾਨਯਾਂ ਨੇ ਜ਼ੋਰ ਲਾਇ ਲਿਆ
ਕਈ ਸਰਕਾਰ ਕਰਵਾਇ ਹਲੇ ਸੀ ਬਹੁਤ ਨੁਕਸਾਨ ਉਠਾਇ ਲਿਆ
ਕਿਲ੍ਹਾ ਹੋਯਾ ਨ ਫਤੇ ਕਰਤਾਰ ਸਿੰਘਾ ਸਮਾਂ ਬਹੁਤ ਬੇਅਰਥ ਗੁਵਾਇ ਲਿਆ

ਕਿਲ੍ਹਾ ਫਤ੍ਹੇ ਹੋਣਾ

ਸੋਚਾਂ ਸੋਚਕੇ ਕਿਲੇ ਦੇ ਬੂਹੇ ਨੂੰ ਜੀ ਸਿੱਧੇ ਤੋਪ ਖਾਨੇ ਧਰਵਾਇ ਭਾਈ
ਗੋਲਾ ਵਰਨ ਲੱਗਾ ਆਣ ਤਖਤਯਾਂ ਤੇ ਗੜਗੜਾਟ ਦਾ ਸ਼ੋਰ ਉਠਾਇ ਭਾਈ
ਦਰ ਬਹੁਤ ਪਕੇ ਬਣੇ ਕਿਲੇ ਦੇ ਸੀ ਹਿੱਲੇ ਮੂਲ ਨਾਹੀਂ ਜੁੰਬਸ਼ ਖਾਇ ਭਾਈ
ਨਾਲੇ ਬੂਹੇ ਦੇ ਖਾਸ ਬਚਾਉਨ ਖਾਤਰ ਤੋਪਾਂ ਰਹੀਆਂ ਜੁਵਾਬ ਸੁਨਾਇ ਭਾਈ
ਪਰ ਕਦ ਤੋੜੀ ਲਾਂਘਾ ਲੰਘਨਾ ਸੀ ਹੋ ਰਿਹਾ ਤੂਫਾਨ ਬਰਪਾਇ ਭਾਈ
ਅੰਤ ਬਾਹਰ ਦਿਆਂ ਤੋਪ ਖਾਨਯਾਂ ਨੇ ਮੁੱਟੇ ਤਖਤੇ ਚੂਰ ਕਰਾਇ ਭਾਈ
ਫੌਜ ਕਰ ਹੱਲਾ ਵੜੀ ਕਿਲੇ ਅੰਦਰ ਜੀਊਣ ਸਿੰਘ ਗਿਆ ਘਬਰਾਇ ਭਾਈ
ਕਬਜ਼ਾ ਹੋਯਾ ਸਰਕਾਰ ਦਾ ਥਾਂ ਥਾਂ ਤੇ ਦਿਤੀ ਫੌਜਾਂ ਨੇ ਲੁੱਟ ਮਚਾਇ ਭਾਈ
ਮੋਹਰਸਿੰਘ ਤੇ ਜੀਊਣਸਿੰਘ ਬੰਨਲਏ ਨੱਥਾਸਿੰਘ ਦਾ ਅਦਬਰਖਾਇ ਭਾਈ
ਮਾਲ ਮੁਲਕ ਨ ਓਸਦਾ ਕੁਝਖੋਹਯਾ ਕੀਤਾਬਹੁਤ ਆਦਰ ਬੁਲਵਾਇ ਭਾਈ
*ਬਾਬੇ ਬੇਰ ਦੇ ਨਾਮ ਜਾਗੀਰ ਲਾਈ ਹੋਰ ਚੜਤ ਭੀ ਬਹੁਤ ਚੜਾਇ ਭਾਈ
ਸਿੱਖਰਾਜ ਦੇ ਨਾਲਕਰਤਾਰ ਸਿੰਘਾ ਇਹ ਭੀ ਤਲਕਾਲਿਆ ਮਿਲਾਇ ਭਾਈ

ਗੁਜ਼ਰਾਤ ਤੇ ਚੜ੍ਹਾਈ

ਹੁਕਮਾ ਸਿੰਘ ਹਾਕਿਮ ਸਯਾਲਕੋਟ ਦਾ ਕਰ ਮੂੰਹ ਵਲ ਗੁਜਰਾਤ ਰਖਾਯਾ ਜੀ
ਸਾਹਿਬ ਸਿੰਘ ਤਾਈਂਖਬਰਾਂਪਹੁੰਚੀਆਂਇਹ ਛੱਡਹੌਂਸਲਾ ਬਹੁਤ ਘਬਰਾਯਾ ਜੀ
ਕੁਝ ਘੋੜੇ ਪੰਜਾਹ ਹਜ਼ਾਰ ਨਕਦੀ ਲੈ ਅਗੋਂ ਵਾਲੀ ਆਯ ਜੀ
ਅਗੋਂ ਲਈ ਫਿਰ ਈਨ ਕਬੂਲ ਕੀਤੀ ਹਥ ਜੋੜ ਕਸੂਰ ਬਖਸ਼ਾਯਾ ਜੀ
ਕੀਹ ਹੋਰ ਸਰਕਾਰ ਨੂੰ ਚਾਹੀਦਾ ਸੀ ਆਪ ਵਾਹਿਗੁਰੂ ਸਮਾਂ ਕਰਾਯਾ ਜੀ

---

*ਇਸ ਪ੍ਰਸੰਗ ਨੂੰ ਪੜ੍ਹਨ ਲਈ ਮੇਰੀ ਬਣਾਈ ਪੁਸਤਕ "ਬਾਬੇ ਦੀ ਬੇਰ" ਮੰਗ ਕੇ ਪੜੋ।

ਫੇਰ ਆ ਅਖਨੂਰ ਦਾ ਗਿਆ ਚੇਤਾ ਝੱਟ ਉਧਰੇ ਰੁਖ ਪਰਤਾਯਾ ਜੀ
ਦੇਇ ਤੀਹ ਹਜ਼ਾਰ ਦੇ ਹੋਰ ਤੋਹਫ਼ੇ ਆਲਮ ਖਾਂ ਨੇ ਪਿੱਛਾ ਛੁਡਵਾਯਾ ਜੀ
ਝੱਬ ਰਾਜਿਆਂ ਤਈਂ ਕਰਤਾਰ ਸਿੰਘਾ ਜਸ਼ਨ ਜਾ ਲਾਹੌਰ ਮਨਾਯਾ ਜੀ

ਖਿਰਾਜ ਦੀ ਉਗਰਾਹੀ

ਟਕੇ ਦੇਸ ਵਿਚੋਂ ਉਗਰਾਹੁਣ ਖਾਤਰ ਦਾਬਾ ਉੱਤੇ ਅਮੀਰਾਂ ਰਖਾਵਨੇ ਨੂੰ
ਬਾਜ਼ਸਿੰਘ ਬਾਂਬੂ *ਕੁਤਬ ਦੀਨ ਤਾਈਂ ਸਾਰੇ ਦੇਸ ਅੰਦਰ ਦੌਰਾ ਲਾਵਨੇ ਨੂੰ
ਚਾੜ੍ਹੇ ਪੰਜ ਹਜ਼ਾਰ ਜੁਵਾਨ ਦੇ ਕੇ ਦੋਵੇਂ, ਮਤਲਬ ਪੂਰੇ ਕਰਾਵਨੇ ਨੂੰ
ਭੇਰਾ, ਝੰਗ, ਖੁਸ਼ਾਬ ਮੁਲਤਾਨ ਪਾਸੋਂ ਚੜ੍ਹੇ ਸਾਲ ਦੇ ਟਕੇ ਲਿਆਵਨੇ ਨੂੰ
ਮੋਹਕਮਚੰਦ ਦਵਾਬੇਦੀਤਰਫਗਿਆ ਸੀ, ਖਿਰਾਜ ਦੇ ਤਈਂ ਉਗਰਾਹਵਨੇ ਨੂੰ
ਰਾਜਨੀਤ ਦੀ ਚਾਲ ਕਰਤਾਰ ਸਿੰਘਾ ਦਾਬਾ ਰਈਯਤਾਂ ਉੱਤੇ ਬੈਠਾਵਨੇ ਨੂੰ

ਵਾਕ ਕਵੀ

ਕੁਤਬ ਦੀਨ ਅਤੇ ਬਾਜ ਸਿੰਘ ਦੋਵੇਂ ਲਹਿੰਦੇ ਦੇਸ ਦਾ ਦੌਰਾ ਮੁਕਾ ਆਏ
ਕਈ ਲੱਖ ਰੁਪਯਾ ਖਿਰਾਜ ਦਾ ਜੀ ਲੈ ਕੇ ਦਬਦਬਾ ਸਾਰੇ ਬੈਠਾ ਆਏ
†ਮੋਹਕਮਚੰਦਦੇ ਦੌਰੇ ਦਾਅਸਰ ਉਲਟਾਹੋਯਾ, ਲੋਕ ਕੁਝ ਵਿਚ ਭੜਕਾ ਆਏ
ਅਗੇ ਪੜ੍ਹੋ ਇਹ ਗਲ ਕਰਤਾਰ ਸਿੰਘਾ ਸੋਚੀ ਹੋਰ ਬਣੀ ਹੋਰ, ਭਾ ਆਏ

‡ਸ਼ੇਖੂਪੁਰੇ ਕਿਲੇ ਤੇ ਚੜ੍ਹਾਈ

ਭੰਗੀ ਮਿਸਲ ਦੇ ਝਾੜ ਸਰਦਾਰ ਲਏ ਵੱਡੀਮਿਸਲਦਾ ਨਾਮ ਮਟਾਇ ਦਿੱਤਾ

---

*ਇਹ ਕੁਤਬ ਦੀਨ ਕਸੂਰ ਵਾਲਾ ਸੀ ਜਿਸ ਨੇ ਮਹਾਰਾਜ ਨਾਲ ਦੋ ਵਾਰੀ ਬੜੇ ਸਖਤ ਜੰਗ ਕੀਤੇ ਸਨ, ਦੇਖੋ ਓਸੇ ਨੂੰ ਫੇਰ ਪੰਜ ਹਜ਼ਾਰ ਜੁਵਾਨ ਦੇ ਕੇ ਦੇਸ ਦੇ ਟਕੇ ਉਗਰਾਹੁਨ ਲਈ ਭੇਜ ਦਿਤਾ, ਇਹ ਸਿਫਤਾਂ ਮਹਾਰਾਜ ਵਿਚ ਹੀ ਸਨ 'ਕਿ ਵੈਰੀ ਵੀ ਜ਼ਰਾ ਨੀਵਾਂ ਹੋਕੇ ਸ਼ਰਨ ਆਂਵੇ ਤਾਂ ਓਸ ਨੂੰ ਗਲ ਲਾ ਲੈਂਦੇ ਸਨ ਜਿਹੜਾ ਕਿ ਰਾਜਨੀਤ ਅਨੁਸਾਰ ਕਿਸੇ ਹਦ ਤਕ ਔਗੁਣ ਭੀ ਹਨ।

†ਮੋਹਕਮ ਚੰਦ ਛੇ ਲੱਖ ਨਜ਼ਰਾਨਾ ਦੁਵਾਬੇ ਵਿਚੋਂ ਲਿਆਯਾ ਸੀ ਲਤੀਫ ਸਫਾ ੧੯੭

‡ਸ਼ੇਖੂਪੁਰੇ ਦਾ ਕਿਲਾ ਅਕਬਰ ਬਾਦਸ਼ਾਹ ਨੇ ਆਪਣੇ ਬੇਟੇ ਸ਼ੇਖੂ ਸ਼ਾਹਿਜ਼ਾਦੇ ਦੇ ਨਾਮ ਤੇ ਦੁਲੇ ਦੀ ਬਾਰ ਵਿਚ ਬਣਵਾਯਾ ਸੀ ਕਿਉਂਕਿ ਸ਼ੇਖੂ ਦੁਲੇ ਭਟੀ ਦਾ ਦੋਸਤ ਸੀ ਅਤੇ ਪਿੰਡੀ ਭਟੀਆਂ ਦੁਲੇ ਦੀ ਸੀ ਏਸ ਵਾਸਤੇ ਆਪਣੀ ਵਸੋਂ ਯਾਰ ਦੇ ਪਿੰਡ ਦੇ ਨੇੜੇ ਕਰਨ ਵਾਸਤੇ ਅਕਬਰ ਨੇ ਆਪਣੇ ਪੁਤਰ ਲਈ ਇਹ ਕ੍ਰਿਲਾ ੧੬੬੪ ਬਿਕਰਮੀ ਵਿਚ ਬਨਾਯਾ ਸੀ ਕਿਲਾ ਸ਼ਕਾਰ ਗਾਹ ਤਲਾਬ ਵਿਚ ਬਾਰਾਂਦਰੀ ਅਤੇ ਇਕ ਮੁਨਾਰਾ ਹੁਣ ਤਕ ਸ਼ੇਖੂ ਦੀ ਯਾਦ ਵਿਚ ਖੜੇ ਹਨ।

ਕਿਤੇ ਕਿਤੇ ਸਰਦਾਰ ਜੋ ਰਿਹਾ ਕੋਈ ਹੌਲੀ ਹੌਲੀ ਉਸ ਤਈਂ ਦਬਾਇ ਦਿੱਤਾ
ਜੀਊਣਸਿੰਘ ਹੋਰੀ ਕਾਬੂ ਆਇ ਗਏ ਸਾਹਿਬ ਸਿੰਘ ਨੇ ਹੌਂਸਲਾ ਢਾਹਿ ਦਿੱਤਾ
*ਅਮੀਰ ਸਿੰਘ ਅਲਬੇਲਸਿੰਘਰਹਿਗਏ ਇਨ੍ਹਾਂ ਵਲ ਧਯਾਨ ਲਗਾਇ ਦਿੱਤਾ
ਸ਼ੇਖ਼ੂਪੁਰੇ ਉਤੇਕਬਜ਼ਾ ਇਨ੍ਹਾਂ ਦਾ ਨਹੀਂ ਸੀ ੦ਕਰ ਇਹਨਾਂ ਕਦੇ ਆਇ ਦਿੱਤਾ
ਵਿਚਅਖਸਰਕਾਰ ਦੀ ਰੜਕਦੇ ਸਨ ਦਸਤਾ ਫੌਜ ਦਾ ਤੁਰਤ ਚੜ੍ਹਾਇ ਦਿੱਤਾ
ਖੜਕ ਸਿੰਘ ਸ਼ਾਹਜ਼ਾਦੇ ਦੀ ਕਰ ਤਾਬੇ ਯੋਧਾ ਚਾਰ ਹਜ਼ਾਰ ਚਲਾਇ ਦਿੱਤਾ
ਵਡਾ ਤੋਪ ਖਾਨਾ ਗੌਂਸੇ ਖਾਨ ਵਾਲਾ ਜਾ ਕਿਲੇ ਦੇ ਸਾਹਮਣੇ ਡਾਹਿ ਦਿੱਤਾ
ਹੁਕਮਾ ਸਿੰਘ ਸ਼ਾਹਜ਼ਾਦੇ ਦੇ ਨਾਲ ਗਿਆ ਬੰਨ ਮੋਰਚੇ ਜੰਗ ਮਚਾਇ ਦਿੱਤਾ
ਚੰਗੇ ਲੜੇ ਸਰਦਾਰ ਕਰਤਾਰ ਸਿੰਘਾ ਤੋਪਾਂ ਮਾਰਕੇ ਮੂੰਹ ਭੁਵਾਇ ਦਿੱਤਾ

ਕਿਲੇ ਸ਼ੇਖੂ ਪੁਰੇ ਦਾ ਫਤੇ ਹੋਣਾ

ਬਾਰਾਂਦਿਨ ਲੜਾਈ ਦਾ ਜ਼ੋਰ ਰਿਹਾ ਵਿਰਕਾਂ ਬੜੀ ਦਲੇਰੀ ਦਿਖਾਈ ਸੀ ਜੀ
ਜ਼ਰਬ ਕਿਲ੍ਹੇਨੂੰਕਿਤੋਂ ਨ ਮੂਲ ਪਹੁੰਚੀ ਖੜਕ ਸਿੰਘ ਦੀ ਫੌਜ ਘਬਰਾਈ ਸੀ ਜੀ
ਭੇਜ ਖਬਰ ਲਾਹੌਰ ਤੋਂ ਖਾਇ ਗੁੱਸਾ ਤੋਪ ਭੰਗੀਆਂ ਵਾਲੀ ਮੰਗਾਈ ਸੀ ਜੀ
ਬੰਨ੍ਹ ਦਮਦਮਾ ਬੀੜਕੇ ਤੋਪ ਵੱਡੀ ਸਿੱਧੀ ਕਿਲ੍ਹੇ ਨੂੰ ਕਰ ਚਲਾਈ ਸੀ ਜੀ
ਕੋਹਾਂ ਤਕ ਪਿਆ ਗੜਗੜਾਟ ਸਾਰੇ ਕਿਲ੍ਹਾ ਕੰਬਯਾ ਧਰਤ ਹਿਲਾਈ ਸੀ ਜੀ
ਅਜੇ ਫੈਰ ਸਤਾਰਾਂ ਹੀ ਹੋਇ ਹੈਸਨ ਬੂਹਾ ਡਿਗਯਾ ਧੂੜ ਧੁਮਾਈ ਸੀ ਜੀ
ਜ ਜਾ ਵੜੀ ਕਿਲ੍ਹੇ ਵਿਚ ਸਾਰੀ ਝੰਡਾ ਗੱਡ ਕੇ ਫਤ੍ਹੇ ਗਜਾਈ ਸੀ ਜੀ
ਲਏ ਸਰਦਾਰ ਕਰਤਾਰ ਸਿੰਘਾ ਫਤੇ ਪਾਕੇ ਖੁਸ਼ੀ ਮਨਾਈ ਸੀ ਜੀ

ਵਾਕ ਕਵੀ

ਮਾਲ ਮੁਲਕ ਸਭ ਉਨਾਂ ਦਾਜ਼ਬਤਕਰਕੇ ਪਹਿਲਾਂਕੈਦ ਦੇ ਵਿਚ ਰਖਾਇ ਭਾਈ

---

*ਅਮੀਰ ਸਿੰਘ ਅਣਬੇਲ ਸਿੰਘ ਤੇ ਭਿੱਖੀ ਵਾਲੇ ਸਹਾਈ ਸਿੰਘ ਵਿਰਕ ਦੀ ਔਲਾਦ ਸਨ ਸਹਾਈ ਸਿੰਘ ਮਿਸਲ ਭੰਗੀਆ ਦਾ ਸਰਦਾਰ ਸੀ ਤੇ ਸ਼ੇਖੂਪੁਰੇ ਦਾ ਕਿਲ੍ਹਾ ਓਸ ਨੇ ਇੰਦਰ ਸਿੰਘ ਦੀ ਤੀਵੀਂ ਪਾਸੋਂ ਖੋਹ ਲਿਆ ਸੀ ਉਹਨਾਂ ਦੇ ਮਰੇ ਪਿਛੋਂ ਇਹਨਾਂ ਦੋਹਾਂ ਨੇ ਕਬਜ਼ਾ ਕਰ ਲਿਆ ਤੇ ਆਖਰ ਮਹਾਰਾਜ ਨੇ ਜ਼ੋਰ ਨਾਲ ਖੋਹ ਲਿਆ ਸਰ ਲੈਪਲ ਗ੍ਰਿਫਨ ਅਮੀਰ ਸਿੰਘ ਦੇ ਬਾਪ ਦਾ ਨਾਮ ਦਲ ਸਿੰਘ ਲਿਖਦਾ ਹੈ।

੦ਕਰ ਅਥਵਾ ਟਕੇ।

ਤਿੰਨ ਮਾਹ ਪਿਛੋਂ ਕੈਦੋਂ ਕਢ ਕਰਕੇ ਫੌਜ ਫਿਰ ਸਰਦਾਰ ਬਨਾਇ ਭਾਈ
ਸ਼ੇਖੂਪੁਰੇ ਦਾ ਤਲਕਾ ਖੜਕਸਿੰਘਦੀ ੧ਮਾਈ ਤਈਂ ਜਾਗੀਰ ਦੁਵਾਇ ਭਾਈ
ਭਾਗਵਾਨ ਵੱਡੀ ਜਿੰਨਾ ਚਿਰ ਜੀਵੀ ਰਹੀ ਕਾਬਜ਼ ਓਹੋ ਸਦਾਇ ਭਾਈ
ਓਹਦੇ ਮਰਨ ਪਿਛੋਂ †ਜਿੰਦਕੌਰ ਤਾਈਂ ਮਿਲਗਈ ਜਾਗੀਰ ਸਬਾਇ ਭਾਈ
ਮੰਦ ਭਾਗ ਵਿਚਾਰੀ ਕਰਤਾਰ ਸਿੰਘਾ ਮਰੀ ਰਾਜ ਤੇ ਭਾਗ ਖੁਹਾਇ ਭਾਈ

*ਕਿਲੇ ਗੋਬਿੰਦ ਗੜ੍ਹ ਦੀ ਨੀਂਹ ਰੱਖਣੀ

ਮਾਝੇ ਵਿਚ ਕੋਈ ਖਾਸ ਕਿਲ੍ਹਾ ਨਹੀਂ ਸੀ ਮਹਾਂਰਾਜ ਨੇ ਸੋਚ ਦੁੜਾਇਕੇ ਜੀ
ਹੈ ਖਾਲਸੇ ਦੀ ਖਾਸ ਰਾਜਧਾਨੀ ਅੰਮ੍ਰਿਤਸਰ ਵਲੇ ਨਿਗ੍ਹਾ ਪਾਇਕੇ ਜੀ
ਅਠਾਰਾਂ ਸੌ ਦੇ ਪੈਂਠ ਵਿਸਾਖਪੰਜਵੀਂ ਵੱਡੇਕਿਲੇ ਦੀ ਨੀਂਹ ਰਖਵਾਇਕੇ ਜੀ
ਓਹਦਾ ਕਿਲਾ ਗੋਬਿੰਦਗੜ ਨਾਮ ਧਰਯਾ ਕਾਰੀਗਰ ਚੰਗੇ ਮੰਗਵਾਇਕੇ ਜੀ
ਦਿਤਾਹੁਕਮ'ਬਹੁਜਲਦਤਯਾਰ ਕਰਨਾ ਖਾਈਆਂ ਬੁਰਜਤੇਮਾਰਾਂ ਤਕਾਇਕੇ ਜੀ
ਸੌ ਤੋਪ ਤੇ ਵੀਹ ਹਜ਼ਾਰ ਯੋਧਾ ਰਹੇ ਹੋਰ ਜੰਗੀ ਸਮਾਨ ਵਧਾਇਕੇ ਜੀ
ਜਮਾਂ ਏਸ ਥਾਂ ਗੋਲਾ ਬਾਰੂਦ ਰਹੇ ਹੋਰ ਜੰਗੀ ਸਮਾਨ ਵਧਾਇਕੇ ਜੀ
ਰੱਖੋ ਲੋੜ ਦੇ ਲਈ ਕਰਤਾਰ ਸਿੰਘਾ ਆਵੇ ਕੰਮ ਕਦੇ ਸਮਾ ਪਾਇਕੇ ਜੀ

ਵਾਕ ਕਵੀ

ਝੱਟ ਪੱਟ ਇਹ ਕਿਲਾ ਤਯਾਰ ਹੋਯਾ ਨਾਮ ਆਪਣਾ ਮੂਲ ਰਖਾਯਾ ਨ
ਸਤਿਗੁਰਾਂ ਦੇ ਨਾਮ ਦੀ ਯਾਦ ਰੱਖੀ ਅਪੱਣਤ ਹੰਕਾਰ ਜਤਾਯਾ ਨ

---

੧ਖੜਕ ਸਿੰਘ ਦੀ ਮਾਤਾ ਦਾਤਾਰ ਕੌਰ ਪ੍ਰਸਿੱਧ [ ਨਕੈਣ ] ਇਸ ਦਾ ਪੇਕਾ ਨਾਮ ਰਾਜ ਕੌਰ ਸੀ।

†ਜਿੰਦ ਕੌਰ ਮਹਾਰਾਜੇ ਦਲੀਪ ਸਿੰਘ ਦੀ ਮਾਤਾ, ਇਸ ਨੂੰ ਅੰਗਰੇਜ਼ਾਂ ਨੇ ਏਸੇ ਕਿਲੇ ਵਿਚੋਂ ਕੈਦ ਕਰਕੇ ਅਖੀਰ ਕਾਂਸ਼ੀ ਜਾ ਰੱਖੀ ਸੀ। ਜੇਕਰ ਆਪ ਮਹਾਰਾਨੀ ਜਿੰਦਾ ਦਾ ਸੰਪੂਰਨ ਜੀਵਨ ਬ੍ਰਿਤਾਂਤ ਪੜ੍ਹਨਾ ਚਾਹੁੰਦੇ ਹੋ ਤਾਂ ਦਾਸ ਦੀ ਬਨਾਈ ਹੋਈ ਪੁਸਤਕ "ਬੇਤਾਬ ਖਾਲਸਾ" ਜਿਸ ਵਿਚ ਮਹਾਰਾਜੇ ਰਣਜੀਤ ਸਿੰਘ ਦੇ ਪਿਛੋਂ ਮਹਾਰਾਣੀ ਜਿੰਦਾ ਅਤੇ ਦਲੀਪ ਸਿੰਘ ਨਾਲ ਜੋ ਜੋ ਬੀਤੀਆਂ ਉਨ੍ਹਾਂ ਦੇ ਦਿਲ ਹਿਲਾ ਦੇਣ ਵਾਲੇ ਪ੍ਰਸੰਗ ਹਨ ਅਜੇ ਹੀ ਮੰਗਵਾਕੇ ਪੜ੍ਹੋ।

*ਸਰਲੇਪਲ' ਗ੍ਰਿਫਨ' ਅਤੇ ਲਤੀਫ ਲਿਖਦੇ ਹਨ ਕਿ ਕਿਲੇ ਗੋਬਿੰਦ ਗੜ੍ਹ ਦੇ ਥਾਂ ਪਹਿਲਾਂ ਇਕ ਛੋਟਾ ਜਿਹਾ ਕਿਲ੍ਹਾ ਗੁੱਜਰ ਸਿੰਘ ਭੰਗੀ ਨੇ ਬਣਾਯਾ ਹੋਯਾ ਸੀ, ਸੋ ਜਦ ਮਹਾਰਾਜ ਨੇ ਅੰਮ੍ਰਿਤਸਰ ਤੇ ਕਬਜ਼ਾ ਕੀਤਾ ਉਸ ਕਿਲੇ ਨੂੰ ਮੁੜ ਨਵੇਂ ਸਿਰੇ ਪੱਕਾ ਬਣਵਾਯਾ।

ਜਿਸ ਲੋੜ ਦੇ ਲਈ ਬਨਾਯਾ ਸੀ ਓਸ ਲੋੜ ਵੇਲੇ ਕੰਮ ਆਯਾ ਨ
ਸਦਾ ਸਿੰਘਾਂ ਦੇ ਪਾਸ ਕਰਤਾਰ ਸਿੰਘਾ ਰਹੇ ਸਮੇਂ ਦੀ ਚਾਲ ਨੂੰ ਭਾਯਾ ਨ

ਕਾਨੂੰਨੀ ਕਾਰਵਾਈ

'ਸੋਚਾਂਸਾਰੀਆਂ ਦੀ ਮਾਉਂ ਲੋੜਕਹਿੰਦੇ' ਪੈਂਦੀ ਲੋੜ, ਆਪੇ ਸੋਚ ਆਇ ਭਾਈ
ਜਦ ਰਾਜ ਪਰਤਾਪ ਦਾ ਹੋਯਾ ਵਾਧਾ ਫੁਰਨ ਲੱਗੀਆਂ ਗੱਲਾਂ ਸਬਾਇ ਭਾਈ
ਗੱਲਾਂ ਸਾਰੀਆਂ ਹੋਣ ਕਾਨੂੰਨ ਅੰਦਰ ਮਹਾਰਾਜ ਇਹ ਸੋਚ ਦੁੜਾਇ ਭਾਈ
ਪਹਿਲੇ ਹੱਥ ਕਤਾਬ ਕਾਨੂੰਨ ਦੀ ਜੀ ਕੋਈ ਵਾਕਫਕਾਰ ਬਨਾਇ ਭਾਈ
ਸਾਰੇ ਕੰਮ ਜਿਧੇ ਅਨੁਸਾਰ ਚਲਣ ਧੱਕਾ ਧੋੜਾ ਨ ਹੋਵਣਾ ਪਾਇ ਭਾਈ
†ਭਵਾਨੀਦਾਸ ਚੁਣਯਾਂਇਸ ਕੰਮਲਈ ਹੈਸੀ ਬੜਾ ਹੁਸ਼ਯਾਰ ਦਾਨਾਇ ਭਾਈ
ਓਸ ਲਿਖੀ ਕਤਾਬ ਕਾਨੂੰਨ ਦੀ ਜੀ 'ਦਸਤੂਰਉਲ ਅਮਲ' ਸਦਾਇ ਭਾਈ
ਲੱਗੇ ਕੰਮ ਓਹਦੇ ਅਨੁਸਾਰ ਹੋਵਣ ਛੇਤੀ ਅਮਲ ਦੇ ਵਿਚ ਲਿਆਇ ਭਾਈ
ਪਹਿਲੇ ਹਥ ਖਜ਼ਾਨਾਲਾਹੌਰ ਆਂਦਾ ੧ਰਾਮਾ ਨੰਦ ਦਾ ਲੇਖਾ ਚੁਕਾਇ ਭਾਈ
ਗੋਸ਼ਵਾਰੇ ਤੇ ਮਿਸਲਾਂ ਬਣ ਗਈਆਂ ਅਸ਼ਟਾਮ ਤੇ ਮੋਹਰ ਗਿਣਾਇ ਭਾਈ
ਕਾਗਜ਼ਾਤ ਅਦਾਲਤੀ ਬਣੇ ਸਾਰੇ ਮਾਲੀ, ਜੰਗੀ ਰੱਖੇ ਦੋਵੇਂ ਦਾਇ ਭਾਈ
ਫੌਜਦਾਰੀ, ਦੀਵਾਨੀ ਤੇ ਤੋਸ਼ੇਖਾਨੇ ਜਮ੍ਹਾਂ ਖਰਚ ਹਸਾਬ ਚਲਾਇ ਭਾਈ
ਚਿਹਰੇ ਨੌਕਰਾਂ ਦੇ ਲਿਖੇ ਜਾਣ ਲੱਗੇ ਅੰਧਾਧੁੰਦਾ ਰਹਿ ਗਈ ਨ ਕਾਇ ਭਾਈ
ਸਭ ਕੰਮ ਕਾਨੂੰਨ ਦੇ ਹੋਣ ਲਗੇ ਛੁੱਟੀ ਲਏ ਬਿਨਾਂ ਕੋਈ ਨ ਜਾਇ ਭਾਈ
ਦੇਸ ਵਸ ਰਿਹਾ ਵਿਚ ਅਮਨ ਸਾਰਾ ਬਦਅਮਨੀ ਮੂੰਹ ਛੁਪਾਇ ਭਾਈ

---

†ਭੁਵਾਨੀ ਦਾਨ ਦੀਵਾਨ ਠਾਕਰ ਦਾਸ ਦਾ ਪੁਤਰ, ਕਾਬਲ ਦਾ ਖੱਤਰੀ ਸੀ ਤੇ ਸ਼ਾਹਜ਼ੁਜਾਹ ਦਾ ਦਫਤਰੀ ਸੀ ਜੋ ਉਥੋਂ ਕਿਸੇ ਗਲੋਂ ਗੁਸੇ ਹੋ ਕੇ ਲਾਹੌਰ ਚਲਾ ਆਇਆ ਤੇ ਮਹਾਰਾਜ । [ ਜੋ ਬੜੇ ਕਦਰ ਸ਼ਨਾਸ ਸਨ ਨੇ ਆਪਣੇ ਪਾਸ ਰਖ ਲਿਆ, ਇਕ ਵਾਰੀ ਮਿਸ਼ਰ ਬੇਲੀ ਰਾਮ ਖਜ਼ਾਨਚੀ ਨੇ ਇਸ ਤੇ ਕੁਝ ਦੂਸ਼ਨ ਲਾਕੇ ਮਹਾਰਾਜ ਪਾਸੋਂ ਇਸ ਨੂੰ ੧ ਲੱਖ ਰੁਪਯਾ ਜੁਰਮਾਨਾ ਕਰਵਾਯਾ ਅਤੇ ਕਿਸੇ ਪਹਾੜੀ ਨੌਕਰੀ ਵਲ ਤਬਦੀਲ ਕਰ ਦਿਤਾ।

੧ਪਹਿਲਾਂ ਮਹਾਰਾਜ ਆਪਣਾ ਖਜ਼ਾਨਾ ਸੇਠ ਰਾਮਾ ਨੰਦ ਅੰਮ੍ਰਿਤਸਰੀ ਪਾਸ ਜਮ੍ਹਾਂ ਰਖਦੇ ਸਨ ਤੇ ਲੋੜ ਵੇਲੇ ਲੈ ਕੇ ਵਰਤ ਲੈਂਦੇ, ਜੋ ਹਮੇਸ਼ਾਂ ਹੀ ਮਹਾਰਾਜ ਦੇ ਨਾਮ ਵਾਧਾ ਕਢੀ ਰਖਦਾ ਸੀ, ਏਸੇ ਗੱਲ ਲਈ ਮਹਾਰਾਜ ਨੇ ਲੂਣ ਮਿਆਣੀ ਦੇ ( ਲੂਣ ਦੀ ਖਾਨ ) ਰਾਮਾ ਨੰਦ ਨੂੰ ਦੇ ਛਡੀ ਹੋਈ ਸੀ, ਪਰ ਜਦ ਭਵਾਨੀ ਦਾਸ ਆਯਾ ਤਾਂ ਓਸ ਦੇ ਕਹੇ ਸਰਕਾਰ ਨੇ ਸੇਠ ਦਾ ਸਭ ਹਿਸਾਬ ਮੁਕਾ ਕੇ ਖਜ਼ਾਨਾ ਲਾਹੌਰ ਜਮ੍ਹਾਂ ਕਰਨਾ ਸ਼ੁਰੂ ਕਰ ਦਿਤਾ।

ਫਿਰਨ ਕਈਅਤਾਂ ਫੁਸ਼ ਕਰਤਾਰ ਸਿੰਘਾ ਕੋਈ ਕਿਸੇ ਨੂੰ ਨਾਹਿੰ ਮਤਾਇ ਭਾਈ

ਨੈਪੋਲੀਅਨ ਬੋਨ ਪਾਰਟ

ਸ਼ਾਹਿਨਸ਼ਾਹ ਨੈਪੋਲੀਅਨ ਬੋਨਾ ਪਾਰਟ ਸਾਰੇ ਯੂਰਪ ਤੇ ਫਤੇ ਪਾਇ ਬੈਠਾ
ਜੰਗੀ ਤਾਕਤ ਓਸ ਦੀ ਵਧੀ ਬਹੁਤੀ ਵੈਰੀ ਜ਼ੋਰ ਦੇ ਨਾਲ ਦਬਾਇ ਬੈਠਾ
ਤਾਕਤ ਰੂਸ ਦੀ ਸੀ ਜ਼ਬਰਦਸਤ ਭਾਰੀ ਓਹਦੇ ਨਾਲ ਓਹ ਗੰਢ ਗੰਢਾਇ ਬੈਠਾ
ਨਵਾਂ ਅਹਿਦਨਾਮਾ ਰੂਸ ਨਾਲ ਕਰਕੇ ਸਾਰੇ ਸਿਰ ਤੋਂ ਫਿਕਰ ਗੁਵਾਇ ਬੈਠਾ
ਕਿਸੇ ਵਕਤ ਦੀ ਖਾਸ ਉਡੀਕ ਰੱਖਕੇ ਤਾਕ ਹਿੰਦ ਦੇ ਮੁਲਕ ਤੇ ਲਾਇ ਬੈਠਾ
ਕਰਨਾ ਏਸ਼ੀਆ ਫਤੇ ਕਰਤਾਰ ਸਿੰਘਾ ਦਿਲੋਂ ਪੱਕੀ ਦਲੀਲ ਠਹਿਰਾਇ ਬੈਠਾ

ਸਰਕਾਰ *ਕੰਪਨੀ ਦੇ ਫਿਕਰ

ਹਿੰਦ ਵਿਚ ਦਿਨੋ ਦਿਨ ਕੰਪਨੀ ਦਾ ਪਰਤਾਪ ਵਾਧੇ ਵਿਚ ਜਾਨ ਭਾਈ
ਦਿੱਲੀ ਤਕ ਲਿਆ ਮਲ ਮੁਲਕ ਸਾਰਾ ਗਿਆ ਮੁਗਲਾਂ ਦਾ ਸਮਾ ਪਛਾਨ ਭਾਈ
ਪੂਰਬ ਸ ਬੰਗਾਲ ਮਦਰਾਸ ਅੰਦਰ ਵਸਤ ਹਿੰਦ ਦੇ ਵਿਚ ਸਿਆਨ ਭਾਈ
ਰਾਜ ਕੰਪਨੀ ਦਾ ਹੋਯਾ ਕਾਇਮ ਹੈਸੀ ਦਬ ਰਹੇ ਰਾਜੇ ਰਾਜਸ਼ਾਨ ਭਾਈ
ਕਿਤੇ ਕਿਤੇ ਕੋਈ ਖੁਦਮੁਖਤਾਰ ਹੈਸੀ ਬਾਕੀ ਹਜ਼ਮ ਹੋਯਾ ਹਿੰਦੁਸਤਾਨ ਭਾਈ
[illegible] ਪਨੀ ਮੂੰਹ ਫੈਲਾਈ ਬੈਠੀ ਜਮ੍ਹਾਂ ਤਾਕਤਾਂ ਕਰ ਮਹਾਨ ਭਾਈ
[illegible] ਸ਼ਾਹ ਫਰਾਂਸ ਦਾ ਓਸ ਪਾਸੇ ਚਮਕ ਰਿਹਾ ਸੀ ਵਿਚ ਅਸਮਾਨ ਭਾਈ
[illegible]ਵਾ ਏਸ਼ੀਆ ਤੇ ਕਰਨਾ ਚਾਹੁੰਦਾ ਏ' ਖਬਰਾਂ ਉੱਡੀਆਂ ਵਿਚ ਜਹਾਨ ਭਾਈ
ਫਿਰ ਕੰਪਨੀ ਦੇ ਕਰਮਚਾਰੀਆਂ ਨੂੰ ਪਿਆ, ਲਗ ਪਏ ਸੋਚਾਂ ਦੁਰਾਨ ਭਾਈ
ਰੂਆਂਢੀ ਤਾਕਤਾਂ ਨਾਲ ਕਰਤਾਰ ਸਿੰਘਾ ਮੇਲ ਕਰਨੇ ਪਏ, ਸਿਆਨ ਭਾਈ

ਤਥਾ

†ਲਾਰਡ ਮਿੰਟੋ ਨੇ ਬੈਠ ਵਿਚਾਰ ਕੀਤੀ ਨਾਲ ਤਾਕਤਾਂ ਮੇਲ ਵਧਾਯਾ ਜਾਵੇ

---

*ਇਹ ਕੰਪਨੀ ਇੰਗਲੈਂਡ ਤੋਂ ਜਹਾਂਗੀਰ ਦੇ ਵੇਲੇ ਹਿੰਦ ਵਿਚ ਵਪਾਰ ਕਰਨ ਆਈ ਸੀ ਜੋ ਹੋਲੀ ਹੌਲੀ ਪੂਰਬੀ ਹਿੰਦ ਵਿਚ ਸਾਰੇ ਪਸਰ ਗਈ ਅਤੇ ਬਹੁਤ ਸਾਰੇ ਦੇਸ਼ ਤੇ ਕਬਜ਼ਾ ਕਰ ਬੈਠੀ ਇਸ ਨੂੰ "ਈਸਟ ਇੰਡੀਆ" ਕੰਪਨੀ ਕਰਕੇ ਬੁਲਾਯਾ ਜਾਂਦਾ ਸੀ।

†ਕੰਪਨੀ ਵਲੋਂ ਹਿੰਦੁਸਤਾਨ ਦਾ ਪਹਿਲਾ ਗਵਰਨਰ ਜਨਰਲ ਬਣਕੇ ਆਯਾ ਸੀ–

ਪਹਿਲਾਂ 'ਸ਼ੇਰਿਪੰਜਾਬਦੇ ਨਾਲਜਲਦੀ ਹੱਦ ਬੰਨਾਕਰ ਅਹਿਦ ਜ਼ਹਿਰਾਯਾ ਜਾਵੇ
ਫੇਰ ਕਾਬਲੀ ਸ਼ਾਹ ਸੁਜ਼ਾਹ ਤਾਈਂ ਪੱਕਾ ਦੋਸਤ ਖਾਸ ਬਨਾਯਾ ਜਾਵੇ
ਏਸੇ ਤਰ੍ਹਾਂ ਹੀ ਸ਼ਾਹ ਈਰਾਨ ਨੂੰ ਭੀ ਤਾਕਤ ਆਪਣੀ ਨਾਲ ਮਿਲਾਯਾ ਜਾਵੇ
ਜਦੋਂ ਏਸ਼ੀਆ ਤੇ ਕੋਈ ਕਰੇ ਧਾਵਾ ਕੱਠੇ ਹੋਕੇ ਓਹਨੂੰ ਹਰਾਯਾ ਜਾਵੇ
ਇਓਂ ਕਰ ਇਤਫਾਕ ਕਰਤਾਰ ਸਿੰਘਾ ਦੇਸ ਵੈਰੀਆਂ ਪਾਸੋਂ ਬਚਾਯਾ ਜਾਵੇ

੧ਲਾਰਡ ਮਿੰਟੋ ਨੇ ਸਰਕਾਰ ਖਾਲਸੇ ਪਾਸ ਵਕੀਲ ਭੇਜਣਾ

ਮਾਹ ਭਾਦਰੋਂ ਅਠਾਰਾਂ ਸੌ ਪੈਂਠ ਹੈਸੀ ਹੋਇ ਤਿੰਨ ਵਕੀਲ ਤਯਾਰ ਸਮਝੋ
'ਸਰਜਾਨਮੈਲਕਮ' ਲੈਕੇਤੋਹਫਯਾਂ ਨੂੰ ਟੁਰਯਾ ਵਲ ਈਰਾਨ ਹੁਸ਼ਯਾਰ ਸਮਝੋ
'ਐਲਫਨਸਟਨ' ਸ਼ਾਹ ਸ਼ੁਜਾਹ ਵਲੇ ਗਿਆ ਕਾਬੁਲ ਕਰ ਮੁਹਾਰ ਸਮਝੋ
'ਮਸਟਰ ਸੀ, ਟੀ, ਮਟਕਾਫ' ਆਯਾ ਵਲ 'ਸ਼ੇਰਿ ਪੰਜਾਬ' ਵਿਚਾਰ ਸਮਝੋ
ਓਸ ਵਕਤ ਸਰਕਾਰ ਸੀ ਵਿਚ ਦੌਰੇ ਮਾਝੇ ਕਰ ਰਹੇ ਸੈਰ ਸ਼ਿਕਾਰ ਸਮਝੋ
ਜਾ ਵਕੀਲ ਕਸੂਰ ਦੇ ਪਾਸ*ਮਿਲਯਾ ਤੋਹਫੇ ਨਸ਼ਰ ਸਰਕਾਰ ਗੁਜ਼ਾਰ ਸਮਝੋ
ਜੋੜੀ ਘੋੜਿਆਂਦੀ ਹਾਥੀ ਇਕ ਸੋਹਣਾ ਨਾਲ ਸਾਜ਼ਸੁਨਹਿਰੀ ਸ਼ਿੰਗਾਰ ਸਮਝੋ
ਹੋਰ ਕਈ ਚੀਜ਼ਾਂ ਇੰਗਲਿਸਤਾਨ ਦੀਆਂ ਇਕ ਬੱਘੀ ਭੀ ਕਰ ਸੁਮਾਰ ਸਮਝੋ
ਪੇਸ਼ ਕਰ ਵਕੀਲ ਨੇ ਅਦਬ ਸੇਤੀ ਸੁਖ ਸਾਂਦ ਪੁੱਛੀ ਨਾਲ ਪਯਾਰ ਸਮਝੋ
ਚੀਜ਼ਾਂ ਸਭ ਸਰਕਾਰ ਕਬੂਲ ਕਰਕੇ ਕੀਤਾ ਓਸਦਾ ਬੜਾ ਸਤਿਕਾਰ ਸਮਝੋ
ਮਹਿਮਾਨਦਾਰੀ ਦੇਂਅਜ਼ੀਜ਼ਦੀਂ ਨੂੰ ‡ਤਅੱਯਨਾਤ ਕੀਤਾ ਸਰਕਾਰ ਸਮਝੋ
ਦਿਨ ਦੂਸਰੇ ਫੇਰ ਕਰਤਾਰ ਸਿੰਘਾ ਕੀਤਾ ਖਾਸ ਸਰਕਾਰ ਦਰਬਾਰ ਸਮਝੋ

ਵਕੀਲ ਨਾਲ ਗੱਲ ਬਾਤ

ਦੂਜੇ ਦਿਨ ਦਰਬਾਰ ਲਗਾ ਕਰਕੇ ਮਹਾਰਾਜ ?ਵਕੀਲ ਬੁਲਾਯਾ ਜੀ

---

੧ਸ਼: ਮ: ਲਤੀਫ
*੧੨ ਅਕਤੂਬਰ ੧੮੦੮ ਨੂੰ
†ਰਾ: ਬ: ਘਨਈਆ ਲਾਲ
‡ਤਅੱਯਨਾਤ ਅਰਥਾਤ ਜ਼ੁੰਮੇਵਾਰੀ ਦੇਣੀ
?ਸਰ ਲੈਪਲ ਗ੍ਰੀਫਨ ''ਪੰਜਾਬ ਰਾਜ'' ਤੇ ਉਮਦਾ ਤੁਲ ਤਾਰੀਖ ਦਫਤਰ ਦੋਇਮ।

ਓਸ ਕੰਪਨੀ ਦੀ ਸਰਕਾਰ ਵਲੋਂ ਗਲ ਬਾਤ ਦੇ ਤਈਂ ਹਿਲਾਯਾ ਜੀ
ਦਿਲੋਂ ਕੰਪਨੀ ਦੀ ਸਰਕਾਰ ਚਾਹੇ ਪਕੀ ਦੋਸਤੀ ਦਾ ਗੰਢ ਪਾਯਾ ਜੀ
ਨਾਲੇ ਦੋਹਾਂ ਸਰਕਾਰਾਂ ਦਾ ਹੱਦ ਬੰਨਾਂ ਹੋ ਜਾਇ ਮੁਕੱਰਰ ਲਖਾਯਾ ਜੀ
ਫੇਰ ਇਕ ਮਸੌਦਾ ਮੁਕੱਬੇ ਵਿਚੋਂ ਰਦ ਹਥ ਸਰਕਾਰ ਫੜਾਯਾ ਜੀ
ਉਹ ਅਜ਼ੀਜ਼ ਦੀਂ ਲੈ ਕਰਤਾਰ ਸਿੰਘਾ ਪੜ੍ਹ ਵਿਚ ਦਰਬਾਰ ਸੁਨਾਯਾ ਜੀ

ਕੰਪਨੀ ਵਲੋਂ ਅਹਿਦਨਾਮੇ ਦਾ ਮਜ਼ਮੂਨ

ਵਿਚ ਦੋਹਾਂ ਸਰਕਾਰਾਂ ਦੇ ਹਦ ਬਨਾ ਕਰ ਫੈਸਲਾ ਪਕਾ ਠਹਿਰਾਵਨਾ ਜੀ
ਅਗੋਂ ਵਾਸਤੇ ਦੋਸਤੀ ਜਾਇ ਗੰਢੀ ਦਿਲੋਂ ਸ਼ੱਕ ਸ਼ਕੂਕ ਗੁਵਾਵਨਾ ਜੀ
ਬਾਹਰੋਂ ਕੋਈ ਵੈਰੀ ਆਵੇ ਕਰ ਧਾਵਾ ਓਹਨੂੰ ਕੱਠਯਾਂ ਹੋਇ ਧਕਾਵਨਾ ਜੀ
ਜੇਕਰ ਫੌਜ ਅੰਗ੍ਰੇਜ਼ੀ ਨੂੰ ਕਿਸੇ ਵੇਲੇ ੦ਬਾਹਰ ਪਵੇ ਪੰਜਾਬ ਤੋਂ ਜਾਵਨਾ ਜੀ
ਰਸਤਾ ਦੇਇ ਸਰਕਾਰ ਲਾਹੌਰ ਓਦੋਂ ਕਰ ਮਦਦ ਪਵੂ ਲੰਘਾਵਨਾ ਜੀ
ਜੇਕਰ ਨਾਲ ਅਫਗਾਨਿਸਤਾਨ ਕਦੇ ਖਤ ਪੱਤ੍ਰ ਪਵੇ ਕਢਾਵਨਾ ਜੀ
ਰਾਖੀ ਵਿਚ ਹਲਕਾਰਯਾਂ ਸਾਡਿਆਂ ਨੂੰ ਅਫਗਾਨਿਸਤਾਨ ਪੁਚਾਵਨਾ ਜੀ
ਸ਼ਰਤਾਂ ਇਨ੍ਹਾਂ ਦੇ ਉਤੇ ਕਰਤਾਰ ਸਿੰਘਾ ਸਦਾ ਪਵੇਗਾ ਅਮਲ ਕਮਾਵਨਾ ਜੀ

ਸਰਕਾਰ ਖਾਲਸੇ ਨੇ ਜੁਵਾਬ ਵਿਚ ਇਹ ਸ਼ਰਤਾਂ ਪੇਸ਼ ਕਰਨੀਆਂ

ਅਸੀਂ ਨਾਲ ਸੂਕਾਰ ਅੰਗ੍ਰੇਜ਼ੀ ਦੇ ਜੀ ਚਾਹੁੰਦੇ ਦੋਸਤੀ, ਵਲ ਛਲਾਇ ਨਾਹੀਂ
ਸ਼ਰਤਾਂ ਤਿੰਨ ਇਹਹੋਣ ਮਨਜ਼ੂਰਜੇਕਰ ਉਜ਼ਰਦੋਸਤੀ ਦੇ ਵਿਚ ਕਾਇ ਨਾਹੀਂ
ਜੇ ਸਰਕਾਰ ਲਾਹੌਰ ਤੇ ਵਿਚ ਕਾਬਲ ਪਵੇ ਝਗੜਾ, ਲੁਕ ਲੁਕਾਇ ਨਾਹੀਂ
ਗਵਰਨਮੈਂਟ ਅੰਗ੍ਰੇਜ਼ੀ ਆ ਓਸ ਵੇਲੇ ਦਖਲ ਦੇਇਕੇ ਪੈਰ ਅੜਾਇ ਨਾਹੀਂ
ਹੈਨ ਜਿੰਨੀਆਂ ਸਿਖ ਰਿਆਸਤਾਂ ਇਹ ਏਧਰ ਕੰਪਨੀ ਪੈਰ ਫੈਲਾਇ ਨਾਹੀਂ
ਰਹਿਣ ਕਾਇਮ ਲਾਹੌਰ ਸਰਕਾਰ ਦੇ ਜੀ ਹੱਕ ਰਾਜਸੀ ਜਾਣ ਗੁਵਾਇ ਨਾਹੀਂ
ਇਹਨਾਂ ਗੱਲਾਂ ਤੇ ਦੋਸਤੀਕਾਇਮਹੁੰਦੀ ਵੈਰਭਾਵ ਦਾ ਅਸਾਂ ਨੂੰ ਚਾਇ ਨਾਹੀਂ
ਦੋਵੇਂ ਔਖੀਆਂ ਗੱਲਾਂ ਕਰਤਾਰ ਸਿੰਘਾ ਹੋ ਸਕਣਾ ਇਹ ਨਿਬਾਹਿ ਨਾਹੀਂ

---

੦ਪੰਜਾਬ ਵਿਚੋਂ ਦੀ ਲੰਘ ਕੇ ਅਫਗਾਨਿਸਤਾਨ ਯਾਂ ਕਿਸੇ ਹੋਰ ਪਾਸੇ:–

ਅੰਗਰੇਜ਼ੀ ਵਕੀਲ ਦਾ ਜਵਾਬ

ਇਹਨਾਂਗਲਾਂ ਦਾ ਨਹੀਂ ਇਖਤਯਾਰ ਮੈਨੂੰ ਲਿਖ ਪਾਸ ਸਰਕਾਰ ਪੁਚਾਇ ਦੇਵਾਂ
ਜੋ ਆਵੇਗਾ ਓਧਰੋਂ ਹੁਕਮ ਲਿਖਯਾ ਖਿਦਮਤਆਪਦੀ ਵਿਚ ਸੁਨਾਇ ਦੇਵਾਂ
ਖਰੜੇ ਦੋਵੇਂ ਇਹ ਹਿੰਦ ਸਰਕਾਰ ਵਲੇ ਬੰਦ ਕਰਕੇ ਹੁਣ ਚਲਾਇ ਦੇਵਾਂ
ਲੈ ਗਏ ਹਲਕਾਰੇ ਕਰਤਾਰ ਸਿੰਘਾ ਜਦੋਂ ਆਣਗੇ ਫੇਰ ਲਿਖਾਇ ਦੇਵਾਂ

ਵਾਕ ਕਵੀ

ਪਿਛੇ ਲਿਖਯਾ ਮੋਹਕਮ ਚੰਦ ਨੇ ਜੀ ਦੌਰਾ ਦੇਸ ਦੇ ਵਿਚ ਲਗਾਯਾ ਸੀ
ਹੁੰਦਾ ਹੋਯਾ ਪਹਾੜ ਦੀ ਤਰਫ ਤੋਂ ਉਹ ਟੱਪ ਪਾਰ ਸਤਿਲੁਜ ਦੇ ਆਯਾ ਸੀ
ਕਈ ਪਰਗਣੇ ਓਸ ਨੇ ਨਵੇਂ ਮੱਲੇ ਬੰਨੇ ਰਾਜ ਦੇ ਤਈਂ ਫੈਲਾਯਾ ਸੀ
ਪਰ ਅਸਰ ਹੋਯਾ ਇਹਦਾ ਬਹੁਤਉਲਟਾ ਚਾ ਰਾਈਸਾਂ ਦੇ ਤਈਂ ਡਰਾਯਾ ਸੀ
ਆਪੋ ਆਪਣੇ ਪੈ ਗਏ ਫਿਕਰ ਭਾਰੇ ਹਿਰਦਾ ਸਭ ਨੇ ਡਰ ਕੰਬਾਯਾ ਸੀ
ਖਾ ਜਾਊ ਰਣਜੀਤਸਿੰਘ ਸਾਰਿਆਂ ਨੂੰ ਡਰ ਓਹਨਾਂ ਦੀ ਦਿਲੀਂ ਸਮਾਯਾ ਸੀ
ਨਾਲੇ ਈਰਖਾ ਦੀ ਅੱਗ ਬਲੀ ਅੰਦਰ ਵਧ ਗਿਆ ਸ਼ਰੀਕ ਨ ਭਾਯਾ ਸੀ
ਰਲ ਸਾਰਿਆਂ ਨੇ ਕਰਤਾਰ ਸਿੰਘਾ ਜਮਾਂ ਹੋ ਕੇ ਮਤਾ ਪਕਾਯਾ ਸੀ

ਸਤਿਲੁਜ ਤੋਂ ਪਾਰਲੇ ਪਈਸਾਂ ਦਾ ਸਮਾਣੇ ਸ਼ਹਿਰ ਵਿਚ ਇਕੱਠ

ਹੋਇ ਵਿਚ ਸਮਾਣੇ ਦੇ ਸਭ ਕੱਠੇ ਮਾਲਵਈ ਰਈਸ ਸਰਦਾਰ ਭਾਈ
ਨਾਭੇ, ਜੀਂਦ, ਪਟਿਆਲੇ, ਫਰੀਦਕੋਟੋਂ ਪਹੁੰਚ ਗਏ ਓਥੇ ਅਹਿਲਕਾਰ ਭਾਈ
ਸੋਚਾਂ ਬੈਠਕੇ ਸਾਰੇ ਦੁੜਾਨ ਲਗੇ ਏਸ ਗਲ ਨੂੰ ਰਖ ਵਿਚ ਘਾਰ ਭਾਈ
ਦਿਨੋ ਦਿਨ ਪ੍ਰਤਾਪ ਰਣਜੀਤ ਸਿੰਘ ਦਾ ਵਾਧੇ ਵਿਚ ਹੈ ਲਿਹੁ ਵਿਚਾਰ ਭਾਈ
ਮਿਸਲਦਾਰ ਪੰਜਾਬ ਦੇ ਖਾਇ ਗਿਆ ਕਈ ਖਤਮ ਹੋਇ ਨਾਮਦਾਰ ਭਾਈ
ਦੋ ਵਾਰ ਸਤਿਲੁਜ ਤੋਂ ਪਾਰ ਆਯਾ ਖੋਹ ਖਿੰਜ ਕਰ ਗਿਆ ਬਿਸਯਾਰ ਭਾਈ
ਹੁਣ ਫੇਰ ਜੇ ਕਰ ਕਦੇ ਪਾਊ ਫੇਰਾ ਹੂੰਜਾ ਫੇਰ ਜਾਊ ਇਕੋ ਵਾਰ ਭਾਈ
ਸਾਡੇ ਟੁਕੜੇ ਖੋਹ ਕੰਗਾਲ ਕਰਕੇ ਆਪ ਬਣੂੰ ਸਾਡਾ ਤਾਜਦਾਰ ਭਾਈ
ਹੀਲਾ ਓਸ ਬਘਯਾੜ ਤੋਂ ਬਚਣ ਦਾ ਜੀ ਕਰੋ ਝਬਦੇ,ਲਾਉ ਨ ਵਾਰ ਭਾਈ

ਲਵੋ ਸ਼ਰਨ ਕਿਸੇ ਜ਼ੋਰਾਵਰ ਦੀ ਜੀ ਬਣੇਰਹਿਣਜਿਉਂ ਇਹ ਕਾਰੋਬਾਰ ਭਾਈ
ਰੋਣਾ ਪਵੇ ਨ ਵੇਲਾ ਖੁੰਝਾਇ ਹਥੋਂ ਕਰੋ ਫਿਕਰ ਸਾਰੇ ਨਿਗ੍ਹਾ ਮਾਰ ਭਾਈ
ਦੂੰਹ ਤਾਕਤਾਂ ਦੇ ਵਿਚ ਜਾਨ ਸਾਡੀ ਪੂਰਬ ਵਲ ਅੰਗ੍ਰੇਜ਼ ਸਰਕਾਰ ਭਾਈ
ਪੱਛਮ ਵਲ ਰਣਜੀਤ ਸਿੰਘ ਬਲੀ ਭਾਰਾ ਧਾਂਗ ਜਿਸਦੀ ਵਿਚ ਸੰਸਾਰ ਭਾਈ
ਸਾਨੂੰ ਖਾਣ ਦੇ ਲਈ ਕਰਤਾਰ ਸਿੰਘਾ ਬੈਠੇ ਸ਼ੇਰ ਦੋ, ਮੂੰਹ ਪਸਾਰ ਭਾਈ

ਗੁਣ ਅਵਗੁਣ ਤੇ ਵਿਚਾਰ

ਏਸ ਗਲ ਤੇ ਹੋਈ ਵਿਚਾਰ ਆਕੇ ਦੋਹਾਂ ਵਿਚੋਂ ਕਿਹੜੀ ਸਰਕਾਰ ਚੰਗੀ
'ਹੈਜ਼ਾ' ਹੈ ਲਾਹੌਰ ਸਰਕਾਰ ਸਮਝੋ ਕਰ ਵੇਖ ਲੌ ਸੋਚ ਵਿਚਾਰ ਚੰਗੀ
ਝੱਟ ਪਟ ਹੈਜ਼ਾ ਫੜ ਮਾਰ ਦੇਂਦਾ ਇਕੋ ਵਾਰ ਕਰਦਾ ਬੇੜੀ ਪਾਰ ਚੰਗੀ
ਦੂਜੀ ਤਰਫ *ਤਪਦਿੱਕ ਦਾ ਰੋਗ ਫਜੀ ਹੌਲੀਹੌਲੀ ਕਰਦਾ ਬੇੜੀ ਪਾਰ ਚੰਗੀ
ਏਸ ਲਈ ਲਾਹੌਰ ਸਰਕਾਰ ਨਾਲੋਂ ਸ਼ਰਨ ਕੰਪਨੀ ਗੁਣੇ ਹਜ਼ਾਰ ਚੰਗੀ
ਨਾਲੇ ਕਿਉਂ ਸ਼ਰੀਕ ਦੀ ਆਰ ਸਹੀਏ ਦੂਜੇ ਆਦਮੀ ਦੀ ਛਿੱਤਰਾੜ ਚੰਗੀ
ਘਰ ਦੇ ਕੰਮ ਨਾਲੋਂ ਕਰਤਾਰ ਸਿੰਘਾ ਮੂੜ੍ਹ ਸਮਝਦੇ ਪਈ ਵੰਗਾਰ ਚੰਗੀ

ਵਿਚਾਰ ਦੀ ਨਜ਼ਰ

ਜੋ ਕੁਝਹੁਕਮਕਰਤਾਰ ਦਾ ਸੋਈ ਹੁੰਦਾ ਚਾਰਾ ਚੱਲਦਾ ਨਹੀਂ ਵਿਚਾਰ ਕੋਈ
ਵੇਖੋ ਇਹਨਾਂ ਰਈਸਾਂ ਦਾ ਹੁਣਤੋੜੀ ਨਹੀਂ ਸੀ ਮੂਲੋਂ ਹੀ ਕੀਤਾ ਵਿਗਾੜ ਕੋਈ
ਦੋ ਵਾਰੀ ਇਹਨਾਂ ਆਪੇ ਸਦਯਾ ਸੀ, ਪਾਯਾ ਆਣਕੇ ਸਿਰ ਨ ਭਾਰ ਕੋਈ
ਸਗੋਂ ਰਾਇਅਲਯਾਸ ਦਾ ਮੁਲਕਖੋਹਕੇ ਦੇਇ ਗਿਆ ਸੀ, ਕਰੋ ਵਿਚਾਰ ਕੋਈ
ਮੇਟ ਗਿਆ ਵਿਆੜ ਜੋ ਪਏ ਹੈਸਨ ਕ੍ਰਿਤੇਕੀਤੀ ਨਹੀਂ ਸੀ ਲੁੱਟ ਮਾਰ ਕੋਈ
'ਹਾਥੇ' ਜੋ ਦਪਟਯਾਲੇ ਰਣਜੀਤਸਿੰਘ ਦੀ ਨਹੀਂ ਦਿਸਦੀ,ਜ਼ਾਰਹਖਾਰ ਕੋਈ
ਨਾਲੇ ਦੋਹਤਰਾ ਤੇ ਨਾਲੇ ਪੰਥ ਵਿਚੋਂ ਨਹੀਂ ਸੀ ਓਪਰਾ ਕਰੋ ਸ਼ੁਮਾਰ ਕੋਈ
ਦਿਤਾ ਓਸ ਨੂੰ ਛਡ ਕਰਤਾਰ ਸਿੰਘਾ ਏਸੇ ਤਰ੍ਹਾਂ ਦਾ ਹੈਸੀ ਹੋਣਹਾਰ ਕੋਈ

ਮਾਲਵੇ ਦੇ ਰਾਈਸਾਂ ਨੇ ਸਰਦਾਰ ਕੰਪਨੀ ਦੀ ਸ਼ਰਨ ਲੈਣ ਵਾਸਤੇ ਅਰਜ਼ੀ ਕਰਨੀ

ਪੱਕੀ ਕਰ ਸਲਾਹ ਲਈ ਸਾਰਯਾਂ ਨੇ ਰਲ ਇਕ ਪੰਚਾਇਤ ਬਨਾ ਕੇ ਜੀ

---

*ਦੇਖੋ ਤਵਾਰੀਖ਼ ਰਾਜ ਖਾਲਸਾ ਸਫਾ ੭੪੨ (ਪੱਥਰ ਛਾਪਾ)

ਭਾਈ ਲਾਲਸਿੰਘ ਤੇਰਾਜਾਭਾਗ ਸਿੰਘਨੂੰ†ਕਰਮਸਿੰਘ ਭੀ ਨਾਲ ਮਿਲਾਕੇ ਜੀ
ਚੈਨਸਿੰਘ ਸੂਦਾਰ ਪਟਿਆਲੇ ਵਲੋਂ ਇਹਨਾਂ ਨਾਲ ਰਲਯਾ ਹੁਕਮ ਪਾਕੇ ਜੀ
ਨਾਭੇ ਵਲੋਂ ਅਮੀਰ ਗੁਲਾਮ ਹਸਨ ਸਾਰੇ ਟੁਰੇ ਇਹ ਰੱਬ ਮਨਾ ਕੇ ਜੀ
ਰਲ ਗਏ ਇਹ ਪਾਸ 'ਸਟੀਨ ਸਾਹਿਬ' ਦਿੱਲੀ ਵਿਚ ਸਭੇ ਮਤਾ ਪਕਾ ਕੇ ਜੀ
ਤਦੋਂ ਦਿਲੀ ਦਾ ਉਹ ਰੇਜ਼ੀਡੈਂਟ ਹੈਸੀ ਮਿਲੇ ਓਸ ਨੂੰ ਹਾਲ ਸੁਨਾ ਕੇ ਜੀ
ਉਹ ਸੁਣ ਕੇ ਬਹੁਤ ਹੀ ਖੁਸ਼ੀ ਹੋਯਾ ਆਦਰ ਮਾਨ ਕੀਤੇ ਵਡਿਆ ਕੇ ਜੀ
ਕਹਯਾ ਅਰਜ਼ੀ ਇਕ ਸ਼ਤਾਬ ਦੇਵੇ ਮਜ਼ਮੂਨ ਇਸ ਤਰ੍ਹਾਂ ਬਨਾ ਕੇ ਜੀ
ਅਸੀਂ ਕੰਪਨੀ ਦੀ ਰਹਿਣਾ ਸ਼ਰਨ ਚਾਹੁੰਦੇ ਅਗੋਂ ਵਾਸਤੇ ਸੋਚ ਸੁਚਾ ਕੇ ਜੀ
ਤੋੜ ਸਾਥ ਲਾਹੌਰ ਸ੍ਰਕਾਰ ਨਾਲੋਂ ਲੈਂਦੇ ਸ਼ਰਨ ਅੰਗ੍ਰੇਜ਼ ਦੀ ਆ ਕੇ ਜੀ
ਅਰਜ਼ੀ ਲਿਖ ਦਿਤੀ ਰਲ ਸਾਰਿਆਂ ਨੇ ਦਸਤਖਤ, ਮੋਹਰਾਂ ਲਗਾ ਕੇ ਜੀ
੦ਚੇਤਰ ਠਾਰਾਂ ਸੌ ਚੌਠ ਕਰਤਾਰ ਸਿੰਘਾ ਬਾਜ਼ੀ ਰਖ ਦਿਤੀ ਉਲਟਾ ਕੇ ਜੀ

ਵਾਕ ਕਵੀ

ਵੇਖੋ ਮਾਲਲੇ ਵਾਲੇ ਰਈਸ ਸਾਰੇ ਰਲ ਅਕਲ ਦਾ ਝੰਡਾ ਗਡਾ ਆਏ
ਰਾਜ ਜਮਨਾ ਤਕ ਸੀ ਖਾਲਸੇ ਦਾ ਅੰਗਰੇਜ਼ ਦੇ ਹਥ ਫੜਾ ਆਏ
ਮਰ ਮਾਰਕੇ ਪੰਥ ਨੇ ਜਿੱਤਯਾ ਜੋ ਉੱਠ ਭੰਗ ਦੇ ਭਾੜੇ ਰੁੜ੍ਹਾ ਆਏ
ਸੀ ਮਸਾਲ ਜੱਟਾਂ ਵਾਲੀ ਕਰ ਦਸੀ ਮਥੇ ਵਾਂਗੂ ਕਲੰਕ ਲਵਾ ਆਏ
ਵੇਖੋ ਰੱਸਾ ਸ਼ਰੀਕ ਗਵਾਉਨ ਖਾਤਰ ਮਹੀਂ ਘਰ ਦੀ ਨਾਲ ਗੁਵਾ ਆਏ
ਕਿਸੇ ਜੰਗ ਤੇ ਬਿਨ੍ਹਾਂ ਲੜਾਈ ਤੋਂ ਹੀ ਤਾਬੇਦਾਰੀ ਦਾ ਭਾਰ ਉਠਾ ਆਏ
ਦਿਲੀ ਅਤੇ ਸਤਲੁਜ ਵਿਚਘਾਹਲਾ ਜੋ ਮੁਲਕ ਆਪੇ ਹੀ ਦੇਇ ਦੁਵਾ ਆਏ
ਸਿੱਧੇ ਲੋਕ [illegible] ਉਹ ਕਰਤਾਰ ਸਿੰਘਾ ਬਿਨਾਂ ਸੋਚਯਾਂ ਥੁੱਕ ਲੁਵਾ ਆਏ

---

†ਕਰਮ ਸਿੰਘ ਨਿਰਮਲਾ ਸ਼ਾਹਬਾਦੀਆ ਸੀ, ਤੇ ਏਸ ਨੇ ਇਹ ਸਾਰਾ ਕੁਪਤ ਚੁਕਯਾ ਸੀ ਜਦੋਂ ਦੂਜੀ ਵਾਰੀ ਮਹਾਰਾਜ ਪਟਯਾਲਯੋਂ ਪਰਤੇ ਸਨ ਤਾਂ ਅੰਬਾਲੇ ਦੇ ਸਾਰੇ ਰਈਸਾਂ ਤੋਂ ਨਜ਼ਰਾਂ ਤੇ ਖਿਰਾਜ ਲਏ ਏਸ ਕਰਮ ਸਿੰਘ ਪਾਸੋਂ ਇਕ ਘੋੜਾ ਜ ਬੜਾ ਚੰਗਾ ਸੀ ਸਰਕਾਰ ਨੇ ਲੈਣਾ ਚਾਹਯਾ, ਪਰ ਇਹ ਕਰਮ ਸਿੰਘ ਦੇਣਾ ਨਹੀਂ ਸੀ ਚਾਹੁੰਦਾ ਜੋਰਾਵਰ ਦਾ ਸਤੀਂ ਵੀਹ ਸੌ ਹੁੰਦਾ ਹੈ ਮਹਾਰਾਜ ਨੇ ਜਬਰਨ ਖੋਹ ਲਿਆ ਏਸ ਖਾਰ ਕਰਕੇ ਬਲਦੀ ਤੇ ਤੇਲ ਪਾ ਏਸ ਨੇ ਸਗੋਂ ਭੜਕਾ ਹੀ ਦਿਤੀ।

੦੨੧ ਮਾਰਚ ਸੰਨ ੧੮੦੮।

ਤਥਾ

ਭਾਵੇਂ ਦੋਸ਼ ਰਾਈਸਾਂ ਦੇ ਸਿਰ ਹੈ ਇਹ ਸਿੱਖ ਰਾਜ ਕਮਜੋਰ ਕਰਾਯਾ ਜੀ
ਗੁਰੂ ਪੰਥ ਦੇ ਤਾਈਂ ਨੁਕਸਾਨ ਭਾਰਾ ਬਿਨਾਂ ਸੋਚ ਤੋਂ ਓਹਨੂੰ ਪੁਚਾਯਾ ਜੀ
ਵਡੀ ਮਿਲਵੀਂ ਤਾਕਤ ਪੰਥ ਦੀ ਸੀ ਓਹਨੂੰ ਲੰਗੜੀ ਕਰ ਬੈਠਾਯਾ ਜੀ
ਪਰ ਦੋਸ ਇਹ ਓਹਨਾਂ ਦਾ ਦਿਸਦਾਨਹੀਂ ਸਾਰਾ ਹਾਲ ਜਾਂ ਫੋਲਫੁਲਾਯਾ ਜੀ
ਪਹਿਲੀ ਗਲ ਉਹ ਡਰੇ ਰਣਜੀਤ ਸਿੰਘ ਤੋਂ ਜ਼ੋਰਾਵਰ ਸ਼ਰੀਕ ਨ ਭਾਯਾ ਜੀ
ਮਤਾਂ ਖਾ ਸਾਨੂੰ ਹਜ਼ਮ ਕਰ ਜਾਵੇ ਵਹਿਮ ਦਿਲਾਂ ਦੇ ਵਿਚ ਸਮਾਯਾ ਜੀ
ਦੂਜਾ ਇਹਨਾਂ ਰਿਆਸਤਾਂ ਵਿਚ ਓਦੋਂ *ਮੁਸਲਮਾਨਾਂ ਨੇ ਜ਼ੋਰ ਵਧਾਯਾ ਜੀ
ਉਹ ਦੋ ਫਸਲੇ ਬਣੇ ਬਟੇਰੇ ਹੈਸਨ ਦੋ ਪਾਸੀਂ ਹੋ ਹਥ ਫੈਲਾਯਾ ਜੀ
ਵਿਚ ਪੰਥ ਦੇ ਫੁੱਟ ਪਵਾ ਕਰਕੇ ਅੱਗ ਦਿਲ ਦੀ ਤਈਂ ਬੁਝਾਯਾ ਜੀ
ਜੋ ਹੋਯਾ ਸੋ ਹੋਯਾ ਕਰਤਾਰ ਸਿੰਘਾ ਭਾਣਾ ਆਪ ਕਰਤਾਰ ਵਰਤਾਯਾ ਜੀ

ਤਥਾ

ਪਿੱਛੇ ਲਿਖਯਾ ਹਾਲ ਵਕੀਲ ਦਾ ਹੈ ਬੈਠਾ ਪਾਸ ਮਹਾਰਾਜ ਦੇ ਆ ਕਰਕੇ
ਕ਼ਾਇਮ ਹੱਦਬੱਨਾਕਰਨਾ ਚਾਹੁੰਦਾ ਉਹ ਅਹਿਦ ਦੋਸਤੀ ਵਾਲਾ ਠਹਿਰਾ ਕਰਕੇ
ਆਪੋ ਵਿਚ ਕੁਝ ਸ਼ਰਤਾਂ ਪੇਸ਼ ਹੋਈਆਂ ਪਿੱਛੇ ਦਸੀਆਂ ਹੈਨ ਸੁਨਾ ਕਰਕੇ
ਕਾਗਜ਼ ਗਏ ਪਿਛ੍ਹਾਂ ਕਰਤਾਰ ਸਿੰਘਾ ਹਾਲ ਸੁਣੋਂ ਅਗਲੇ ਦਿਲ ਲਾ ਕਰਕੇ

ਮਹਾਰਜ ਨੇ ਸਤਲੁਜ ਤੋਂ ਪਾਰ ਹੋ ਕੇ ਆਪਣਾ ਬੰਨਾਂ ਠਹਿਰਾਣ ਦੀ ਕੋਸ਼ਸ਼ ਕਰਨੀ

ਮਹਾਰਾਜ ਨੇ ਸੋਚਯਾ ਫੈਸਲੇ ਤੋਂ ਪੈਰ ਪਹਿਲਾਂ ਹੀ ਲਈਏ ਜਮਾ ਭਾਈ
ਨਦੀ ਜਮਨਾ ਤਕ ਹੋ ਜਾਇ ਬੱਨਾ ਵਿਚੇ ਜਾਣ ਰਿਆਸਤਾਂ ਆ ਭਾਈ
ਸਿੱਖ ਰਾਜ ਸਾਰਾ ਇਕ ਹੋਇ ਜਾਵੇ ਲਈਏ ਤਾਕਤ ਬਹੁਤ ਵਧਾ ਭਾਈ
ਸੋਚਾਂ ਸੋਚੀਆਂ ਲੰਮੀਆਂ ਭਲੇ ਦੀਆਂ ਵਕੀਲ ਦੇ ਤਈਂ †ਠਹਿਰਾ ਭਾਈ

---

*ਫੂਲਕੀਆਂ ਰਿਆਸਤਾਂ ਵਿਚ ਮੁਸਲਮਾਨ ਅਹਿਲਕਾਰ ਜ਼ਿਆਦਾ ਸਨ ਜੋ ਦਿਲੋਂ ਸਿੰਘਾਂ ਦੇ ਪਰਤਾਪ ਨੂੰ ਵੇਖਕੇ ਖੁਸ਼ ਨਹੀਂ ਸਨ ਹੁੰਦੇ । ਓਹਨਾਂ ਦੇ ਦੂਬਾਜਰੇ ਹੋਕੇ ਸਰਦਾਰਾਂ ਨੂੰ ਡਰਾ ਰਣਜੀਤ ਨਾਲੋਂ ਪਾੜ ਸਰਕਾਰ ਕੰਪਨੀ ਵਲ ਝੁਕਾ ਦਿਤਾ ।

†ਮਿਸਟਰ ਮਟਕਾਫ ਨੂੰ ਫਕੀਰ ਅਜ਼ੀਜ਼ ਦੀਨ ਦੇ ਸਪੁਰਦ ਕਰਕੇ ਕਿਹਾ ਕਿ ਤੁਸੀਂ ਹੌਲੀ ਹੌਲੀ ਪਿਛੇ ਪਿਛੇ ਵਕੀਲ ਨੂੰ ਸੈਰ ਸ਼ਿਕਾਰ ਕਰਾਂਦੇ ਆਵੋ ਤੇ ਅਸੀਂ ਸਤਲੁਜ਼ ਦੇ ਪਾਰ ਦਾ ਦੌਰਾ ਕਰਨ ਵਾਸਤੇ ਅੱਗੇ ਜਾਂਦੇ ਹਾ । ਸ: ਮ: ਲਤੀਫ ।

ਕੂਚ ਕਰ ਸਤਿਲੁਜ ਤੋਂ ਪਾਰ ਹੋਕੇ ਚੱਕਰ ਦੇਸ ਦੇ ਵਿਚ ਲਗਾ ਭਾਈ
ਨੰਬਰਦਾਰਾਂ ਸਰਦਾਰਾਂ ਰਾਈਸਾਂ ਪਾਸੋਂ ਤਾਬੇਦਾਰੀ ਦੇ ਪਟੇ ਲਿਖਵਾ ਭਾਈ
ਫਰੀਦ ਕੋਟ ਉਤੇ ਹਥ ਮਾਰਯਾ ਜਾ ਤੇ ਥਾਨੇਸਰ ਦੇਖ ਦਿਖਾ.ਭਾਈ
ਸ਼ਾਹਬਾਦ ਥਾਣੀ ਹੁੰਦੇ ਸੈਰ ਕਰਦੇ ਲਖਨੌਰ ਅੰਦਰ ਪਹੁੰਚੇ ਜਾ ਭਾਈ
ਓਥੇ ਸਭ ਰਾਈਸਾਂ ਨੂੰ ਸੱਦ ਕਰਕੇ ਓਹਨਾਂ ਨਾਲ ਪਯਾਰ ਵਧਾ ਭਾਈ
ਤਾਬੇ ਅਸੀਂ ਸੂਕਾਰ ਲ਼ਾਹੌਰ ਦੇ ਹਾਂ ਲਈ ਕਈਆਂ ਤੋਂ ਲਿਖਤ ਕਰਵਾ ਭਾਈ
ਮਿਤ ਸਿੰਘ ਭੜਾਣੀਏਂ ਭਾਗ ਸਿੰਘ ਨੂੰ ਪਟਿਆਲੇ ਦੀ ਤਰਫ ਦੁੜ੍ਹ ਭਾਈ
ਸਾਹਿਬ ਸਿੰਘ ਦੇ ਤਈਂ ਬੁਲਵਾ ਕਰਕੇ ਸਾਹਿਬ ਸਿੰਘ ਬੇਦੀ ਵਿਚ ਪਾ ਭਾਈ
ਓਥੇ ਪੱਗ ਦੀ ਦੋਸਤੀ ਕਾਇਮ ਕੀਤੀ ਜਾਮਨ ਸਤਿਗੁਰਾਂ ਤਈਂ ਰਖਾ ਭਾਈ
ਆਪੋ ਵਿਚ ਰਹਾਂਗੇ ਮਿਲ ਗਿਲ ਅਸੀਂ ਦੂਈ ਦੁਬਧਾ ਤਈਂ ਗੁਵਾ ਭਾਈ
ਅਹਿਦਨਾਮਾ ਗਿਆ ਲਿਖਯਾ ਦੋਸਤੀ ਦਾ ਦੋਹਾਂ ਰਾਜਯਾਂ ਵਿਚ ਸੁਨਾ ਭਾਈ
ਚੱਵ੍ਹੀ ਮਘਰ ਅਠਾਰਾਂ ਸੌ ਪੈਠਵਾਂ ਸੀ ਹੋਗਿਆ ਇਹ ਲਿਖ ਲਿਖਾ ਭਾਈ
ਪੱਕੇ ਬਾਨ੍ਹਣੂ ਬੰਨ੍ਹ ਕੇ ਏਸ ਤਰ੍ਹਾਂ ਬੰਨਾ ਜਮਨਾ ਦਿਲੋਂ ਠਹਿਰਾ ਭਾਈ
ਅੰਮ੍ਰਿਤਸਰ *ਆ ਗਏ ਕਰਤਾਰ ਸਿੰਘਾ ਦਿਲੋਂ ਖਟਕੇ ਸਾਰੇ ਚੁਕਾ ਭਾਈ

ਹੋਣਹਾਰ

ਜਿਹੀ ਗਲ ਕਰਤਾਰ ਨੂੰ ਭਾਵੰਦੀ ਸੀ ਓਹਦਾ ਬਾਨ੍ਹਣੂ ਆਪ ਬਨ੍ਹਾਇ ਦਿੱਤਾ
ਆਈ ਖੰਬਰਫ਼ਰਾਂਸ ਤੋਂ ਓਹਨੀਂ ਦਿਨੀਂ ਸੁਣਕੰਪਨੀ ਫਿਕਰ ਗੁਵਾਇ ਦਿੱਤਾ
ਬੋਨਾ ਪਾਰਟ ਨੇ ਕੁਝ ਕਾਰਨ ਥੀਂ ਮਨਸ਼ਾ ਆਪਣਾ ਹੈ ਬਦਲਾਇ ਦਿੱਤਾ
ਆ ਸਕਦਾ ਨਹੀਂ ਹਿੰਦੁਸਤਾਨ ਵਲੇ ਖੌਫ ਕੰਪਨੀ ਦਿਲੋਂ ਉਠਾਇ ਦਿੱਤਾ
ਓਧਰ ਮਾਲਵੇ ਦਿਆਂ ਰਾਈਸਾਂ ਨੇ ਜ਼ੀ ਇਕ ਵਖਰਾ ਗੁੱਲ ਖਿਲਾਇ ਦਿੱਤਾ
ਫੁੱਟ ਪਾ ਕੇ ਖਾਲਸਾ ਪੰਥ ਅੰਦਰ ਦੂਹ ਧੜਯਾਂ ਵਿਚ ਕਰਾਇ ਦਿੱਤਾ
ਹੋ ਮਾਲਵਾ ਮਾਝੇ ਤੋਂ ਵਖ ਬੈਠਾ ਸਿਖ ਰਾਜ ਦਾ ਜ਼ੋਰ ਖਿੰਡਾਇ ਦਿੱਤਾ
ਇਹਨਾਂ ਦੋਹਾਂ ਗਲਾਂ ਅੰਗ੍ਰੇਜ਼ਾਂ ਦਾ ਜੀ ਆਣ ਹੌਂਸਲਾ ਬਹੁਤ ਵਧਾਇ ਦਿੱਤਾ

---

*ਦਸੰਬਰ ੧੮੦੮

ਲੰਮੀ ਲੋੜ ਨ ਪਈਰਣਜੀਤਸਿੰਘ ਦੀ ਪਾਸਾਦੂਸਰੀ ਤਰਫ ਬਦਲਾਇ ਦਿੱਤਾ
ਅਰਜ਼ੀਗਈ ਮਲਵਈਰਾਈਸਾਂ ਦੀ ਸੀ ਓਹਨੂੰਕਰਮਨਜ਼ੂਰ ਪਰਤਾਇ ਦਿੱਤਾ
ਆ ਗਈ ਕਲਕਤਯੋਂ ਹੋ ਉਹ ਭੀ ਓਹਨੂੰ ਪਾਸ ਮਟਕਾਫ ਪੁਚਾਇ ਦਿੱਤਾ
ਝਬ ਫੈਸਲਾ ਕਰੋ ਕਰਤਾਰ ਸਿੰਘਾ ਜ਼ੋਰ ਕੰਪਨੀ ਨੇ ਆਣ ਪਾਇ ਦਿੱਤਾ

ਸਰਕਾਰ ਕੰਪਨੀ ਵਲੋਂ ਜਲਦੀ ਫੈਸਲਾ ਕਰਨ ਦਾ ਹੁਕਮ ਆਉਣਾ

ਹੁਕਮ ਦੂਸਰਾ ਆਯਾ ਮਟਕਾਫ ਤਾਈਂ ਇਹ ਫੈਸਲਾ ਝਬ ਮੁਕਾਯਾ ਜਾਵੇ
ਬੰਨਾ ਨਾਲ ਲਾਹੌਰ ਸਰਕਾਰ ਦੇ ਜੀ ਸਤਿਲੁਜ ਦਰਯਾ ਠਹਿਰਾਯਾ ਜਾਵੇ
ਏਸ ਗਲ ਦੇ ਤਈਂ ਭੀ ਖੋਲ ਕਰਕੇ ਮਹਾਰਾਜ ਦੇ ਤਈਂ ਸੁਨਾਯਾ ਜਾਵੇ
ਸਤਿਲੁਜ ਦੇ ਪਾਰ ਰਈਸ ਜਿੰਨੇ ਓਹਨਾਂ ਤਈਂ ਆਜ਼ਾਦ ਕਰਾਯਾ ਜਾਵੇ
ਤਾਬੇਦਾਰੀ ਓਹਨਾਂ ਸਾਡੀ ਮੰਨ ਲਈ ਕਬਜ਼ਾ ਓਧਰੋਂ ਤੁਰਤ ਉਠਾਯਾ ਜਾਵੇ
ਖੱਬੀ ਤਰਫ ਸਤਿਲੁਜ ਦੇ ਮੁਲਕ ਜਿੰਨਾ ਹਥ ਓਸ ਤੋਂ ਪਿਛ੍ਹਾਂ ਹਟਾਯਾ ਜਾਵੇ
ਰਿਹਾ ਹੱਕ ਲਾਹੌਰ ਸਰਕਾਰ ਦਾ ਨਹੀਂ ਇਹ ਚੰਗੀ ਤਰ੍ਹਾਂ ਸਮਝਾਯਾ ਜਾਵੇ
ਜੇਕਰਹੋਇਮਨਜ਼ੂਰ ਮਹਾਰਾਜ ਤਾਈਂ ਤਾਂ ਤੇ ਅਹਿਦਨਾਮਾ ਲਿਖਵਾਯਾ ਜਾਵੇ
ਨਹੀਂ ਤਾਂ ਜੰਗ ਦੇ ਲਈ ਤਯਾਰ ਹੋਵੇ ਨਾਲ ਕੰਪਨੀ ਦੇ ਜਤਲਾਯਾ ਜਾਵੇ
ਜੋ ਹੋਇ ਮਨਜ਼ੂਰ ਕਰਤਾਰ ਸਿੰਘਾ ਓਹਨੂੰ ਅਮਲ ਦੇ ਵਿਚ ਲਿਆਯਾ ਜਾਵੇ

ਮਿਸਟਰ ਮਟਕਾਫ ਨੇ ਫੈਸਲਾ ਕਰਨ ਤੇ ਜ਼ੋਰ ਪਾਣਾ

ਪਿਛੋਂ ਹੁਕਮ ਆਯਾਜੋਕੁਝ ਲਿਖਯਾਸੀ ਦਿਤਾ ਫੋਲ ਵਕੀਲ ਸੁਨਾਇ ਜਲਦੀ
ਕਰੋ ਫੈਸਲਾ ਜਿਹੜਾ ਮਨਜ਼ੂਰ ਹੋਵੇ ਦਿਤਾ ਜ਼ੋਰ ਵਕੀਲ ਨੇ ਪਾਇ ਜਲਦ
ਬਹੁਤੀ ਢਿਲਕਰਨੀ ਹੁਣਠੀਕ ਨਾਹੀਂ ਦਿਹੋ ਫੈਸਲਾ ਆਪ ਮੁਕਾਇ ਜਲਦ
ਗਲ ਸੁਣਦਯਾਂ ਸਾਰ ਕਰਤਾਰ ਸਿੰਘਾ ਮਹਾਰਾਜ ਗੁੱਸੇ ਵਿਚ ਆਇ ਜਲਦ

ਸਰਕਾਰ ਖਾਲਸੇ ਨੇ ਜੰਗ ਦੇ ਲਈ ਤਯਾਰੇ ਕਰਨੇ

ਮੁਲਕ ਛਡਣਾ ਨਾਲ ਬੇਇੱਜ਼ਤੀ ਦੇ ਮਹਾਰਾਜ ਨੂੰ ਕਦੋਂ ਦਰਕਾਰ ਸੀ ਜੀ
ਦਾਬੇ ਵਿਚ ਆ ਹੌਂਸਲਾ ਛਡਬਹਿਣਾ ਇਹ ਗੁਣ ਨ ਵਿਚ ਸਰਕਾਰ ਸੀ ਜ
ਨਾਲੇ ਮਾਲਲੇ ਦਿਆਂ ਰਾਈਸਾਂ ਵਾਲੀ ਕੰਨੀ ਸੁਣੀਂ ਜਦੋਂ ਬੁਰੀਕਾਰ ਸੀ ਜੀ
ਅੰਗ ਫਰਕ ਉੱਠੇ ਅਖੀਂ ਖ਼ੂਨਚੜ੍ਹਯਾ ਹਥ ਪਿਆ ਕਬਜ਼ੇ ਤਲਵਾਰ ਸੀ ਜੀ

ਕੀਹ ਹੋਯਾ ਜੇ ਮਿਲੇ ਰਾਈਸ ਸਾਰੇ ਦੂਜੀ ਤਰਫ ਜਾ, ਕਹਯਾ ਉਚਾਰ ਸੀ ਜੀ
ਫੌਜ ਖਾਲਸੇ ਤਈਂ ਪ੍ਰਵਾਹ ਨਾਹੀਂ ਉੱਚੀ ਆਖਯਾ ਇਉਂ ਭਬਕਾਰ ਸੀ ਜੀ
ਮੁਲਕ ਇਕ ਦੂੰ ਇਕ ਕਰ ਛਡਾਂਗੇ ਜੀ ਜੋਸ਼ ਫੈਲਯਾ ਵਿਚ ਦਰਬਾਰ ਸੀ ਜੀ
ਰੰਗ ਪਲਟ ਗਏ ਹੋਰ ਕਰਤਾਰ ਸਿੰਘਾ ਚਾ ਯੋਧਯਾਂ ਚੜ੍ਹੇ ਅਪਾਰ ਸੀ ਜੀ

ਫੌਜਾਂ ਦੀ ਹਿਲ ਜੁਲ

ਹੋ ਪਈਆਂ ਤਯਾਰੀਆਂ ਜੰਗ ਦੀਆਂ ਚਾਰੋਂ ਤਰਫ ਹਲਕਾਰੇ ਦੁੜ੍ਹਾਇ ਜਲਦੀ
ਅੰਮ੍ਰਿਤਸਰ ਲਗਾ ਕੱਠ ਹੋਣ ਭਾਰਾ ਜਮਾਂ ਫੌਜ ਲਗੀ ਹੋਣ ਆਇ ਜਲਦੀ
ਕਾਇਮ ਕਰਕੇ ਕਿਲੇ ਗੋਬਿੰਦ ਗੜ੍ਹ ਨੂੰ ਤੋਪਾਂ ਬੁਰਜੀ ਦੇਣ ਚੜ੍ਹਾਇ ਜਲਦੀ
ਦਾਣਾ,ਖਾਸ ਤੇ ਹੋਰ ਬਾਰੂਦ ਗੋਲਾ ਜਮਾਂ ਲਗਪਏਕਰਨ, ਲਿਆਇ ਜਲਦੀ
ਮੋਹਕਮਚੰਦ ਦੀਵਾਨ ਨੂੰ ਕਾਂਗੜੇ ਤੋਂ ਲਿਆ ਫੌਜ ਦੇ ਸਣੇ ਬੁਲਾਇ ਜਲਦੀ
ਓਹਨੂੰ ਖਾਸ ਫਲੌਰ ਉਤਾਰ ਕਰਕੇ ਭਾਰੇ ਤੋਪ ਖਾਨੇ ਪੁਚਵਾਇ ਜਲਦੀ
ਜਮ੍ਹਾਂ ਕਰ ਕੇ ਜੰਗੀ ਸਾਮਾਨ ਓਥੇ ਰਾਹ ਵੈਰੀ ਦੇ ਸਾਰੇ ਰੁਕਾਇ ਜਲਦੀ
ਚੁਣ ਚਾਰ ਹਜ਼ਾਰ ਜੁਵਾਨ ਚੰਗਾ ਦਿਤਾ ਜੰਗ ਦੇ ਲਈ ਬੈਠਾਇ ਜਲਦੀ
ਹਰੀ ਸਿੰਘ ਨੂੰ ਵਲ ਫੀਰੋਜ਼ਪੁਰ ਦੇ ਭਾਰੀ ਫੌਜ ਦੇ ਨਾਲ ਚੜ੍ਹਾਇ ਜਲਦੀ
ਕਰ ਲਈਆਂ ਤਯਾਰੀਆਂ ਸਭ ਥਾਈਂ ਜੰਗੀਮਾਜ਼ ਸਾਮਾਨ ਸਜਾਇ ਜਲਦੀ
*ਹਿਲ ਜੁਲ ਪੰਜਾਬ ਦੇ ਵਿਚ ਪੈਗਈ ਮੌਤ ਜਾਪਦੀ ਸੀ ਖੇਡ ਪਾਇ ਜਲਦੀ
ਫੌਜਾਂਹੋਈਆਂਤਿਆਰ ਕਰਤਾਰ ਸਿੰਘਾ ਹੱਦਾਂਸਾਰੀਆਂ ਦੇ ਉਪਰ ਜਾਇ ਜਲਦੀ

ਅੰਗਰੇਜ਼ੀ ਫੌਜ ਨੇ ਲੁਧਿਆਣੇ ਆਉਣਾ

ਓਧਰ ਕੰਪਨੀ ਦੀ ਸਰਕਾਰ ਨੇ ਬੀ ਵੇਲੇ ਤਈਂ ਗਨੀਮਤ ਪਾਯਾ ਜੀ

---

*ਲਿਖਯਾ ਹੈ ਕਿ ਇਹਨੀ ਦਿਣੀ ਹੀ ਮੁਹੱਰਮ ਦੇ ਦਿਨਾਂ ਵਿਚ ਮਿਸਟਰ ਮਟਕਾਫ ਤੇ ਨਿਹੰਗਾਂ ਸਿੰਘਾਂ ਦੀ ਤਾਜ਼ੀਆ ਦੇ ਲੰਘਣ ਤੋਂ ਅੰਮ੍ਰਿਤਸਰ ਲੜਾਈ ਹੋ ਪਈ ਸੀ ਮੁਸਲਮਾਨ ਸ੍ਰੀ ਦਰਬਾਰ ਸਾਹਿਬ ਦੇ ਪਾਸੇਂ ਦੀ ਤਾਜ਼ੀਏ ਲੰਘਾਉਣਾ ਚਾਹੁੰਦੇ ਸਨ ਤੇ ਨਿਹੰਗ ਸਿੰਘ ਲੰਘਣ ਨਹੀਂ ਸਨ ਦੇਂਦੇ ਆਖਰ ਤਲਵਾਰ ਤੇ ਗਲੀ ਚਲ ਪਈ ਸੀ ਮਹਾਰਾਜ ਨੇ ਵਿਚ ਪੈ ਲੜਾਈ ਬੰਦ ਕਰਵਾ ਦਿਤੀ ਮਟਕਾਫ ਚਾਹੁੰਦਾ ਸੀ ਕਿ ਨਿਹੰਗਾਂ ਨੂੰ ਸਜ਼ਾ ਦਿਤੀ ਜਾਵੇ ਜਿਸ ਦੇ ਜਵਾਬ ਵਿਚ ਮਹਾਰਾਜ ਨੇ ਆਖਯਾ ਕਿ ਮੈਂ ਪੰਜਾਬ ਦਾ ਬਾਦਸ਼ਾਹ ਹਾਂ ਪਰ ਸ੍ਰੀ ਗੁਰੂ ਰਾਮਦਾਸ ਦਾ ਟਹਿਲੀਆ ਹਾਂ ਏਸ ਵਾਸਤੇ ਓਸਦੇ ਸੇਵਾਦਾਰਾਂ ਤੇ ਮੈਂ ਕੋਈ ਹੁਕਮ ਨਹੀਂ ਚੜ੍ਹਾ ਸਕਦਾ" ਧੰਨ ਸਿੱਖੀ।

ਫਟ ਗਏ ਮਲਵਈ ਰਾਈਸ ਸਾਰੇ ਮੌਕਾ ਹਥੋਂ ਨ ਮੂਲ ਗਵਾਯਾ ਜੀ
ਆਪ ਸੱਦਦੇ ਸਾਂਭ ਲੋ ਮੁਲਕ ਸਾਡਾ ਤੁਰਤ ਬੈਠਕੇ ਮਤਾ ਪਕਾਯਾ ਜੀ
ਸਰ ਡੇਵਡ ਅਕਟਰ ਲੋਣੀ ਤਾਈਂ ਝਟ ਪਟ ਤਯਾਰ ਕਰਾਯਾ ਜੀ
ਦੇਇ ਪੰਜ ਹਜ਼ਾਰ ਜੁਵਾਨ ਜੰਗੀ ਤੋਪ ਖਾਨਯਾਂ ਸਣੇ ਚੜ੍ਹਾਯਾ ਜੀ
ਉਹ ਜਮਨਾਂ ਤੋਂ ਲੰਘ ਪਾਰ ਆਯਾ ਆਣ ਮਾਲਵੇ ਦਰਸ ਦਿਖਾਯਾ ਜੀ
ਰਾਜੇ ਫੂਲ ਕੇ ਬਹੁਤ ਹੀ ਖੁਸ਼ੀ ਹੋਏ ਸਿਰੋਂ ਖੌਫ ਸ਼ਰੀਕ ਗਵਾਯਾ ਜੀ
ਅਠਾਰਾਂ ‡ਫਰਵਰੀ ਠਾਰਾਂ ਸੌ ਨੌਂ ਹੈਸੀ ਝੰਡਾ ਲੁਧਿਆਣੇ ਗਡਵਾਯਾ ਜੀ
ਕਿਸੇ ਨੇਕ ਘੜੀ ਝੰਡਾ ਗੱਡਯਾ ਉਹ ਅਜ ਤਕ ਨ ਕਿਸੇ ਪੁਟਾਯਾ ਜੀ
ਜਿਨ੍ਹੂੰ, ਰੱਬਦੇਇ 'ਲਏ' ਕਰਤਾਰ ਸਿੰਘਾ ਮੁਢੋਂ ਏਵੇਂ ਹੁੰਦਾ ਚਲਾ ਆਯਾ ਜੀ

ਮਹਾਰਾਜੇ ਦਾ ਹੌਸਲਾ

ਛਾਉਣੀ ਪਈ ਅੰਗ੍ਰੇਜ਼ਾਂ ਦੀ ਲੁਧੇਹਾਣੇ ਹਿਰਦਾ 'ਸੇਰਿ ਪੰਜਾਬ' ਡੁਲਾਯਾ ਨ
ਫਟ ਪਾਰਲੇ ਗਏ ਰਾਈਸ ਸਾਰੇ ਇਹ ਭੀ ਦੇਖ ਕੇ ਚਿਤ ਕੰਬਾਯਾ ਨ
ਰਖ ਹੌਂਸਲਾ ਖਾਲਸਾ ਫੌਜ ਉੱਤੇ ਸੀ ਇਰਾਦਯੋਂ ਮੂੰਹ ਫਿਰਾਯਾ ਨ
ਫਤ੍ਹੇ ਦੇਇਗਾ ਗੁਰੂ ਕਰਤਾਰ ਸਿੰਘਾ ਬਲੀ ਸੂਰਮੇ ਹੌਂਸਲਾ ਢਾਹਯਾ ਨ

ਵਾਕ ਕਵੀ

ਮਹਾਰਾਜ ਤੇ ਹੋਰ ਸਰਦਾਰ ਸਾਰੇ ਹੋਠ ਦੰਦਾਂ ਦੇ ਵਿਚ ਦਬਾ ਰਹਿ ਸਨ
ਹਥ ਵੇਖ ਮਲਵਈ ਰਾਈਸਾਂ ਦਾ ਇਹ ਵਿਚੇਵਿਚ ਕਚੀਚੀਆਂ ਖਾ ਰਹਿ ਸਨ
ਨਾਲੇ ਫੌਜ ਅੰਗਰੇਜ਼ ਦੀ ਆਣ ਲਥੀ ਜੋਸ਼ ਮਨਾਂ ਦੇ ਵਿਚ ਵਧਾ ਰਹਿ ਸਨ
ਠਾਠਾਂ ਮਾਰ ਰਹੇ ਖੂਨ ਬਹਾਦਰਾਂ ਦੇ ਵੇਲੇ ਜੰਗ ਦੇ ਤਈਂ ਤਕਾ ਰਹਿ ਸਨ
ਪਰ ਦੂਜੇ ਪਾਸੇ *ਫਤ੍ਹੇ ਸਿੰਘ ਜੈਸੇ ਜਾਦੂ ਆਪਣੇ ਗੁੱਝੇ ਚਲਾ ਰਹਿ ਸਨ
ਕਈ ਹੋਰ ਸਾਥੀ ਚੂਹੇ ਛੱਡ ਕਰਕੇ ਨੀਹਾਂ ਵਿਚ ਖੁੱਡਾਂ ਪੁਟਵਾ ਰਹਿ ਸਨ
ਜੰਗ ਕਰਨ ਨਾਲੋਂ ਸੁਲਾ ਬਹੁਤ ਚੰਗੀ ਮਹਾਰਾਜ ਦੇ ਤਈਂ ਸਿਖਾ ਰਹਿ ਸਨ
ਵਿਗੜ ਪਾਰਲੇ ਗਏ ਰਾਈਸ ਸਾਰੇ ਪਾ ਕਹਾਣੀਆਂ ਚਿੱਤ ਡਰਾ ਰਹਿ ਸਨ

---

*ਫਤ੍ਹੇ ਸਿੰਘ ਆਹਲੂਵਾਲੀਆ ।
‡ਸ: ਮ: ਲਤੀਫ ।

ਵੈਰੀ ਵਿਚਪੰਜਾਬ ਭੀ †ਕਈ ਬੈਠੇ ਖਤਰਾਓਹਨਾਂ ਦੇ ਵਲੋਂ ਜਤਾ ਰਹਿ ਸਨ
ਬਾਦਸ਼ਾਹੀ ਅੰਗਰੇਜ਼ਾਂ ਦੀ ਬਹੁਤ ਵਡੀ ਡਰ ਸਾਜ ਸਮਾਨ ਦੇ ਪਾ ਰਹਿ ਸਨ
ਕੌਮ ਹੈ ਅੰਗਰੇਜ਼ਾਂ ਦੀ ਬਹੁਤ ਅੱਛੀ ਅੰਗ ਪਰਵਰ ਹੋਣ, ਸਮਝਾ ਰਹਿ ਸਨ
ਓਹਨਾਂ ਨਾਲ ਵਿਗਾੜਨੀ ਨਹੀਂ ਚੰਗੀ ਸੁਲਾ ਰਖਣੀ ਪੱਟੀ ਪੜਾ ਰਹਿ ਸਨ
ਕੀਹ ਪਿਆ ਸਤਲੁਜਦੇਪਾਰਹੈਜੀ, ਛੱਡ ਦਿਹੋ ਕਬਜ਼ਾ ਇਉਂ ਸੁਨਾ ਰਹਿ ਸਨ
ਫਤੇ ਕਰਨ ਲਈ ਪਿਆਂ ਹੈ ਦੇਸ ਬਹੁਤਾ 'ਕਸ਼ਮੀਰ ਲੱਦਾਖ ਦਿਖਾ ਰਹਿ ਸਨ
ਅਟਕੋਂ ਪਾਰਪਹਾੜੀਆਂ ਬਹੁਤ ਪਈਆਂ ਮਾਰੋ, ਟੱਕਰਾਂਪਯਾਰਵੰਡਾ ਰਹਿ ਸਨ
ਕਾਬਲ, ਗਜ਼ਨੀ ਅਤੇ ਕੰਧਾਰ ਤਾਈਂ 'ਫਤੇ ਕਰੋ ਖਾਂ ਜੋਸ਼ ਚੜਾ ਰਹਿ ਸਨ
ਸਾਫ ਮੁਲਕ ਤੇ ਵਸਦਾ ਰਸਦਾ ਜੋ ਗੱਲਾਂ ਨਾਲ ਹਥੋਂ ਹੀ ਖੁਹਾ ਰਹਿ ਸਨ
ਮੱਖਨ ਖੋਹ ਸਰਕਾਰ ਦੇ ਹਥਾਂ ਵਿਚੋਂ ਹਿਤ ਕਰ ਕਪਾਹ ਫੜਾ ਰਹਿ ਸਨ
ਆਖਰ ਢਾਲ ਲਿਆ ਸਰਕਾਰ ਤਾਈਂ ਕੰਨਾ ਨਾਲ ਜੋ ਮੂੰਹ ਲਗਾ ਰਹਿ ਸਨ
ਸੁਲਾ ਲਈ ਮਨਾ ਕਰਤਾਰ ਸਿੰਘਾ ਫਾਹ ਸ਼ੇਰ ਲਿਆ, ਜਾਲ ਲਾ ਰਹਿ ਸਨ

### ਅ ਹਦਨਾਮਾ ਹੋ ਜਾਣਾ

ਗੱਲ ਦੋਸਤੀਵਾਲੀ ਮਨਜ਼ੂਰ ਹੋਗਈ ਬੱਨਾਪਿਆ ਸਤਿਲੁਜ ਦਾ ਆਨ ਭਾਈ
ਲਿਖੀਆਂ ਗਈਆਂ ਸ਼ਰਤਾਂ ਦੋਹਾਂਪਾਸਯਾਂਤੋਂ ਸੁਣੋ ਰੱਖਕੇ ਜ਼ਰਾ ਧਿਆਨ ਭਾਈ
ਇਕਤਰਫਮਹਾਰਾਜ ਰਣਜੀਤਸਿੰਘ ਜੀ ਦੂਜੀ ਤਰਫ ਮਟਕਾਫ ਪਛਾਨ ਭਾਈ
ਪਹਿਲੀ ਸ਼ਰਤ ਦੁਹਾਂ ਸਰਕਾਰ ਅੰਦਰ ਬਣੀ ਦੋਸਤੀ ਰਹੇਗੀ, ਜਾਨ ਭਾਈ
ਸਰਕਾਰ ਅੰਗਰੇਜ਼ੀ ਰਣਜੀਤ ਸਿੰਘ ਨੂੰ ਵੇਖੂ ਇਜਤ ਨਾਲ ਸਿਆਨ ਭਾਈ
ਉੱਤ੍ਰ ਵਲ ਸਤਿਲੁਜ ਦੇ ਮੁਲਕ ਜਿੰਨਾ ਅੰਗਰੇਜ ਨ ਕਰਨ ਧਿਆਨ ਭਾਈ
ਦੂਜੀ ਸ਼ਰਤ ਸਤਿਲੁਜ ਦੇ ਬਾਇੰ ਪਾਸੇ ਹੈ ਜਿਤਨਾ ਮੁਲਕ ਮਹਾਨ ਭਾਈ
ਓਸ ਤਰਫ ਲਾਹੌਰ ਸਰਕਾਰ ਕਦੇ ਦੇਵੇ ਦਖਲ ਨ, ਲਿਖੇ ਬਿਆਨ ਭਾਈ
ਨੇੜੇ ਹੱਦ ਦੇ ਲੋੜ ਤੋਂ ਵਧਕੇ ਜੀ ਫੌਜ ਰਖਣੀ ਮਨਾ, ਜਤਾਨ ਭਾਈ

---

†ਉਹ ਜਾਗੀਰਦਾਰ ਅਤੇ ਮਿਸਲਦਾਰ ਖਾਨ ਅਮੀਰ ਜਿਨ੍ਹਾਂ ਦੇ ਇਲਾਕੇ ਮਹਾਰਾਜ ਨੇ ਫਤੇ ਕਰਕੇ ਆਪਣੇ ਰਾਜ ਵਿਚ ਮਿਲਾ ਲਏ ਸਨ।

‡ਸ਼ਰਤਾਂਵਿਚਪਾਬੰਦ ਕਰਤਾਰ ਸਿੰਘਾ ਦੋਵੇਂ ਧਿਰਾਂ ਹੀ ਰਹਿਣ ਸੁਭਾਨ ਭਾਈ

ਵਾਕ ਕਵੀ

ਅਠਾਰਾਂਸੌ†ਛਿਆਠਵਿਸਾਖਹੈ ਸੀ ਅਹਿਦਨਾਮਾ ਇਸਤਰ੍ਹਾਂ ਲਿਖਾਯਾ ਗਿਆ
ਇਖਤਲਾਫ ਦੋਹਾਂ ਸ੍ਰਕਾਰਾਂ ਵਿਚੋਂ ਲਿਖਤ ਪੜ੍ਹਤ ਹੋ ਉੱਕਾ ਮੁਕਾਯਾ ਗਿਆ
ਸਿਰੇ ਪਾਉ ਫਿਰਦੇਇ ਵਕੀਲ ਤਾਈਂ ਨਾਲ ਖੁਸ਼ੀ ਦੇ ਵਿਦਾ ਕਰਾਯਾ ਗਿਆ
ਸਿੱਖ ਰਾਜ ਦੇ ਅੱਗੇ ਕਰਤਾਰ ਸਿੰਘਾ ਰੋੜਾ ਏਸ ਤਰ੍ਹਾਂ ਅਟਕਾਯਾ ਗਿਆ

ਸਰਕਾਰ ਖਾਲਸੇ ਨੇ ਸਤਿਲੁਜ ਪਾਰ ਤੋਂ ਕਬਜ਼ਾ ਉਠਾ ਲੈਣਾ

ਅਹਿਦਨਾਮੇ ਅਨੁਸਾਰ ਸ੍ਰਕਾਰ ਨੇ ਜੀ ਫੌਜਾਂ ਪਾਰਲੀਆਂ ਮੰਗਵਾਇ ਲਈਆਂ
ਮੁਲਕ ਫਤ੍ਹੇ ਕੀਤਾ ਹੋਇਆ ਛਡਦਿਤਾ ਸਭੇ ਛਾਵਨੀਆਂ ਉਠਵਾਇ ਲਈਆਂ
ਝਲ ਲਿਆਨੁਕਸਾਨ ਇਹਬੜਾਭਾਰਾ ਗੱਲਾਂਕਢੀਆਂ ਮੂੰਹੋਂ ਨਿਬਾਹਿ ਲਈਆਂ
ਲਈ ਦੋਸਤੀ ਗੰਢ ਕਰਤਾਰ ਸਿੰਘਾ ਆਸਾਂ ਭਲੀਆਂ ਚਿੱਤਰਖਾਇ ਲਈਆਂ

ਮਹਾਰਾਜ ਦੇ ਯੋਧਯਾਂ ਦੀ ਨਰਾਜ਼ਗੀ

ਮੁਲਕ ਜਿਤਿਆ ਸੀ ਮਰ ਮਾਰ ਕਰਕੇ ਉਹ ਛਡਣਾ ਖਰਾ ਮੁਹਾਲ ਸੀ ਜੀ
ਏਸ ਗਲ ਤੇ ਖੁਸ਼ ਸ੍ਰਦਾਰ ਕੋਈ ਨ ਹੋ ਰਹੇ ਡਾਢੇ ਲਾਲੋ ਲਾਲ ਸੀ ਜੀ
ਰਹਿ ਗਏ ਕਚੀਚੀਆਂ ਖਾਵੰਦੇ ਉਹ ਆਉਂਦੇਦਿਲਾਂ ਨੂੰ ਰਹੇ ਉਬਾਲ ਸੀ ਜੀ
ਚੁਪ ਕਰ ਗਏ ਅੰਤ ਕਰਤਾਰ ਸਿੰਘਾ ਜ਼ੋਰ ਕੀਹ ਸ੍ਰਕਾਰ ਦੇ ਨਾਲ ਸੀ ਜੀ

ਵਾਕ ਕਵੀ

ਛਉਣੀਪਈਲੁਧਿਆਣੇਅੰਗ੍ਰੇਜ਼ ਦੀ ਆ ਓਹਨਾਂਆਪਣੀਪੈਰਜਮਾਈਕਰ ਲਈ
ਮੋਹਕਮਚੰਦਫਲੌਰ ਦੇ ਵਿਚਬੈਠਾ ਓਸਕਿਲ੍ਹੇ ਦੀ ਖੂਬ ਪਕਿਆਈ ਕਰ ਲਈ
ਸਤਿਲੁਜ ਤੋਂ ਪਾਰਲਾਮੁਲਿਕ ਸਾਰਾ ਕਬਜ਼ੇ ਕੰਪਨੀ ਕਰ ਦਨਾਈ ਕਰ ਲਈ
ਫੁੱਟ, ਸਿਖਾਂ ਦੀ ਪਈ ਕਰਤਾਰ ਸਿੰਘਾ ਅੰਗ੍ਰੇਜ਼ਾਂ ਨੇ ਹੱਥ ਰੰਗਾਈ ਕਰ ਲਈ

---

‡ਭਾਈ ਗਯਾਨ ਸਿੰਘ ਜੀ ਲਿਖਦੇ ਹਨ ਕਿ ਅਹਿਦਨਾਮੇ ਵਿਚ ਲਿਖਿਆ ਗਿਆ ਸੀ ਕਿ ਜਿਹੜਾ ਪਾਸਾ ਕੋਈ ਵਧੀਕੀ ਕਰੇ ਉਹ ਉਸਦਾ ਡੰਨ ਤਿੰਨ ਕਰੋੜ ਭਰੇ ਤੇ ਅਹਿਦਨਾਮਾ ਰੱਦੀ ਸਮਝਕੇ ਫੇਰ ਨਵਾਂ ਅਹਿਦਨਾਮਾ ਲਿਖਿਆ ਜਾਵੇ।

†ਲਤੀਫ ੨੫ ਅਪ੍ਰੈਲ ੧੮੦੯ ਲਿਖਦਾ ਹੈ।

ਰਾਜੇ ਸੰਸਾਰ ਚੰਦ ਨੇ ਮਹਾਰਾਜ ਤੋਂ ਮੱਦਦ ਮੰਗਣੀ

ਠਾਰਾਂ ਸੌ ਛਿਹਠ ਦੇ ਸਾਲ ਅੰਦਰ ਜੋਰ †ਫੇਰ ਨੈਪਾਲੀਆਂ ਪਾਯਾ ਜੀ
ਅਮਰ ਸਿੰਘ ਜਰਨੈਲ ਨੇ ਕਰ ਧਾਵੇ ਸਾਰੇ ਰਾਜਿਆਂ ਤਈਂ ਡਰਾਯਾ ਜੀ
ਛੋਟੇ ਮੋਟਯਾਂ ਨੂੰ ਭੰਨ ਕਰ ਤਾਬੇ ਈਨ ਆਪਣੀ ਤਈਂ ਮਨਾਯਾ ਜੀ
ਕਿਲ੍ਹੇ ਕਾਂਗੜੇ ਤੇ ਘੇਰਾ ਆਣ ਪਾਯਾ ਡਰ ਰਾਜੇ ਨੇ ਹੌਂਸਲਾ ਢਾਹਯਾ ਜੀ
ਫਤ੍ਹੇ ਚੰਦ ਨੂੰ ਭੇਜ ਸਰਕਾਰ ਵਲੇ ਦਿਹੋ ਮੱਦਦ ਆਖ ਸੁਨਾਯਾ ਜੀ
ਮੇਰੇ ਦੇਸ ਵਿਚੋਂ ਕਢੋ ਗੋਰਖੇ ਆ ਇਹਨਾਂ ਬਹੁਤ ਫਤੂਰ ਮਚਾਯਾ ਜੀ
ਇਸਦੇ ਇਵਜ਼ ਦੇਵਾਂ ਕਿਲ੍ਹਾ ਕਾਂਗੜੇ ਦਾ ਕਰਾਂ ਉਜਰ ਨਾ ਮੂਲ, ਜਤਾਯਾ ਜੀ
ਆਵੋ ਚੜ੍ਹ ਸ਼ਤਾਬ ਕਰਤਾਰ ਸਿੰਘਾ ਵੇਲਾ ਗੁਜ਼ਰ ਨਾ ਜਾਇ, ਲਖਾਯਾ ਜੀ

ਸਰਕਾਰ ਖਾਲਸੇ ਨੇ ਕਾਂਗੜੇ ਵਲ ਚੜ੍ਹਾਈ ਕਰਨੀ

ਹੈਸੀ ਰੁੱਤ ਸਿਆਲ ਦੀ ਸ਼ੁਰੂ ਹੋਈ ਚੜ ਪਈ ਲਾਹੌਰ ਸਰਕਾਰ ਭਾਈ
ਫੌਜਾਂ ਕੰਢੀ ਪਹਾੜ ਦੀ ਜਾਇ ਚੜੀਆਂ ਕੀਤੀ ਰਾਜੇ ਸ਼ੈਤਾਨੀ ਦੀ ਕਾਰ ਭਾਈ
ਅਮਰ ਸਿੰਘ ਦੇ ਨਾਲ ਰਲਾਇ ਸੀਟੀ ਇਉਂ ਕਰ ਲਿਆ ਇਕਕਾਰ ਭਾਈ
ਬਾਕੀ ਦੇਸ ਮੇਰਾ ਸਾਰਾ ਛਡਦਿਹ ਤੂੰ ਕਿਲਾ ਸਾਂਭ ਲੈ ਬਿਨਾਂ ਤਕਰਾਰ ਭਾਈ
ਉਹ ਦੋਵੇਂ ਪਹਾੜੀਏ ਰਲ ਬੈਠੇ ਏਧਰ ਹੋਈ ਸਰਕਾਰ ਨੂੰ ਸਾਰ ਭਾਈ
ਝਟ ਕਾਂਗੜੇ ਦੇ ਪਾਸ ਪਹੁੰਚ ਕਰਕੇ ਧਾਵਾ ਕਰ ਦਿਤਾ ਇਕੋ ਵਾਰ ਭਾਈ
ਫੌਜ ਖਾਲਸਾ ਗੋਰਖੇ ਕੈਂਪ ਉੱਤੇ ਸਤਿ ਸ੍ਰੀ ਅਕਾਲ ਉਚਾਰ ਭਾਈ
ਜਾ ਪਈ ਚੁਫੇਰਯੋਂ ਜੋਰ ਦੇ ਕੇ ਸ਼ੁਰੂ ਹੋਈ ਦੋ ਤਰਫ ਤੋਂ ਮਾਰ ਭਾਈ
ਕੁਝ ਚਿਰ ਗੋਲੀ ਤੀਰ ਚਲਦੇ ਰਹੇ ਅੰਤ ਦੋਵੇਂ ਧਿਰਾਂ ਖਾ ਕੇ ਖਾਰ ਭਾਈ
ਏਨੇ ਢੁੱਕ ਪਏ ਨੇੜੇ ਆਣ ਕਰਕੇ ਚਲੀ ਖੋਖਰੀ ਤੇ ਤਲਵਾਰ ਭਾਈ
ਕੌਮਾਂ ਦੋਵੇਂ ਲੜਾਕੀਆਂ ਭਾਰੀਆਂ ਸਨ ਜੰਗ ਹੋਯਾ ਬੁਰਾ ਖੂਨਖਾਰ ਭਾਈ
ਕੰਬੇ ਗੋਰਖੇ ਸਿੰਘਾਂ ਦੀ ਤੇਗ ਪਾਸੋਂ ਖਾਧੀ ਵਿਚ ਮੈਦਾਨ ਦੇ ਹਾਰ ਭਾਈ
ਪਏ ਛਡ ਕੇ ਸਭ ਸਾਮਾਨ ਨੱਠੇ ਪਰ ਲਾ ਹੋ ਗਏ ਉਡਾਰ ਭਾਈ
ਉੱਤੋਂ ਰਾਤ ਪੈ ਗਈ ਕਰਤਾਰ ਸਿੰਘਾ ਫੌਜਾਂ ਹਟੀਆਂ ਮਾਲ ਸੰਭਾਰ ਭਾਈ

†ਰਾਏ ਬਹਾਦਰ ਘਨੱਯਾ ਲਾਲ ੨੦੮ ਸਫਾ

ਭੋਨ ਦੇ ਪਾਸ ਗੋਰਖਯਾਂ ਨਾਲ ਜੰਗ

ਦੂਜੇ ਦਿਨ ਸਵੇਰੇ ਹੀ ਪਤਾ ਲੱਗਾ ਪਾਸ ਭੋਨ ਦੇ ਕੱਠ ਕਰਾ ਕਰਕੇ
ਧਾਵਾ ਕਰਨ ਨੂੰ ਗੋਰਖੇ ਤਯਾਰ ਹੋ ਰਹੇ ਭਾਰੀ ਸਾਜ ਸਾਮਾਨ ਸਜਾ ਕਰਕੇ
ਇਹ ਸੁਣਦਯਾਂ ਸਾਰ ਸਰਕਾਰ ਨੇ ਜੀ ਤੁਰਤ ਫੌਜ ਨੂੰ ਹੁਕਮ ਸੁਨਾ ਕਰਕੇ
ਅਚਨਚੇਤ ਹੱਲਾ ਓਧਰ ਬੋਲ ਦਿਤਾ ਲੜੇ ਗੋਰਖੇ ਪੈਰ ਜਮਾ ਕਰਕੇ
ਓਸ ਦਿਨ ਤਾਂ ਬੁਰਾ ਹੀ ਜੰਗ ਹੋਯਾ ਮੌਤ ਹੋੱਲੀਆਂ ਖੇਡੀਆਂ ਆ ਕਰਕੇ
ਮੁਰਦੇ ਵਿਚ ਮੈਦਾਨ ਦੇ ਰੁਲੇ ਬਹੁਤੇ ਲੜੇ ਸੂਰਮੇ ਜੋਸ਼ ਵਧਾ ਕਰਕੇ
ਅੰਤ ਏਥੇ ਭੀ ਸਿੰਘਾਂ ਦੀ ਫਤੇ ਹੋਈ ਨੱਠੇ ਗੋਰਖੇ ਦੁੰਬ ਦਬਾ ਕਰਕੇ
ਫੇਰ ਕਾਂਗੜੇ ਤੇ ਕਰਤਾਰ ਸਿੰਘਾ ਘੇਰਾ ਪਾ ਲਿਆ ਫਤ੍ਹੇ ਗਜਾ ਕਰਕੇ

ਸਰਕਾਰ ਖਾਲਸੇ ਦਾ ਸਾਰੇ ਪਹਾੜੀ ਇਲਾਕੇ ਤੇ ਕਬਜ਼ਾ

ਰਾਜਾ ਲੂੰਬੜੀ ਰੂਪ ਸੀ ਕਾਂਗੜੇ ਦਾ ਕਰਨ ਜਾਣਦਾ ਸਿਰਫ ਮੱਕਾਰੀਆਂ ਜੀ
ਕਿਲ੍ਹਾ ਆਪੇ ਹੀ ਛੱਡ ਹੋਗਿਆ ਲਾਂਭੇ ਬਿਨਾਂ ਜੰਗ ਤੋਂ ਹਿੰਮਤਾਂ ਹਾਰੀਆਂ ਜੀ
ਲਿਆ ਕਬਜਾ ਕਰ ਸਰਕਾਰ ਨੇ ਸੀ ਫੌਜਾਂ ਗਿਰਦਾ ਗਿਰਦ ਉਤਾਰੀਆਂ ਜੀ
ਈਨ ਮੰਨ ਲਈ ਸਾਰੇ ਰਾਜਯਾਂ ਨੇ ਗੱਲਾਂ ਸਭ ਕਰਤਾਰ ਸੁਵਾਰੀਆਂ ਜੀ
‡ਮੱਘਰ ਚੜ੍ਹਦੇ ਇਕਦਰਬਾਰ ਕਰਕੇ ਲਈਆਂ ਸੱਦ ਰਿਆਸਤਾਂ ਸਾਰੀਆਂ ਜੀ
ਨੂਰ ਪੁਰ, ਚੰਬਾ, ਸ਼ਾਹ ਪੁਰ, ਮੰਡੀ ਜਸਰੋਟਾ, ਸਕੇਤ ਉਚਾਰੀਆਂ ਜੀ
ਖਾਸ ਕਾਂਗੜਾ, ਕੋਟਲਾ ਨਾਲ ਸਮਝੋ ਕਹਿਲੂਰ ਤੇ ਕੁੱਲੂ ਵਿਚਾਰੀਆਂ ਜੀ
ਮਾਲ ਕੋਟ,ਨਦੌਨ, ਕਟੋਚ, ਨਾਹਣ ਤੇ ਬਸੋਹਲੀ ਦਿਆਂ ਕਰਮਚਾਰੀਆਂ ਜੀ
ਜਸੂਰਨ, ਸਿਬਾ ਤੇ ਗੁਲੇਰ ਸਮਝੋ ਰਾਜੇ ਕੱਠੇ ਹੋਇ ਰੌਣਕਾਂ ਭਾਰੀਆਂ ਜੀ
ਈਨ ਮੰਨ ਲਈ ਕਰਤਾਰ ਸਿੰਘਾ ਲਿਖ ਦੇਇ ਗਏ ਤਾਬੇਦਾਰੀਆਂ ਜੀ

ਵਾਕ ਕਵੀ

ਤਾਬੇ ਦੇਸ ਪਹਾੜ ਦਾ ਕਰ ਸਾਰਾ ਤਹਿਤ ਆਪਣਾ ਸਾਰੇ ਜਮਾਯਾ ਜੀ
ਦੇਸਾ ਸਿੰਘ ਸਰਦਾਰ ਮਜੀਠੇ ਵਾਲਾ ਦੇਸ ਓਹਦੇ ਸਪੁਰਦ ਕਰਾਯਾ ਜੀ

‡੨੪ ਦਸੰਬਰ ਸੰਨ ੧੮੦੯ ਈਸਵੀ।

ਕੀਤਾ ਓਸਦਾ ਨਾਇਬ ਪਹਾੜ ਸਿੰਘ ਨੂੰ ਭਾਰੀ ਫੌਜ ਨੂੰ ਓਥੇ ਬੈਠਾਯਾ ਜੀ
ਵੱਡੀ ਖੁਸ਼ੀ ਦੇ ਨਾਲ ਕਰਤਾਰ ਸਿੰਘਾ ਰੁਖ ਵੱਲ ਲਾਹੌਰ ਪਰਤਾਯਾ ਜੀ

ਹਰਿਆਣੇ ਭੁੰਗੇ ਦੇ ਕਿਲ੍ਹੇ ਤੇ ਕਬਜ਼ਾ ਕਰਨਾ

ਓਥੋਂ ਪਰਤ ਦੁਾਬੇ ਦੇ ਵਿਚ ਆਏ ਕਿਲ੍ਹੇ ਭੁੰਗੇ ਤੇ ਤਾਕ ਲਗਾਇ ਭਾਈ
*ਰਾਮਕੌਰ ਸਰਦਾਰਨੀ ਸੀ ਵਿਧਵਾ, ਪਕੜ ਓਸਨੂੰ ਬਾਹਰ ਕਢਾਇ ਭਾਈ
ਦੋ ਲੱਖ ਦਾ ਸਾਂਭਯਾ ਮੁਲਕ ਹੈਸੀ ਕਾਂਰਦਾਰ ਹੀ ਰਹੇ ਸਨ ਖਾਇ ਭਾਈ
ਦੋ ਪਿੰਡ ਜਾਗੀਰ ਸਰਦਾਰਨੀ ਨੂੰ ਦੇਇ ਕੇ ਕਬਜ਼ਾ ਲਿਆ ਜਮਾਇ ਭਾਈ
ਢੱਈ ਲੱਖ ਨਕਦੀ ਹੋਰ ਜ਼ਰੀ ਜ਼ੇਵਰ ਜੰਗੀ ਸਾਜ਼ ਭੀ ਬੇ ਬਹਾਇ ਭਾਈ
ਲਏ ਸਾਂਭ ਸਰਕਾਰ ਕਰਤਾਰ ਸਿੰਘਾ ਪਰਤ ਅਮਰਤਸਰ ਨੂੰ ਆਇ ਭਾਈ

ਵਾਕ ਕਵੀ

ਅੰਮ੍ਰਿਤਸਰ ਸਰਕਾਰ ਨੇ ਆਇ ਕਰਕੇ ਸਤਿਗੁਰਾਂ ਦਾ ਸ਼ੁਕਰ ਹਜ਼ਾਰ ਕੀਤਾ
ਭਾਰੀ ਰਕਮਅਰਦਾਸ ਕਰਾਇਕੇ ਜੀ ਸੋਨਾਂਚੜਨ ਦਾ ਹੁਕਮ ਸਰਕਾਰ ਕੀਤਾ
ਸੰਗ ਮਰਮਰ ਲਗਣਾ ਸ਼ੁਰੂ ਹੋਯਾ ਖਰਚ ਫੇਰ ਸਰਕਾਰ ਅਪਾਰ ਕੀਤਾ
ਰਹੇ ਹੋਲੀਆਂ ਤਕ ਕਰਤਾਰ ਸਿੰਘਾ ਪਰਜਾ ਨਾਲ ਭੀ ਬਹੁਤ ਪਯਾਰ ਕੀਤਾ

ਸਰਕਾਰ ਖਾਲਸਾ ਨੇ ਜੰਮੂ ਨੂੰ ਫਤੇ ਕਰਨਾ

ਜੱਮੂੰ ਵਿਚ ਡੀਡੋ ਸਿੰਘ ਡੋਗਰਾ ਸੀ ਕਬਜ਼ਾ ਓਸਨੇ ਆਪੇ ਜਮਾਇ ਲਿਆ
ਡਾਕੂ ਧਾੜਵੀ ਰੱਖਦਾ ਪਾਸ ਬਹੁਤੇ ਲੁੱਟ ਤੱਲਕਾ ਓਸਨੇ ਖਾਇ ਲਿਆ
ਓਸਦੀਆਂਬਹੁਤਸ਼ਕਾਇਤਾਂਪਹੁੰਚੀਆਂਸਨ, ਡੀਡੋਬੜਾ ਹੰਕਾਰ ਵਧਾਇ ਲਿਆ
ਹੁਕਮ ਪਾਇ ਭਵਾਨੀਦਾਸ ਚੜ੍ਹਿਆ ਘੇਰਾ ਗਿਰਦ ਜੰਮੂ ਜਾਕੇ ਪਾਇ ਲਿਆ
ਦਿਨ ਕੁਝ ਕੁ ਲੜਿਆ ਅੰਦਰੋਂ ਉਹ ਅੰਤ ਹੌਂਸਲਾ ਓਹਨੇ ਢਾਹਿ ਲਿਆ
ਛਡ ਸ਼ਹਿਰ ਨੂੰਗਿਆ ਕਰਤਾਰ ਸਿੰਘਾ ਠਾਣਾ ਖਾਲਸੇ ਓਥੇ ਬੈਠਾਇ ਲਿਆ

---

*ਰਾਮ ਕੌਰ ਸਰਦਾਰ ਬਘੇਲ ਸਿੰਘ ਝਬਾਲੀਏ ਦੀ ਸਰਦਾਰਨੀ ਬੇਔਲਾਦ ਹੋਣ ਦੇ ਕਾਰਨ ਜੇਹੜਾ ਦੋ ਲੱਖ ਦਾ ਮੁਲਕ ਤੇ ਬਹੁਤ ਖਜ਼ਾਨਾ ਏਸ ਦੇ ਕਬਜ਼ੇ ਵਿਚ ਸੀ ਓਹ ਐਵੇਂ ਹੀ ਜਾਣਾ ਸੀ।

ਮਹਾਰਾਜ ਨੇ ਵਜ਼ੀਰਾਬਾਦ ਤੇ ਚੜ੍ਹਾਈ ਕਰਨੀ

ਅਠਾਰਾਂ ਸੌ ਸਤਾਠਵੇਂ ਸਾਲ ਚੜ੍ਹਦੇ ਜੋਧ ਸਿੰਘ ਨੂੰ ਕਾਲ ਖਪਾਯਾ ਜੀ
ਓਹਦ ਮਾਲ ਤੇ ਮੁਲਕ ਦੇ ਸਾਂਭਣੇ ਨੂੰ ਮਹਾਰਾਜੇ ਨੇ ਕੂਚ ਬੁਲਾਯਾ ਜੀ
ਡੇਰੇ ਜਾਇ ਵਜ਼ੀਰਾਂ ਬਾਦ ਲਾਏ †ਗੰਡਾ ਸਿੰਘ ਬਹੁਤਾ ਘਬਰਾਯਾ ਜੀ
ਇਕ ਲੱਖ ਨਕਦੀ ਤੋਹਫੇ ਹੋਰ ਲੈਕੇ ਪੈਰੀਂ ਪੈ ਆ ਸੀਸ ਝੁਕਾਯਾ ਜੀ
ਹੋ ਅਧੀਨ ਤੇ ਈਨ ਮਨਜ਼ੂਰ ਕੀਤੀ ਤਾਬੇਦਾਰੀ ਦਾ ਪਟਾ ਲਿਖਾਯਾ ਜੀ
ਨੀਵੇਂ ਹੋਕੇ ਵੇਖ ਕਰਤਾਰ ਸਿੰਘਾ ਸਿਰੋਂ ਭਾਰੀ ਤੂਫਾਨ ਲੰਘਾਯਾ ਜੀ

ਸਾਹਿਬ ਸਿੰਘ ਗੁਜਰਾਤੀਏ ਤੇ ਚੜ੍ਹਾਈ

ਮਿਸਲਾਂ ਸਾਰੀਆਂ ਦੇ ਵਿਚੋਂ ਇਕ ਏਹੋ ਰਹਿ ਗਿਆ ਹੈਸੀ ਸਰਦਾਰ ਭਾਈ
ਜਿਧੇ ਵਿਚ ਹੈਸੀ ਕੁਝ ਖਾਨ ਜੀਊਂਦਾ ਕਦੇ ਉੱਠਦਾ ਸੀ ਜੋਸ਼ ਮਾਰ ਭਾਈ
ਹੈਸੀ ਰੜਕਦਾਹਿੱਕ ਸਰਕਾਰ ਦੀ ਤੇ ਕੰਡਾ ਪੁਟਨਾ ਸਮਝ ਵਿਚਾਰ ਭਾਈ
ਕੀਤੀ ਧਾਈਗੁਜਰਾਤ ਦੇਵਲਸਿੱਧੀ ਸਾਹਿਬਸਿੰਘ ਗਿਆ ਵੇਲਾ ਟਾਰ ਭਾਈ
ਕਿਲ੍ਹੇਜਾਇ *ਜਲਾਲਪੁਰਵਿਚਵੜਯਾ ਕਰਨਾਟਾਕਰਾ ਸਮਝਦੁਸ਼ਵਾਰ ਭਾਈ
ਓਸੇ ਤਰਫ ਸਰਕਾਰ ਨੇ ਕੂਚ ਕੀਤਾ ਘੇਰਾ ਜਾ ਪਾਯਾ ਜ਼ੋਰਦਾਰ ਭਾਈ
ਕੁਝ ਦਿਨ ਓਥੇ ਸਰਦਾਰ ਲੜਯਾ ਅੰਤ ਹੋ ਕੇ ਫੇਰ ਲਾਚਰ ਭਾਈ
ਇਸਲਾਮਗੜ੍ਹ ਦੇ ਕਿਲ੍ਹੇ ਕਰਤਾਰ ਸਿੰਘਾ ਭੱਜਜਾਇ ਵੜਯਾ ਦੁਖਿਆਰ ਭਾਈ

ਸਰਕਾਰ ਨੇ ਪਿਛੇ ਧਾਵਾ ਕਰਨਾ

ਦਿਤਾ ਓਥੇ ਭੀ ਟਿਕਨ ਸਕਾਰ ਨੇ ਨ ਫੌਜਾਂਕਿਲੇ ਦੇ ਗਿਰਦ ਉਤਾਰੀਆਂ ਜੀ
ਤੋੜ ਮੋਹ ਮੁਹੱਬਤਾਂ ਭਾਰੀਆਂ ਨੂੰ ਜਾ ਘਤੀਆਂ ਗਰਦ ਉਤਾਰੀਆਂ ਜੀ
ਸਾਹਿਬ ਸਿੰਘਦਾਕੋਈਮੱਦਦਗਾਰ ਨਹੀਂਸੀ ਮਿਸਲਾਂਸਭਸਕਾਰਤੋਂਹਾਰੀਆਂ ਜੀ
ਅੰਤਉਹਭੀਕਿਲ੍ਹਾ ਖਾਲੀ ਕਰਗਿਆ ਬਣੀਆਂ ਜਿੰਦਤੇਆਣ ਲਾਚਾਰੀਆਂ ਜੀ
ਕਿਲ੍ਹੇ ਮੰਗਲਾਂਦੇ ਵਿਚ ਜਾਇ ਵੜਯਾ ਪਾਈਆਂ ਰੱਬ ਮੁਸੀਬਤਾਂ ਭਾਰੀਆਂ ਜੀ
ਮਹਾਰਾਜ ਖੁਸ਼ਾਬ ਥੀਂ ਹੁੰਦੇ ਹੋਏ ਜਾ ਓਥੇ ਭੀ ਫਤੇ ਉਚਾਰੀਆਂ ਜੀ

---

†ਗੰਡਾ ਸਿੰਘਾ ਜੋਧ ਸਿੰਘ ਦਾ ਪੁੱਤਰ ਸੀ।
*ਜਲਾਲਪੁਰ ਜੱਟਾਂ ਜ਼ਿਲਾ ਗੁਜਰਾਤ।

ਹੁੰਦੇ ਰਾਜ ਪਯਾਰੇ ਨੇ ਰਾਜਿਆਂ ਨੂੰ ਕੁਝ ਸਮਝਦੇ ਨ ਸਾਕਾ ਦਾਰੀਆਂ ਜੀ
ਹਿਰਸ ਰੱਜਦੀ ਨਹੀਂ ਕਰਤਾਰ ਸਿੰਘਾ ਮਾਯਾ ਚੰਦਰੀ ਕੁੰਡੀਆਂ ਡਾਰੀਆਂ ਜੀ

ਵਾਕ ਕਵੀ

†ਭੂਆ ਜੀਊਂਦੀ ਸੀ ਰਣਜੀਤ ਸਿੰਘ ਦੀ ਓਸ ਲਿਖਯਾ ਅੱਤ ਨ ਚਾ ਵਾਰੀ
ਢਾਈ ਘਰ ਤਾਂ ਡੈਣ ਭੀ ਰੱਖ ਲੈਂਦੀ ਦੁਨੀਆਂ ਦਾਰੀ ਤਾਂ ਕੁਝ ਰਖਾ ਵਾਰੀ
ਏਸ ਰਾਜ ਪ੍ਰਤਾਪ ਨਹੀਂ ਨਾਲ ਜਾਣਾ ਨ ਏਤਨਾ ਮੂੰਹ ਫੈਲਾ ਵਾਰੀ
ਕਾਲਖ ਖੱਟ ਭਤੀਤਯਾ ਜੱਗ ਦੀ ਨ ਠੂਠਾ ਭੂਆ ਦੇ ਹੱਥ ਫੜਾ ਵਾਰੀ
ਸਾਹਿਬ ਸਿੰਘ ਭੀ ਹਈ ਭਰਾ ਤੇਰਾ ਕਰ ਅੱਤ ਨ ਹੁਣ ਦਿਖਾ ਵਾਰੀ
ਮਾਲ ਮੁਲਕ ਤਾਂ ਸਾਰਾ ਹੀ ਖੋਹਲਿਆ ਈ ਹੁਣ ਏਥੋਂ ਭੀ ਨਾਹਿੰਧਕਾ ਵਾਰੀ
ਰਹਿਣ ਦਿਹ ਟਿਕਾਣਾ ਇਹ ਬਹਿਣ ਜੋਗਾ ਦਰ ਦਰ ਨ ਮੈਨੂੰ ਫਿਰਾ ਵਾਰੀ
ਮੋਇਆਂ ਪਿਛੋਂ ਲਈਂ ਸਾਂਭ ਕਰਤਾਰ ਸਿੰਘਾ ੧ਸਾਡੀ ਸਾਂਝ ਜਹਾਨ ਨ ਕਾ ਵਾਰੀ

ਖੁਸ਼ਾਬ ਵਲ ਦੌਰਾ

ਕਿਲ੍ਹੇ ਮੰਗਲਾਂ ਦਾ ਘੇਰਾ ਛੱਡ ਕਰਕੇ ਓਸ ਦੇਸ ਦਾ ਦੌਰਾ ਲਗਾ ਸਾਰੇ
ਠਾਣੇ ਭੰਗੀਆਂ ਦੇ ਉੱਕੇ ਪੁਟ ਦਿਤੇ ਪੈਰ ਆਪਣੇ ਲਏ ਜਮਾ ਸਾਰੇ
ਘੇਰਾ ਕੱਛੀ ਦੇ ਕਿਲ੍ਹੇ ਤੇ ਜਾਇ ਪਾਯਾ ਵਿੰਦੇ ਖਾਨ ਦੇ ਸ਼ਾਨ ਗੁਵਾ ਸਾਰੇ
ਫੜ ਕਾਂਗੜੇ ਫਤੇ ਖਾਂ ਭੇਜ ਦਿੱਤਾ ਦਿਤੇ ਆਪਣੇ ਠਾਣੇ ਬੈਠਾ ਸਾਰੇ
ਫੌਜਾਂ ਜਾਇ ਖੁਸ਼ਾਬ ਉਤਾਰੀਆਂ ਜੀ ਲਈਆਂ ਨਜ਼ਰਾਂ ਖਾਨ ਬੁਲਾ ਸਾਰੇ
ਆਰ ਪਾਰ ਜਿਹਲਮ ਕਰਤਾਰ ਸਿੰਘਾ ਦਿਤੇ ਆਕੀ ਠਾਣੇ ਉਠਵਾ ਸਾਰੇ

ਸਾਹਿਬ ਸਿੰਘ ਦੇ ਮੁਲਕ ਤੇ ਕਬਜ਼ਾ

ਸਾਹਿਬਸਿੰਘ ਜਲਾਲਪੁਰ ਛਡਯਾ ਜਾਂ ਓਸੇ ਵਕਤ ਸਰਕਾਰ ਫੁਰਮਾਨ ਕੀਤਾ
ਕਬਜ਼ਾ ਕਰੇ ਗੁਜਰਾਤ ਅਜ਼ੀਜ਼ ਦੀ ਦਾ ਦਸਤਾ ਫੌਜ ਦਾ ਦੇਇਰੁਵਾਨ ਕੀਤਾ
ਸਾਹਿਬ ਸਿੰਘ ਦੀ ਫੌਜ ਨੇ ਟਾਕਰੇ ਤੇ ਇਕ ਦਿਨ ਭਾਰਾ ਘਮਸਾਨ ਕੀਤਾ
ਦੂਜੇ ਦਿਨ ਵਿਚੋਂ ਕਾਰਦਾਰ ਕੋਈ, ਪਾੜ ਕੰਮ ਵਜ਼ੀਰ ਆਸਾਨ ਕੀਤਾ

---

†ਭੂਆ ਰਾਜ ਕੌਰ।

੧ਸਾਹਿਬ ਸਿੰਘ ਬਿਲਕੁਲ ਬੇ ਔਲਾਦ ਸੀ। ਪਰ ਲਤੀਫ ਲਿਖਦਾ ਹੈ ਕਿ ਇਸ ਦਾ ਇਕ ਪੁਤ੍ਰ ਸੀ।

ਰਬਜ਼ਾ ਕਿਲੇ ਉੱਤੇ ਝਟ ਕਰ ਲਿਆ ਕਾਬੂ ਦੇਸ਼ੁਮਾਰ ਸਾਮਾਨ ਕੀਤਾ
ਮਾਲ ਮੁਲਕ ਉੱਤੇ ਹੱਥ ਫੇਰ ਕਰਕੇ ਸਕੀ ਭੂਆ ਦਾ ਘਰ ਵੈਰਾਨ ਕੀਤਾ
ਖ਼ੁਸ਼ੀ ਹੋ ਸਰਕਾਰ, ਗੁਜਰਾਤ ਦਾ ਜੀ *ਨੂਰ ਦੀਨ ਤਾਈਂ ਹੁਕਮਰਾਨ ਕੀਤਾ
ਭੰਗੀ ਮੁਕ ਗਏ ਸਭ ਕਰਤਾਰ ਸਿੰਘਾ ਵੱਡੀ ਮਿਸਲ ਨੂੰ ਬੇਨਸ਼ਾਨ ਕੀਤਾ

ਸ਼ਾਹਜ਼ਮਾਨ ਕਾਬੁਲ ਦੇ ਬਾਦਸ਼ਾਹ ਦਾ ਆਉਣਾ

ਮਹਾਰਾਜ ਜੀ ਅਜੇ ਜਲਾਲਪੁਰ ਸਨ ਖਤ ਪਹੁੰਚ ਵਕੀਲ ਨੇ ਆਇ ਦਿੱਤਾ
ਲਿਖਯਾ ਵਿਚ ਓਹਦੇ ਸ਼ਾਹਜ਼ਮਾਨਆਉਂਦਾ ਰੋ ਹਾਲ ਵਕੀਲ ਸੁਨਾਇ ਦਿੱਤਾ
ਕੀਤਾ ਕਹਿਰ †ਮੁਹੰਮਦ ਖਾਨ ਪਾਪੀ ਦਿਲੋਂ ਖੌਫ ਖ਼ੁਦਾਇ ਭੁਲਾਇ ਦਿੱਤਾ
ਹਥੀਂ ਕਢ ਕੇ ਅਖੀਆਂ ਕਰ ਅੰਨਾਂ ਮਾਰ ਕਾਬਲੋਂ ਬਾਹਰ ਧਕਾਇ ਦਿੱਤਾ
ਆਯਾ ਆਪਦੀ ਸ਼ਰਨਉਹਦੁਖੀਹੋਕੇ, ਗਰਦਸ਼ਦਿਨਾਂਦੀਬਹੁਤ ਸਤਾਇ ਦਿੱਤਾ
ਖੜੇ ਲੂੰ ਕੰਡੇ ਸਰਕਾਰ ਦੇ ਹੋਇ ਨੀਰ ਅਖੀਆਂ ਵਿਚੋਂ ਵਗਾਇ ਦਿੱਤਾ
ਹਾਲਤਸ਼ਾਹਦੀਤੇਰਹਿਮਕਰ ਬਹੁਤਾ ਰਾਵਲਪਿੰਡੀ ਦੇ ਵਿਚ ਠਹਿਰਾਇ ਦਿੱਤਾ
ਦਮੜੇ ਰੋਜ਼ ਪੰਜਾਹ ਕਰਤਾਰ ਸਿੰਘਾ ਖਰਚ ਕਰਨ ਦੇ ਵਾਸਤੇ ਲਾਇ ਦਿੱਤਾ

ਅਜ਼ੀਜ਼ਦੀਨ ਨੇ ਭਿੰਬਰ ਤੇ ਚੜ੍ਹਾਈ ਕਰਨੀ

ਕਬਜ਼ੇ ਕਰ ਗੁਜਰਾਤ ਦਾ ਮੁਲਕ ਸਾਰਾ ਭਿੰਬਰ ਵਲ ਫਕੀਰ ਚੜ੍ਹਾਈ ਕੀਤੀ
ਆਕੀ ਹੋ ਅਗੋਂ ਮੁਲਤਾਨ ਖਾਂ ਨੇ ਪਹਿਲੇ ਦਿਨ ਤਾਂ ਥੋੜ੍ਹੀ ਲੜਾਈ ਕੀਤੀ
ਈਨ ਮੱਲ ਲਈ ਅੰਤ ਤੰਗ ਪੈ ਕੇ ਹਰਜਾ ਭਰਕੇ ਕੁਝ ਸਫਾਈ ਕੀਤੀ
ਕਿਲੇ ਪਲਵਲ ਵਲ ਫਕੀਰ ਨੇ ਜੀ ਚੜ੍ਹ ਲਗਕੇ ਹਥ ਹੀ ਧਾਈ ਕੀਤੀ
ਓਥੋਂ ਧੱਕ ਕੇ ਬਾਹਰ ਗੁਲਾਬ ਸਿੰਘ ਨੂੰ ਮਾਲ ਮੁਲਕ ਤੇ ਹੱਥ ਫਿਰਾਈ ਕੀਤੀ
ਫਤ੍ਹੇ ਪਾ ਫਕੀਰ ਕਰਤਾਰ ਸਿੰਘਾ ਤਲਾਗੰਗ ਜਾ ਮੇਲ ਮਿਲਾਈ ਕੀਤੀ

ਸ਼ਾਹ ਸੁਜਾਹ ਨੇ ਕਾਬਲ ਛੱਡ ਆਉਣਾ

ਸ਼ਾਹ ਜਮਾਨ ਪਿਛੋਂ ਕਾਬਲ ਤਖਤ ਉਤੇ ਬੈਠ ਗਿਆ ਸੀ ਸ਼ਾਹ ਸੁਜ਼ਾ ਭਾਈ

---

*ਨੂਰ ਦੀਨ ਫਕੀਰ ਅਜ਼ੀਜ਼ ਦੀਨੇ ਲਾਹੌਰੀਏ ਦਾ ਭਾਈ ਸੀ।
†ਫਤੇ ਮੁਹੰਮਦ ਖਾਂ ਕਾਬਲ ਦਾ ਵਜ਼ੀਰ ਸੀ।

ਥੋੜੇ ਚਿਰ ਦੇ ਪਿਛੋਂ †ਵਜ਼ੀਰ ਓਸੇ ਜ਼ੋਰ ਆਪਣੇ ਤਈਂ ਵਧਾ ਭਾਈ
ਉੱਤੇ ਤਖਤ ਬੈਠਾਲ ਮਾਹਮੂਦ ਸ਼ਾਹ ਨੂੰ ਦਿਤਾਂ ਸ਼ਾਹ ਸ਼ੁਜਾਹ ਧਕਾ ਭਾਈ
ਸ਼ਾਹ ਸ਼ੁਜਾਹ ਲੈਕੇ ਰਤਨ ਬਹੁ ਮੁੱਲ ਆਯਾ ਵਲ ਪੰਜਾਬ ਦੇ ਧਾ ਭਾਈ
ਮਿਲਯਾ ੦ਆਣ ਖੁਸ਼ਾਬ ਸਰਕਾਰ ਤਾਈਂ ਰੋਯਾ ਦੁਖੜੇ ਬਹੁਤ ਸੁਨਾ ਭਾਈ
ਆਯਾ ਵੇਖ ਸੂਕਾਰ ਨੂੰ ਰਹਿਮ ਬਹੁਤਾ ਤਰਸ ਬਾਦਸ਼ਾਹ ਦੇ ਉੱਤੇ ਖਾ ਭਾਈ
ਦਿਤਾ ()ਪਰਗਣਾ ਖਾਸ ਤੁਲੰਭੇ ਦਾ ਜੀ ਓਥੇ ਇਜ਼ਤ ਨਾਲ ਪੁਚਾ ਭਾਈ
ਦੌਰਾ ਦੇਸ ਦਾ ਕਰਤਾਰ ਸਿੰਘਾ ਕੀਤਾ ਰੁਖ ਸਿੱਧਾ ਪਿੰਡੀ ਦਾ ਭਾਈ

ਸਰਕਾਰ ਖਾਲਸਾ ਨੇ ਤਲਾਗੰਗ ਦਾ ਕਿਲ੍ਹਾ ਫਤੇ ਕਰਨਾ

ਓਦਰ ਚੜ੍ਹ ਸਰਕਾਰ ਖੁਸ਼ਾਬ ਵਿਚੋਂ ਤਲਾਗੰਗ ਜਾ ਫੌਜਾਂ ਉਤਾਰੀਆਂ ਜੀ
ਉੱਚਾ ਕਿਲ੍ਹਾ ਹੈਸੀ ਵਡੀ ਮਾਰ ਵਾਲਾ ਲੜੇ ਕਰ ਪਠਾਨ ਤਯਾਰੀਆਂ ਜੀ
ਲੜ ਕੇ ਫਤੇਕਰਨਾ ਹੈਸੀ ਬਹੁਤਔਖਾ ਤਰਫਾਂਚੜ੍ਹਕੇ ਡਿਠੀਆਂ ਸਾਰੀਆਂ ਜੀ
ਕਿਸੇ ਖਬਰਦਿਤੀ'ਪਾਣੀਨਹੀਂ ਅੰਦਰ ਜਾਂਦਾ ਬਾਹਰਤੋਂਕਰੋ ਇਤਬਾਰੀਆਂ ਜੀ
ਸੈਦਨਸ਼ਾਹ ਦਾ ਚੋਹਾਹੈਨਾਮਓਹਦਾ ਪਾਣੀ ਪੀਣ ਜਿਸਦਾ ਨਰਨਾਰੀਆਂ ਜੀ
ਲਿਆ ਰੋਕ ਸਰਕਾਰ ਨੇ ਬਾਹਰ ਤੋਂ ਓਹ ਪਈਆਂਸ਼ਹਿਰਦੇਭਾ ਖੁਵਾਰੀਆਂ ਜੀ
ਅੱਠਾਂ ਦਿਨਾਂ ਦੇ ਵਿਚ ਹੀ ਤੜਫਉੱਠੇ ਹਾਰ ਮੱਨਲਈਆਂ ਤਾਬੇਦਾਰੀਆਂ ਜੀ
ਚੱਟੀ ਓਹਨਾਂ ਨੂੰ ਲਾ ਕਰਤਾਰ ਸਿੰਘਾ ਰਾਵਲਪਿੰਡੀ ਨੂੰ ਵਾਗਾਂਉਲਾਰੀਆਂ ਜੀ

ਮਹਾਰਾਜ ਤੇ ਸ਼ਾਹਜ਼ਮਾਨ ਦੀ ਰਾਵਲ ਪਿੰਡੀ ਵਿਚ ਮੁਲਕਾਤ

ਤਲਾਗੰਗ ਤੋਂ ਚੜ ਸਰਕਾਰ ਅਗੇ ਰਾਵਲ ਪਿੰਡੀ ਦਾ ਰੁਖ ਰੁਖਾ ਕਰਕੇ

---

†ਏਸੇ ਵਜ਼ੀਰ ਫਤੇ ਮੁਹੰਮਦ ਖਾਂ ਨੇ ਸ਼ਾਹ ਜਮਾਨ ਨੂੰ ਅੰਨ੍ਹਯਾਂ ਕਰਕੇ ਕਾਬਲੋਂ ਕੱਢ ਦਿਤਾ ਸੀ:— ੩ ਫਰਵਰੀ ੧੮੧੦ ਨੂੰ [ਲਤੀਫ]

()ਸ਼ਾਹ ਸੁਜਾਹ ਭੀ ਰਾਵਲ ਪਿੰਡੀ ਆਪਣੇ ਭਰਾ ਪਾਸ ਚਲਾ ਗਿਆ ਤੇ ਥੋੜੇ ਚਿਰ ਪਿਛੋਂ ਅਟਕ ਦੇ ਆਰ ਪਾਰ ਦੇ ਲੋਕ ਕੱਠੇ ਕਰ ਪਸ਼ੌਰ ਤੇ ਧਾਵਾ ਕਰ ਦਿਤਾ ਤੇ ਸਾਹ ਮੁਹੰਮਦ ਖਾਂ ਸੂਬੇ ਤੋਂ ਪਸ਼ੌਰ ਛੁਡਾ ਕੇ ਆਪਣਾ ਕਬਜ਼ਾ ਕਰ ਲਿਆ, ਪਰ ਫਤੇ ਖਾਂ ਵਜ਼ੀਰ ਕਾਬਲੀ ਦੇ ਭਰਾ ਅਜ਼ੀਮ ਖਾਂ ਨੇ ਥੋੜੇ ਚਿਰ ਪਿਛੋਂ ਹੀ ਕਾਬੁਲ ਤੋਂ ਆਕੇ ਸ਼ਾਹ ਸ਼ੁਜ਼ਾਹ ਤੋਂ ਪਸ਼ੌਰ ਛੁਡਾ ਉਸਨੂੰ ਅਟਕੋਂ ਪਾਰ ਕਰ ਦਿਤਾ ਉਥੋਂ ਹੀ ਸ਼ਾਹ ਸੁਜਾਹ ਕਸ਼ਮੀਰ ਦੇ ਸੂਬੇ ਪਾਸ ਚਲਾ ਗਿਆ ਸੀ:—

੦ਅਤੇ ੧੨੫੦ ਰੁਪੈ ਦਾ ਪ੍ਰੀਤੀ ਭੋਜਨ ਦਿੱਤਾ:—

ਦੌਰਾ ਦੇਸ ਦਾ ਕਰਦੇ ਗਏ ਉਧਰ ਈਨ ਹਾਕਿਮਾਂ ਤਈਂ ਮਨਾ ਕਰਕੇ
ਅਗੋਂ ਆਣਕੇ ਸ਼ਾਹ ਜ਼ਮਾਨ ਮਿਲਯਾ ਰੋਯਾ ਦੁਖੜੇ ਬਹੁਤ ਸੁਨਾ ਕਰਕੇ
ਹਾਲ ਵੇਖ ਸਰਕਾਰ ਨੇ ਤਰਸ ਖਾਧਾ ਅਗੇ ਰਬ ਦੇ ਸੀਸ ਝੁਕਾ ਕਰਕੇ
ਦਿਤੀ ਬਹੁਤ ਦਲੇਰੀ ਤੇ ਮਾਨ ਕੀਤਾ ਮਾਯਾ ਖਰਚ ਦੇ ਲਈ ਦੁਵਾ ਕਰਕੇ
ਭੇਰਾ ਪਰਗਣਾ ਸੱਠ ਹਜ਼ਾਰ ਦਾ ਜੋ ਦਿਤਾ ਬਾਦਸ਼ਾਹ ਤੇ ਤਰਸ ਖਾ ਕਰਕੇ
ਆਪ ਪਰਤ ਲਾਹੌਰ ਦੇ ਵਿਚ ਆਏ ਲੰਮਾ ਚੌੜਾ ਇਹ ਦੌਰਾ ਮੁਕਾ ਕਰਕੇ
ਦਾਨ ਪੁੰਨ ਕੀਤਾ ਕਰਤਾਰ ਸਿੰਘਾ ਸ੍ਰੀ ਅੰਮ੍ਰਿਤਸਰ ਜੀ ਜਾ ਕਰਕੇ

ਵਾਕ ਕਵੀ

ਇਹ ਓਹੋ ਹੀ ਸ਼ਾਹ ਜ਼ਮਾਨ ਹੈ ਜੇ ਜਿਸ ਬੜਾ *ਫਤੂਰ ਮਚਾਯਾ ਸੀ
ਸ਼ਾਹ ਤੈਮੂਰ ਪਿਛੋਂ ਤਿੰਨ ਚਾਰ ਵਾਰੀ ਚੜ੍ਹ ਚੜ੍ਹ ਪੰਜਾਬ ਤੇ ਆਯਾ ਸੀ
ਜਿਸ ਸਾਹੇਂਚੀ ਜੈਸੇ ਜ਼ਾਲਿਮਾਂ ਤੋਂ ਸਾਰਾ ਦੇਸ ਪੰਜਾਬ ਲੁਟਵਾਯਾ ਸੀ
ਖੂਨ ਚੋ ਗਰੀਬਾਂ ਦਾ ਲੁੱਟ ਖੜਯਾ ਜੁਲਮ ਕਰਕੇ ਦੇਸ ਰੁਵਾਯਾ ਸੀ
ਕੀਤੀ ਆਪਣੀ ਦਾ ਫਲ ਪਾਇਉ ਸੂ ਖਾਣਾ ਪਿਆ ਜੋ ਬੀਜ ਬਿਜਾਯਾ ਸੀ
ਸ਼ਰਨ ਆਯਾ ਵੈਰੀ ਕਰਤਾਰ ਸਿੰਘਾ ਗਲ "ਸ਼ੇਰਿ ਪੰਜਾਬ" ਲਗਾਯਾ ਸੀ

ਸਰਕਾਰ ਖਾਲਸਾ ਨੇ ਮੁਲਤਾਨ ਤੇ ਚੜ੍ਹਾਈ ਕਰਨੀ

ਇਕ ਤਾਂ ਸ਼ਾਹਸੁਜਾਹਸ਼ਿਕਾਇਤਕੀਤੀ ਮੈਂ †ਜਦੋਂ ਮੁਲਤਾਨ ਵਿਚ ਆਯਾ ਜੀ
ਸੂਬੇ ਕੀਤੀ ਨ ਕੁਝ ਇਮਦਾਦ ਮੇਰੀ ਵਿਚ ਦੁਖ ਦੇ ਦੁਖ ਪੁਚਾਯਾ ਜੀ
ਦੇਣਾ ਕੀਤਾ ਖਿਰਾਜ ਸਰਕਾਰ ਨੂੰ ਜੋ ਨ ਸੀ ਉਹ ਭੀ ਲਾਹੌਰ ਪੁਚਾਯਾ ਜੀ
ਨੀਤ ਸੂਬੇ ਦੀ ਬਦਲੀ ਸੁਣੀ ਜਦੋਂ ਖੂਨ ਅਖੀਂ ਸਰਕਾਰ ਦੀ ਛਾਯਾ ਜੀ
ਤੋਪਾਂ ਭਾਰੀਆਂ ਤੇ ਫੌਜ ਚੋਣਵੀਂ ਲੈ ਕੂਚ ਵਲ ਮੁਲਤਾਨ ਬੁਲਾਯਾ ਜੀ

---

*ਇਸ ਸ਼ਾਹ ਜ਼ਮਾਨ ਦੀ ਪੰਜਾਬ ਤੇ ਚੜ੍ਹਾਈ ਤੇ ਏਥੇ ਆਕੇ ਜੁਲਿਮ ਕਰਨ ਦਾ ਹਾਲ ਠੇਠ ਪੰਜਾਬੀ ਬੈਂਤਾਂ ਵਿਚ ਨੰ: ਤੀਸਰੇ "ਜੌਹਰ ਖਾਲਸਾ" ਵਿਚ ਸਫੇ ੨੧੧ ਤੋਂ ਲੈ ੨੧੪ ਤਕ ਪੜ੍ਹੋ:-

†ਜਿਦੋਂ ਸ਼ਾਹ ਸੁਜਾਹ ਕਾਬਲੋਂ ਨੱਠਾ ਤਦ ਪਹਿਲਾਂ ਮੁਲਤਾਨ ਹੀ ਆਯਾ ਸੀ ਕਿਉਂਕਿ ਉਸਨੂੰ ਆਸ ਸੀ ਕਿ ਸੂਬਾ ਮੁਲਤਾਨ ਮੁਜ਼ਫਰ ਖਾਂ ਉਸਦੀ ਮੱਦਦ ਕਰੇਗਾ ਪਰ ਥਾਉਂ ਥਿੜਕੇ ਹੋਇ ਨੂੰ ਕੌਣ ਪੁਛਦਾ ਹੈ।

ਸੁਣੀਆਂ ਖਬਰਾਂ ਜਦੋਂ ਮੁਜ਼ੱਫਰ ਖਾਂ ਨੇ ਸਾਜ਼ ਜੰਗ ਦਾ ਖੂਬ ਸਜਾਯਾ ਜੀ
ਸ਼ਹਿਰੋਂ ਬਾਹਰ ਆਕੇ ਓਸ ਮਰਦ ਗਾਜ਼ੀ ਫੌਜ ਖਾਲਸੇ ਨੂੰ ਅਟਕਾਇਆ ਜੀ
ਦੋਹਾਂ ਪਾਸਿਆਂ ਤੋਂ ਕਰਤਾਰ ਸਿੰਘਾ ਬੁਰਾ ਅੱਗ ਦਾ ਮੀਂਹ ਵਰ੍ਹਾਯਾ ਜੀ

ਭਾਰੀ ਜੰਗ

ਓਸ ਤਰਫ ਮੁਜੱਫਰ ਖਾਨ ਸੂਬਾ ਏਸ ਤਰਫ ਸੀ ਆਪ ਸਰਕਾਰ ਭਾਈ
ਪਰਲੇ ਦਰਜੇ ਦੇ ਦੋਵੇਂਹੀਬੀਰਹੈਸਨ ਜੰਗਹੋਣ ਲਗਾ ਸ਼ਹਿਰੋਂ ਬਾਹਰ ਭਾਈ
ਦੋ ਪਹਿਰ ਤਾਂ ਤੇਗ ਬੰਦੂਕ ਚਲੀ ਮਚ ਰਿਹਾ ਭਾਂਬੜ ਧੂੰਆਂ ਧਾਰ ਭਾਈ
ਦਿਨ ਢਲੇ ਤੋਪਾਂ ਬੰਦ ਹੋਇ ਗਈਆਂ ਫੌਜਾਂ ਵਧ ਆਈਆਂ ਜੋਸ਼ ਧਾਰ ਭਾਈ
ਐਲੀ ਐਲੀ, ਅਕਾਲ ਅਕਾਲ ਕਰਕੇ ਯੋਧੇ ਜੁਟ ਪਏ ਛਾਲਾਂ ਮਾਰ ਭਾਈ
ਓਸ ਤਰਫ ਗਾਜ਼ੀ, ਸਿੰਘ ਏਸ ਪਾਸੇ ਸਰਫੇ ਮੌਤ ਦੇ ਦਿਲੋਂ ਉਤਾਰ ਭਾਈ
ਲੜੇ ਵਿਚ ਮੈਦਾਨ ਦੇ ਲਾਹ ਰੀਝਾਂ ਚਲੀ ਖਹਿ ਕੇ ਖੂਬ ਤਲਵਾਰ ਭਾਈ
ਪਲਾਂ ਵਿਚ ਜਿਮੀਂ ਲਾਲੋ ਲਾਲ ਹੋਈ ਲੱਥੇ ਵਿਚ ਮੈਦਾਨ ਸਬਾਰ ਭਾਈ
ਅਤਰ ਸਿੰਘ ਧਾਰੀ ਹੋ ਸ਼ਹੀਦ ਡਿੱਗਾ ਗੁਰਪੁਰੀ ਨੂੰ ਗਿਆ ਸਿਧਾਰ ਭਾਈ
ਅਫਾਰੀਵਾਲਾ ਸ੍ਰਦਾਰ ਨਿਹਾਲਸਿੰਘ ਜੋ ਹਰੀਸਿੰਘ ਨਲੂਆ ਯੋਧਾ ਭਾਰ ਭਾਈ
ਦੋਵੇਂ ਜ਼ਖਮੀ ਵਿਚ ਮੈਦਾਨ ਹੋਏ ਜੰਗ ਭੜਕਯਾ ਬੇਸ਼ੁਮਾਰ ਭਾਈ
ਇਹ ਵੇਖ ਸਰਕਾਰ ਕਰਤਾਰ ਸਿੰਘਾ ਧਾਵਾ ਆਪ ਕੀਤਾ ਭਬਕਾਰ ਭਾਈ

ਸੂਬੇ ਨੇ ਮੈਦਾਨ ਛੱਡ ਕੇ ਕਿਲ੍ਹੇ ਵਿਚ ਜਾ ਵੜਨਾ

ਕੀਤਾ ਆਪ ਸਰਕਾਰ ਨੇ ਜਦੋਂ ਧਾਵਾ ਧੂੜ ਵਿਚ ਮੈਦਾਨ ਧੁਮਾਇ ਦਿੱਤੀ
ਲਾਯਾ ਜੋਰ ਮੁਜਫਰ ਖਾਨ ਨੇ ਭੀ ਸੀ ਬਹਾਦੁਰੀ ਬਹੁਤ ਦਿਖਾਇ ਦਿੱਤੀ
ਪਰ ਉੱਤੋਂ ਬਲੀ ਸਿੰਘਾਂ ਕਰ ਧਾਵੇ ਫੌਜ ਖਾਨ ਦੀ ਪੈਰੋਂ ਹਲਾਇ ਦਿੱਤੀ
ਉੱਤੋਂ ਰਾਤ ਪੈ ਗਈ ਹਨੇਰ ਛਾਯਾ ਸੂਬੇ ਕਿਲੇ ਨੂੰ ਫੌਜ ਪਰਤਾਇ ਦਿੱਤੀ
ਕਿਲ੍ਹਾ ਬੰਦ ਕਰਕੇ ਅੰਦਰ ਹੋਇ ਬੈਠਾ ਫੌਜ ਕੋਟ ਦੀ ਓਟ ਬੈਠਾਇ ਦਿੱਤੀ
ਘੇਰਾ ਪਾਇ ਸ੍ਰਕਾਰ ਕਰਤਾਰ ਸਿੰਘਾ ਰਸਦ ਬਸਤ ਸਭ ਬੰਦ ਕਰਾਇ ਦਿੱਤੀ

### ਮੁਜ਼ੱਫਰ ਖਾਨ ਨੇ ਹਾਰਕੇ ਫੇਰ ਈਨ ਮੰਨ ਲੈਣੀ

‡ਅਠਾਰਾਂ ਸੌ ਸਤਾਹਠ ਦਾ ਮਾਘਹੈਸੀ ਘੇਰਾ ਕਿਲ੍ਹੇ ਤੇ ਸਿੰਘਾਂ ਨੇ ਪਾਇ ਲਿਆ
ਦਿਨ ਪੰਦਰਾਂ ਤੋਪਾਂ ਦਾ ਮੀਂਹ ਵਰ੍ਹਯਾ ਭਾਰਾ ਅਗ ਤੂਫਾਨ ਮਚਾਇ ਲਿਆ
ਵਿਚ ਸ਼ਹਿਰ ਕਿਲ੍ਹੇ ਕਰਬਲਾਟ ਪਿਆ ਵੇਖ ਖਾਨ ਨੇ ਹੌਂਸਲਾ ਢਾਹਿ ਲਿਆ
ਹੁੰਦੀ ਖਲਕ ਖ਼ੁਦਾ ਦੀ ਤੰਗ ਡਿਠੀ ਆਖਰ ਸੋਚ ਵਕੀਲ ਬੁਲਾਇ ਲਿਆ
ਭੇਜ ਪਾਸ ਸਰਕਾਰ ਦੇ ਹਾਰ ਮੰਨੀ ਪਾ ਵਾਸਤਾ ਸੀਸ ਝੁਕਾਇ ਲਿਆ
ਹਰਜਾ ਜੰਗ ਤੋਂ ਡੱਨ ਮੈਂ ਭਰ ਦੇਵਾਂ ਜ਼ਾਮਨ ਵਿਚ ਖ਼ੁਦਾ ਰਖਾਇ ਲਿਆ
ਸਭ ਕੁਝ ਲਾਹੌਰ ਪੁਚਾਇ ਦੇਵਾਂ ਈਨ ਮੰਨ ਕੇ ਪਟਾ ਲਿਖਾਇ ਲਿਆ
ਅਬੂਬਕਰ ਨਵਾਬ ਸਾਲਾ ਹੈਸੀ ਵਿਚ ਜ਼ਾਮਨੀ ਓਹਨੂੰ ਟਿਕਾਇ ਲਿਆ
†ਘੇਰਾ ਚੁਕ ਸਰਕਾਰ ਨੇ ਵਕਤ ਓਸੇ ਮੂੰਹ ਵਲ ਲਾਹੌਰ ਰਖਾਇ ਲਿਆ
ਪਿਛੋਂ ਭੇਜਕੇ ਟਕੇ ਕਰਤਾਰ ਸਿੰਘਾ ਸੂਬੇ ਸਾਲੇ ਦੇ ਤਈਂ ਮੰਗਾਇ ਲਿਆ

### ਸਰਦਾਰ ੧ਦਲ ਸਿੰਘ ਨੇ ਦੇਸ ਦਾ ਦੌਰਾ ਕਰਨਾ

ਅਠਾਰਾਂ ਸੌ ਦੇ ਠਾਠਵੇਂ ਸਾਲ ਚੜ੍ਹਦੇ ਦਲ ਸਿੰਘ ਦੇ ਤਈਂ ਤਿਆਰ ਕਰਕੇ
ਚਾਰ ਪਲਟਨਾਂ ਤੇ ਦੇਇਕੇ ਤੋਪਖਾਨੇ ਦੌਰੇ ਚਾੜ੍ਹਯਾ ਬੜਾ ਹੁਸ਼ਯਾਰ ਕਰਕੇ
ਪਿੰਡੀ, ਝੰਗ ਚਨਯੋਟ, ਖ਼ੁਸ਼ਾਬ, ਭੇਰਾ, ਜ਼ੋਰ ਮਿੱਠੇ ਟਵਾਣੇ ਤੇ ਡਾਰ ਕਰਕੇ
ਟਕੇ ਸਭ ਥਾਂ ਤੋਂ ਉਘਰਾਹਿ ਸਾਰੇ ਭਾਰੇ ਖਾਨ ਅਮੀਰ ਲਤਾੜ ਕਰਕੇ
ਉੱਚ, ਕੋਟ ਕਮਾਲੀਆ ਫਤ੍ਹੇ ਕੀਤਾ ਸਿੱਕਾ ਦੇਸ ਦੇ ਵਿਚ ਬੈਠਾਰ ਕਰਕੇ
ਮੁੜ ਆਯਾ ਪਿਛ੍ਹਾਂ ਕਰਤਾਰ ਸਿੰਘਾ ਦੌਰੇ ਵਿਚ ਕਈ ਦਿਨ ਗੁਜ਼ਾਰ ਕਰਕੇ

### ਕੁਝ ਕੁ ਸਰਦਾਰਾਂ ਦੇ ਮਾਲ ਦੀ ਜਬਤੀ

ਗੌਡਾ ਸਿੰਘ ਤੇ ਸਿੰਘ ਅਮਰੀਕ ਦੋਵੇਂ ਜੋਧ ਸਿੰਘ ਦੇ ਬੇਟੇ ਸੁਨਾਇ ਦਿਤਾ
ਵਜ਼ੀਰਾਂਬਾਦ ਦਾ ਤੱਲਕਾਖੋਹ ਕਰਕੇ ਬਾਹਰ ਓਹਨਾਂ ਦੇ ਤਈਂ ਧਕਾਇ ਦਿਤਾ
ਕੇਵਲ ਦਸ ਹਜ਼ਾਰ ਜਾਗੀਰ ਦੇਇਕੇ ਸਾਰੇ ਆਪਣਾ ਤਹਿਤ ਬੈਠਾਇ ਦਿਤਾ

---

‡੨੫ ਫਰਵਰੀ ੧੮੧੦।
†ਲਤੀਫ ਦੋ ਮਹੀਨੇ ਘੇਰਾ ਪਿਆ ਰਿਹਾ ਲਿਖਦਾ ਹੈ ਸਫਾ ੨੧੯
੧ਇਹ ਸਰਦਾਰ ਦਲ ਸਿੰਘ ਭੜਾਈਆਂ ਸੀ।

ਮੁਲਕ ਖੋਹ ਨਕੱਈ ਸਰਦਾਰਾਂ ਪਾਸੋਂ ਖੜਗ ਸਿੰਘ ਦੇ ਤਈਂ ਦੁਵਾਇ ਦਿਤਾ
ਬਹਿੜਵਾਲਦਾਪਰਗਣਾਸਿਰਫਇਕੋ ੧ਕਾਹਨਸਿੰਘ ਤਾਈਂ ਬਖਸ਼ਾਇ ਦਿਤਾ
ਦਯਾਸਿੰਘ, ਗੁਰਬਖਸ਼ਸਿੰਘ ਦੋਹਾਂ ਤਾਈਂ ਠੂਠਾ ਹੱਥ ਦੇ ਵਿਚ ਫੜਾਇ ਦਿਤਾ
ਮਹੀਉਦੀਨ ਪੁਰਾ ਤੇ ਫੀਰੋਜ਼ ਵਾਲਾ ਖੋਹ ਉਨ੍ਹਾਂ ਨੂੰ ਬਾਹਰ ਕਢਾਇ ਦਿਤਾ
ਜੈ ਸਿੰਘ ਦੇ ਪੁੱਤ ਨਿਧਾਨ ਸਿੰਘ ਤੇ ਦੋਸ਼ ਇਹ ਸਰਕਾਰ ਨੇ ਲਾਇ ਦਿਤਾ
ਨਹੀਂ ਮਦਦਮੁਹਿੰਮ ਮੁਲਤਾਨ ਅੰਦਰ ਦਿੱਤੀ ਏਸ ਨੇ ਦੋਸ਼ੀ ਠਹਿਰਾਇ ਦਿਤਾ
ਹਾਜੀਪੁਰੋਂ ਵੜ ਉਸਨੂੰ ਕੈਦ ਕੀਤਾ ਮਾਲਮੁਲਕ ਸਭ ਜ਼ਬਤ ਕਰਾਇ ਦਿਤਾ
ਜ਼ੋਰ ਪਾਕੇ ਬੇਦੀ ਜਮੀਤ ਸਿੰਘ ਨੇ ਸੀ ਨਿਧਾਨ ਸਿੰਘ ਤਈਂ ਛੁਡਾਇ ਦਿਤਾ
*ਉਹ ਜਾ ਕਸ਼ਮੀਰ ਦੇ ਵਿਚ ਰਿਹਾ ਏਸ ਤਰਫ ਦਾ ਝੇੜਾ ਮੁਕਾਇ ਦਿਤਾ
ਹਲੋਚਾਲੀਆ ਜੋ ਬਾਘ ਸਿੰਘ ਹੈਸੀ ਫੜ ਓਸ ਨੂੰ ਭੀ ਕੈਦੇ ਪਾਇ ਦਿਤਾ
ਓਹਦੀ ਮਾਂ ਤਰਲੇ ਆਕੇ ਬਹੁਤ ਕੀਤੇ ਨਾਲੇ ਹੋਰਨਾਂ ਪਾਸੋਂ ਕਹਾਇ ਦਿਤਾ
ਇਕ ਮਾਹ ਪਿਛੋਂ ਕੈਦੋਂਕਢਕੇ ਜੀ ਤੇ ‡ਜਾਗੀਰ ਦੇਇ ਕੇ ਸਿਰੋ ਪਾਇ ਦਿਤਾ
ਹਥ ਮਾਰਯਾ ਹੈਸੀ ਕਲਾਸਵਾਲੇ ਜੋਧ ਸਿੰਘ ਨੇ ਮੂੰਹ ਫਿਰਾਇ ਦਿਤਾ
ਆਕੀ ਰਿਹਾ ਉਹ ਬਲੀ ਸਰਦਾਰ ਯੋਧਾ ਅੰਤ ਹੋਰ ਹੀ ਫੰਧ ਚਲਾਇ ਦਿਤਾ
ਉਹਦੇ ਨਾਲ ਸਾਕਾਦਾਰੀ ਗੰਢ ਲਈ ਖੜਗ ਸਿੰਘ ਨੂੰ ਓਥੇ ਮੰਗਾਇ ਦਿਤਾ
ਏਸੇ ਤਰ੍ਹਾਂ ਇਸ ਸਾਲ ਕਰਤਾਰ ਸਿੰਘਾ ਭੱਡ ਭੁੱਕੜੀਂ ਤਈਂ ਮੁਕਾਇ ਦਿਤਾ

ਵਾਕ ਕਵੀ

ਹਜ਼ੂਰ ਕਰ ਸਰਦਾਰੀਆਂ ਸਾਰੀਆਂ ਜੋ ਭੁੱਖ ਫੇਰ ਭੀ ਮਿਟੀ ਨਾ ਆ ਭਾਈ
ਦਿਨੋ ਦਿਨ ਤ੍ਰਿਸ਼ਨਾ ਗਈ ਵਧਦੀ ਹੀ ਮੂੰਹ ਅਗ੍ਹਾਂ ਨੂੰ ਰਹੀ ਫੈਲਾ ਭਾਈ

---

੧ਕਾਹਨ ਸਿੰਘ, ਗਯਾਨ ਸਿੰਘ ਨਕੱਈ ਦਾ ਪੁੱਤਰ ਤੇ ਮਹਾਰਾਣੀ (ਨਕੈਣ) ਦਾ ਭਤੀਜਾ ਸੀ।

*ਨਿਧਾਨ ਸਿੰਘ ਹਾਠੂ ਜੈ ਸਿੰਘ ਘਨਈਏ ਦਾ ਪੁਤ੍ਰ ਸੀ, ਸਰਕਾਰ ਨੇ ਏਸ ਦਾ ਮਾਲ ਮੁਲਕ ਸਭ ਜ਼ਬਤ ਕਰ ਲਿਆ। ਪਿਛੋਂ ਜਦ ਦੀਵਾਨ ਮੋਲਕ ਰਾਜ ਤੇ ਬੇਦੀ ਜਮੀਤ ਸਿੰਘ ਦੇ ਕਹੇ ਓਸ ਨੂੰ ਛੱਡਕੇ ਜਾਗੀਰ ਦੇਣ ਲੱਗੇ ਤਦ ਓਸ ਨੇ ਨ ਲਈ ਅਤੇ ਸੂਬੇ ਕਸ਼ਮੀਰ ਅਤਾ ਮੁਹੰਮਦ ਦੇ ਪਾਸ ਚਲਾ ਗਿਆ।

‡ਇਕ ਲੱਖ ਦਾ ਇਲਾਕਾ ਸਯਾਲਕੋਟ ਤੋਂ ਪਹਾੜ ਦਾ ਪਾਸਾ ਦਿੱਤਾ।

ਰਹੀ ਖਾਹਿਸ਼ ਸਰਕਾਰ ਦੀ ਇਹ ਦਿਸਦੀ, ਹੋ ਫੈਸਲਾ ਜਾਇ ਇੱਕਦਾ ਭਾਈ
ਰਹੇ ਕੋਈ ਸਰਦਾਰ ਨ ਦੇਸ ਅੰਦਰ ਕਦੇ ਸੱਕੇ ਜੋ ਹਥ ਉਠਾ ਭਾਈ
ਇਕ ਰਾਜ ਸਾਰੇ ਕਾਇਮ ਹੋ ਜਾਵੇ ਹਨੇ ਹਨੇ ਸਰਦਾਰੀ ਮਿਟਾ ਭਾਈ
ਤਾਕਤ ਹੋ ਜਾਵੇ ਕਠੀ ਥਾਉਂ ਇਕਸੇ ਵੈਰੀ ਸਕੇ ਨ ਕਦੇ ਦਬਾ ਭਾਈ
ਹੈਸੀ ਵਾਸਤਵ ਵਿਚ ਇਹ ਗਲ ਚੰਗੀ ਪਰ ਦੂਜਯਾਂ ਤੇ ਸੀ ਵਬਾ ਭਾਈ
ਮਾਲ ਮੁਲਿਕ ਗਏ ਖੁਸ ਜਿਨ੍ਹਾਂ ਦੇ ਜੀ ਉਹ ਰੋਵੰਦੇ ਦੁਖ ਮਨਾ ਭਾਈ
ਮਿਟ ਜਿਨ੍ਹਾਂ ਦੇ ਨਾਮ ਨਿਸ਼ਾਨ ਗਏ ਰਾਜ ਭਾਗ ਜੋ ਬੈਠੇ ਖੁਹਾ ਭਾਈ
ਓਹਨਾਂ ਲਈ ਪ੍ਰਤਾਪ ਰਣਜੀਤ ਸਿੰਘ ਦਾ ਹੋ ਵਰਤਯਾ ਕਹਿਰ ਖੁਦਾ ਭਾਈ
ਖਬਰੇ, ਏਸੇ ਹੀ ਗੱਲ ਨੇ ਬਹੁਤ ਜਲਦੀ ਦਿਤਾ ਰਾਜ ਪ੍ਰਤਾਪ ਗੁਵਾ ਭਾਈ
ਕਿਸੇ ਦੁਖੀ ਦੇ ਮੂੰਹੋਂ ਕਰਤਾਰ ਸਿੰਘਾ ਨਿਕਲ ਗਈ ਹੋਵੇ ਬਦਦੁਆ ਭਾਈ

## ਭਿੰਬਰ ਤੇ ਫੇਰ ਚੜ੍ਹਾਈ

ਭਿੰਬਰ ਵਾਲੇ ਸੂਬੇ ਮੁਲਤਾਨ ਖਾਂ ਨੇ ਏਸੇ ਸਾਲ ਮੁੜ ਸ਼ੋਰ ਮਚਾਯਾ ਜੀ
ਇਸਮਾਈਲ ਖਾਂ ਓਹਦਾ ਭਰਾ ਹੈਸੀ ਓਹਨੂੰ ਮਾਰਕੇ ਬਾਹਰ ਧਕਾਯਾ ਜੀ
ਮਾਲ ਮੁਲਕ ਉਸਦਾ ਲਿਆ ਖੋਹਸਾਰਾ ਰੋਂਦਾ ਵਿਚਲਾਹੌਰ ਉਹ ਆਯਾ ਜੀ
ਕੀਤੀ ਪਾਸ ਸਰਕਾਰ ਫਰਯਾਦ ਆਕੇ ਓਸੇ ਵਕਤ ਹੀ ਹੁਕਮ ਸੁਨਾਯਾ ਜੀ
ਖੜਕ ਸਿੰਘ ਸ਼ਾਹਜ਼ਾਦੇ ਤੇ ਰਾਮ ਸਿੰਘ ਨੂੰ ਚਾਰ ਪਲਟਨਾਂ ਦੇਇ ਚੜਾਯਾ ਜੀ
ਪੰਜ ਸੌ ਅਸਵਾਰ ਤੇ ਤੋਪ ਖਾਨਾ ਮਾਰੋ ਮਾਰ ਕਰਦਾ ਲਸ਼ਕਰ ਧਾਯਾ ਜੀ
ਪਰਲੇ ਦਰਜੇ ਦਾ ਉਹ ਭੀ ਸ਼ੈਤਾਨ ਹੈਸੀ ਜੰਗ ਕਰਨ ਦਾ ਸਾਜ਼ ਸਜਾਯਾ ਜੀ
ਦੋ ਦਿਨ ਲੜਦੇ ਰਹੇ ਤੋਪਖਾਨੇ ਦਿਨ ਤੀਸਰੇ ਹੱਲਾ ਬੁਲਾਯਾ ਜੀ
ਤੇਗਾਂ ਸੂਤਕੇ ਖਾਨ ਦੀ ਫੌਜ ਪੈ ਗਈ ਜੰਗ ਵਿਚ ਮੈਦਾਨ ਦੇ ਪਾਯਾ ਜੀ
ਅਹੀ ਮਾਰ ਮੱਚੀ ਸਿੰਘ ਉੱਠ ਨੱਠੇ ਸੱਤਾਂ ਕੋਹਾਂ ਤੇ ਧਕ ਲਿਆਯਾ ਜੀ
ਦਿਨ ਚੜ੍ਹੇ ਮੁੜ ਸਿੰਘਾਂ ਨੇ ਖਾ ਗੁੱਸਾ ਧਾਵਾ ਕਰਕੇ ਵੈਰੀ ਭਜਾਯਾ ਜੀ
ਖਟ ਮੋਲੀ ਦੀ ਅਹੀ ਲੜਾਈ ਹੋਈ ਖਾਨ ਕਿਲ੍ਹੇ ਵਿਚ ਬੰਦ ਕਰਾਯਾ ਜੀ
ਅੰਤ ਹਾਰਕੇ ਈਨ ਮਨਜ਼ੂਰ ਕੀਤੀ ਡੰਨ ਚਾਲੀ ਹਜ਼ਾਰ ਲੁਵਾਯਾ ਜੀ

ਇਸਮਾਈਲ ਦਾ ਮੁਲਕ ਕਰਤਾਰ ਸਿੰਘਾ ਓਹਨੂੰ ਦੇਇਕੇ ਪਿਛਾ ਛੁਡਾਯਾ ਜੀ

ਕਾਬਲ ਦੇ ਬਾਦਸ਼ਾਹ ਨੇ ਪੰਜਾਬ ਵਲ ਚੜ੍ਹਾਈ ਕਰਕੇ ਆਉਣਾ

ਅਠਾਰਾਂ ਸੌ ਅਠਾਠ ਦੇ ਮਾਘ ਅੰਦਰ ਲਹਿੰਦੇ ਦੇਸ ਦਾ ਦੌਰਾ ਵਿਚਾਰ ਭਾਈ
ਰੁਖ ਲੂਣ ਸਿਆਣੀ ਨੂੰ ਕਰ ਸਿੱਧਾ ਕਰਦੇ ਜਾਂਵਦੇ ਸੈਰ ਸ਼ਿਕਾਰ ਭਾਈ
ਪਾਸ ਜਿਹਲਮਦਰਯਾਦੇਉੱਤਰੇਸਨ ਦਿਤੀ ਖਬਰ ਆ ਸ਼ੁਤਰ ਅਸਵਾਰ ਭਾਈ
ਨਵਾਂ ਬਾਦਸ਼ਾਹ ਕਾਬੁਲੀ ਚੜ੍ਹ ਆਯਾ ਨਾਲ ਫੌਜ ਹੈ ਵੀਹ ਹਜ਼ਾਰੂ ਭਾਈ
ਓਸੇ ਵਕਤ ਵਕੀਲ ਨੂੰ ਟੋਰਯਾ ਜੀ ਉਹ ਜਾ ਮਿਲਯਾ ਅਟਕੋਂ ਪਾਰ ਭਾਈ
ਕਿਉਂ ਵਲ ਪੰਜਾਬ ਚੜ੍ਹਾਈ ਕੀਤੀ ਕਿਹੜੇ ਆਏ ਖਯਾਲ ਹੋ ਧਾਰ ਭਾਈ
ਕਹਯਾ ਸ਼ਾਹ 'ਏਸ ਦੇਸ ਦੇ ਵਿਚ ਜਿਹੜੇ ਹੈਣਖਾਨ ਅਮੀਰ ਬੁਰਯਾਰ ਭਾਈ
ਓਹਨਾਂ ਤਈਂ ਹਾਂ ਦੇਣ ਸਜ਼ਾ ਆਯਾ ਵੱਸਦੇ ਅਟਕੋਂ ਪਾਰ ਉਰਾਰ ਭਾਈ
ਦਿਤੀ ਮੱਦਦ ਸ਼ਾਹ ਸ਼ੁਜਾਹ ਤਾਈਂ ਮੇਰੇ ਦਿਲ ਵਡੀ ਇਹੋ ਖਾਰ ਭਾਈ
ਨਹੀਂ ਹੋਰ ਖਯਾਲ ਕਰਤਾਰ ਸਿੰਘਾ ਕਰੇ ਤੌਖਲਾ ਨਾਹਿੰ ਸਰਕਾਰ ਭਾਈ

ਸ਼ਾਹ ਮਹਿਮੂਦ ਤੇ ਮਹਾਰਾਜ ਦੀ ਮੁਲਾਕਾਤ

ਸਿਰੋਪਾਉ ਵਕੀਲ ਨੂੰ ਟੋਰਯਾ ਦੇਇ ਸਾਰਾ ਹਾਲ ਉਸ ਆਣ ਸੁਨਾਯਾ ਜੀ
ਬਿਖੜੀ ਚਾਲ ਹੁੰਦੀ ਬਾਦਸ਼ਾਹਾਂ ਦੀ ਏ ਮਹਾਰਾਜ ਨੇ ਸੋਚ ਸੁਚਾਯਾ ਜੀ
ਓਸੇ ਦਿਨ ਭਾਰੀ ਫੌਜ ਨਾਲ ਲੈ ਕੇ ਰਾਵਲਪਿੰਡੀ ਨੂੰ ਕੂਚ ਬੁਲਾਯਾ ਜੀ
ਪਹੁੰਚ ਰਾਵਲਪਿੰਡੀ ਤਕੜਾਈ ਕੀਤੀ ਦਸਤਾ ਫੌਜ ਦਾ ਅਗ੍ਹਾਂ ਚਲਾਯਾ ਜੀ
ਏਨੇ ਚਿਰ ਨੂੰ ਏਲਚੀ ਬਾਦਸ਼ਾਹ ਦਾ ਚੱਲ ਪਾਸ ਸਰਕਾਰ ਆਯਾ ਜੀ
ਮੁਲਾਕਾਤ *ਮੁਰਾਸਲਾ ਹੱਥ ਦੇਇ ਕੇ ਸ਼ਾਹ ਵਲੋਂ ਸਲਾਮ ਬੁਲਾਯਾ ਜੀ
ਮੁਲਾਕਾਤ ਸਰਕਾਰ ਮਨਜ਼ੂਰ ਕੀਤੀ ਸ਼ਾਹ ਸੁਣ ਕੇ ਸੌਕ ਵਧਾਯਾ ਜੀ
ਦੋਹਾਂ ਬਾਦਸ਼ਾਹਾਂ ਦੀ ਰਾਵਲਪਿੰਡੀ ਅੰਦਰ ਮੁਲਕਾਤ ਹੋ, ਮੇਲ ਮਿਲਾਯਾ ਜੀ
ਤੋਹਫੇ ਦਿਤੇ ਲਏ ਦੋਹਾਂ ਧਿਰਾਂ ਨੇ ਸੀ ਅਗੋਂ ਵਾਸਤੇ ਮੇਲ ਬਨਾਯਾ ਜੀ
ਮਹਾਰਾਜ ਮੁੜ ਆਏ ਕਰਤਾਰ ਸਿੰਘਾ ਓਸ ਆਪਣਾ ਕੰਮ ਨਿਬਾਹਯਾ ਜੀ

*ਮਰਾਸਲਾ ਅਥਵਾ ਪੈਗਾਮੀ ਰੁਕਾ।

‡ਫੌਜ ਖਾਲਸਾ ਨੂੰ ਯੂਰਪੀ ਤਰੀਕੇ ਤੇ ਕਵੈਦ ਸਿਖਲਾਣੀ

ਏਸੇ ਸਾਲ ਸਰਕਾਰ ਵਿਚਾਰ ਕੀਤੀ ਕੋਈ ਸੋਚ ਕੇ ਬਿਧ ਬਨਾਈ ਜਾਵੇ
ਫੌਜ ਖਾਲਸਾ ਤਾਈਂ ਕੁਵੈਦ ਅਗੋਂ ਯੂਰਪੀਨੀ ਤਰੀਕੇ ਸਿਖਾਈ ਜਾਵੇ
ਕੁਝ ਸਿੰਘ ਭਰਤੀ ਓਧਰ ਜਾਇ ਹੋਵਣ ਅਸਲਭੇਦ ਦੀ ਗੱਲ ਛੁਪਾਈ ਜਾਵੇ
ਉਹ ਸਿਖ ਕੁਵੈਦ ਆ ਜਾਣ ਏਧਰ ਸ਼ੁਰੂ ਫੌਜਾਂ ਵਿਚ ਓਵੇਂ ਕਰਾਈ ਜਾਵੇ
ਯੂਰਪੀਨ ਤਰੀਕਾ ਹੈ ਬਹੁਤ ਅੱਛਾ ਏਸ ਦੇਸ ਭੀ ਲਾਗ ਉਹ ਲਾਈ ਜਾਵੇ
ਲੋਹਾ ਲੋਹੇ ਨੂੰ ਕੱਟੇ ਕਰਤਾਰ ਸਿੰਘਾ ਜੰਗੀ ਤਾਕਤ ਹੋਰ ਵਧਾਈ ਜਾਵੇ

ਤਥਾ

ਕੁਝ ਸਿੰਘ ਚੁਣੇ ਏਸ ਕੰਮ ਲਈ ਲੰਘ ਪਾਰ ਸਤਿਲੁਜ ਤੋਂ ਜਾਵੰਦੇ ਓਹ
ਭਰਤੀ ਹੋਇ ਜਾਕੇ ਵਿਚ ਲੁਧਿਆਣੇ ਅੰਗਰੇਜ਼ ਦੀ ਨੌਕਰੀ ਚਾਵੰਦੇ ਓਹ
ਅਛੀ ਤਰ੍ਹਾਂ ਕਵੈਦ ਜਾਂ ਸਿਖ ਲਈ ਮੁੜ ਨਾਮ ਕਟਾ ਕੇ ਆਵੰਦੇ ਓਹ
ਆਉਂਦੇ ਹੋਇ ਓਥੋਂ ਕਈ ਪੂਰਬੀਏ ਨਾਲ ਵਿਚ ਲਾਹੌਰ ਲਿਆਵੰਦੇ ਓਹ
ਸ਼ੁਰੂ ਪਲਟਨਾਂ ਵਿਚ ਕਵੈਦ ਹੋਈ ਸੋਹਣੇ ਢੰਗ ਦੇ ਨਾਲ ਸਿਖਾਵੰਦੇ ਓਹ
ਮਹਾਰਾਜ ਖੁਸ਼ ਹੋਇ ਕਰਤਾਰ ਸਿੰਘਾ ਮੂੰਹੋਂ ਮੰਗੇ ਮੁਰਾਤਬੇ ਪਾਵੰਦੇ ਓਹ

ਮਹਾਰਾਜੇ ਖੜਕ ਸਿੰਘ ਦੀ ਸ਼ਾਦੀ

ਅਠਾਰਾਂ ਸੌ ਅਠਾਠਵੇਂ ਵਿਚ *ਫੱਗਣ ਖੜਗਸਿੰਘ ਦਾ ਵਿਆਹ ਰਚਾਯਾ ਜੀ
ਕਠੇ ਹੋਏ ਸਰਦਾਰ ਪੰਜਾਬ ਵਿਚੋਂ ਰਾਜੇ ਫੂਲਕਿਆਂ ਤਈਂ ਬੁਲਾਯਾ, ਜੀ
ਆਇ ਪਾਰਲੇ ਹੋਰ ਰਈਸ ਬਹੁਤੇ ਮਹਾਰਾਜ ਸਭ ੦ਗਿੱਲਾ ਗੁਵਾਯਾ ਜੀ
ਸਰ ਡੇਵਡ ਐੱਕਟਰ ਲੌਨੀ ਭੀ ਸੀ ਅੰਗਰੇਜ਼ਾਂ ਵਲੋਂ ਚੱਲ ਆਯਾ ਜੀ
ਆਇ ਸੂਬੇ ਮੁਲਤਾਨ ਕਸ਼ਮੀਰ ਵਾਲੇ ਕੱਠ ਹੋਯਾ ਬਹੁਤ, ਲਿਆਯਾ ਜੀ

---

*੬ ਫਰਵਰੀ ੧੮੧੨ ਈਸਵੀ। ਸ: ਮ: ਲਤੀਫ।

‡ਰ: ਬ: ਘ: ਲ: ਸਫਾ ੨੦੯।

੦ਉਸ ਗੱਲ ਦਾ ਜਿਹੜੀ ਕਿ ਮਲਰਈ ਰਈਸਾਂ ਨੇ ਖਾਲਸੇ ਨਾਲੋਂ ਸੰਬੰਧ ਤੋੜ ਕੇ ਸਰਕਾਰ ਅੰਗਰੇਜ਼ੀ ਨਾਲ ਗੰਢ ਲਿਆ ਸੀ।

ਚੜ੍ਹੀ ਜੰਞ ਲਾਹੌਰ ਤੋਂ ਨਾਲ ਖੁਸ਼ੀਆਂ †ਫਤ੍ਹੇ ਗੜ੍ਹ ਨੂੰ ਕੂਚ ਬੁਲਾਯਾ ਜੀ
ਹਾਥੀ ਝੂਲਦੇ ਸਣੇ ਅੱਮਾਰੀਆਂ ਦੇ ਸ਼ਾਨ ਜਾਂਞੀਆਂ ਬਹੁਤ ਵਧਾਯਾ ਜੀ
ਜੈਮਲ ਸਿੰਘ ਘਣੱਈਏ ਨੇ ਵਿਤੋਂ ਬਾਹਰਾ ਸਾਜ਼ ਜੰਞ ਦੇ ਲਈ ਸਜਾਯਾ ਜੀ
ਧੂਮ ਧਾਮ ਬੜੀ ਹੋਈ ਦੇਸ ਅੰਦਰ ਫੇਰੇ ਹੋਇ ਉਹ ਸਮਾਂ ਸੁਹਾਯਾ ਜੀ
ਦਾਨ ਪੁੰਨ ਕੀਤਾ ਦੋਹਾਂ ਨਿਰਾਂ ਬਹੁਤਾ ਸੀ ਗਰੀਬ ਗੁਰਬੇ ਨੂੰ ਰਜ਼ਾਯਾ ਜੀ
ਮਿਲਯਾ ਦਾਜ ਭਾਰਾ ਚੰਦ ਕੌਰ ਤਾਈਂ ਕਈ ਲੱਖ ਦਾ, ਆਖ ਸੁਨਾਯਾ ਜੀ
ਪਰਤੀ ਜੰਞ ਡੋਲਾ ਲੈ ਕੇ ਨਾਲ ਖੁਸ਼ੀਆਂ ਮਹਾਰਾਜ ਬਹੁ ਧਨ ਵੰਡਾਯਾ ਜੀ
ਆ ਵਿਚ ਲਾਹੌਰ ਦੇ ਹੋਇ ਦਾਖਲ ਕਈ ਦਿਨ ਮੁੜ ਜਸ਼ਨ ਮਨਾਯਾ ਜੀ
ਬਾਹਰੋਂ ਆਇ ਮਹਿਮਾਨ ਕਰਤਾਰ ਸਿੰਘਾ ਕਰਖਿਦਮਤਾਂ ਖੁਸ਼ੀ ਰਖਾਯਾ ਜੀ

ਵਾਕ ਕਵੀ

ਜਿੱਡਾ ਕੱਦ ਓਡਾ ਹੁੰਦਾ ਲੱਦ ਸਮਝੋ ਅੰਤ ਬਾਦਸ਼ਾਹਾਂ ਦਾ ਕਿਵੇਂ ਆਇ ਭਾਈ
ਖੜਕ ਸਿੰਘ ਸ਼ਹਿਜ਼ਾਦੇਦੀਸ਼ਾਦੀਹੈਸੀ ਹੈਸੀਪਹਿਲਾ ਹੀ ਇਹ ਉਤਸ਼ਾਹਿ ਭਾਈ
ਧੂਮ ਧਾਮ ਜਿੱਡੀ ਹੋਈ ਹੋਇਗੀ ਜੀ, ਏਥੇ ਕਿਸਤਰ੍ਹਾਂ ਸਕਾਂ ਗਿਣਾਇ ਭਾਈ
ਹੋਇਆ ਹੋਇਗਾ ਖਰਚ *ਖਰਚਾ ਕਿੰਨਾ ਲਵੋ ਆਪੇ ਅੰਦਾਜ਼ਾ ਲਗਾਇ ਭਾਈ
ਜਿੰਨਾਂ ਅੱਖੀਂ ਡਿਠਾ ਓਹੋ ਜਾਣਦੇ ਸਨ ਭੇਦ ਸੱਕੀਏ ਕਿਸਤਰਾਂ ਪਾਇ ਭਾਈ
ਪਿਆਨਿਉਂਦਰਾਜਿੰਨਾਕਰਤਾਰ ਸਿੰਘਾ੧੨ਰਕਮਾਂਮੋਟੀਆਂਦਿਆਂ ਸੁਨਾਇ ਭਾਈ

---

੧ਯਾਰਾ ਯਾਰਾਂ ਹਜ਼ਾਰ ਤੇ ਇਕ ਇਕ ਹਾਥੀ ਫੂਲਕੀਆਂ ਰਿਆਸਤਾਂ ਵਲੋਂ ੧੧੦੦੦ ] ਅਕਟਰ ਲੌਨੀ ਨੇ ਦਿਤਾ ਚਾਲੀ ਹਜ਼ਾਰ ਫਕੀਰ, ਅਜ਼ੀਜ਼ਦੀਨ ਕਿਆਂ ਵਲੋਂ, ੧੭੦੦੦ ) ਦੀਵਾਨ ਦੇਵੀ ਦਾਸ ੧੦੦੦ ਰ਼ੀਵਾਨ ਭਵਾਨੀ ਦਾਸ, ੧੦੦੦ ) ਦੀਵਾਨ ਹੁਕਮ ਸਿੰਘ, ੧੦੦੦) ਸਰਦਾਰ ਨਿਹਾਲ ਸਿੰਘ, ਪੰਜ ਪੰਜ ਹਜ਼ਾਰ ਸ: ਦੇਲ ਸਿੰਘ ਤੇ ਮਿੱਤ ਸਿੰਘ ਭੜਾਣੀਏਂ ਨੇ ੧੬੦੦੦ ਸੇਠ ਰਾਮਾ ਨੰਦ ਅੰਮ੍ਰਿਤਸਰੀ, ੪੦੦੦ ) ਰਾਜਾ ਨੂਰ ਪੁਰ, ੯੦੦੦ ] ਰਾਜਾ ਚੰਬੇ ਵਾਲਾ, ੮੦੦੦ ) ਰਾਜਾ ਜਸਰੋਟਾ ੨੧੦੦੦ ) ਸ: ਫਤੇ ਸਿੰਘ ਆਹਲੂਵਲੀ, ੨੧੦੦੦) ਸ: ਜੋਧ ਸਿੰਘ ਰਾਮਗੜ੍ਹੀਆ ਸਤ ਹਜ਼ਾਰ, ਰਾਜਾ ਸੰਸਾਰ ਚੰਦ ਕਾਂਗੜਾ ਦੋ ਹਜ਼ਾਰ, ਅਹਿਮਦ ਖਾਂ ਸਯਾਲ ਤੇ ਦੋ ਘੋੜੇ ਬੜੇ ਬੇ-ਕੀਮਤੀ ਪੰਜ ਹਜ਼ਾਰ ਰਾਜਾ ਬਸੋਹਲੀ ਚਾਰ ਹਜ਼ਾਤ, ਰਾਜਾ ਹਰੀ ਪੁਰੀਆ ਚਾਰ ਹਜ਼ਾਰ, ਰਾਜਾ ਮਨਕੋਟੀਆ, ਦੋ ਹਜ਼ਾਰ, ਤੇ ਸੱਤ ਘੋੜੇ ਨਵਾਬ ਕੁਤਬਦੀਨ ਮਮਦੋਟ, ਕਸੂਰੀਆ ੨੦੦੦ ) ਨੁਵਾਬ ਰੁਕਨੁਲਦੌਲਾ ਤੇ ਮੁਹੰਮਦ ਸਾਦਕ ਖਾਨ, ਦਸ ਹਜ਼ਾਰ ਪੰਜ ਸੌ, ਨੁਵਾਬ ਸਰਬਲੰਦ ਖਾਂ, ਪੰਜ ਹਜ਼ਾਰ, ਮੁਜ਼ੱਫਰ ਖਾਂ ਮੁਲਤਾਨੀ ਤੇ ਹੋਰ ਨਜ਼ਰਾਨਯਾਂ ਦਾ ਅੰਤ: ਨਹੀਂ ਸੀ ਏਸੇ ਤਰ੍ਹਾਂ ਪੁਨ ਦਾਨ ਭੀ ਬੇਅੰਤ ਹੋਯਾ, ਫੌਜਾਂ ਨੂੰ ਮਠਿਆਈਆਂ, ਪੁਸ਼ ਕਾਂ, ਕੜੇ, ਦਕੰਠੇ ਇਨਾਮ ਦਿਤੇ ਤੀਹ ਲੱਖ ਖਰਚ ਹੋਯਾ ਅਤੇ ਤਿੰਨ ਲੱਖ ਨਿਉਂਦਰਾ ਆਯਾ। [ਉ: ਤਵ ਫ ਤਰ ਦੂਜਾ ਸਫਾ ੧੨੩, ੧੨੪ ) †ਫਤੇ ਗੜ੍ਹ ਜ਼ਿਲਾ ਗੁਰਦਾਸ ਪੁਰ ।

ਸਰਦਾਰ ਦੇਸਾ ਸਿੰਘ ਮਜੀਠੀਏ ਨੇ ਕੁਟਲਹਿਰ ਦਾ ਕਿਲ੍ਹਾ ਫਤੇ ਕਰਨਾ

ਸੀ ਰਿਆਸਤ ਗੁਲੇਰ ਦਾ ਕਿਲ੍ਹਾ ਭਾਰੀ 'ਕੁਟਲਹਿਰ' ਬੜਾ ਪਾਇਦਾਰ ਸਮਝੋ
ਕੀਤਾ ਓਸ ਨੂੰ ਫਤੇ ਨਾ ਸੀ ਕਿਸੇ ਬੜੇ ਬੜੇ ਗਏ ਜੋਸ਼ ਧਾਰ ਸਮਝੋ
†ਧਯਾਣ ਸਿੰਘ ਵਜ਼ੀਰ ਨੇ ਹੋ ਆਕੀ ਕੀਤੇ ਜੰਗ ਦੇ ਸਾਜ਼ ਤਯਾਰ ਸਮਝੋ
ਦੇਸਾ ਸਿੰਘ ਸਰਦਾਰ ਮਜੀਠੀਏ ਨੂੰ ਓਧਰ ਚਾੜ੍ਹ ਦਿਤਾ ਸਰਕਾਰ ਸਮਝੋ
ਓਹ ਕਿਲਾ ਪਹਾੜ ਦੇ ਸਿਰ ਹੈਸੀ ਫਤੇ ਕਰਨਾ ਬੜਾ ਦੁਸ਼ਵਾਰ ਸਮਝੋ
ਅੱਠ ਦਿਨ ਭਾਰੀ ਘਮਸਾਨ ਹੋਯਾ ਗੋਲਾ ਬਰਸਯਾ ਬੇਸ਼ੁਮਾਰ ਸਮਝੋ
ਕਰ ਹੱਲੇ ਉੱਤੇ ਹੱਲਾ ਖਾਲਸੇ ਨੇ ਨੱਕ ਬੰਦ ਕੀਤਾ ਜ਼ੋਰ ਡਾਰ ਸਮਝੋ
ਖਾਲੀ ਕਰਕੇ ਕਿਲਾ ਵਜ਼ੀਰ ਨੱਠਾ ਦੇਸਾ ਸਿੰਘ ਨੇ ਲਿਆ ਸੰਭਾਰ ਸਮਝੋ
ਏਸੇ ਖੁਸ਼ੀ ਦੇ ਵਿਚ ਸ੍ਰਦਾਰ ਤਾਈਂ ਮਿਲੀ ਭਾਰੀ *ਜਾਗੀਰ ਵਿਚਾਰ ਸਮਝੋ
ਸਾਲ ਸੱਤਰ ਹਜ਼ਾਰ ਕਰਤਾਰ ਸਿੰਘਾ ਓਸੇ ਦੇਸ ਅੰਦਰ ਕਰ ਸਾਰ ਸਮਝੋ

ਭਿੰਬਰ ਤੇ ਤੀਜੀ ਵਾਰ ਚੜ੍ਹਾਈ

ਅਠਾਰਾਂ ਸੌ ਉਨੱਤਰੇਂ ਸਾਲ ਅੰਦਰ ਸੂਹਾ ਖਬਰ ਸਰਕਾਰ ਨੂੰ ਆਣ ਕਰਦਾ
ਭਿੰਬਰ ਵਾਲਾ ਸੁਲਤਾਨ ਖਾਂ ਹੋਗਿਆ ਆਕੀ ਹੈ ਜੰਗ ਦੇ ਸਾਜ਼ ਸਮਾਨ ਕਰਦਾ
ਇਸਮਾਈਲਤਾਈਂ ਫੜ ਕਤਲ ਕੀਤਾ ਨਹੀਂ ਖੌਫ ਸਰਕਾਰ ਅੰਦਾਨ ਕਰਦਾ
ਸੁਣਦੇ ਸਾਰ ਸ੍ਰਕਾਰ ਨੂੰ ਰੋਹ ਚੜ੍ਹਿਆ ਕਹਿੰਦੇ ਨਿਤ ਫਸਾਦ ਸ਼ੈਤਾਨ ਕਰਦਾ
ਓਹਨੂੰ ਫੜ ਲਾਹੌਰਲਿਆਵਨਾ ਜੀ ਕਿਹੜੀ ਗੱਲ ਦਾ ਦਿਲੋਂ ਗੁਮਾਨ ਕਰਦਾ
ਚੜ੍ਹੀ ਫੌਜ ਵਡੀ ਨਾਲ ਤੋਪ ਖਾਨੇ ਖੜਕ ਸਿੰਘ ਸ਼ਾਹਜ਼ਾਦਾ ਕਮਾਨ ਕਰਦਾ
ਭਾਈ ਰਾਮ ਸਿੰਘ ਭੀ ਨਾਲ ਚਲਜਾ ਜੀ ਦਲ ਖਾਲਸਾ ਪੰਧ ਮੁਕਾਨ ਕਰਦਾ
ਜਦੋਂ ਖਬਰ ਇਹ ਹੋਈ ਸੁਲਤਾਨ ਖਾਂ ਨੂੰ ਜੰਗਲਈ ਕੱਠੇ ਮੁਸਲਮਾਨ ਕਰਦਾ

---

†ਧਯਾਣ ਸਿੰਘ ਰਿਆਸਤ ਗੁਲੇਰ ਦਾ ਵਜ਼ੀਰ ਸੀ।

*ਤਿਲੋਕ ਨਾਥ ਵਿਚ ਇਹ ਜਾਗੀਰ ਮਿਲੀ ਸੀ ਜਿਸ ਦੀ ਆਮਦਨੀ ਵਿਚੋਂ ਸਰਦਾਰ ਨੇ ਤਿਲੋਕ ਨਾਥ ਵਿਚ ਬੜਾ ਭਾਰੀ ਗੁਰਦਵਾਰਾ ਬਣਾ ਕੇ ੩੨ ਗੁਰੂ ਗਰੰਥ ਸਾਹਿਬ ਜੀ ਖੁਲ੍ਹਵਾ ਦਿਤੇ ਹਰ ਰੋਜ਼ ਪਾਠ ਦਾ ਭੋਗ ਪੈਂਦਾ। ਸ: ਦਿਆਲ ਸਿੰਘ ਮਜੀਠੀਆ ਏਸੇ ਸ: ਦੇਸਾ ਸਿੰਘ ਦਾ ਪੋਤਰਾ ਸੀ ਜੋ ਸਾਰੀ ਜਾਇਦਾਦ ਦੂਸਰੇ ਮਜ਼੍ਹਬਾਂ ਨੂੰ ਦੇ ਗਿਆ।

ਫੌਜ ਖਾਲਸੇ ਨੇ ਕਿਲਾ ਘੇਰਲਿਆ ਜਾ ਉਹ ਭੀ ਤਕੜਾ ਹੋ ਘਮਸਾਨ ਕਰਦਾ
ਮੋਹਕਮ ਚੰਦ ਗੁਜਰਾਤ ਤੋਂ ਆ ਗਿਆ ਭੜਥੂ ਪਾ ਧਾਵਾ ਬਲਵਾਨ ਕਰਦਾ
ਜ਼ੋਰ ਦੇਖ ਸੁਲਤਾਨ ਖਾਂ ਕੰਬਜਾਂ ਜੀ ਪੈਰੀਂ ਪੈ ਸੁਲਾ ਹੋ ਹੈਰਾਨ ਕਰਦਾ
ਮੋਹਕਮ ਚੰਦ ਨੇ ਫੜ ਕੇ ਕੈਦ ਕੀਤਾ ਉਜਰ ਪੇਸ਼ ਬਹੁਤੇ ਬੇਈਮਾਨ ਕਰਦਾ
ਆਇ ਨਾਲ ਲਾਹੌਰ ਲੈ ਖਾਨ ਤਈਂ ਪੇਸ਼ ਵਿਚ ਦਰਬਾਰ ਦੀਵਾਨ ਕਰਦਾ
ਡਰਦਾ ਕੰਬਦਾ ਪਿਆ ਕਰਤਾਰ ਸਿੰਘਾ ਉੱਚਾ ਮੂਲ ਨ ਖਾਨ ਧਯਾਨ ਕਰਦਾ

ਸਰਕਾਰ ਨੇ ਮੁਆਫੀ ਦੇ ਦੇਣੀ

ਵੇਖ ਕਹਿਆ ਸਰਕਾਰ ਨੇ ਖਾਨ ਤਾਈਂ ਕਈ ਵਾਰ ਹੈ ਤੂੰ ਢੀਠਤਾਈ ਕੀਤੀ
ਹਰ ਸਾਲ ਫਸਾਦ ਉਠਾਂਵਦਾ ਤੂੰ ਬਹੁਤ ਵਾਰ ਨੁਕਸਾਨ ਪੁਚਾਈ ਕੀਤੀ
ਦਰ ਗੁਜ਼ਰ ਕੀਤਾ ਕਈ ਵਾਰ ਅਸਾਂ ਉਲਟਾਂ ਅਸਰ ਹੋਯਾ ਨਰਮਾਈ ਕੀਤੀ
ਇਸਮਾਈਲ ਤਾਈਂ ਹੁਣ ਕਤਲ ਕਰਕੇ ਮਗ਼ਰੂਰ ਹੋ ਬੇਪਰਵਾਈ ਕੀਤੀ
ਦਿਤੀ ਜਾਇਗੀ ਹੁਣ ਸਜ਼ਾ ਤੈਨੂੰ ਹਦ ਤੋੜ ਹੈ ਆਕੀ ਲੜਾਈ ਕੀਤੀ
ਸੁਣਕੇ ਰੋ ਸਰਕਾਰ ਦੇ ਚਰਨਫੜ ਲਏ ਵੇਖੋ ਫੇਰ ਭੀ ਖਾਨ ਚਤੁਰਾਈ ਕੀਤੀ
ਕਹਿੰਦਾ ਬਖਸ਼ ਲੌ ਮੈਂ ਗੁਨਾਂਗਾਰ ਭਾਰਾ ਤਰਲੇਕਰਕੇ ਬਹੁਤ ਸਫਾਈ ਕੀਤੀ
ਅੱਗੋਂ ਕਦੇ ਨ ਕੰਨ ਹਿਲਾਵਾਂਗਾ ਮੈਂ ਤੋਬਾ ਕਰ ਮਕਰ ਜਨਾਂਈ ਕੀਤੀ
ਮਿਹਰਬਾਨਸਰਕਾਰ ਹੋ ਬਖਸ਼ ਦਿਤਾ ਅੱਗੋਂ ਲਈ ਮੁੜ ਲਿਖਤ ਲਿਖਾਈ ਕੀਤੀ
ਬੁਰੇ*ਨਾਲ ਭੀ ਭਲਾ ਕਰਤਾਰ ਸਿੰਘਾ ਸਿੱਖ ਕਰਦੇ,ਬਚਨ ਨਿਬਾਹੀ ਕੀਤੀ

ਜੈਮਲ ਸਿੰਘ ਘਨੱਈਏ ਦਾ ਮਰਨਾ ਤੇ ਓਸਦੇ ਮਾਲ ਮੁਲਕ ਤੇ ਕਬਜ਼ਾ

ਜੈਮਲਸਿੰਘ ਸੌਹਰਾ ਖੜਗ ਸਿੰਘ ਦਾ ਸੀ ਮੌਤ ਓਸਤੇ ਹੋਈ ਅਸਵਾਰ ਸਮਝੋ
ਇੱਕੀ ਕੱਤਕੋਂ ਸਾਲ ਉਨਤ੍ਰਵਾਂ ਸੀ ਛਡ ਗਿਆ ਸੰਸਾਰ ਅਸਾਰ ਸਮਝੋ
ਮਾਲਕਮੁਲਕ ਦਾ ਨਹੀਂਸੀਕੋਈਪਿਛੇ ਬੇਟਾ ਘਰ ਨਹੀਂ ਸੀ ਸਰਦਾਰ ਸਮਝੋ
ਰਾਮ ਸਿੰਘ ਨੂੰ ਭੇਜ ਸਰਕਾਰ ਨੇ ਜੀ ਜ਼ਬਤ ਕਰ ਲਿਆ ਘਰ ਬਾਰ ਸਮਝੋ
ਜੰਗੀ ਸਾਜ਼ ਸਾਮਾਨ ਤੇ ਜ਼ਰ ਜ਼ੇਵਰ ਬਾਈ ਲੱਖ ਨਕਦੀ ਹੋਈ ਸ਼ੁਮਾਰ ਸਮਝੋ

*ਲਤੀਫ ਲਿਖਦਾ ਹੈ ਕਿ ਸ਼ਰਕਾਰ ਨੇ ਇਸਨੂੰ ੬ ਸਾਲ ਲਾਹੌਰ ਕੈਦ ਰੱਖਯਾ ਤੇ ਅਖੀਰ ਜੰਮੂ ਭੇਜ ਦਿਤਾ ਜਿਥੇ ਉਹ ਮਰ ਗਿਆ।

ਅੰਮ੍ਰਿਤਸਰਜੋਜਮਾਂ ਸੀ ਪਾਸਸੇਠਾਂ ਉਹ ਭੀ ਲਿਆ, ਉਗਰਾਹ, ਵਿਚਾਰ ਸਮਝੋ
ਪੀਤਾ ਖ਼ੂਨ ਰੰਡੀ ਸਰਦਾਰਨੀ ਦਾ ਮੱਚ ਗਈ ਸਾਰੇ ਹਾ ਹਾ ਕਾਰ ਸਮਝੋ
ਮਿਸਲ ਖਤਮ ਹੋਗਈ ਕਰਤਾਰ ਸਿੰਘਾ ਭਾਣਾ ਏਵੇਂ ਹੀ ਸੀ ਕਰਤਾਰ ਸਮਝੋ

ਜੈਮਲ ਸਿੰਘ ਦੀ ਸਰਦਾਰਨੀ ਦੇ ਘਰ ਬੇਟਾ ਹੋਣਾ ਤੇ ਕੁਝ ਕੁ ਮਾਲ ਮੁਲਕ ਦੀ ਵਾਪਸੀ

ਜੈਮਲ ਸਿੰਘ ਮਰੇ ਤਿੰਨ ਮਾਹ ਪਿਛੋਂ ‡ਬੇਟਾ ਘਰ ਸਰਦਾਰਨੀ ਜਾਂਯਾ ਜੀ
ਖਬਰ ਹੋਈ ਸਰਕਾਰ ਨੂੰ ਜਿਸ ਵੇਲੇ ਰਹਿਮ ਥੋੜਾ ਬਹੁਤਾ ਫੇਰ ਆਯਾ ਜੀ
ਓਸ ਬੱਚੇ ਦੇ ਨਾਮ *ਜਾਗੀਰ ਲਾਈ ਨਕਦ ਮਾਲ ਭੀ ਕੁਝ ਮੁੜਾਯਾ ਜੀ
ਕਿਸੇ ਤਈਂ ਵਧਾ ਕਰਤਾਰ ਸਿੰਘਾ ਰੱਬ ਕਿਸੇ ਦੇ ਤਈਂ ਘਟਾਯਾ ਜੀ

ਕਾਬੁਲ ਤੋਂ ਗੁੱਦੜ ਸਲ ਏਲਚੀ ਦਾ ਆਉਣਾ

ਗੁੱਦੜ ਮੱਲ ਨੇ ਕਾਬਲੋਂ ਆਇ ਕਰਕੇ ਅਰਜ਼ ਕਰ ਸੁਨੇਹਾ ਸੁਨਾਯਾ ਜੀ
ਸ਼ਾਹ ਮਾਹਮੂਦ ਨੇ ਕਾਬਲੋਂ ਦੇ ਫੌਜਾਂ ਹੈ ਵਜ਼ੀਰ ਦੇ ਤਈਂ ਚੜ੍ਹਾਯਾ ਜੀ
ਆਕੀ ਸੂਬਾ ਕਸ਼ਮੀਰ ਦਾ ਹੋਇ ਬੈਠਾ ਸਿਰੋਂ ਕਾਬਲੀ ਸਾਜਾ ਉਠਾਯਾ ਜੀ
ਨਾਲੇ ਸ਼ਾਹ ਸ਼ੁਜਾਹ ਨੂੰ ਓਸ ਨੇ ਹੈ ਬੇਖਤਰ ਹੋ ਪਾਸ ੦ਰਾਖਯਾ ਜੀ
ਓਹਦੇ ਤਈਂ ਸਜ਼ਾ ਦੇ ਦੇਵਣੇ ਨੂੰ ਖਾਂ ਫਤ੍ਹੇ ਮੁਹੰਮਦ ਚੜ੍ਹ ਆਯਾ ਜੀ
ਕਾਬੁਲ ਨਾਲ ਹੈ ਦੋਸਤੀ ਆਪ ਸੰਦੀ ਹੈ ਵਜ਼ੀਰ ਨੇ ਇਸ ਤਰ੍ਹਾਂ ਚਾਹਯਾ ਜੀ
ਮੱਦਦ ਏਸ ਮੁਹਿੰਦ ਦੇ ਵਿਚ ਦੇਵੋ ਬੜਾ ਹੋਵੇ ਅਹਿਸਾਨ ਜਤਾਯਾ ਜੀ
ਲਈ ਕਰ ਮਨਜ਼ੂਰ ਕਰਤਾਰ ਸਿੰਘਾ ਗੁੱਦੜ ਮੱਲ ਨੂੰ ਪਿਛ੍ਹਾਂ ਮੁੜਾਯਾ ਜੀ

---

‡ਚੰਦਾ ਸਿੰਘ।

*ਪੰਦਰਾਂ ਹਜ਼ਾਰ ਸਾਲਾਨਾ ਜਾਗੀਰ ਦੇ ਦਿੱਤੀ।

੦ਕਈਆਂ ਨੇ ਲਿਖਯਾ ਹੈ ਕਿ ਜਦੋਂ ਸ਼ਾਹ ਸ਼ੁਜਾਹ ਤੋਂ ਪਸ਼ੌਰ ਵਜ਼ੀਰ ਫਤ੍ਹੇ ਮੁਹੰਮਦ ਖਾਂ ਨੇ ਜੰਗ ਕਰਕੇ ਛੁਡਾਯਾ ਸੀ ਅਤੇ ਸ਼ਾਹ ਨੂੰ ਵਜ਼ੀਰ ਧੱਕ ਕੇ ਅਟਕੋਂ ਪਾਰ ਕਰ ਗਿਆ ਤਦ ਅਟਕ ਦੇ ਗਵਰਨਰ ਜਹਾਂਦਾਦ ਖਾਂ ਨੇ ਸ਼ਾਹ ਸੁਜ਼ਾਹ ਨੂੰ ਕੈਦ ਕਰ ਲਿਆ ਤੇ ਫੇਰ ਆਪਣੇ ਭਰਾ ਅਤਾ ਮੁਹੰਮਦ ਸੂਬੇ ਕਸ਼ਮੀਰ ਪਾਸ ਭੇਜ ਦਿੱਤਾ ਸੀ ਫੌਜ ਖਾਲਸੇ ਨੇ ਜਾ ਕੇ ਛੁਡਾਯਾ ਪਰ ਕਈਆਂ ਦਾ ਖਿਆਲ ਹੈ ਕਿ ਸ਼ਾਹ ਸ਼ੁਜਾਹ ਆਪ ਹੀ ਸੂਬੇ ਕਸ਼ਮੀਰ ਪਾਸ ਚਲਾ ਗਿਆ ਕਿ ਦੋਵੇਂ ਰਲ ਕੇ ਪਸ਼ੌਰ ਕਸ਼ਮੀਰ ਤੇ. ਕਬਜ਼ਾ ਕਰ ਲਈਏ ਇਹ ਤਾਂ ਏਧਰ ਸਲਾਹਾਂ ਹੀ ਕਰ ਰਹੇ ਸਨ ਕਿ ਪਤ੍ਹੇ ਮੁਹੰਮਦ ਖਾਂ ਕਾਬਲੋਂ ਚੜ੍ਹ ਕੇ ਭੀ ਆ ਗਿਆ।

### ਸਰਕਾਰ ਖਾਲਸਾ ਤੇ ਵਜ਼ੀਰ ਫਤੇ ਮੁਹੰਮਦ ਖਾਂ ਦੀ ਮੁਲਾਕਾਤ

ਗੁੱਦੜ ਮੱਲ ਗਿਆ ਪਰਤ ਪਿਛਾਂ ਨੂੰ ਜੀ ਮਹਾਰਾਜ ਭੀ ਕੂਚ ਬੁਲਾਵੰਦੇ ਨੇ
ਕੁਝ ਫੌਜ ਲੈਕੇ ਜਿਹਲਮ ਵਲ ਗਏ ਡੇਰਾ ਕੰਢੇ ਉਰਾਰਲੇ ਲਾਵੰਦੇ ਨੇ
ਉਥੇ ਕਾਬੁਲੀ ਆਇ ਵਜ਼ੀਰ ਮਿਲਯਾ ਕਰ ਫੈਸਲਾ ਇਉਂ ਠਹਿਰਾਵੰਦੇ ਨੇ
ਫਤੇ ਕਰ ਕਸ਼ਮੀਰ ਨੂੰ ਤੀਆ ਹਿੱਸਾ 'ਲਏ ਖਾਲਸਾ ਫੌਜ' ਸੁਨਾਵੰਦੇ ਨੇ
ਹੋਰ ਮਾਲ ਸਾਮਾਨ ਜੋ ਹੱਥ ਆਵੇ "ਹੱਕ ਖਾਲਸੇ ਦਾ" ਜਤਲਾਵੰਦੇ ਨੇ
ਕਰ ਫੈਸਲੇ ਸਭ ਕਰਤਾਰ ਸਿੰਘਾ ਪਰਤ ਵੱਲ ਲਾਹੌਰ ਦੇ ਜਾਂਵਦੇ ਨੇ

### ਕਸ਼ਮੀਰ ਤੇ ਚੜ੍ਹਾਈ ਦੀਆਂ ਤਯਾਰੀਆਂ

ਆਣ ਵਿਚ ਲਾਹੌਰ ਦਰਬਾਰ ਕਰਕੇ ਮਤਾ ਨਾਲ ਸਰਦਾਰਾਂ ਪਕਾਇ ਲਿਆ
ਭੇਜੀ ਫੌਜ ਕਸ਼ਮੀਰ ਜ਼ਰੂਰ ਜਾਵੇ ਰਾਜਨੀਤ ਨੂੰ ਮੁਖ ਰਖਾਇ ਲਿਆ
ਰਸਤੇਘਾਟੀਆਂਦਾਪਤਾਲਗ ਜਾਊ ਅਕਸਰ ਫਤ੍ਹੇ ਕਰਨਾ ਹੈ, ਜਤਾਇ ਲਿਆ
ਸੋਚ ਸਾਚ ਤਯਾਰੀਆਂ ਹੋਇ ਪਈਆਂ ਸਰਦਾਰਾਂ ਨੂੰ ਹੁਕਮ ਸੁਨਾਇ ਲਿਆ
ਮੋਹਕਮ ਚੰਦ ਦੇ ਤਈਂ ਤਯਾਰ ਕੀਤਾ ੧ਦਲਸਿੰਘ ਦੇ ਤਈਂ ਬੁਲਾਇ ਲਿਆ
ਫੌਜ ਬਾਰਾਂ ਹਜ਼ਾਰ ਕਰਤਾਰ ਸਿੰਘਾ ਤੋਪਖਾਨਾ ਤਿਆਰ ਕਰਾਇ ਲਿਆ

### ਵਫਾ ਬੇਗਮ ਦੇ ਫਿਕਰ

ਸ਼ਾਹ ਸ਼ੁਜਾਹ ਦੀ ਹੈਸੀ "ਵਫਾ ਬੇਗਮ" ਗੱਲਾਂ ਸੁਣਕੇ ਉਹ ਲਾਚਾਰ ਹੋਈ
ਚੜ੍ਹੀ ਕਾਬਲੋਂ ਫੌਜ ਕਸ਼ਮੀਰ ਉੱਤੇ ਫੌਜ ਖਾਲਸਾ ਭੀ ਮੱਦਦਗਾਰ ਹੋਈ
ਔਖੀ ਬਣੇਗੀ ਆ ਮੇਰੇ ਬਾਦਸ਼ਾਹ ਨੂੰ ਸੂਬੇ ਤਾਈਂ ਜੇਕਰ ਕਦੇ ਹਾਰ ਹੋਈ
ਲੈ ਜਾਇਗਾ ਫੜ ਵਜ਼ੀਰ ਕਾਬੁਲ ਇਹ ਤਾਂ ਬਹੁਤ ਬੁਰੀ ਸ਼ੁਰੂ ਕਾਰ ਹੋਈ
ਭੇਜ ਪਾਸ ਵਕੀਲ ੦ਅਜ਼ੀਜ਼ ਦੀਂ ਦੇ ਹੱਥ ਜੋੜ ਉਹਦੀ ਮਿੰਨਤਦਾਰ ਹੋਈ
ਸਾਹਾ ਦਸਯਾ ਹਾਲ ਕਰਤਾਰ ਸਿੰਘਾ ਜਾਰੋ ਜਾਰ ਰੋਂਦੀ ਦੁਖਿਆਰ ਹੋਈ

---

੧ਨੂਰ ਪੁਰੋਂ।

੦ਸ਼ਾਹਜਮਾਨ ਤੇ ਸ਼ਾਹ ਸ਼ੁਜਾਹ ਤੇ ਕਬੀਲਯਾਂ ਦੇ ਸਾਰੇ ਪ੍ਰਬੰਧ ਫਕੀਰ ਅਜ਼ੀਜ਼ ਦੀਨ ਦੇ ਸਪੁਰਦ ਸਨ।

ਬੇਗਮ ਨੇ ਬਾਦਸ਼ਾਹ ਦੇ ਬਦਲੇ ਕੋਹ ਨੂਰ ਹੀਰਾ ਦੇਣਾ ਕਰਨਾ

ਫੌਜਾਂ ਚੱਲੀਆਂ ਚੜ੍ਹ ਕਸ਼ਮੀਰ ਉੱਤੇ ਏਸ ਗੱਲ ਦਾ ਰੱਖਣਾ ਧਯਾਨ ਵਾਰੀ
ਮੇਰੇ ਬਾਦਸ਼ਾਹ ਨੂੰ ਹਥ ਵੈਰੀਆਂ ਦੇ ਜਾਣ ਦੇਵਣਾ ਨਾਹਿੰ ਸੁਜਾਨ ਵਾਰੀ
ਕਢਲਿਆਵਨਾਂ ਜਿਸਤਰਾਂਹੋਇਸਕੇ ਕਰਨਾ ਬਾਦਸ਼ਾਹਸਿਰ ਅਹਿਸਾਨ ਵਾਰੀ
ਜਿਸ ਵਕਤ ਲਾਹੌਰ ਪੁਚਾਇ ਦੇਵੇ ਬਦਲੇ ਏਸ ਅਹਿਸਾਨ ਪਹਿਚਾਨ ਵਾਰੀ
ਕੋਹ ੧ਨੂਰ ਹੀਰਾ ਸਰਕਾਰ ਤਾਈਂ ਦੇਵਾਂ ਵਿਚ ਜਹਾਨ ਨਿਸ਼ਾਨ ਵਾਰੀ
ਪੂਰਾ ਕਰਾਂ ਇਹ ਕੌਲ ਕਰਤਾਰ ਸਿੰਘਾ ਪਾਲਾਂ ਕਢਯਾ ਸੁਖਨ ਜ਼ਬਾਨ ਵਾਰੀ

ਫਕੀਰ ਅਜ਼ਜ਼ਦੀਨ ਨੇ ਇਹ ਸਾਰੀ ਗੱਲ ਸਰਕਾਰ ਨੂੰ ਦੱਸਣੀ ਤੇ ਇਹ ਕੰਮ
ਦੀਵਾਨ ਮੋਹਕਮ ਚੰਦ ਦੇ ਸਪੁਰਦ ਹੋਣਾ

ਕੀਤੀ ਗੱਲ ਸਰਕਾਰ ਦੇ ਨਾਲ ਆਕੇ ਖੁਸ਼ੀ ਸੁਣ ਮਹਾਰਾਜ ਮਨਾਈ ਸੀ ਜੀ
ਸ਼ਾਹਸ਼ੁਜਾਹ ਜਿਵੇਂਕਿਵੇਂ ਲੈਆਉਣਾ ਮੁਹੰਮਦਚੰਦ ਨੂੰ ਗੱਲ ਸਮਝਾਈ ਸੀ ਜੀ
ਨਹੀਂ ਵੱਸ ਵਜ਼ੀਰ ਦੇ ਪੈਣ ਦੇਣਾ ਬੜੀ ਭਾਰੀ ਤਾਕੀਦ ਕਰਾਈ ਸੀ ਜੀ
ਫੌਜਾਂ ਹੋਈਆਂ ਤਯਾਰ ਕਰਤਾਰ ਸਿੰਘਾ ਕਸ਼ਮੀਰ ਦੇ ਵੱਲ ਚੜ੍ਹਾਈ ਸੀ ਜੀ

ਫੌਜ ਖਾਲਸਾ ਨੇ ਕਾਬੁਲੀ ਫੌਜ ਨਾਲ ਮਿਲਕੇ ਧਾਖੀ ਕਰਨੀ

ਅਠਾਰਾਂ ਸੌ ਉਨ੍ਹਤਰੇ ਮਾਹ ਮੱਘਰ ਫੌਜ ਚੌਣਵੀਂ ਬਾਰਾਂ ਹਜ਼ਾਰ ਭਾਈ
*ਮੋਹਕਮਚੰਦ ਸ੍ਰਦਾਰਨਿਹਾਲ ਸਿੰਘਜੀ ਜੋਧਸਿੰਘ ਦਲ ਸਿੰਘ ਵਿਚਾਰ ਭਾਈ

---

੧ਕੋਹਿ ਨੂਰ ਹੀਰੇ ਦਾ ਅੰਗਰੇਜ਼ੀ ਵਜ਼ਨ ੧੦੩ ਕੈਰਟਸ ਹੈ ਅਪਨੇ ਸਮੇਂ ਵਿਚ ਇਹ ਸਭ ਤੋਂ ਵਡਾ ਹੀਰਾ ਸੰਸਾਰ ਵਿਚ ਸੀ। ਪ੍ਰੰਤੂ ਇਸ ਨਾਲੋਂ ਭੀ ਇਕ ਹੋਰ ਹੀਰਾ ਵਡਾ ਸੀ ਜੋ ੧੬੬੫ ਸ਼ੰਨ ਵਿਚ ਔਰੰਗਜੇਬ ਦੇ ਦਰਬਾਰ ਵਿਚ ਇਕ ਫਰਾਸੀਸੀ ਨੇ ਵੇਖਿਆ, ਤੇ ਉਸਦਾ ਵਜਨ ੨੮੦ ਕੈਰਟਸ ਸੀ, ਤੇ ਇਹ ਹੀਰਾ ਸੰਨ ੧੭੩੯ ਦੀ ਦਿੱਲੀ ਦੀ ਤਬਾਹੀ ਵੇਲੇ ਕਿਤੇ ਅਜਿਹਾ ਗੁੰਮ ਹੋਇਆ ਕਿ ਓਹ ਨ ਲਭਾ ਤੇ ਅਜ ਸਭ ਤੋਂ ਵਡਾ ਹੀਰਾ "ਕੀਉਲੀਨਨ" ਹੈ ਇਸ ਦਾ ਵਜ਼ਨ ਕੋਈ ੩੦੩੦ ਕੈਰਟਸ ਹੈ ਤੇ ਕੀਮਤ ਦਾ ਅੰਦਾਜ਼ਾ ਕੋਈ ੧੫੦ ਲੱਖ ਪੌਂਡ ਦੇ ਬਰਾਬਰ ਹੈ ਤੇ ਇਹ ੧੯੦੫ ਵਿਚ ਦਖਨੀ ਅਫਰੀਕਾ ਦੀ ਇਕ ਕਾਨ 'ਚ ਲਭਾ ਤੇ ੧੯੦੭ ਵਿਚ ਵਲੈਤ ਦੇ ਬਾਦਸ਼ਾਹ ਦੀ ਭੇਟਾ ਕੀਤਾ ਗਿਆ।

?ਰਾਇ ਬਹਾਦਰ ਘਨੱਈਆ ਲਾਲ ਸਫਾ ੨੨੯।

*ਮੋਹਕਮ ਚੰਦ ਜਰਨੈਲ, ਨਿਹਾਲ ਸਿੰਘ ਅਟਾਰੀ ਵਾਲਾ ਜੋਧ ਸਿੰਘ ਕਲਸੀਆ, ਦਲ ਸਿੰਘ ਭੜਾਣੀਆਂ।

ਚਲੇ ਚੜ੍ਹ ਲਾਹੌਰ ਤੋਂ ਮਾਰ ਧੌਂਸਾ ਕਰ ਵੱਲ ਕਸ਼ਮੀਰ ਮੁਹਾਰ ਭਾਈ
ਦੋਵੇਂ ਦਲ ਜਾਕੇ ਜਿਹਲਮ ਹੋਏ ਕਠੇ ਅਫਗਾਨ ਤੇ ਸਿੰਘ ਸ਼ੁਮਾਰ ਭਾਈ
ਚੱਲੇ ਕੂਚ ਦਰ ਕੂਚ ਕਸ਼ਮੀਰ ਵੱਲੇ ਜੰਗੀ ਸਾਜ ਸਾਮਾਨ ਸੰਭਾਰ ਭਾਈ
ਰਾਜੌਰੀ ਤੇ ਭਿੰਬਰੀ ਖਾਨ ਦੋਵੇਂ ਲਿਖਯਾ ਉਨ੍ਹਾਂ ਦੇ ਵਲ ਸਰਕਾਰ ਭਾਈ
ਫੌਜਾਂ ਦੇਇਕੇ ਮੱਦਦ ਲੰਘਾਉਣੀਆਂ ਨੇ ਰਸਦ ਭਾਰਬਰਦਾਰੀ ਤੇ ਭਾਰ ਭਾਈ
ਫੌਜਾਂ ਪਹੁੰਚੀਆਂ ਪੀਰ ਪੰਜਾਲ ਜਦੋਂ ਪਈ ਬਰਫ ਆਕੇ ਜ਼ੋਰਦਾਰ ਭਾਈ
ਰਸਤੇ ਬੰਦ ਹੋਇ ਸਿੰਘ ਤੰਗ ਪਏ ਨਾਲ ਠੰਡ ਦੇ ਹੋਇ ਲਾਚਾਰ ਭਾਈ
ਲੰਘ ਫੌਜਪਠਾਣਾ ਦੀ ਗਈਅਗੇ ਬਰਫਾਂ ਵਿਚ ਫਿਰਨਾ ਸੀ ਵਿਹਾਰ ਭਾਈ
ਮੋਹਕਮਚੰਦ ਨੂੰ ਫਿਕਰਾਂਘੇਰਯਾ ਜੋ ਮਤਾਂਵਿਗੜ ਨ ਜਾਇ ਇਹ ਕਾਰ ਭਾਈ
ਪਹਿਲਾਂ ਫਤ੍ਹੇ ਮੁਹੰਮਦ ਪਹੁੰਚ ਜਾਵੇ ਕੱਲਾ ਲਏ ਕਸ਼ਮੀਰ ਨੂੰ ਮਾਰ ਭਾਈ
ਕਾਬੂ ਕਰ ਲਏ ਸ਼ਾਹ ਸੁਜਾਹ ਤਾਈਂ ਜਾਵੇ ਦੇਸ ਨੂੰ ਹੋ ਉਡਾਰ ਭਾਈ
ਅੱਗਰ ਖਾਂ ਰਾਜੌਰੀਏ ਖਾਨ ਅਗੇ ਕੀਤੀ ਇਹ ਤੰਗੀ ਜਦੋਂ ਜਾਹਰ ਭਾਈ
ਓਹ ਹੋਰ ਰਸਤਾ ਚੰਗਾ ਦਸ ਦਿਤਾ ਫੌਜਾਂ ਕੀਤੀਆਂ ਬਰਫ ਤੋਂ ਪਾਰ ਭਾਈ
ਹਰੀ ਪਰਬਤ ਪਹੁੰਚ ਕਰਤਾਰ ਸਿੰਘਾਂ ਦੋਵੇਂ ਦਲ ਲਥੇ ਡੇਰੇ ਡਾਰ ਭਾਈ

### ਹਰੀ ਪਰਬਤ ਦੇ ਮੈਦਾਨ ਜੰਗ

ਖਬਰਾਂ ਪਹੁੰਚੀਆਂ ਸੂਬੇ ਨੂੰ ਹੋਯਾ ਬੈਠਾ ਸੀ ਉਹ ਤਯਾਰ ਅੱਗੇ
ਰਸਤੇ ਘਾਟੀਆਂਓਸਨੇਰੋਕੀਆਂ ਸਨ ਦਰਯਾਂ ਵਿਚ ‡ਪਥਰ ਰੁਖ ਡਾਰ ਅੱਗੇ
ਦੁਖ ਝਾਖ ਫੌਜਾਂ ਪਾਰ ਹੋਇ ਗਈਆਂ ਸੂਬਾ ਪਿਆ ਸੀ ਫੌਜ ਉਤਾਰ ਅੱਗੇ
ਨਾਲ ਹੌਂਸਲੇ ਓਸਨੇ ਰੋਕ ਕੀਤੀ ਤੋਪ ਖਾਨਯਾਂ ਦੀ ਕਾਰ ਮਾਰ ਅੱਗੇ
ਦੋਹਾਂ ਪਾਸਯਾਂ ਤੋਂ ਜੰਗ ਮਚ ਪਿਆ ਵਧਯਾ ਇਕ ਤੋਂ ਇਕ ਸਰਦਾਰ ਅੱਗੇ
ਤਿੰਨ ਦਿਨ ਹੱਲੇ ਉੱਤੇ ਹੋਇ ਹੱਲੇ ਵੈਰੀ ਖੜੇ ਰਹੇ, ਪੈਰ ਸੰਭਾਰ ਅੱਗੇ
ਚੌਥੇ ਦਿਨ ਪਏ ਸਿੰਘ ਵੱਟ ਚੀਸਾਂ ਲੱਗੇ ਵਧਨ ਆ ਕੇ ਹਰ ਵਾਰ ਅੱਗੇ
ਪੈਰ ਵੈਰੀਆਂ ਹਿੱਲੇ ਕਰਤਾਰ ਸਿੰਘਾ ਧਰ ਲਏ ਸਿੰਘਾਂ ਤਲਵਾਰ ਅੱਗੇ

‡ਦਰਯਾਂ ਵਿਚ ਜਿੱਥੇ ਤੰਗ ਥਾਂ ਸਨ ਪੱਥਰ ਤੇ ਦਰਖਤ ਵਢਾ ਕੇ ਸੁਟਾ ਦਿਤੇ ਸਨ ।

ਸੂਬੇ ਅਤਾ ਮੁਹੰਮਦ ਨੇ ਸ਼ੇਰ ਗੜ੍ਹ ਦੇ ਕਿਲੇ ਵਿਚ ਵੜ ਬੈਠਣਾ

ਗਿਆ ਮਾਰਪਾ*ਅਬਦੁਲਸਮੁਦ ਖਾਂ ਜਾ ਸੂਬਾ ਵੇਖਕੇ ਸਿੰਘਾਂ ਦੇ ਹੱਥ ਡਰਯਾ
ਫੌਜ ਉਖੜੀ ਪੈਰਾਂ ਤੋਂ ਆਇ ਕਰਕੇ ਛੱਡ ਗਏ ਮੈਦਾਨ, ਨ ਕੋਈ ਅੜਯਾ
ਕਿਲ੍ਹਾ ਕਾਇਮ ਕੀਤਾ ਸੇਰਗੜ੍ਹ ਜਾਕੇ ਸੂਬਾ ਫੌਜ ਸਣੇ ਓਹਦੇ ਵਿਚ ਵੜਯਾ
ਘੇਰਾਸਿੰਘਾਂ ਜਾ ਪਾਯਾ ਕਰਤਾਰ ਸਿੰਘਾ ਕੁਝ ਦਿਨ ਰੱਖਹੌਂਸਲਾ ਫੇਰ ਲੜਯਾ

ਸੂਬੇ ਨੇ ਤੰਗ ਪੈ ਕੇ ਦੀਵਾਨ ਮੋਹਕਮ ਨੂੰ ਅਰਜੀ ਲਿਖਣੀ

ਹੱਥ ਸਿੰਘਾਂ ਦੇ ਵੇਖ ਘਬਰਾ ਕਰਕੇ ਸੂਬੇ ਲਿਖਯਾ ਵੱਲ ਦੀਵਾਨ ਦੇ ਜੀ
ਕਿਲ੍ਹੇ ਸ਼ੇਰ ਗੜ੍ਹ ਦੇ ਉੱਤੇ ਕਰੋ ਕਬਜ਼ਾ ਰਾਖੇ ਬਣੋਂ ਸਾਡੀ ਜ਼ਿੰਦਜਾਨ ਦੇ ਜੀ
ਖਾਕੇ ਕਸਮ ਯਕੀਨ ਦੁਵਾਉ ਮੈਨੂੰ ਲਿਖਯਾ ਮੈਂ ਭੀ ਨਾਲ ਈਮਾਨ ਦੇ ਜੀ
ਸਣੇ ਸ਼ਾਹ ਸੁਜਾਹ ਦੇ ਆਇ ਜਾਵਾਂ ਸਾਂਭੋ ਕਿਲ੍ਹਾ, ਸਮੇਤ ਸਾਮਾਨ ਦੇ ਜੀ
ਪੱਕਾ ਕਰੋ ਵਾਹਦਾ ਹੱਥ ਦਿਆਂਗੇ ਨ, ਸਾਨੂੰ ਵੈਰੀ ਮੁਹੰਮਦ ਖਾਨ ਦੇ ਜੀ
ਅਰਜ਼ੀ ਪੜ੍ਹ ਜੁਵਾਬ ਦੀਵਾਨ ਦਿਤਾ ਪੂਰੇ ਕਰਾਂਗੇ ਕੌਲ ਜ਼ਬਾਨ ਦੇ ਜੀ
ਆ ਜਾਹੋ ਸ਼ਤਾਬ ਬੇਫਿਕਰ ਹੋ ਕੇ ਡਰ ਰੱਖੋ ਨ ਵਿਚ ਧਯਾਨ ਦੇ ਜੀ
ਤੱਕੋ ਤੁਸਾਂ ਦੇ ਵੱਲ ਕਰਤਾਰ ਸਿੰਘਾ ਕੀਹ ਕਦਰ ਹੈ?ਵਿਚ ਅਫਗਾਨ ਦੇ ਜੀ

ਸੂਬੇ ਅਤਾ ਮੁਹੰਮਦ ਖਾਂ ਨੇ ਫੌਜ ਖਾਲਸਾ ਦੀ ਸ਼ਰਨ ਆ ਜਾਣਾ
ਤੇ ਕਾਬਲੀ ਵਜ਼ੀਰ ਦੀਆਂ ਖਿੱਚਾ

ਸੂਬਾ ਸ਼ਾਹ ਸੁਜਾਹ ਨੂੰ ਨਾਲ ਲੈ ਕੇ ਗਿਆ ਪਾਸ ਦੀਵਾਨ ਦੇ ਆ ਜਲਦੀ
ਸਿੰਘਾਂ ਕਰ ਹੱਲਾ ਕਬਜ਼ਾ †ਕਿਲੇ ਉੱਤੇ ਲਿਆ ਆਪਣਾ ਝੱਟ ਜਮਾ ਜਲਦੀ
ਸਭ ਸਾਜ਼ ਸਾਮਾਨ ਉਠਾ ਕਰਕੇ ਦਿਤੇ ਕੈਂਪ ਦੇ ਵਿਚ ਪੁਚਾ ਜਲਦੀ
ਸੁਣੀ ਖਬਰ ਮੁਹੰਮਦ ਖਾਂ ਨੇ ਜਾਂ ਗਏ ਫਿਕਰ ਓਹਦੇ ਦਿਲ ਛਾ ਜਲਦੀ
ਸੂਬਾ ਸਣੇ ਸ਼ੁਜਾਹ ਨ ਹੱਥ ਆਯਾ ਬਾਜੀ ਗਈ ਐਵੇਂ ਪਲਟਾ ਖਾ ਜਲਦੀ

---

*ਅਬਦੁਲ ਸਮੁੰਦ ਖਾਂ ਸੂਬੇ ਕਸ਼ਮੀਰ ਦਾ ਭਤੀਜਾ ਸੀ।

†ਕਈਆਂ ਨੇ ਲਿਖਯਾ ਹੈ ਕਿ ਕਿਲ੍ਹਾ ਸਿੰਘਾਂ ਨੇ ਜ਼ੋਰ ਨਾਲ ਫਤੇ ਕੀਤਾ ਸੀ ਅਤੇ ਜਦ ਕਿਲੇ ਵਿਚ ਵੜੇ ਤਦ ਇਕ ਕਿਲੇ ਦੇ ਨੌਕਰ ਨੇ ਦਸਯਾ ਕਿ ਸ਼ਾਹ ਸ਼ੁਜਾਹ ਇਸ ਅੰਦਰ ਕੈਦ ਹੈ, ਜਦ ਓਹ ਅੰਦਰ ਖੋਲ੍ਹਯਾ ਤਦ ਬਾਦਸ਼ਾਹ ਲੋਹੇ ਦੀਆਂ ਬੇੜੀਆਂ ਨਾਲ ਜਕੜਯਾ ਹੋਯਾ ਪਇਆ ਸੀ, ਤਦ ਉਸਨੂੰ ਕੈਂਪ ਵਿਚ ਲਿਆ ਕੇ ਉਹ ਬੇੜੀਆਂ ਕੱਟੀਆਂ, ਪ੍ਰੰਤੂ ਸਾਡੀ ਸੰਮਤੀ ਇਸਦੇ ਨਾਲ ਨਹੀਂ ਮਿਲਦੀ।

ਖਤ ਲਿਖਦਾ ਵੱਲ ਦੀਵਾਨ ਦੇ ਜੀ ਵੈਰੀ ਅਸਾਂ ਦੇ ਦਿਹੋ ਫੜਾ ਜਲਦੀ
ਕਾਬੁਲ ਦਿਆਂ ਪੁਚਾ ਮੈਂ ਇਨ੍ਹਾਂ ਤਾਈਂ ਦਿਤੀ ਜਾਇਗੀ ਓਥੇ ਸਜ਼ਾ ਜਲਦੀ
ਨਹੀਂ ਤਾ ਜਾਇਗੀ ਵਿਗੜਕਰਤਾਰਸਿੰਘਾ ਲਵੋ ਹੋਰ ਫਸਾਦ ਨ ਪਾ ਜਲਦੀ

ਫੌਜ ਖਾਲਸਾ ਨੇ ਸ਼ਾਹ ਸੁਜਾਹ ਨੂੰ ਨਾਲ ਲੈਕੇ ਵਾਪਸ ਆਉਣਾ

ਖਿਚਾ ਖਿੱਚੀ ਵਜ਼ੀਰ ਨੇ ਬਹੁਤ ਕੀਤੀ ਦਾ ਘਾ ਥੱਕਾ ਸਾਰੇ ਲਾ ਕਰਕੇ
ਫੌਜ਼ ਖਾਲਸਾ ਸਾਫ ਜੁਵਾਬ ਦਿੱਤਾ "ਲੈ ਜਾਹ ਜ਼ੋਰ ਦੇ ਨਾਲ ਛੁਡਾ ਕਰਕੇ"
ਆਖਰ ਵਧ ਬਦਮਜ਼ਗੀ ਗਈ ਭਾਰੀ ਤੁੱਲੇ ਜੰਗ ਉੱਤੇ ਫੇਰ ਆ ਕਰਕੇ
ਪਰ ਸਿੱਖ ਸਰਦਾਰਾਂ ਨੇ ਸੋਚ ਕੇ ਜੀ ਡੇਰਾ ਕੂਚ ਕੀਤਾ ਵੇਲਾ ਪਾ ਕਰਕੇ
ਵਿਹੰਦਾ ਰਿਹਾ ਵਜ਼ੀਰ, ਨ ਪੇਸ਼ ਗਈ ਦੰਦ ਰਿਹਾ ਪੀਹੰਦਾ ਗੁੱਸਾ ਖਾ ਕਰਕੇ
ਗਈ ਮਿਹਨਤ ਪਿਆ ਨ ਕੁਝ ਪੱਲੇ ਵੈਰੀ ਲੈ ਗਏ ਸਿੰਘ ਬਚਾ ਕਰਕੇ
ਫੌਜ ਖਾਲਸਾ ਮਾਰ ਕੇ ਪੰਧ ਭਾਰੇ ਸ਼ਾਹਦਰੇ ਲੱਥੀ ਡੇਰਾ ਲਾ ਕਰਕੇ
ਪਹੁੰਚੀ ਖਬਰ ਲਾਹੌਰ ਕਰਤਾਰ ਸਿੰਘਾ ਫੌਜਾਂ ਆਇ ਗਈਆਂ ਫਤੇ ਪਾ ਕਰਕੇ

ਸਰਕਾਰ ਨੇ ਬਾਦਸ਼ਾਹ ਤੇ ਸੂਬੇ ਨੂੰ ਬੜੀ ਇਜ਼ਤ ਨਾਲ ਲਾਹੌਰ ਮੰਗਵਾਣਾ

ਆਉਣ ਬਾਦਸ਼ਾਹ ਦਾ ਸਰਕਾਰ ਸੁਣਯਾਂ ਖੜਕਸਿੰਘ ਨੂੰ ਹੁਕਮ ਸੁਨਾਯਾ ਜੀ
ਅੱਗੋਂ ਵਾਲੀ ਜਾਕੇ ਨਾਲ ਲੈ ਆਵੇ ਬੜੇ ਸ਼ਾਨ ਦੇ ਨਾਲ, ਸਮਝਾਯਾ ਜੀ
ਰਾਵੀ ਲੰਘ ਸ਼ਾਹਜ਼ਾਦਾ ਜਾ ਖੜਾ ਅੱਗੇ ਫੌਜਾਂ ਓਧਰੋਂ ਕੂਚ ਬੁਲਾਯਾ ਜੀ
ਇਸਤਕਬਾਂਲ ਕੀਤਾ ਬਾਦਸ਼ਾਹਾਂ ਵਰਗਾ ਸ਼ਾਹਸੁਜਾਹ ਦਾ ਮਾਨ ਵਧਾਯਾ ਜੀ
ਸ਼ਾਨ ਸ਼ੌਕਤਾਂ ਨਾਲ ਲਾਹੌਰ ਆਂਦਾ ਤੋਪਾਂ ਛੁੱਟੀਆਂ ਜਸ਼ਨ ਮਨਾਯਾ ਜੀ
ਅੱਗੇ ਆਪ ਸਰਕਾਰ ਨੇ ਜਾ ਕਰਕੇ ਸ਼ਾਹ ਸੁਜਾਹ ਨੂੰ ਗਲੇ ਲਗਾਯਾ ਜੀ
ਤੇ 'ਮੁਬਾਰਕ ਹਵੇਲੀ ਵਿਚ ਨਾਲ ਜਾਕੇ ਡੇਰਾ *ਬਾਦਸ਼ਾਹ ਦਾ ਕਰਵਾਯਾ ਜੀ
ਸੂਬੇ ਤਈਂ ਭੀ ਓਵੇਂ ਕਰਤਾਰ ਸਿੰਘਾ ਮਹਿਮਾਨੀ ਦਾ ਸਾਜ ਪੁਚਾਯਾ ਜੀ

*ਸ਼ਾਹ ਸੁਜਾਹ ਜਦੋਂ ਪਹਿਲਾਂ ਕਾਬਲੋਂ ਆਯਾ ਤਦ ਮਹਾਰਾਜੇ ਨੇ ਸਠ ਹਜ਼ਾਰ ਸਾਲ ਦੀ ਸਾਗੀਰ ਤੇ ਢਾਈ ਸੌ ਰਸਦ ਰੋਜ਼ਾਨਾ ਲਗਾ ਦਿੱਤਾ ਸੀ ਜਿਸ ਨੂੰ ਛਡ ਕੇ ਕਸ਼ਮੀਰ ਵਲ ਭੱਜ ਗਿਆ ਸੀ।

### ਸੂਬੇ ਅਤਾ ਮੁਹੰਮਦ ਨੂੰ ਜਾਗੀਰ ਤੇ ਉਸ ਨੇ ਕਿਲ੍ਹੇ ਅਟਕ ਤੇ ਸਰਕਾਰ ਦਾ ਕਬਜ਼ਾ ਕਰਵਾ ਦੇਣਾ

ਸੂਬੇਦਾਰੀ ਕਸ਼ਮੀਰ ਦੀ ਛੁਟ ਗਈ ਕੀਤੀ ਸੂਬੇ ਨੇ ਖਾਸ ਵਿਚਾਰ ਭਾਈ
ਸ਼ਾਹ ਕਾਬੁਲੀ ਜਾਨ ਦਾ ਹੋਯਾ ਵੈਰੀ ਟੁਟ ਓਧਰੋਂ ਆਸ ਮੁਹਾਰ ਭਾਈ
ਏਧਰ ਲਖ ਦੀ ਲਿਖ ਜਾਗੀਰ ਦਿੱਤੀ ਮਿਹਰ ਕਰ ਲਾਹੌਰ ਸਰਕਾਰ ਭਾਈ
ਸੂਬੇ ਨੇਕੀ ਦਾ ਬਦਲਾ ਦੇਣ ਖਾਤਰ ਮਹਾਰਾਜ ਦੇ ਗੋਸ਼ ਗੁਜ਼ਾਰ ਭਾਈ
ਕਹਯਾ ਅਟਕ ਦਾ ਕਿਲ੍ਹਾ ਸੰਭਾਲ ਲਵੋ ਮੇਰਾ ਆਦਮੀ ਹੈ ਕਿਲ੍ਹੇਦਾਰ ਭਾਈ
ਕਬਜ਼ਾ ਕਿਲੇ ਤੇ ਦੇਵੇ ਕਰਾ ਜਲਦੀ ਕਰੋ ਝਟ ਲਾਵੇ ਨਾਹੀਂ ਵਾਰ ਭਾਈ
ਮਤੇ ਖਬਰ ਵਜ਼ੀਰ ਨੂੰ ਹੋਇ ਜਾਵੇ ਢਿਲ ਕਰੋ ਨ, ਹੋਵੇ ਅਸਵਾਰ ਭਾਈ
ਓਸੇ ਵਕਤ ਸਰਕਾਰ ਨੇ ਦੇਇ ਫੌਜਾ ਤੋਪਖਾਨੇ ਜਿਨ੍ਹਾਂ ਵਡੀ ਮਾਰ ਭਾਈ
ਝਟ ਪਟ ‡ਅਜ਼ੀਜ਼ ਦੀਂ ਟੋਰ ਦਿਤਾ ਗਿਆ ਦਖਲ ਦੇ ਦਿਤਾ ਜਹਾਂਦਰ ਭਾਈ
ਲਿਖਯਾ ਸੂਬੇ ਦਾ ਅਗ੍ਹਾਂ ਪੁਚਾਇ ਦਿਤਾ ਦਖਲ ਦੇ ਦਿਤਾ ਜਹਾਂਦਰ ਭਾਈ
ਚਾਰ ਪਲਟਨਾਂ ਕਿਲੇ ਦੇ ਵਿਚ ਵੜੀਆਂ ਸਭ ਮੋਰਚੇ ਲਏ ਸੰਭਾਰ ਭਾਈ
ਰੱਬ ਜਿਸ ਦੇ ਵਲ ਕਰਤਾਰ ਸਿੰਘਾ ਓਹਦੇ ਦੇਵੰਦਾ ਕਾਜ ਸੁਵਾਰ ਭਾਈ

### ਕਾਬੁਲੀ ਵਜ਼ੀਰ ਫਤੇ ਮੁਹੰਮਦ ਖਾਂ ਦੀਆਂ ਧਮਕੀਆਂ

ਹਥੋਂ ਨਿਕਲ ਗਏ ਵੈਰੀ ਦੋਇੰ ਭਾਰੇ ਪਸ਼ੇਮਾਨ ਹੋ ਰਿਹਾ ਵਜ਼ੀਰ ਸਮਝੋ
ਖੇਚਲ ਏਸ ਮੁਹਿੰਮ ਦੀ ਗਈ ਐਵੇਂ ਝਲੇ ਦੁਖੜੇ ਉੱਤੇ ਸਰੀਰ ਸਮਝੋ
ਲਿਖੀਆਂ ਧਮਕੀਆਂ ਬਹੁਤ ਸਰਕਾਰ ਵੱਲੇ ਮਿਲਯਾ ਸਾਫ ਜੁਵਾਬ ਅਖੀਰ ਸਮਝੋ
ਸੂਬਾ ਕਰ ਭਰਾ ਅਜੀਮ ਖਾਂ ਨੂੰ ਦਿਤਾ ਸੌਂਪ ਉਸ ਨੂੰ ਕਸ਼ਮੀਰ ਸਮਝੋ
ਇਹ ਤਾਂ ਏਸੇ ਝੇੜੇ ਵਿਚ ਲਗਾ ਰਿਹਾ ਓਧਰ ਉਲਟ ਗਈ ਹੋਰ ਤਕਦੀਰ ਸਮਝੋ
ਕਿਲਾ ਅਟਕ ਦਾ ਭੀ ਹਥੋਂ ਚਲਾ ਗਿਆ ਸੁਣ ਹੋਯਾ ਵਜ਼ੀਰ ਦਿਲਗੀਰ ਸਮਝੋ
ਜਾਂਦੀ ਪੇਸ਼ ਨ ਕੁਝ ਭੀ ਦੇਖੀਉ ਸੂ ਵਲ ਕਾਬੁਲ ਘਤ ਵਹੀਰ ਸਮਝੋ

---

‡ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਅਜ਼ੀਜ਼ ਦੀਨ ਨਾਲ ਦੀਵਾਨ ਦੀਨਾ ਨਾਥ [illegible]ਤੀਫ ਦੀਵਾਨ ਦੇਵੀ ਦਾਸ ਲਿਖਦਾ ਹੈ, ਸੁਖ ਦਿਆਲ ਅਤੇ ਸਰਦਾਰ ਮੋਤਾ ਸਿੰਘ ਆਦਿਕ ਕਿਲ[illegible] ਖਵ[illegible] ਵਾ[illegible]ਤੇ ਭੇਜੇ ਗਏ ਸਨ।

ਚਲਾ ਗਿਆ ਸ਼ਤਾਬ ਕਰਤਾਰ ਸਿੰਘਾ ਕਿਸੇ ਗਲ ਦੀ ਕਰਨ ਤਦਬੀਰ ਸਮਝੋ

### ਫਕੀਰ ਅਜ਼ੀਜ਼ ਦੀਨ ਨੇ ਸ਼ਾਹ ਸ਼ੁਜਾਹ ਪਾਸੋਂ ਕੋਹ ਨੂਰ ਹੀਰਾ ਮੰਗਣਾ

ਦੋ ਢਾਈ ਮਹੀਨੇ ਜਾਂ ਗੁਜਰ ਗਏ ਘੜੀ ਦੁਖਾਂ ਦੀ ਸਿਰੋਂ ਵਿਹਾਈ ਸੀ ਜੀ
ਸ਼ਾਹ ਸੁਜਾਹ ਲਾਹੌਰ ਦੇ ਵਿਚ ਬੈਠਾ ਕਿਸੇ ਗੱਲ ਦੀ ਚਿੰਤ ਨ ਕਾਈ ਸੀ ਜੀ
ਆਇ ਮਿਲ ਪਿਆ ਪੁਵਾਰ ਸਾਰਾ ਬੇਗਮ ਵਲ ਤੁਲੰਬਯੋਂ ਆਈ ਸੀ ਜੀ
ਕੋਹ ਨੂਰ ਹੀਰਾ ਦੇਣਾ ਤੁਸਾਂ ਕੀਤਾ ਗਲ ਯਾਦ ਫਕੀਰ ਨੇ ਕਰਾਈ ਸੀ ਜੀ
ਮੋਹਕਮ ਚੰਦ ਭੀ ਸੀ ਹਾਮੀਏਸ ਗਲਦਾ ਦੋਹਾਂ ਮਿਲਕੇ ਬਾਤ ਹਿਲਾਈ ਸੀ ਜੀ
ਸ਼ਾਹਸ਼ੁਜਾਹ ਤੇ ਹੀਰੇ ਦਾ ਨਾਮ ਸੁਣਕੇ ਘਟਾ ਗਮਾਂ ਦੀ ਫੇਰ ਆ ਛਾਈ ਸੀ ਜੀ
ਹੀਰਾ ਦੇਣ ਨੂੰ ਚਿਤ ਨਾ ਮੂਲ ਕਰਦਾ ਕਰਨ ਲਗ ਪਏ ਦਾ ਘੁਸਾਈ ਸੀ ਜੀ
ਡਰ ਮਾਰਦਾ ਪਿਆ ਅਜ਼ੀਜ਼ ਦੀਂ ਨੂੰ ਹਾਮੀ ਭਰ ਜਿਸ ਗਲ ਉਠਾਈ ਸੀ ਜੀ
ਮੋਹਕਮ ਚੰਦ ਤੇ ਓਸਨੇ ਜ਼ੋਰ ਪਾਯਾ ਲਿਖਤ ਬੇਗਮ ਦੀ ਦਿਖਲਾਈ ਸੀ ਜੀ
ਬੜੀ ਤੰਗੀ ਦੇ ਨਾਲ ਕਰਤਾਰ ਸਿੰਘਾ ਅੱਛਾ ਲੈ ਲੌ ਮੂੰਹੋਂ ਸੁਨਾਈ ਸੀ ਜੀ

### ਜੇਠ ਅਠਾਰਾਂ ਸੌ ਸੱਤ੍ਰ ਬਿਕ੍ਰਮੀ ੧ ਜੂਨ ੧੬੧੩ ਈਸਵੀ ਨੂੰ ਸ਼ਾਹ ਸ਼ੁਜਾਹ ਨੇ ਕੋਹਿ ਨੂਰ ਹੀਰਾ ਸਰਕਾਰ ਖਾਲਸਾ ਦੇ ਹਵਾਲੇ ਕਰ ਦੇਣਾ

ਦਿਤੇ ਬਾਝ ਖਲਾਸੀ ਨ ਹੋਵੰਦੀ ਸੀ ਪੇਸ਼ ਆ ਗਏ ਕੀਤੇ ਇਕਰਾਰ ਅੱਗੇ
ਬੇਗਮ ਬਾਦਸ਼ਾਹ ਤਈਂ ਸਮਝਾਯਾ ਜੀ ਬਹੁਤ ਚੁਕੇ ਹਾਂ ਦੁਖ ਸਹਾਰ ਅੱਗੇ
ਤਖਤ ਤਾ ਜਗਿਆ ਮੁਲਕਰਾਜਗਿਆ ਪਤਾ ਕੀਲਿਖਯਾਪਰਵਰਦਗਾਰ ਅੱਗੇ
ਮਤਾਂ ਇਹ ਵੀ ਵੈਰੀ ਹੋ ਜਾਣ ਸਾਡੇ ਕੋਈ ਦਿਸਦਾ ਨਹੀਂ ਮੱਦਦਗਾਰ ਅੱਗੇ
ਤੁਹਾਡੀ ਜਿੰਦ ਬਦਲੇ ਹੀਰਾ ਦੇਣਾ ਕੀਤਾ 'ਦੇ ਦਿਹੋ' ਨ ਕਰੋ ਤਕਰਾਰ ਅੱਗੇ
ਆਖਰ ਸਦ ਕੇ ਰੋਂਦੀਆਂ ਅਖੀਆਂ ਤੋਂ ਹੀਰਾ ਧਰ ਦਿਤਾ ਸਰਕਾਰ ਅੱਗੇ
ਅਦਬ ਨਾਲ ਮਹਾਰਾਜ ਨੇ ਚੁਕ ਲਿਆ ਮਥਾ ਟੇਕਿਆ ਝੁਕ ਕਰਤਾਰ ਅੱਗੇ
ਬੇ ਕੀਮਤੀ ਰਤਨ ਕਰਤਾਰ ਸਿੰਘਾ ਹੋਯਾ ਵਿਚ ਨ ਕਦੇ ਸੰਸਾਰ ਅੱਗੇ

‡ਕੋਹਨੂਰ ਹੀਰੇ ਦਾ ਮੁਲ

ਖੁਸੀ ਹੋ ਸਰਕਾਰ ਨੇ ਚੁੱਕ ਹੀਰਾ ਸੀਸ ਅਗੇ ਕਰਤਾਰ ਝੁਕਾਯਾ ਜੀ
ਕੀਮਤ ਏਸਦੀ ਬਾਦਸ਼ਾਹ ਕਿੰਨੀਕੁ ਹੈ ਹਥ ਤੁਸਾਂ ਦੇ ਇਹ ਕਿਥੋਂ ਆਯਾ ਜੀ
ਰੋਂਦੇ ਸ਼ਾਹਸ਼ੁਜਾਹ ਜਵਾਬ ਦਿਤਾ 'ਇਹਦਾ ਮੁਲ ਨ ਕਿਸੇ ਨੇ ਪਾਯਾ ਜੀ
ਸਾਡੇ ਵਡਯਾਂ ਦਿਲੀਉਂ ਖੋਹ ਖੜਯਾ ਸਾਂਭ ਕਾਬੁਲ ਵਿਚ ਰਖਾਯਾ ਜੀ
ਹੁਣ ਆਇ ਗਿਆ ਹੱਥ ਆਪ ਦੇ ਹੈ ਜਿਵੇਂ ਲਿਆ ਸੀ ਤਿਵੇਂ ਗਵਾਯਾ ਜੀ
ਜਿਵੇਂ ਤੁਸਾਂ ਲਿਆ ਤਿਵੇਂ ਜਾਊ ਅਗੇ ਮੁੱਲ ਏਸਦਾ ਇਹੋ ਸੁਨਾਯਾ ਜੀ
ਇਹ ਆਉਂਦਾ ਵਿਚ ਇਕਬਾਲ ਦੇ ਹੈ ਜਾਂਦਾ ਖਾਕਸ਼ਾਹ ਕਰ ਜਤਾਯਾ ਜੀ
ਯੁਕਤੀ ਸੁਣਕੇ ਇਹ ਕਰਤਾਰ ਸਿੰਘਾ ਮਹਾਰਾਜ ਭੀ ਕੁਝ ਸ਼ਰਮਾਯਾ ਜੀ

ਸ਼ਾਹ ਸ਼ੁਜਾਹ ਨੂੰ ਸਰਕਾਰ ਨੇ ਜਾਗੀਰ ਬਖਸ਼ਨੀ

ਹੀਰਾ ਲੈਕੇ ਸ਼ਾਹ ਸ਼ੁਜਾਹ ਤਾਈਂ ਸਰਕਾਰ ਨੇ ਬਹੁਤ ਹੀ ਧੀਰ ਦਿੱਤੀ
ਦਿਤਾ ਨਕਦ ਪੰਜਾਹ ਹਜ਼ਾਰ ਗਿਣਕੇ ਤੇ ਪੰਜਾਹ ਹਜ਼ਾਰ †ਜਾਗੀਰ ਦਿੱਤੀ
ਅੱਗੋਂ ਵਾਸਤੇ ਬੜੀ ਦਿਲਬੀਰੀ ਕੀਤੀ ਗੁਜ਼ਰ ਵਾਸਤੇ ਕਰ ਤਦਬੀਰ ਦਿੱਤੀ
ਸ਼ਾਹਸ਼ੁਜਾਹ ਭੀ ਠੀਕ ਕਰਤਾਰ ਸਿੰਘਾ 'ਹੀਰਾ' ਚੀਜ਼ ਇਕ ਬੇਨਜ਼ੀਰ ਦਿੱਤੀ

---

‡ਇਸ ਹੀਰੇ ਦੇ ਨਾਲ ਦਾ ਸੰਸਾਰ ਵਿਚ ਹੋਰ ਕੋਈ ਰਤਨ ਨਹੀਂ ਹੈ ਹਿੰਦੂਆਂ ਲੋਕਾਂ ਦਾ ਯਕੀਨ ਹੈ ਕਿ ਇਹ ਹੀਰਾ ਭੀਮ ਸੈਨ ਨੇ ਅਸਤਸਥਾਮਾ ਦੇ ਮੱਥੇ ਵਿਚੋਂ ਕੱਢਯਾ ਸੀ, ਬਹੁਤ ਚਿਰ ਪਾਂਡਵਾਂ ਪਾਸ ਰਿਹਾ ਫੇਰ ਪਤਾ ਨਹੀਂ ਕਿਥੇ ਗੁੰਮ ਹੋ ਗਿਆ। ਸੰਨ ੧੬੮੫ ਬਿਕ੍ਰਮੀ ਨੂੰ ਦੱਖਣ ਵਿਚੋਂ ਸ਼ਾਹ ਜਹਾਨ ਬਾਦਸ਼ਾਹ ਦੇ ਹੱਥ ਆਯਾ। ੧੧੧ ਬਰਸ ਚੁਗੱਤਯਾਂ ਪਾਸ ਰਿਹਾ, ਫੇਰ ੧੭੯੬ ਬਿਕ੍ਰਮੀ ਨੂੰ ਨਾਦਰ ਸ਼ਾਹ ਸਣੇ ਤਖਤ ਤਾਊਸ ਦੇ ਦਿਲੀਓਂ ਲੈ ਗਿਆ, ਫੇਰ ੧੮੦੪ ਬਿਕ੍ਰਮੀ ਨੂੰ ਅਹਿਮਦ ਸ਼ਾਹ ਅਬਦਾਲੀ ਦੇ ਹੱਥ ਆਯਾ ੧੮੭੦ ਜੇਠ ਮਹੀਨੇ ਵਿਚ ਸਰਕਾਰ ਖਾਲਸਾ ਦੇ ਕਬਜ਼ੇ ਵਿਚ ਆਯਾ ਜਿਥੇ ਇਹ ਹੀਰਾ ੩੨ ਸਾਲ ੯ ਮਹੀਨੇ ੯ ਦਿਨ ਮਹਾਰਾਜੇ ਰਣਜੀਤ ਸਿੰਘ ਤੋਂ ਲੈ ਕੇ ਦਲੀਪ ਸਿੰਘ ਤਕ ਅਰਥਾਤ ਪੰਜਾਂ ਮਹਾਰਾਜਯਾਂ ਪਾਸ ਰਿਹਾ, ਆਖਰ ਸਰਕਾਰ ਅੰਗਰੇਜ਼ੀ ਚੇਤ ੧੯੦੩ ਨੂੰ ਲੰਡਨ ਲੈ ਗਈ ਜਿਥੇ ਹੁਣ ਤਕ ਮੌਜੂਦ ਹੈ। ਇਸ ਹੀਰੇ ਦਾ ਵਜ਼ਨ ਤਿੰਨ ਤੋਲੇ ਤੋਂ ਵਧੀਕ ਹੈ, ਇਹ ਹੀਰਾ ਬਹੁਤ ਭਾਰਾ ਸੀ, ਛਿੱਲੀਦਾ ਛਿੱਲੀਂਦਾ ਛਿੱਲੀਦਾ ਏਤਨਾ ਰਹਿ ਗਿਆ ਹੈ ਏਸ ਦਾ ਅਕਾਰ ਕੁਕੜੀ ਦੇ ਛੋਟੇ ਅੰਡੇ ਜਿਤਨਾ ਹੈ ਤੇ ਹੁਣ ਇਸਦੀ ਕ੍ਰੀਮਤ ਦਾ ਅੰਦਾਜ਼, ਛੇ ਕਰੋੜ ਦਾ ਲ ਯਾ ਜਾਂਦਾ ਹੈ।

†ਜਾਗੀਰ ਪੰਜਾਹ ਹਜ਼ਾਰ ਸਾਲਾਨਾ।

ਵਿਚਾਰ

ਮੁਸਲਮਾਨ †ਮੁਅੱਰਖਾਂ ਏਸ ਗਲ ਤੇ ਕਈ ਤਰ੍ਹਾਂ ਦੇ ਰੰਗ ਚੜ੍ਹਾਇ ਭਾਈ
ਓਹਨਾਂ ਲਿਖਯਾ ਜ਼ੁਲਿਮਸ੍ਰਕਾਰ ਕੀਤਾ ਮਹਾਰਾਜੇ ਤਾਈਂ ਦੋਸ਼ ਲਾਇ ਭਾਈ
ਜ਼ੋਰ ਨਾਲ ਹੀਰਾ ਖੋਹ ਲਿਆ ਹੈਸੀ ਸ਼ਾਹ ਸੁਜਾਹ ਦੇ ਤਈਂ ਡਰਾਇ ਭਾਈ
ਇਹ ਗਲ ਉੱਕੀ ਨਿਰਮੂਲ ਦਿਸਦੀ ਜਦ ਵੇਖਯਾ ਖੋਜ ਖੁਜਾਇ ਭਾਈ
ਫਸ ਗਿਆ ਸ਼ਾਹ ਕਸ਼ਮੀਰ ਜਾਕੇ ਸੁਣੋ ਗਲ ਸਭ ਧਯਾਨ ਲਗਾਇ ਭਾਈ
ਆਯਾ ਕਾਬਲੋਂ ਫਤਨ ਵਜ਼ੀਰ ਹੈਸੀ ਓਸ ਕਾਬੁਲ ਵਿਚ ਲੈ ਜਾਇ ਭਾਈ
ਓਥੇ ਨਾਲ ਬੇਰਹਿਮੀ ਦੇ ਮਾਰਨਾ ਸੀ ਸ਼ਾਹ ਸੁਜਾਹ ਨੂੰ ਦੁੱਖ ਪੁਚਾਇ ਭਾਈ
ਬੇਗਮ ਬਾਦਸ਼ਾਹ ਦੀ ਏਸੇਗੱਲੇ ਡਰਕੇ ਅਰਜੀਪਾਸ ਸ੍ਰਕਾਰ ਪੁਚਾਇ ਭਾਈ
ਮੇਰਾ ਬਾਦਸ਼ਾਹ ਕਢ ਲਿਆਉ ਜੇਕਰ ਕਸ਼ਮੀਰ ਤੇ ਫੌਜ ਚੜ੍ਹਾਇ ਭਾਈ
ਕੋਹ ਨੂਰ ਹੀਰਾ ਨਜਰ ਕਰਾਂਗੀ ਮੈਂ ਰਤੁਨ ਹੋਰ ਭੀ ਨਾਲ ਰਲਾਇ ਭਾਈ
ਫੌਜ ਖਾਲਸਾ ਗਈ ਕਸ਼ਮੀਰ ਚੜ੍ਹਕੇ ਦੁੱਖ ਵਡੇ ਤੋਂ ਵਡੇ ਉਠਾਇ ਭਾਈ
ਹੋਯਾ ਜੰਗ ਤੇ ਸਿੰਘ ਸ਼ਹੀਦ ਹੋਏ ਅਨਮੁੱਲੇ ਹੀਰੇ ਬੇ ਬਹਾਇ ਭਾਈ
ਲਿਆ ਸਾਹ ਨੂੰ ਆਪਨੀ ਸ਼ਰਨ ਅੰਦਰ ਵੈਰ ਨਾਲ ਵਜ਼ੀਰ ਦੇ ਪਾਇ ਭਾਈ
ਜੇ ਚੱਲ ਪੈਂਦੀ ਤਲਵਾਰ ਓਥੇ ਘਾਣ ਘਾਹਿ ਜਾਂਦੇ ਤੇਗਾਂ ਵਾਹਿ ਭਾਈ
ਛੁਟ ਏਸ ਤੋਂ ਏਸ ਮੁਹਿੰਮ ਉੱਤੇ ਹੋਯਾ ਖਰਚ ਜੋ ਦਿਆਂ ਗਿਣਾਇ ਭਾਈ
ਛੇ ਲੱਖ ਤੇ ਸੱਤ ਹਜਾਰ ਲਿਖਯਾ ਹੋਰ ਦੁੱਖ ਦਾ ਅੰਤ ਨ ਕਾਇ ਭਾਈ
ਸ਼ਾਹ ਦਾ ਇਕ *ਹੀਰਾ ਏਧਰ ਕਈ ਹੀਰੇ ਹੋ ਗਏ ਸ਼ਹੀਦ ਲਿਖਾਇ ਭਾਈ
ਮਹਿੰਗੇਮੁੱਲਸੀ ਪਿਆਕਰਤਾਰ ਸਿੰਘਾ 'ਖੋਹਯਾਆਖਣਾ' ਪਾਪ ਸੁਣਾਇ ਭਾਈ

ਕਾਬਲ ਦੇ ਵਜ਼ੀਰ ਫਤੇ ਮੁਹੰਮਦ ਖਾਂ ਨੇ ਅਟਕ ਦਾ ਕਿਲ੍ਹਾ ਸਿੰਘਾਂ ਤੋਂ ਛੁਡਾਣ ਵਾਸਤੇ ਔਣਾ

ਕਿਲਾ ਅਟਕ ਦਾ ਭੀ ਸਿੰਘਾਂਮੱਲਲਿਆ ਗੁੱਸਾ ਦਿਲ ਵਜ਼ੀਰ ਦੇ ਆਨ ਚੜ੍ਹਯਾ

---

†ਸਯਦ ਮੁਹੰਮਦ ਲਤੀਫ ਜਹੇ।

*ਏਸ ਹੀਰੇ ਦਾ ਮੁਲ ਛੇ ਕਰੋੜ ਦਾ ਅੰਦਾਜਾ ਲਾਯਾ ਜਾਂਦਾ ਹੈ ਪਰ ਜਿਹੜੇ ਹੀਰੇ ਸਰਕਾਰ ਖਾਲਸੇ ਦੇ ਕਸ਼ਮੀਰ ਦੇ ਜੰਗ ਵਿਚ ਜੂਝ ਗਏ ਉਹ ਨ ਛੇ ਕਰੋੜ ਤੇ ਨ ਅਰਬਾਂ ਰੁਪਯਾਂ ਤੋਂ ਫੇਰ ਹੱਥ ਆਉਂਦੇ ਹਨ।

ਸ਼ਾਹ ਸ਼ੁਜਾਹ ਤੇ ਸੂਬਾ ਕਸ਼ਮੀਰ ਲੈਗਏ ਏਸ ਗੱਲ ਦਾ ਭੀ ਰੋਹਜਾਨ ਚੜ੍ਹਯਾ
ਬੂਹਾ ਅਟਕ, ਪੰਜਾਬ ਦਾ ਲੋਕ ਆਖਣ ਆ ਓਥੇ ਭੀ ਸਿੱਖੀ ਨਿਸ਼ਾਨ ਚੜ੍ਹਯਾ
ਗੁੱਸਾ ਖਾਇਕੇ ਅਟਕ ਛੁਡਾਵਣੇ ਨੂੰ ਸੀ ਦਲੇਰ ਮੁਹੰਮਦ ਖਾਨ ਚੜ੍ਹਯਾ
ਭਾਰੇ ਤੋਪਖਾਨੇ ਜੰਗੀ ਸਾਜ ਲੈਕੇ ਕਈ ਹਜਾਰ ਜੁਵਾਨ ਪਠਾਨ ਚੜ੍ਹਯਾ
ਲਿਆ ਘੇਰ ਆ ਕਿਲਾਕਰਤਾਰ ਸਿੰਘਾ ਸਿਰਸਿੰਘਾਂ ਦੇ ਭਾਰੀ ਤੂਫਾਨ ਚੜ੍ਹਯਾ

### ਅਟਕ ਦਾ ਕਿਲ੍ਹਾ

ਅੰਦਰਸਿੰਘਾਂਦੀਆਚਾਰਪਲਟਨਾਂ ਸਨ ਬਾਹਿਰਵੈਰੀਆਂ ਸ਼ੋਰ ਮਚਾਇ ਲਿਆ
ਫੌਜਕਾਬੁਲੀ ਤੇ ਮੁਲਖਈਏਰਲਕੇ ਗਿਰਦਾ ਗਿਰਦਸੀ ਘੇਰਾ ਵਲਾਇ ਲਿਆ
ਰਸਦਬਸਦ,ਆਉਣਾ ਜਾਣਾ ਬੰਦਕੀਤਾ ਚੌਹਾਂਪਾਸਯਾਂ ਤੋਂ ਜੋਰ ਪਾਇ ਲਿਆ
ਸਿੰਘ ਹੌਂਸਲਾ ਰੱਖ ਕੇ ਰਹੇ ਲੜਦੇ ਕਿਲਾ ਵੈਰੀਆਂ ਪਾਸੋਂ ਬਚਾਇ ਲਿਆ
ਓਧਰ ਖਬਰ ਲਾਹੌਰ ਦੇ ਵਿਚ ਭੇਜੀ ਪਹੁੰਚੋ ਝਬਦੇ, ਡਰ ਜਤਾਇ ਲਿਆ
ਰੱਖ ਮੋਰਚੇ ਕਾਇਮ ਕਰਤਾਰ ਸਿੰਘਾ ਜੰਗ ਢੰਗ ਤਾਈਂ ਲਮਕਾਇ ਲਿਆ

### ਲਾਹੌਰ ਵਲੋਂ ਫੌਜਾਂ ਦੀ ਚੜ੍ਹਾਈ

ਖਬਰ ਸੁਣੀ ਸਰਕਾਰ ਨੇ ਜਿਸ ਵੇਲੇ ਹੁਕਮ ਫੌਜਾਂ ਦੇ ਤਈਂ ਸੁਨਾਯਾ ਜੀ
ਵੱਜ ਪਈਆਂ ਤਿਆਰੀਆਂ ਥਾਉਂਥਾਈਂ ਬਹੁਤ ਜੰਗੀ ਸਾਮਾਨ ਲਦਾਯਾ ਜੀ
ਰਸਦ ਬਸਦ ਬੇਅੰਤ ਲਦਾ ਦਿਤੀ ਖਰਚ ਲਈ ਖਜਾਨਾ ਚਲਾਯਾ ਜੀ
ਕਰਮ ਚੰਦ ਚਾਹਿਲ ਮੋਹਕਮ ਚੰਦ ਬਲੀ ਆਯਾਸਿੰਘ ਨੂੰ ਨਾਲ ਰਲਾਯਾ ਜ
ਗੌਸੇ ਖਾਂ ਵਾਲਾ ਵੱਡਾ ਤੋਪਖਾਨਾ ਬਾਹਰ ਕਢ ਤਯਾਰ ਕਰਾਯਾ ਜੀ
ਦਲ ਚਲਯਾ ਚੜ੍ਹ ਕਰਤਾਰ ਸਿੰਘ ਸਤਿ ਸ੍ਰੀ ਅਕਾਲ ਗਜਾਯਾ ਜੀ

### ਤਥਾ

ਕਿਲਾ ਅਟਕ ਦਾ ਬੂਹਾ ਪੰਜਾਬ ਦਾ ਏ ਸਿੰਘ ਓਸਦੇ ਤਈਂ ਬਚਾਨ ਚੱਲੇ
ਫਤੇ ਕਰਨਾ ਮੁਲਕ ਸਰਹੱਦ ਸਾਰਾ ਚੜ੍ਹ ਪੈਂਤੜਾ ਪਹਿਲਾਂ ਜਮਾਨ ਚੱਲੇ
ਅੱਗੇ ਆਉਂਦੇ ਦੇਸ ਪਠਾਣ ਲੁਟਣ ਹੁਣ ਸਿੰਘ ਓਧਰ ਪੈਰ ਪਾਨ ਚੱਲੇ
ਬਾਰਾਂ ਤੇਰਾਂ ਸੌ ਬਰਸ ਦੇ ਪੈਰ ਜੰਮੇ ਅਫਗਾਨਾਂ ਦੇ ਸਿੰਘ ਉਠਾਨ ਚੱਲੇ

ਅਗੇ ਓਹ ਆਉਂਦੇ ਹੁਣ ਇਹ ਚਲੇ ਜੌਹਰ ਖਾਲਸਈ ਤੇਗ ਦਿਖਾਨ ਚੱਲੇ
ਕੌਮਾਂ ਦੋਵੇਂ ਲੜਾਕੀਆਂ ਭਾਰੀਆਂ ਸੀ ਜ਼ੋਰ ਵਿਚ ਮੈਦਾਨ ਅਜ਼ਮਾਨ ਚੱਲੇ
ਪਹਿਲਾਂ ਲਾਮ ਡੋਰੀ ਅਗੇ ਟੋਰ ਦਿਤੀ ਪਿਛੇ ਹੋ ਤਯਾਰ ਜਵਾਨ ਚੱਲੇ
ਚੜ੍ਹੇ ਪੈਦਲ ਅਤੇ ਅਸਵਾਰ ਬਾਂਕੇ ਸੋਹਣੇ ਝੁਲਦੇ ਅਗੇ ਨਿਸ਼ਾਨ ਚੱਲੇ
ਚੋਬਾਂ ਦੋਹਰੀਆਂ ਪਈਆਂ ਨਗਾਰਯਾਂ ਤੇ ਵਾਜੇ ਵੱਜਦੇ ਜੰਗ ਮਚਾਨ ਚੱਲੇ
ਰਾਤ ਦਿਨੇ ਲੰਮੇ ਪੰਧ ਮਾਰਕੇ ਜੀ ਘਿਰਯਾਂ ਵੀਰਾਂ ਦੇ ਤਈਂ ਛੁਡਾਨ ਚੱਲੇ
ਪਈਆਂ ਧਮੱਕਾਂ ਦੇਸ ਦੇ ਵਿਚ ਸਾਰੇ ਧੂੜਾਂ ਧੁੰਮ ਗੁਬਾਰ ਅਸਮਾਨ ਚੱਲੇ
ਚਲੇ ਤੋਪਖਾਨੇ ਕਰਤਾਰ ਸਿੰਘਾ ਹੋਰ ਜੰਗ ਦੇ ਬਹੁਤ ਸਾਮਾਨ ਚੱਲੇ

*੨੩ ਹਾੜ੍ਹ ੧੮੭੦ ਬਿਕ੍ਰਮੀ ਨੂੰ ਖਾਲਸਈ ਫੌਜ ਨੇ ਅਟਕ ਦੇ ਨੇੜੇ ਪਹੁੰਚ ਕੇ ਡੇਰੇ ਜਮਾਨੇ

ਮਾਰੋ ਮਾਰ ਕਰਦੇ ਸਿੰਘ ਜਾਇ ਪਹੁੰਚੇ ਬੁਰਹਾਨ ਤਕ ਪੈਰ ਜਮਾਇ ਲਏ
੦ਲਈ ਹਾਜ਼ਰੀ ਓਸ ਥਾਂ ਸਾਰਯਾਂ ਦੀ ਸਾਜ਼ ਜੰਗ ਦੇ ਦੇਖ ਦਿਖਾਇ ਲਏ
ਸੂਹੇ ਭੇਜ ਹੁਸ਼ਯਾਰ ਚਾਲਾਕ ਚੰਗੇ ਭੇਦ ਕਿਲੇ ਦੇ ਸਾਰੇ ਮੰਗਾਇ ਲਏ
ਤੋੜਾ ਰਸਦ ਦਾ ਕਿਲੇ ਦੇ ਵਿਚ ਆਯਾ ਸਿੰਘਾਂ ਫਿਕਰਾਂ ਹੈਨ ਦਬਾਇ ਲਏ
ਘੇਰਾ ਵੈਰੀਆਂ ਨੇ ਪਾਯਾ ਗਿਰਦ ਸਾਰੇ ਹੈਨ ਰਾਸਤੇ ਸਭ ਰੁਕਾਇ ਲਏ
ਮੋਹਕਮ ਚੰਦ ਨੇ ਸੋਚ ਕਰਤਾਰ ਸਿੰਘਾ ਪੈਰ ਕਿਲੇ ਦੇ ਵਲ ਵਧਾਇ ਲਏ

ਦੀਵਾਨ ਮੋਹਕਮ ਚੰਦ ਨੇ ਵਜ਼ੀਰ ਨੂੰ ਚਿਠੀ ਲਿਖਣੀ ਤੇ ਵਜ਼ੀਰ ਨੇ ਟਾਲ ਮਟੋਲੇ ਕਰਨੇ

ਕੀਤੀ ਸੋਚ ਦੀਵਾਨ ਨੇ ਬੜੀ ਭਾਰੀ ਹੀਲਾ ਕੋਈ ਨ ਲਿਆ ਬਨਾਇ ਜਲਦੀ
ਤਦ ਸਿੰਘ ਅੰਦਰ ਭੁਖੇ ਮਰਜਾਸਨ ਜੇਕਰ ਘੇਰਾ ਨ ਲਿਆ ਜੁੜਾਇ ਜਲਦੀ
ਜੰਗਛਿੜੀ, ਤੇ ਪਤਾਨਹੀਂ ਕਦੋਂ ਮੁਕੇ ਲਿਖੀ ਚਿਠੀ,ਇਹਸੋਚ ਦੁੜਾਇ ਜਲਦੀ
ਭੇਜੀ ਪਾਸ ਵਜ਼ੀਰ ਵਕੀਲ ਹਥੀਂ ਘੇਰਾ ਆਪਣਾ ਲਵੇ ਉਠਾਇ ਜਲਦੀ
ਅਸੀਂ ਕਿਲ੍ਹਾ ਖਾਲੀ ਕਰ ਦੇਵੰਦੇ ਹਾਂ ਖਾਲੀ ਰਸਤਾ ਦਿਹੋ ਕਰਾਇ ਜਲਦੀ
ਸ਼ਮਸਾਬਾਦ, ਵਕੀਲ ਵਜ਼ੀਰ ਤਾਈਂ ਚਿਠੀ ਜਾਕੇ ਹੱਥ ਫੜਾਇ ਜਲਦੀ
ਓਧਰ ਉਹਭੀਉਸਤਾਦਦਾਚੰਡਯਾ ਸੀ ਉਲਟਪੁਲਟ ਜੁਵਾਬ ਲਖਾਇ ਜਲਦੀ

---

*੨੩੦-੨੩੧ ਰਾਇ ਘਨਈਆ ਲਾਲ।
੦ਦੀਵਾਨ ਮੋਹਕਮ ਚੰਦ ਤੇ ਸ: ਆਸਾ ਸਿੰਘ ਜੀ ਨੇ।

ਪਹਿਲਾਂ ਕਿਲ੍ਹਾ ਖਾਲੀ ਕਰਜਾਹੋਤੁਸੀਂ ਪਿਛੋਂ ਲਾਂ ਮੈਂ ਫੌਜ ਹਟਾਇ ਜਲਦੀ
ਏਸੇ ਤਰ੍ਹਾਂ,ਕੁਝਦਨਿਗੁਜਾਰਦਿਤੇ ਪਹੁੰਚੀ ਰਸਦਨਾਹੀਂਅੰਦਰ ਜਾਇ ਜਲਦੀ
ਕਾਹਲਾ ਪੈ ਦੀਵਾਨ ਕਰਤਾਰ ਸਿੰਘਾ ਫੌਜ ਕਿਲੇ ਦੇ ਵਲ ਵਧਾਇ ਜਲਦੀ

ਅਟਕ ਦਾ ਭਾਰੀ ਜੰਗ

ਖਾਲਸਈ ਫੌਜਾਂ ਵਧੀਆਂ ਕਿਲੇ ਵਲੇ ਅਗੋਂ ਗਾਜ਼ੀਭੀਉੱਠ ਲਲਕਾਰ ਪੈ ਗਏ
ਦੋਹਾਂ ਪਾਸਯਾਂ ਤੋਂ ਅੱਗ ਵਰ੍ਹਨ ਲੱਗੀ ਆ ਪਹਾੜਾਂ ਦੇ ਵਿਚ ਗੁਬਾਰ ਪੈ ਗਏ
ਗੂੰਜ ਪਰਬਤਾਂ ਦੇ ਵਿਚ ਪੈਣ ਲੱਗੀ ਖੱਡਾਂ ਵਿਚ ਸਾਰੇ ਧੁੰਧੂਕਾਰ ਪੈ ਗਏ
ਤੋਪਾਂ ਕਿਲੇ ਦੇ ਵਿਚੋਂ ਸੀ ਚਲ ਰਹੀਆਂ ਡਿਗੇ ਸੂਰਮੇ ਪੈਰ ਪਸਾਰ ਪੈ ਗਏ
ਜੁੱਟੇ ਪੈਦਲਾਂ ਦੇ ਸਾਹਵੇਂ ਜਾਇ ਪੈਦਲ ਅਸਵਾਰਾਂ ਉੱਤੇ ਅਸਵਾਰ ਪੈ ਗਏ
ਜੰਗ ਸ਼ੁਰੂ ਹੋਗਿਆ ਕਰਤਾਰ ਸਿੰਘਾ ਪਹਿਲੇ ਦਿਨ ਹੀ ਕਈ ਸਥਾਰ ਪੈ ਗਏ

ਦੋਸਤ ਮੁਹੰਮਦ ਦਾ ਆਉਣਾ

ਤਦੋਂ ਤਕ ਵਜ਼ੀਰ ਦਾ ਭਾਈ ਛੋਟਾ ਫੌਜ ਹੋਰ ਲੈ ਕਾਬਲੋਂ ਆਯਾ ਜੀ
ਓਹਦੇ ਨਾਲ ਮੁਲਖਈਆ ਸੀ ਬਹੁਤਭਾਰਾ ਜੰਗੀ ਸਾਜ਼ਸਾਮਾਨ ਲਿਆਯਾ ਜੀ
ਉਹ ਬੜਾ ਦਿਲ ਚਲਾ, ਦਲੇਰ ਹੈਸੀ ਆਣ ਹੌਸਲਾ ਓਸ ਵਧਾਯਾ ਜੀ
ਸਾਰੇ ਢੋਲ ਜਹਾਦ ਵਜਾਇ ਦਿਤਾ ਵਿਚ ਦੇਸ ਦੇ ਸ਼ੋਰ ਮਚਾਯਾ ਜੀ
ਗਾਜ਼ੀ ਬੇਸ਼ੁਮਾਰ ਹੋ ਗਏ ਕਠੇ ਜੋਸ਼ ਮਜ਼੍ਹਬੀ ਓਸ ਚੜ੍ਹਾਯਾ ਜੀ
ਲਗੇ ਢੋਲ ਪਹਾੜਾਂ ਦੇ ਵਿਚ ਵਜਨ ਭਾਰੀ ਲਸ਼ਕਰ ਜਮ੍ਹਾਂ ਕਰਾਯਾ ਜੀ
ਝੰਡੇ ਦੀਨ ਹੇਠਾਂ ਜੰਗ ਕਰਨ ਖਾਤਰ ਦਲ ਗਾਜੀਆਂ ਦਾ ਅਗਾਂ ਧਾਯਾ ਜੀ
ਬੈਠੇ ਸਿੰਘ ਤਯਾਰ ਕਰਤਾਰ ਸਿੰਘਾ ਚਾਉ ਦਿਲਾਂ ਦੇ ਵਿਚ ਸਮਾਯਾ ਜੀ

੬ ਸਾਉਣ ਨੂੰ ਦੋਹਾਂ ਦਲਾਂ ਦਾ ਮੁਕਾਬਲਾ

ਏਧਰ ਹਥ ਦੀਵਾਨ ਕਮਾਨ ਹੈਸੀ ਹਿਸੇ ਫੌਜ ਦੇ ਚਾਰ ਬਨਾ ਦਿੱਤੇ
ਅਧੀ ਫੌਜ ਪਿਛਾਂਹ ਹਟਾ ਰਖੀ ਤੋਪਖਾਨੇ ਭੀ ਨਾਲ ਛੁਪਾ ਦਿੱਤੇ
ਬਾਕੀ ਪੈਦਲ ਫੌਜ ਬੈਠਾਲ ਖੱਬੇ ਸਜੇ ਹਥ ਅਸਵਾਰ ਵਧਾ ਦਿੱਤੇ
ਸਾਰਾ ਰਖਯਾ ਵਿਚ ਮੈਦਾਨ ਖਾਲੀ ਗਿਰਦੇ ਮੋਰਚੇ ਖੂਬ ਜਮਾ ਦਿੱਤੇ
ਗਾਜ਼ੀ ਵਧ ਮੈਦਾਨ ਦੇ ਵਿਚ ਆਏ ਢੋਲ ਮਾਰਦੇ ਤੇ ਭੜਥੂ ਪਾ ਦਿੱਤੇ

ਜਿਸ ਤਰਫ ਅਸਵਾਰਾਂ ਦੀ ਫੌਜ ਹੈਸੀ ਗਾਜ਼ੀ, ਦੋਸਤ ਮੁਹੰਮਦ ਝੁਕਾ ਦਿੱਤੇ
ਵਧ ਗਲ ਜਾ ਪਏ ਰਸਾਲਯਾਂ ਦੇ ਗੋਲੀ ਤੀਰਾਂ ਦੇ ਮੀਂਹ ਬਰਸਾ ਦਿੱਤੇ
ਵੇਲਾ ਤਾੜ ਦੀਵਾਨ ਨੇ ਝਟ ਦੇਇ ਕੇ ਤੋਪਖਾਨੇ ਵਧਾ ਕੇ ਡਾਹ ਦਿੱਤੇ
ਹੋ ਗਏ ਲਾਂਭੇ ਅਸਵਾਰ ਅਗੋਂ ਗਾਜ਼ੀ ਘੇਰੇ ਦੇ ਵਿਚ ਫਸਾ ਦਿੱਤੇ
ਅਗ ਵਰਨ ਚੌਫੇਰਯੋਂ ਲਗ ਪਈ ਮਾਰ ਤੋਪਾਂ ਦੀ ਨੇ ਘਬਰਾ ਦਿੱਤੇ
ਗਲ ਪੈਣ ਜੋਗੇ ਰਹੇ ਕਿਧਰੇ ਨ ਡਾਵੇ ਵਿਚ ਅੜਿਕੇ ਅੜਾ ਦਿੱਤੇ
ਘਰੋਂ ਆਇ ਸ਼ਹੀਦੀਆਂ ਪਾਣ ਹੈਸਨ ਚਾ ਮਾਰ ਦੇ ਮਠੇ ਕਰਾ ਦਿੱਤੇ
ਪੈਰ ਉੱਖੜੇ ਆਣ ਮੈਦਾਨ ਵਿਚੋਂ ਮੂੰਹ ਕੈਂਪ ਦੇ ਵਲ ਭੁਵਾ ਦਿੱਤੇ
ਵੇਲਾ ਤਾੜਕੇ ਖਾਲਸਾ ਫੌਜ ਨੇ ਜੀ ਇਕੋ ਵਾਰ ਜੈਕਾਰੇ ਗਜਾ ਦਿੱਤੇ
ਤੇਗਾਂ ਸੂਤ ਪਠਾਨਾਂ ਦੇ ਚੜ੍ਹ ਪਿਛੇ ਤੇਗਾਂ ਮਾਰਕੇ ਧਰਤ ਵਿਛਾ ਦਿੱਤੇ
ਕਈ ਵਾਰ ਗਾਜ਼ੀ, ਅੜ ਖੜੇ ਹੋਇ ਤੇਜ਼ੀ ਧੁੱਪ ਦੀ ਨੇ ਬਿਚਲਾ ਦਿੱਤੇ
ਦੂਰ ਹਟ ਗਏ ਪਿਛ੍ਹਾਂ ਕਰਤਾਰ ਸਿੰਘਾ ਮੁੜ ਸਿੰਘਾਂ ਨੇ ਭੀ ਡੇਰੇ ਲਾ ਦਿੱਤੇ

੭ ਸਾਉਣ ਵਾਲੇ ਦਿਨ ਭਾਰੀ ਘਮਸਾਨ

ਹੋਯਾ ਗਾਜ਼ੀਆਂ ਦਾ ਨੁਕਸਾਨ ਭਾਰਾ ਗੁਸੇ ਫਤ੍ਹੇ ਮੁਹੰਮਦ ਖਾਨ ਭਾਈ
ਨਾਲੇ ਦੋਸਤ ਮੁਹੰਮਦ ਖਾਨ ਭੀ ਜੀ ਹਾਰ ਵੇਖ ਹੋਯਾ ਪਰੇਸ਼ਾਨ ਭਾਈ
ਰਾਤੋ ਰਾਤ ਫਿਰ, ਕਰਕੇ ਕਠ ਭਾਰਾ ਵੰਡ ਨੂੰ ਜੰਗੀ ਸਾਮਾਨ ਭਾਈ
ਦਿਨ ਚੜ੍ਹਦਯਾਂ ਹੀ ਢੋਲ ਮਾਰ ਆਏ ਗਾਨੇ ਬੰਨ੍ਹਕੇ ਹਥੀਂ ਪਠਾਣ ਭਾਈ
ਐਲੀ ਐਲੀ ਦੇ ਬੋਲਦੇ ਆਣ ਨਾਹਰੇ ਜੰਗ ਮਜ਼੍ਹਬੀ ਦੀ ਚੜ੍ਹੀ ਪਾਨ ਭਾਈ
ਫੌਜਾਂ ਖਾਲਸਾ ਭੀ ਬੈਠੀ ਵਿਚ ਆੜਾਂ ਵੇਲਾ ਮਾਰ ਦਾ ਪਏ ਤਕਾਨ ਭਾਈ
ਗਾਜ਼ੀ ਆਇ ਜਦੋਂ ਐਨ ਮਾਰ ਹੇਠਾਂ ਤੋਪਾਂ ਦਗੀਆਂ ਗੂੰਜ ਅਸਮਾਨ ਭਾਈ
ਬਾੜਾਂ ਝਾੜੀਆਂ ਖਾਲਸਾ ਫੌਜ ਨੇ ਭੀ ਗਾਜ਼ੀ ਬਹੁਤ ਉਠਾ ਨੁਕਸਾਨ ਭਾਈ
ਝਾਲ ਮਾਰ ਦੀ ਮੂਲ ਨ ਝੱਲ ਸਕੇ ਹਟੇ ਮੀਲ ਇਕ ਛਡ ਮੈਦਾਨ ਭਾਈ
ਕੜਕ ਪਈ ਦੁਪਹਿਰ ਕਰਤਾਰ ਸਿੰਘਾ ਗਰਮੀ ਵਧੀ ਬੇਅੰਤ ਪਛਾਨ ਭਾਈ

ਦੋਸਤ ਮੁਹੰਮਦ ਖਾਂ ਨੇ ਦੁਬਾਰਾ ਹੱਲਾ ਕਰਨਾ

ਏਨੇ ਚਿਰ ਨੂੰ ਲੈ ਕੇ ਦਲ ਭਾਰਾ ਪਿਛੋਂ ਦੋਸਤ ਮੁਹੰਮਦ ਆਇ ਪਿਆ

ਕੱਠੇ ਕਰਕੇ ਗਾਜ਼ੀਆਂ ਸਾਰਯਾਂ ਨੂੰ ਫੇਰ ਸਿੰਘਾਂ ਤੇ ਢੋਲ ਵਜਾਇ ਪਿਆ
ਹਲਾ ਸ਼ੇਰੀ ਦੇ ਇਕਮਸਤ ਜੋਸ਼ਅੰਦਰ ਐਲੀਐਲੀ ਦੇ ਨਾਹਰੇ ਗਜਾਇ ਪਿਆ
ਘਟਾਂ ਵਾਂਗ ਪਠਾਨਾਂ ਦੀ ਫੌਜ ਲੈ ਕੇ ਪੈਰ ਵਿਚ ਮੈਦਾਨ ਵਧਾਇ ਪਿਆ
ਹੱਲਾ ਉਹ ਕੀਤਾ ਆਣਜ਼ੋਰਦਾਜੀਬਦਲ ਸਿੰਘਾਂ ਤੇ ਕਹਿਰ ਦਾ ਛਾਇ ਪਿਆ
ਸਿੰਘ ਰੋਕ ਨ ਸਕੇ ਕਰਤਾਰ ਸਿੰਘਾ ਗਲ ਬਦੋ ਬਦੀ ਆਇ ਧਾਇ ਪਿਆ

ਗੌਂਸੇ ਖਾਂ ਦੀ ਬੇਈਮਾਨੀ

ਤੋਪਖਾਨਯਾਂ ਦਾ ਜਰਨੈਲ ਹੈਸੀ ਗੌਂਸੇ ਖਾਂ ਕੁਝ ਪਖ ਰਖਾਨ ਲੱਗਾ
ਕਰ ਤੋਪਾਂ ਦੇ ਕੁਝ ਨਸ਼ਾਨ ਉੱਚੇ ਵੈਰੀ ਉੱਪਰੋਂ ਗੋਲੇ ਟਪਾਨ ਲੱਗਾ
ਹੈਸੀ ਦੋਸਤਮੁਹੰਮਦ ਹੁਸ਼ਯਾਰ ਵਡਾ ਤਾੜਗਿਆ ਉਹ ਲਾਭ, ਉਠਾਨ ਲੱਗਾ
ਤੇਰ ਤੋਪਾਂ ਦੀ ਮਾਰੋ ਬੇਖਤਰ ਹੋਕੇ ਫੌਜ ਤਾਈਂ ਵਧਾ ਲੜਾਨ ਲੱਗਾ
ਅਗੇ ਵਧ ਕੇ ਅਗ ਬਰਸਾਈਓ ਸੂ ਬੁਰਾ ਕਰਨ ਬਰਪਾ ਤੂਫਾਨ ਲੱਗਾ
ਸਿੰਘ ਹਰਨ ਹੋ ਚੱਲੇ ਕਰਤਾਰ ਸਿੰਘਾ ਖੁਚੀਂ ਚੜ੍ਹ ਪਠਾਨ ਦਬਾਨ ਲੱਗਾ

ਕੁਰਨੈਲ ਕਰਮ ਚੰਦ ਚਾਹਿਲ ਦੀ ਬਹਾਦਰੀ

ਫੌਜ ਖਾਲਸਾ ਪਿਛਾਂ ਆ ਹਟਣ ਲਗੀ ਮਾਰ ਗਾਜੀਆਂ ਪੈਰ ਹਿਲਾਇ ਭਾਈ
ਕਰਮ ਚੰਦ ਕਰਨੈਲ ਨੇ ਤਾੜ ਲਿਆ ਖਾਲੀ ਫੈਰ ਤੋਪਾਂ,ਐਵੇਂ ਜਾਇ ਭਾਈ
ਗੋਲੇ ਵੈਰੀਆਂ ਤੋਂ ਉੱਚੇ ਜਾਇ ਰਹੇ ਗਿਆ ਝਟ ਓਹ ਘੋੜਾ ਦੁੜਾਇ ਭਾਈ
ਗੌਂਸੇ ਖਾਂ ਨੂੰ ਤਾੜਯਾ ਜਦੋਂ ਜਾ ਕੇ ਗੁਸਾ ਮੰਨਯਾ ਬਦ ਹਵਾਇ ਭਾਈ
ਬਤੀ ਦੇਵਣੋਂ ਉੱਕਾ ਹੀ ਹਟ ਬੈਠਾ ਕਰਮ ਚੰਦ ਬਹੁਤਾ ਗੁਸਾ ਖਾਇ ਭਾਈ
ਤੋਪਖਾਨਯਾਂ ਦੇ ਵਿਚ ਜਾਇ ਵੜਯਾ ਐਨ ਸਿਧੇ ਨਿਸ਼ਾਨ ਕਰਾਇ ਭਾਈ
ਵਧੀ ਆਉਂਦੀ ਫੌਜ ਪਠਾਨਾਂ ਦੀ ਤੇ ਦਿਤਾ ਅਗ ਦਾ ਮੀਂਹ ਬਰਸਾਇ ਭਾਈ
ਭਰੀਆਂ ਥੈੱਲੀਆਂ ਟਕੇ ਮਨਸੂਰੀਆਂਬੀਂ ਤੋਪਾਂਵਡੀਆਂ ਵਿਚ ਸੁਟਾਇ ਭਾਈ
ਪੰਜ ਸਤ ਕੀਤੇ ਫੈਰ ਹੇਠ ਉੱਤੇ ਵੈਰੀ ਕਖਾਂ ਦੇ ਵਾਂਗ ਉਡਾਇ ਭਾਈ
ਧੂੰਆਂ ਧਾਰ ਤੇ ਮਾਰ ਦਾ ਜ਼ੋਰ ਪਿਆ ਸਫਾਂ ਦਿਤੀਆਂ ਮਾਰ ਵਿਛਾਇ ਭਾਈ
ਮੁੜ ਤੋਪਾਂ ਨੇ ਦਮ ਨ ਲੈਨ ਦਿਤਾ ਗਾਜੀ ਤੰਗ ਪੈਕੇ ਘਬਰਾਇ ਭਾਈ
ਜਿੰਨੇ ਵਧੇ ਸਨ, ਹਟੇ ਕਰਤਾਰ ਸਿੰਘਾ ਬੜਾ ਭਾਰੀ ਨੁਕਸਾਨ ਉਠਾਇ ਭਾਈ

ਖਾਲਸਈ ਫੌਜਾਂ ਨੇ ਫੇਰ ਹੱਲਾ ਕਰਨਾ

ਡਿਠੇ ਪਿਛ੍ਹਾਂ ਨੂੰ ਹਟਦੇ ਜ਼ਰਾ ਵੈਰੀ ਪੈਦਲ ਖਬਯੋਂ ਅਗ੍ਹਾਂ ਵਧਾਇ ਦਿੱਤੇ
ਸਜੇ ਪਾਸੇ ਰਸਾਲਯਾਂ ਜ਼ੋਰ ਪਾਯਾ ਗਾਜੀ ਵਿਚ ਮੈਦਾਨ ਬਿਚਲਾਇ ਦਿੱਤੇ
ਲਾਯਾ ਦੋਸਤਮੁਹੰਮਦ ਨੇ ਜੋਰ ਬਹੁਤਾ ਘੇਰ ਘੇਰ ਬਹੁਤੀ ਵਾਰੀ ਡਾਹਿ ਦਿੱਤੇ
ਸਿੰਘ ਧੂਹ ਤੇਗਾਂ ਗਲੀਂ ਪਏ ਜਾਕੇ ਚਾ ਗਾਜੀਆਂ ਦੇ ਮਾਰ ਲਾਹਿ ਦਿੱਤੇ
ਖਾਧੀ ਭਾਜ ਮੁਲਖਈਆਂ ਨੇ ਜਿਸ ਵੇਲੇ ਫੌਜ ਕਾਬਲੀ ਹੌਂਸਲੇ ਢਾਹਿ ਦਿੱਤੇ
ਸਾਰੇ ਛਡ ਮੈਦਾਨ ਪਠਾਨ ਨਠੇ ਵਾਢ ਕਰਕੇ ਸਿੰਘਾਂ ਵਿਤਾਇ ਦਿੱਤੇ
ਕੋਹਾਂ ਤਕ ਮੁਰਦੇ ਰੁਲਦੇ ਛਡ ਗਏ ਅਸਵਾਰਾਂ ਨੇ ਦੂਰ ਨਸਾਇ ਦਿੱਤੇ
ਮਰਯਾ ਬਹੁਤ ਮੁਲਖਈਆ ਕਰਤਾਰ ਸਿੰਘਾ ਡਾਢੇਖਾਲਸੇਨੇਹਥਲਾਇ ਦਿੱਤੇ

ਪਠਾਨਾਂ ਨੇ ਹਜ਼ਰੋ ਦੇ ਨੇੜੇ ਫੇਰ ਇਕੱਠ ਕਰਨਾ

ਹਾਰ ਏਸ ਮੈਦਾਨ ਤੋਂ ਖਾ ਕਰਕੇ ਜਾ ਹਜ਼ਰੋ ਦੇ ਹੋਇ ਮੈਦਾਨ ਕੱਠੇ
ਇਰਦ ਗਿਰਦ ਦੀਆਂ ਕੌਮਾਂ ਸਾਰੀਆਂ ਦੇ ਗਾਨੇ੧ਬੰਨ੍ਹਕੇ ਹੋਇ ਜੁਵਾਨ ਕੱਠੇ
ਜੰਗ ਕੁਫਰ ਈਮਾਨ ਦਾ ਸਮਝ ਕਰਕੇ ਲੜਨਮਰਨ ਨੂੰ ਹੋਇ ਪਠਾਨ ਕੱਠੇ
ਸਿੰਘਾਂ ਨਾਲ ਮੁੜ ਜੋਰ ਅਜ਼ਮਾਨ ਖਾਤਰ ਬੇ-ਸ਼ੁਮਾਰ ਹੋਇ ਮੁਸਲਮਾਨ ਕੱਠੇ
ਇਕ ਵਾਰ ਕੀਤਾ ਜਾਵੇ ਫੇਰ ਹੱਲਾ ਕੀਤੇ ਜੰਗ ਦੇ ਬਹੁਤ ਸਾਮਾਨ ਕੱਠੇ
ਵਿਚ ਜੋਸ਼ ਦੇ ਭਰੇ ਕਰਤਾਰ ਸਿੰਘਾ ਗਾਜ਼ੀ ਫੇਰ ਹੋਇ ਬਹੁਤੇ ਆਨ ਕੱਠੇ

ਅਖੀਰੀ ਜੰਗ

ਪੈਦਲ ਫੌਜ ਅਤੇ ਤੋਪ ਖਾਨਯਾਂ ਨੂੰ ਫਤੇ ਖਾਂ ਲੈ ਅੱਗੇ ਵਧਾ ਆਯਾ
ਲੈ ਕੇ ਦਲ ਅਸਵਾਰਾਂ ਦਾ ਨਾਲ ਭਾਰਾ ਗੁਸਾ ਦੋਸਤ ਮੁਹੰਮਦ ਖਾ ਆਯਾ
ਪਿਛੇ ਗਾਜ਼ੀਆਂ ਦਾ ਬੇਸ਼ੁਮਾਰ ਲਸ਼ਕਰ ਐਲੀ ਐਲੀ ਕਰ ਢੋਲ ਵਜਾ ਆਯਾ
ਸੂਰਜ ਚੜਨ ਤੋਂਪਹਿਲਾਂ ਹੀ ਬੋਲਧਾਵਾ ਮੁਲਖਈਆ ਕਠਾ ਜੋਰ ਪਾ ਆਯਾ
ਅਗੋਂ ਸਿੰਘ ਭੀ ਮੋਰਚੇ ਛਡ ਨਿਕਲੇ ਮੂਹ ਕਾਲ ਭਗਵਾਨ ਫੈਲਾ ਆਯਾ
ਕੀਤਾ ਟਾਕਰਾ ਬਹੁਤ ਹੀ ਸਖ਼ਤ ਅਗੋਂ ਯਾਦ ਗਾਜ਼ੀਆਂ ਤਈਂ ਖ਼ੁਦਾ ਆਯਾ

੧ਸ: ਮ: ਲਤੀਫ ੧੩ ਜੁਲਾਈ ੧੮੧੩ ਨੂੰ ਇਹ ਲੜਾਈ ਹੋਈ ਲਿਖਦਾ ਹੈ।

ਦੋ ਪਹਿਰ ਬੁਰੀ ਅਗ ਰਹੀ ਵਰ੍ਹਦੀ ਦਿਨ ਕਹਿਰ ਦਾ ਰੂਪ ਵਟਾ ਆਯਾ
ਗਰਮੀਵਧੀ ਆ ਬਹੁਤ ਕਰਤਾਰ ਸਿੰਘਾ ਬੁਰਾਜੁਲਿਮਪਠਾਨਾਂਦੇ ਭਾਅ ਆਯਾ

ਗਾਜ਼ੀਆਂ ਨੂੰ ਹਾਰ

ਸਰ ਦਮੁਲਕਦੇਵਿਚਸਨ ਰਹਿਣ ਵਾਲੇ ਗਰਮੀਪਈ ਪਠਾਨ ਘਬਰਾਇ ਡਾਢੇ
ਬੂਰੇ ਕੱਟਯਾਂ ਦੇ ਵਾਂਗ ਹੌਂਕ ਰਹੇ ਲਗੀ ਪਿਆਸ ਆਕੇ, ਤਿਲਮਲਾਇ ਡਾਢੇ
ਇਕ ਦਿਨ ਚੁਮਾਸੇ ਦੇ ਬੜੇ ਭੈੜੇ ਦੂਜਾ ਤੋਪਾਂ ਨੇ ਘਟੇ ਉਡਾਇ ਡਾਢੇ
ਏਧਰ ਸਿੰਘ ਬਹੁਤੇ ਜ਼ਿਮੀਂਦਾਰ ਹੈਸਨ ਧੁਪਾਂ ਵਿਚ ਜਿਨ੍ਹਾਂ ਹਲ ਵਾਹਿ ਡਾਢੇ
ਫਲ੍ਹੇ ਵਾਹੁਣੇ ਗੋਡੀਆਂ ਪੈਣ ਧੁੱਪੇ ਸਾਰੀ ਉਮਰਾਂ ਕਸਬ ਕਮਾਇ ਡਾਢੇ
ਫੇਰ ਅੰਮ੍ਰਿਤ ਗੁਰੂ ਗੋਬਿੰਦ ਸਿੰਘ ਦੇ ਜੋਸ਼ ਖਾਲਸੇ ਦੇ ਵਿਚ ਪਾਇ ਡਾਢੇ
ਜਿਉਂ ਜਿਉਂ ਧੁੱਪ ਲਗੀ ਆਣ ਪਘਰੇ ਜੀ ਵਧ ਵਧ ਖੰਡੇ ਖੜਕਾਇ ਡਾਢੇ
ਓਧਰਗਾਜੀਆਂਭੀਕੱਸਰਛਡੀ ਕੋਈ ਨ ਕਢਜੋਹਰ ਅਫਗਾਨੀ ਦਿਖਾਇ ਡਾਢੇ
ਕਈ ਵਾਰ ਹਥੋ ਪੱਥੀ ਹੋਇ ਪਏ ਸਥਰ ਵਿਚ ਮੈਦਾਨ ਵਿਛਾਇ ਡਾਢੇ
ਕਦੇ ਸਿੰਘ ਤੇ ਕਦੇ ਪਠਾਨ ਹਟੇ ਕਈ ਵਾਰ ਫਸੇ ਘਾਣ ਲਾਹਿ ਡਾਢੇ
ਪਰ ਧੁੱਪ ਨੇ ਬਹੁਤ ਲਾਚਾਰ ਕੀਤੇ ਮਾਰ ਸਿੰਘਾਂ ਭੀ ਤੇਗਾਂ ਹਫਾਇ ਡਾਢੇ
ਘੇਰ ਘੇਰ ਪਠਾਨਾਂ ਨੂੰ ਡਾਹਣ ਅਗੇ ਜੋਰ ਦੋਹਾਂ ਭਰਾਵਾਂ ਨੇ ਲਾਇ ਡਾਢੇ
ਦਿਨ ਡੁਬਦੇ ਨੂੰ ਗਾਜੀ ਬਕ ਲਥੇ ਕਰ ਹਲੇ ਤੇ ਹਲੇ ਲੜਾਇ ਡਾਢੇ
ਸਿੰਘਾਂ ਫੌਜ ਤਾਜਾ ਦਮ ਰਖ ਪਿਛੇ ਵੇਲੇ ਸੰਧਯਾ ਹਲੇ ਕਰਾਇ ਡਾਢੇ
ਅੰਤ ਛਡ ਮੈਦਾਨ ਪਠਾਨ ਨਠੇ ਆਣ ਹੌਂਸਲੇ ਗਾਜੀਆਂ ਢਾਹਿ ਡਾਢੇ
ਸਿੰਘ ਬੋਲ ਅਕਾਲ ਅਕਾਲ ਪੈ ਗਏ ਪਿਛੇ ਪੈ ਕੇ ਵੈਰੀ ਖਪਾਇ ਡਾਢੇ
ਕੁਝ ਵਿਚ ਦਰਯਾ ਦੇ ਡੁਬ ਮੋਏ ਕੁਝ ਸਿੰਘਾਂ ਦੀ ਤੇਗ ਮੁਕਾਇ ਡਾਢੇ
ਫਤੇ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਨਠੇ ਗਾਜੀ ਨੁਕਸਾਨ ਉਠਾਇ ਡਾਢੇ

ਵਾਕ ਕਵੀ

ਫਤੇ ਮੰਦ ਪਠਾਨਾਂ ਦੀ ਤੇਗ ਤਿੱਖੀ ਹਿੰਦੁਸਤਾਨੀਆਂ ਤਈਂ ਡਰਾਨ ਵਾਲੀ
ਲੈ ਕੇ ਖੈਬਰੋਂ ਤੇ ਵਸਤ ਹਿੰਦ ਤੋੜੀ ਹਰ ਸਾਲ ਹੀ ਭਾਜੜਾਂ ਪਾਨ ਵਾਲ
ਜੌਹਰ ਹਿੰਦੂਆਂ ਰਾਜਯਾਂ ਰਾਜਪੂਤਾਂ ਠੰਡੇ ਕਰਕੇ ਘਰੀਂ ਬੈਠਾਨ ਵਾਲੀ

ਹਿੰਦੁਸਤਾਨ ਦੇ ਤਈਂ ਬਰਬਾਦ ਕਰਕੇ ਰੌਣਕ ਪਰਬਤਾਂ ਵਿਚ ਵਧਾਨ ਵਾਲੀ
ਹਿੰਦ ਵਾਸੀਆਂ ਤੇਤੀ ਕ੍ਰੋੜ ਉਤੇ ਜਬ੍ਹਾ ਗਿਲਜਯਾਂ ਪਾ ਦਬਾਨ ਵਾਲੀ
ਸ਼ਾਨ ਮਾਨ ਤੇ ਹਿੰਦ ਦੀ ਪਤ ਸਾਰੀ ਮਾਰ ਮਿੱਟੀ ਦੇ ਵਿਚ ਮਿਲਾਨ ਵਾਲੀ
ਅੱਜ ਖਾਲਸੇ ਦੇ ਅਗੇ ਹੋਈ ਖੁੰਢੀ ਖ਼ੂਨ ਹਿੰਦ ਦਾ ਚੋ ਸੁਕਾਨ ਵਾਲੀ
ਪੈ ਗਈ ਮਿਆਨ ਕਰਤਾਰ ਸਿੰਘਾ ਜੱਦੀ ਜੌਹਰ ਕਮਾਲ ਰਖਾਨ ਵਾਲੀ

ਤਥਾ

ਅਟਕ ਤਕ ਪਹਾੜਾਂ ਦਾ ਮੁਲਕ ਜਿੰਨਾ ਕਬਜ਼ਾ ਸਭ ਪਠਾਨ ਉਠਾਇ ਗਏ
ਕਬਜ਼ੇ ਅੱਜ ਤੋਂ ਆ ਗਿਆ ਖਾਲਸੇ ਦੇ ਆਸ ਕਾਬਲੀ ਉੱਕੀ ਮੁਕਾਇ ਗਏ
ਹਾਰ ਖਾ ਕੇ ਛੱਡ ਮੈਦਾਨ ਨੱਠੇ ਸਭ ਸਾਜ਼ ਸਾਮਾਨ ਖੁਹਾਇ ਗਏ
ਕਿਲ੍ਹਾ ਅਟਕ ਦਾ ਸਿੰਘਾਂ ਦੇ ਰਿਹਾ ਕਬਜੇ ਬੇ ਸ਼ੁਮਾਰ ਗਾਜ਼ੀ ਮਰਵਾਇ ਗਏ
ਸਿੰਘ ਸਾਜ਼ ਸਾਮਾਨ ਸੰਭਾਲ ਕਰਕੇ ਫਤ੍ਹੇ ਪਾਇ ਕਿਲੇ ਵਿਚ ਆਇ ਗਏ
ਜਿਹੜੇ ਹੋਏ ਸ਼ਹੀਦ ਕਰਤਾਰ ਸਿੰਘਾ ਉਹ ਅਟਕ ਦੇ ਵਿਚ ਰੁੜ੍ਹਾਇ ਗਏ

ਫੌਜਾਂ ਦੀ ਲਾਹੌਰ ਵੱਲ ਵਾਪਸੀ

ਕੁਝ ਦਿਨ ਅਜੇ ਸਾਉਣ ਗਿਆ ਹੈਸੀ ਫਤ੍ਹੇ, ਸਿੰਘ ਪਠਾਨਾਂ ਤੇ ਪਾ ਆਏ
ਕਿਲ੍ਹਾ ਅਟਕ ਤੇ ਛੱਛ ਦੇ ਮੁਲਕ ਤਾਈਂ ਰਾਜ 'ਖਾਲਸਾ' ਨਾਲ ਰਲਾ ਆਏ
ਸਦਾ ਲਈ ਪਹਾੜੀਆਂ ਰਾਕਸ਼ਾਂ ਨੂੰ ਮਾਰ ਅਟਕੋਂ ਪਾਰ ਟਪਾ ਆਏ
ਤੇਗ ਖਾਲਸੇ ਦੀ ਜ਼ਬਰਦਸਤ ਐਸੀ ਧਮ੍ਹਾ ਦਿਲ ਪਠਾਨਾਂ ਬੈਠਾ ਆਏ
ਫਤ੍ਹੇਮੰਦ ਜਿਹੜੀ ਕੌਮ ਚਿਰਾਂ ਦੀ ਸੀ ਉਹਦਾ ਮਾਰਕੇ ਹੌਸਲਾ ਢਾ ਆਏ
ਬੰਦੋਬਸਤ ਇਲਾਕੇ ਦਾ ਕਰ ਸਾਰਾ ਸਭ ਸ਼ੋਰ ਸ਼ਾਰਬਾ ਮਿਟਾ ਆਏ
ਅਮਰ ਸਿੰਘ ਸਰਦਾਰ ਮਜੀਠੀਏ ਨੂੰ ਕਿਲ੍ਹਾ ਅਟਕ ਦਾ ਸੌਂਪ ਸੌਂਪਾ ਆਏ
ਸਾਉਣ ਸਿੰਘ ਨੂੰ ਓਸਦਾ ਨਾਇਬ ਕਰਕੇ ਵਾਜੇ ਖੁਸ਼ੀ ਦੇ ਪਿਛ੍ਹਾਂ ਵਜਾ ਆਏ
ਪਹਿਲੀ ਫਤ੍ਹੇ ਪਠਾਨਾਂ ਤੇ ਪਾ ਭਾਰੀ ਪਾ ਦੇਸ ਉੱਤੇ ਦਬਦਲਾ ਆਏ
ਆ ਗਏ ਲਾਹੌਰ ਕਰਤਾਰ ਸਿੰਘਾ ਸਿਰੇ ਵਡੀ ਮੁਹਿੰਮ ਚੜ੍ਹਾ ਆਏ

ਵਾਕ ਕਵੀ

ਖੁਸ਼ੀ ਹੋ ਸਰਕਾਰ ਨੇ ਫੌਜ ਤਾਈਂ ਹੱਥੀਂ ਬਹੁਤ ਇਨਾਮ ਵੰਡਾਯਾ ਜੀ

ਤੇ ਸ਼ਹੀਦਾਂ ਦਿਆਂ ਸਰਬੰਧੀਆਂ ਦਾ ਦਰਜੇ ਵਾਰ ਰੋਜ਼ੀਨਾ ਲਗਾਯਾ ਜੀ
ਪਟਾ ਲੱਖ ਸਾਲਾਨਾ ਜਾਗੀਰ ਸੰਦਾ ਮੋਹਕਮ ਚੰਦ ਦੇ ਤਈਂ ਦੁਵਾਯਾ ਜੀ
ਕਰਮ ਚੰਦ ਨੂੰ ਪੰਝੀ ਹਜ਼ਾਰ ਸਮਝੋ ਸਾਲਾਨਾ ਜਾਗੀਰ ਸੁਨਾਯਾ ਜੀ
ਏਸੇ ਤਰ੍ਹਾਂ ਸਰਦਾਰਾਂ ਤੇ ਔਹਦੇਦਾਰਾਂ ਇਨਾਮ ਇਕਰਾਮ ਨੂੰ ਪਾਯਾ ਜੀ
ਗੌਂਸੇ ਖਾਂ ਨੂੰ ਦਸ ਹਜ਼ਾਰ ਚੱਟੀ ਲਾਕੇ ਬਹੁਤ ਸਰਕਾਰ ਧਮਕਾਯਾ ਜੀ
ਵਿਚ ਖਾਸ ਦਰਬਾਰ ਦੇ ਕਰ ਖੜਯਾਂ ਸ਼ਰਮਿੰਦਯਾਂ ਬਹੁਤ ਕਰਵਾਯਾ ਜੀ
ਦਾਨ ਪੁੰਨ ਸਰਕਾਰ ਨੇ ਬਹੁਤ ਕੀਤਾ ਅੰਮ੍ਰਿਤਸਰ ਭੀ ਸੋਨਾ ਚੜ੍ਹਾਯਾ ਜੀ
ਜੰਗੀ ਕੰਮਾਂ ਦੇ ਵਿਚ ਵਧਾ ਕੀਤਾ ਫੌਜੀ ਤਾਕਤਾਂ ਤਈਂ ਵਧਾਯਾ ਜੀ
ਸਭ ਕੰਮਾਂ ਦੇ ਵਿਚ ਕਰਤਾਰ ਸਿੰਘਾ ਗੁਰੂ ਆਸਰਾ ਪੱਕਾ ਰਖਾਯਾ ਜੀ

### ਕਸ਼ਮੀਰ ਤੇ ਚੜ੍ਹਾਈ

ਅਠਾਰਾਂ ਸੌ ਦੇ ਸੱਤਰਵੇਂ ਚੜ੍ਹੇ ਕਤੇਂ ਕਸ਼ਮੀਰ ਦੇ ਵਲ ਚੜਾਈ ਕੀਤੀ
ਫੌਜਾਂ ਕੱਠੀਆਂ ਹੋਣ ਸਲਕੋਟ ਜਾਕੇ ਸਰਕਾਰ ਨੇ ਹੁਕਮ ਸੁਨਾਇ ਕੀਤੀ
ਖੜਕ ਸਿੰਘ ਤੇ ਸ਼ਾਹ ਸ਼ੁਜਾਹ ਤਾਈਂ ਏਸ ਕੰਮ ਦੀ ਸੌਂਪ ਸੌਂਪਾਈ ਕੀਤੀ
ਹਾਜ਼ਰ ਓਥ ਹੀ ਹੋਣ ਜਾਗੀਰਾਂ ਵਾਲੇ ਸਣੇ ਫੌਜਾਂ ਦੇ ਖੂਬ ਪਕਿਆਈ ਕੀਤੀ
ਅੰਮ੍ਰਿਤਸਰ ਆਪ ਦੀਦਾਰ ਕਰਕੇ ਅੱਗੇ ਸਤਿਗੁਰਾਂ ਸੀਸ ਝੁਕਾਈ ਕੀਤੀ
ਸੱਚੇ ਪਾਤਸ਼ਾਹ ਆਪ ਸਹਾਈ ਰਹਿਣਾ ਬੜੀ ਆਜਜ਼ੀ, ਨਾਲ ਸਫਾਈ ਕੀਤੀ
ਅੰਮ੍ਰਿਤਸਰ ਤੋਂ ਚੜ੍ਹ ਸਲਕੋਟ ਪਹੁੰਚੇ ਓਥੇ ਫੌਜਾਂ ਦੀ ਦੇਖ ਦਿਖਾਈ ਕੀਤੀ
ਬਾਕੀ ਕੱਤਕ ਨੂੰ ਕਰਤਾਰ ਸਿੰਘਾ ਫੌਜਾਂ ਸਣੇ ਕਸ਼ਮੀਰ ਨੂੰ ਧਾਈ ਕੀਤੀ

### ਜਿਹਲਮ ਤੋਂ ਵਾਪਸੀ

ਉਤੋਂ ਰੁੱਤ ਸਿਆਲ, ਕਸ਼ਮੀਰ ਜਾਣਾ, ਰੋਕ ਰਹੇ ਸਨ ਰਲ ਦਾਨਾ ਸਾਰੇ
ਸਰਕਾਰ ਨੇ ਮੰਨਯਾਂ ਮੂਲ ਨ ਸੀ ਲਏ ਜਿਹਲਮੋਂ ਸਾਜ਼ ਟਪਾ ਸਾਰੇ
ਅੱਗੋਂ ਖਬਰ ਆਈ "ਪਈ ਬਰਫ ਭਾਰੀ ਰੱਖੇ ਓਸਨੇ ਰਾਹ ਰੁਕਾ ਸਾਰੇ
ਓਥੋਂ ਮੁੜੇ ਪਿਛਾਂਹ ਕਰਤਾਰ ਸਿੰਘਾ ਪਹੁੰਚੇ ਵਿਚ ਲਾਹੌਰ ਦੇ ਆ ਸਾਰੇ

### ਕਿਲੇ ਮਖੱਡ ਨੂੰ ਫਤੇ ਕਰਨਾ

ਹੋ ਪਲਟਨਾ ਸਾਜ ਸਾਮਾਨ ਮੋੜੇ ਚਾਰ ਪਲਟਨਾ ਸਿਰਫ ਰਖਾ ਕੇ ਜੀ

ਦੋ ਤੋਪਖਾਨੇ ਨਾਲ ਦੇਇ ਕਰਕੇ ਦਲ ਸਿੰਘ ਨੂੰ ਹੁਕਮ ਸੁਨਾ ਕੇ ਜੀ
ਫਤ੍ਹੇ ਕਰੋ ਮਖੰਡ ਦੇ ਕਿਲ੍ਹੇ ਤਾਈਂ ਦਲ ਸਿੰਘ ਗਿਆ ਓਧਰ ਧਾ ਕੇ ਜੀ
ਕਾਲੇ ਬਾਗਾਂ ਤੋਂ ਲੰਘ ਮਖੱਡ ਤਾਈਂ ਫਤ੍ਹੇ ਕਰ ਲਿਆ ਜੋਰ ਪਾ ਕੇ ਜੀ
ਚਾਰ ਦਿਨ ਕੁ ਦਾਦਨੀ ਖਾਨ ਲੜਯਾ ਅੰਤ ਈਨ ਮੰਨੀ ਘਬਰਾ ਕੇ ਜੀ
ਦਲ ਸਿੰਘ ਪਿਛਾਂਹ ਨੂੰ ਮੁੜ ਆਯਾ ਠਾਣੇ ਦੇਸ ਦੇ ਵਿਚ ਬੈਠਾ ਕੇ ਜੀ
ਚੋਹੇ ਸਾਹਿਬ, ਰੋਹਤਾਸ ਤੇ *ਟਿਲੇ ਵੱਲੇ ਸਰਕਾਰ ਭੀ ਦੌਰਾ ਲਗਾ ਕੇ ਜੀ
ਆ ਗਏ ਲਾਹੌਰ ਕਰਤਾਰ ਸਿੰਘਾ ਲਹਿੰਦੇ ਦੇਸ ਨੂੰ ਦੇਖ ਦਿਖਾ ਕੇ ਜੀ

ਵਾਕ ਕਵੀ

ਏਸੇ ਸਾਲ ਹੀ ਸਿੰਧੀ ਵਕੀਲ ਆਏ ਗੰਢੀ ਦੋਸਤੀ ਨਾਲ ਸਰਕਾਰ ਭਾਈ
†ਫਤੇ ਖਾਂ ਮੁਲਤਾਨ ਤੇ ਚੜ੍ਹ ਆਯਾ ਫੌਜ ਕਾਬਲੋਂ ਲੈ ਜੱਰਾਰ ਭਾਈ
ਮੰਗੀ ਮਦਦ ਮੁਜੱਫਰ ਖਾਂ ਨੇ ਜੀ ਚੜੀ ਫੌਜ ਲਾਹੌਰ ਤੋਂ ਭਾਰ ਭਾਈ
ਫੌਜ ਕਾਬਲੀ ਪਿਛ੍ਹਾਂ ਨੂੰ ਮੁੜ ਗਈ ਏਸ ਗਲ ਦੀ ਪਾਕੇ ਸਾਰ ਭਾਈ
ਅੰਮ੍ਰਿਤਸਰ ਸਰਕਾਰ ਨੇ ਬਹੁਤ ਸੇਵਾ ਕੀਤੀ, ਸੋਨੇ ਦੀ ਖਾਸ ਦਰਬਾਰ ਭਾਈ
ਸਿਦਕੀ ਸਿੱਖਸੀਪੂਰਾਕਰਤਾਰ ਸਿੰਘਾ ਬਖਸ਼ਾਂ ਬਖਸ਼ੀਆਂ ਤਾਹੀਂ ਕ੍ਰਤਾਰ ਭਾਈ

‡ਕਸ਼ਮੀਰ ਤੇ ਚੜ੍ਹਾਈ ਦੀਆਂ ਤਯਾਰੀਆ

ਚੇਤਰ ਵਿਚ ਸਰਕਾਰ ਦਰਬਾਰ ਕੀਤਾ ਕਸ਼ਮੀਰ ਤੇ ਧਾਵਾ ਬੁਲਾਯਾ ਜਾਵੇ
ਵਡਾ ਮੁਲਕ ਜਰਖੇਜ ਪਹਾੜ ਦਾ ਹੈ ਸਿੱਖ ਰਾਜ ਦੇ ਨਾਲ ਮਿਲਾਯਾ ਜਾਵੇ
ਕਬਜਾ ਕਾਬਲੀ ਫੌਜ ਦਾ ਸਿਰੋਂ ਉੱਤੋਂ ਜੋਰ ਦੇ ਮਾਰ ਉਠਾਯਾ ਜਾਵੇ
ਏਸ ਪਾਸਯੋਂ ਵੈਰੀ ਉਠਾ ਕਰਕੇ ਕਦਮ ਵਲ ਪਸ਼ੌਰ ਵਧਾਯਾ ਜਾਵੇ
ਖੁਸ਼ੀ ਨਾਲ ਸਰਦਾਰਾਂ ਮੰਜੂਰ ਕੀਤਾ ਜੰਗੀ ਸਾਜ ਸਾਮਾਨ ਸਜਾਯਾ ਜਾਵੇ
ਜੇਠ ਮੁਕਦੇ ਸਾਰ ਕਰਤਾਰ ਸਿੰਘਾ ਚੜ੍ਹ, ਫਸਤਾ ਇਹ ਭੀ ਮੁਕਾਯਾ ਜਾਵੇ

---

*ਬਾਲ ਗੁਦਾਈ ਦਾ ਜਿਥੇ ਜਾਕੇ ਰਾਂਝੇ ਨੇ ਕੰਨ ਪੜਵਾਇ ਸਨ)
†ਫਤੇ ਮੁਹੰਮਦ ਖਾਂ ਵਜ਼ੀਰ ਕਾਬੁਲੀ।
‡ਲਤੀਫ ਇਹ ਚੜ੍ਹਾਈ ਅਪਰੈਲ ੧੮੧੯ ਵਿਚ ਹੋਈ ਲਿਖਦਾ ਹੈ ਦੇਖ ਸਫਾ ੪੧੭।

ਜੇਠ ੧੮੭੧ ਬਿ: ਨੂੰ ਫੌਜ ਖਾਲਸਾ ਦੀ ਕਸ਼ਮੀਰ ਤੇ ਚੜ੍ਹਾਈ

ਹਰੀ ਸਿੰਘ ਸਰਦਾਰ ਨੂੰ ਕਰ ਮੋਹਰੇ ਸਾਥੀ ਮੋਹਕਮ ਚੰਦ ਦੀਵਾਨ ਕੀਤਾ
ਦੇਸਾਸਿੰਘ ਮਜੀਠੀਆ ਰਾਮਸਿੰਘ ਭੀ ‡ਰਾਮਦਯਾਲ ਭੀ ਨਾਲਸੁਜਾਨ ਕੀਤਾ
ਟੁਰਯਾ ਨਾਲ ਸਰਦਾਰਨਿਹਾਲ ਸਿੰਘ ਭੀ ਰਵਾਂਬਹੁਤ ਹੀ ਜੰਗੀ ਸਮਾਨ ਕੀਤਾ
ਕੱਠ ਹੋਵੇ ਸਲਕੋਟ ਕਰਤਾਰ ਸਿੰਘਾ ਫੌਜਾਂ ਸਾਰੀਆਂ ਦਾ ਫਰਮਾਨ ਕੀਤਾ

ਤਥਾ

ਸੱਦੇ ਹੋਰ ਰਾਈਸ ਸਰਦਾਰ ਸਾਰੇ ਆਪੋ ਆਪਣੀ ਫੌਜ ਲੈ ਧਾ ਆਏ
ਬੁਧ ਸਿੰਘ ਜੈਸੇ ਹਾਜ਼ਰ ਹੋਇ ਨ ਸੀ ਬਾਕੀ ਕੁਝ ਨ ਕੁਝ ਬਨਾ ਆਏ
ਫੌਜਾਂ ਵਿਚ ਸਲਕੋਟ ਦੇ ਜਮ੍ਹਾਂ ਹੋਈਆਂ ਜੰਗੀ ਸਾਜ਼ ਸਮਾਨ ਸਜਾ ਆਏ
ਤੋਪ ਖਾਨੇ ਭੀ ਕਈ ਕਰਤਾਰ ਸਿੰਘਾ ਦਾਰੂ ਸਿੱਕਾ ਬੇਅੰਤ ਲਦਾ ਆਏ

ਰਾਜੌਰੀ ਪਹੁੰਚ ਕੇ ਫੌਜਾਂ ਦੀ ਵੰਡ ਕਰਨੀ

ਕੂਚ ਕਰ ਸਲਕੋਟ ਤੋਂ ਚੜ੍ਹ ਪਈਆਂ ਫੌਜਾਂ ਵਾਹਿਗੁਰੂ ਆਸ ਧਕਾਇ ਕੇ ਜੀ
ਕੱਠ ਜਾਇ ਰਾਜੌਰੀ ਦੇ ਵਿਚ ਹੋਯਾ ਮਿਲਯਾ ਮਹਾਰਾਜ ਓਥੇ ਆਇ ਕੇ ਜੀ
ਸ਼ਾਹੀ ਬਾਗ ਦੇ ਵਿਚ ਲਗਾ ਡੇਰੇ ਦੇਸੀ ਸਭ ਰਈਸ ਬੁਲਾਇ ਕੇ ਜੀ
ਓਹਨਾਂ ਸਾਰਯਾਂ ਪਾਸੋਂ ਸਲਾਹਪੁੱਛੀ ਧਾਵਾ ਕਰਨ ਦੀ ਗੋਂਦ ਗੁੰਦਾਇ ਕੇ ਜੀ
ਅੱਗਰ ਖਾਂ ਰਾਜੌਰੀਆ ਬੜਾ ਖਚਰਾ ०ਖੋਟ ਦਿਲ ਦੇ ਵਿਚ ਰਖਾਇ ਕੇ ਜੀ
ਫੌਜ ਖਾਲਸਾ ਨੂੰ ਉਲਟੀ ਰਾਹੀਂ ਪਾਯਾ ਦੂਹ ਹਿੱਸਯਾਂ ਵਿਚ ਵੰਡਾਇ ਕੇ ਜੀ
ਅੱਧੀ ਫੌਜ ਦੇ ਤਾਈਂ ਬਹਿਰਾਮ ਗਲੇ ਵੱਲ ਟੋਰਯਾ ਦਾਉ ਲਗਾਇ ਕੇ ਜੀ
ਮਹਾਰਾਜ ਨੂੰ ਨੋਸ਼ੇ ਦੇ ਰਾਸਤੇ ਥੀਂ ਕਹਯਾ ਪੁਨਛ ਪਹੁੰਚੋ ਤੁਸੀਂ ਜਾਇ ਕੇ ਜੀ
ਰਸਤੇ ਦੋਵੇਂ ਖਰਾਬ ਹੀ ਦਸਯੋ ਸੂ ਫੌਜ ਖਾਲਸਾ ਮਾਰੀ ਫਸਾਇ ਕੇ ਜੀ
ਵੈਰੀ ਮਿੱਤ ਨ ਹੋਣ ਕਰਤਾਰ ਸਿੰਘਾ ਫਸੇ ਸਜਦੇ ਕਥਨ ਬਨਾਇ ਕੇ ਜੀ

ਰਾਮ ਦਿਆਲ ਵਾਲੀ ਫੌਜ ਦਾ ਹਾਲ

ਪਹਿਲਾ ਦਸਤਾ ਰਾਮ ਦਯਾਲ ਵਾਲਾ ਖੱਡਾਂ ਵਿਚ ਤਕਲੀਫ ਉਠਾ ਭਾਰੀ

---

‡ਮੋਹਕਮ ਚੰਦ ਦਾ ਪੋਤਰਾ ਤੇ ਮੋਤੀ ਰਾਮ ਦਾ ਪੁਤਰ।
०ਤੇਵਾਰੀਖ ਖਾਲਸਾ ਕ੍ਰਿਤ ਗਯਾਨੀ ਗਯਾਨਸਿੰਘ ਜੀ।

ਪਹੁੰਚਾ ਜਦੋਂ ਇਹ ਜਾਇ ਬਹਿਰਾਮ ਗਲੇ ਲੰਘ ਘਾਟੀਆਂ ਥੱਕਥਕਾਇ ਭਾਰੀ
ਅੱਗੋਂ ਫੌਜ ਅਫਗਾਨਾਂ ਦੀ ਉਠ ਪਈ ਵਿਚੋਂ ਖੱਡਾਂ ਦਿਉਂ ਜ਼ੋਰ ਪਾ ਭਾਰੀ
ਦੋਹਾਂ ਪਾਸਯਾਂ ਤੋਂ ਚੇਡੀ ਖੜਕ ਪਈ ਜੁਟੇ ਸਿੰਘ ਅਗੋਂ ਗੁਸਾ ਖਾ ਭਾਰੀ
ਪਿਛ੍ਹਾਂ ਉਠ ਨੱਠੇ ਵੈਰੀ ਮਾਰ ਖਾਕੇ ਸਿੰਘ ਵਧੇ ਅਕਾਲ ਗਜਾ ਭਾਰੀ
ਕਬਜ਼ਾ ਕਰ ਲਿਆ ਓਹਨਾਂ ਘਾਟੀਆਂ ਤੇ ਸਿੰਘਾਂ ਤੇਗ ਦਾ ਜ਼ੋਰ ਦਿਖਾ ਭਾਰੀ
ਅੱਗੇ ਪੀਰ ਪੰਜਾਲ ਦੀ ਚੋਟੀਆਂ ਤੇ ਅੜੇ ਫੇਰ ਅਫਗਾਨ ਸੋ ਆ ਭਾਰੀ
ਫੌਜ ਖਾਲਸੇ ਨੂੰ ਡਕ ਸੱਕੇ ਨ ਓਹ ਨਠੇ ਏਥੋਂ ਭੀ ਦੰਦ ਤੁੜਾ ਭਾਰੀ
ਹੀਰ ਪੁਰ ਜਾ ਮੋਰਚੇ ਏਨ੍ਹ ਬੈਠੇ ਵੈਰੀ ਜਮ੍ਹਾ ਹੋਇ ਜ਼ੋਰ ਲਗਾ ਭਾਰੀ
ਮੁੱਠ ਭੇੜ ਓਥੇ ਹੋਈ ਖਹਿ ਚੰਗੀ ਗਾਜ਼ੀ ਅੜੇ ਰਹਿ ਪੈਰ ਜਮਾ ਭਾਰੀ
ਅੰਤ ਤੇਗਾਂ ਦੀ ਮਾਰ ਨ ਝੱਲ ਸਕੇ ਹਟੇ ਪਿਛ੍ਹਾਂ ਨੁਕਸਾਨ ਕਾਰ ਭਾਰੀ
ਜਾ ਸਪੀਸਨ ਹੀ ਠਹਿਰੇ ਕਰਤਾਰ ਸਿੰਘਾ ਗੁੱਸਾ ਦਿਲਾ ਦੇ ਵਿਚ ਰਖਾ ਭਾਰੀ

### ਸਪੀਸਨ ਦੇ ਮੈਦਾਨ ਵਿਚ ਦੋਹਾਂ ਫੌਜਾਂ ਦਾ ਜੰਗ ਤੇ ਸਕੂਰ ਖਾਂ ਦਾ ਹੱਮਲਾ

ਦਾਰਾ ਮਾਦ ਤੇ ਹੀਰ ਪੁਰ ਹਾਰ ਖਾਕੇ ਗਾਜ਼ੀ ਹਟੇ ਸਪੀਸਨ ਦਾਇ ਭਾਈ
ਹੀਰ ਪੁਰ ਤੋਂ ਖਾਲਸਾ ਦਲ ਅੱਗੇ ਜਦੋਂ ਵਧਯਾ ਫਤੇ ਗਜਾਇ ਭਾਈ
ਭੇਜੀ ਫੌਜ ਮੁਹੰਮਦ ਅਜ਼ੀਮ ਖਾਂ ਨੇ ਪਈ ਅਗੋਂ ਉਹ ਢੋਲ ਵਜਾਇ ਭਾਈ
ਕੱਠ ਗਾਜ਼ੀਆਂ ਦਾ ਭਾਰਾ ਆਣ ਹੋਯਾ ਲੱਥੇ ਵਿਚ ਮੈਦਾਨ ਦੇ ਆਇ ਭਾਈ
ਦੋਹਾਂ ਪਾਸਯਾਂ ਤੋਂ ਫੌਜਾਂ ਜੁਟ ਪਈਆਂ ਤੇਗੀਂ ਉੱਤਰੇ ਜੋਸ਼ ਵਧਾਇ ਭਾਈ
ਚੰਡੀ ਵਿਚ ਮੈਦਾਨ ਦੇ ਉਹ ਖੜਕੀ ਲੱਥਾਂ ਦਿਤੀਆਂ ਧਰਤ ਵਛਾਇ ਭਾਈ
ਇਕ ਤਰਫ ਅਕਾਲ ਅਕਾਲ ਹੋਵੇ ਦੂਜੀ ਤਰਫ ਐਲੀ ਰਹਿ ਸੁਨਾਇ ਭਾਈ
ਜੁੱਟੇ ਸਿੰਘ ਪਠਾਨ ਮੈਦਾਨ ਅੰਦਰ ਡਰ ਮੌਤ ਦਾ ਦਿਲੋਂ ਗੁਵਾਇ ਭਾਈ
ਕੌਮਾਂ ਦੋਵੇਂ ਲੜਾਕੀਆਂ ਭਾਰੀਆਂ ਜੀ ਹਾਰ ਜਿੱਤ ਹੈ ਹੱਥ ਖੁਦਾਇ ਭਾਈ
ਰੱਬੀ ਬਰਕਤਾਂ ਸਿੰਘਾਂ ਦੀ ਤੇਗ ਅੰਦਰ ਗਾਜ਼ੀ ਪੈਰੋ ਦਿਤੇ ਥਿੜਕਾਇ ਭਾਈ
ਛਡ ਚੱਲੇ ਮੈਦਾਨ ਪਠਾਨ ਹੈਸਨ ਮੱਦਦ ਆਣ ਪਹੁੰਚੀ ਹੋਰ ਧਾਇ ਭਾਈ
ਕਾਬਲ ਵਾਲੇ ਦਾ ਖਾਸ ਭਤੀਜਾ ਸੀ ਜੋ ਸਕੂਰ ਖਾਂ ਨਾਹਰੇ ਬੁਲਾਇ ਭਾਈ
ਆਣ ਪਿਆ ਤਾਜਾ ਦਮ ਫੌਜ ਲੈ ਕੇ ਦਿਤੀ ਮਾਰ ਮੈਦਾਨ ਮਚਾਇ ਭਾਈ

ਵਧ ਗਏ ਪਠਾਨਾਂ ਦੇ ਹੌਂਸਲੇ ਆ ਲੜੇ ਫੇਰ ਚੰਗੇ ਜ਼ੋਰ ਲਾਇ ਭਾਈ
ਰਾਮਦਯਾਲ ਤੇ ਜੀਊਣਮੱਲ *ਫਤ੍ਹੇਸਿੰਘ ਭੀ ਅਗੇਨਿਕਲੇਘੋੜੇ ਕੁਦਾਇ ਭਾਈ
ਸੋਭਾ ਸਿੰਘ ਦੀਵਾਨਸਿੰਘ ਕਾਹਨਸਿੰਘ ਜਹੇ ਸੂਦਾਰ ਲੜੇ ਤੇਗਾਂ ਵਾਇ ਭਾਈ
ਪਟ ਮੇਲੀ ਦੀ ਬੁਰੀ ਲੜਾਈ ਹੋਈ ਮੌਤ ਗਈ ਜਵਾਨਾਂ ਨੂੰ ਖਾਹਿ ਭਾਈ
ਸਰਫਾ ਰਿਹਾ ਨਾ ਕਿਸੇ ਭੀ ਗੱਲ ਦਾ ਜੀ ਲੜੇਮਰਦਚੰਗੇਰੀਝਾਂ ਲਾਹਿ ਭਾਈ
ਭਾਵੇਂ ਗਾਜ਼ੀਆਂ ਨੇ ਲਾਯਾ ਜ਼ੋਰ ਬਹੁਤਾ ਦਿਤਾ ਸਿੰਘਾਂਨੇਪੈਰੋਂ ਹਿਲਾਇ ਭਾਈ
ਭਾਣਾ ਵਰਤਯਾ ਹੋਰ ਕਰਤਾਰ ਸਿੰਘਾ ਪਈ ਮੁਸੀਬਤ ਸਿੰਘਾਂ ਦੇ ਭਾਇ ਭਾਈ

ਪਠਾਨਾਂ ਨੂੰ ਰੱਬੀ ਮੱਦਦ

ਪਿਆ ਸਿੰਘਾਂ ਦਾ ਜ਼ੋਰ ਮੈਦਾਨ ਅੰਦਰ ਨੱਠਨ ਲਈ ਤਯਾਰ ਪਠਾਨ ਸਮਝੋ
ਕੀਤੀ ਮੱਦਦ ਓਹਨਾਂ ਦੀ ਰਬ ਨੇ ਆ ਬੱਦਲ ਛਾਯਾ ਆਨ ਅਸਮਾਨ ਸਮਝੋ
ਮੀਂਹ ਪੈਣ ਲੱਗਾ ਮੋਹਲੇ ਧਾਰ ਆਕੇ ਭਾਣਾ ਵਰਤਯਾ ਹੋਰ ਭਗਵਾਨ ਸਮਝੋ
ਪਿਛੋਂ ਨਾਲ ਹੀ ਬਰਫ ਨੇ ਜ਼ੋਰਪਾਯਾ ਚੜਯਾ ਠੰਡ ਦਾ ਭਾਰੀ ਤੂਫਾਨ ਸਮਝੋ
ਗਰਮ ਮੁਲਕ ਦੇ ਸਿੰਘਸਨ ਰਹਿਣਵਾਲੇ ਨਾਲੇਠੰਡ ਦੇ ਹੋਇ ਹੈਰਾਨ ਸਮਝੋ
ਹਾੜੋਂ ਨੌਵੀਂ ਤੇ ਗਰਮੀਦੇਦਿਨਹੈਸਨ ਨਹੀਂਸੀ ਠੰਢਦਾ ਪਾਸ ਸਾਮਾਨ ਸਮਝੋ
ਪਲੇ ਸਰਦੀਆਂ ਵਿਚ ਪਠਾਨ ਸਾਰੇ ਕੀਹ ਉਨ੍ਹਾਂ ਦਾ ਸੀ ਨੁਕਸਾਨ ਸਮਝੋ
ਹੱਥ ਪੈਰ ਹੋਇ ਸੁੰਨ ਖਾਲਸੇ ਦੇ ਰਹੀ ਜੁੱਸਯਾਂ ਵਿਚ ਨ ਜਾਨ ਸਮਝੋ
ਗੈਬੀ ਮੱਦਦ ਪਠਾਨਾਂ ਨੂੰ ਰੱਬ ਭੇਜੀ ਹੋਇ ਉਹ ਹੁਸ਼ਯਾਰ ਪਛਾਨ ਸਮਝੋ
ਮੌਕੇ ਚੰਗੇ ਨੂੰ ਹਥੋਂ ਨ ਜਾਣ ਦਿਤਾ ਕੁੱਦ ਪਏ ਉਹ ਵਿਚ ਮੈਦਾਨ ਸਮਝੋ
ਤੋੜੇ ਸਿੱਲੇ, ਬੰਦੂਕਾਂ ਨੇ ਹਾਰ ਦਿਤੀ ਤੇਗੀਂ ਉੱਤਰੇ ਸਭ ਜੁਵਾਨ ਸਮਝੋ
ਅੜੇ ਸਿੰਘ ਭੀ, ਹੌਸਲਾ ਹਾਰਯਾ ਨ ਔੜ ਅੜ ਤੇਗਾਂ ਖੜਕਾਨ ਸਮਝੋ
ਜ਼ੋਰ ਵੱਸਦਾ ਜਾਂਵਦਾ ਗਾਜ਼ੀਆਂ ਦਾ ਬਚ ਬਚ ਸਿੰਘ ਪੈਰ ਹਟਾਨ ਸਮਝੋ
ਜਾਂਦੀ ਪੇਸ਼ ਨ ਲੈਣ ਕਚੀਚੀਆਂ ਜੀ ਕਈ ਬਾਈਂ ਲੱਥੇ ਬੁਰੇ ਘਾਨ ਸਮਝੋ
ਹੋਯਾ ਖਾਲਸੇ ਦਾ ਨੁਕਸ਼ਾਨ ਬਹੁਤਾ ਯੋਧੇ ਹੋ ਰਹੇ ਲਹੂ ਲੁਹਾਨ ਸਮਝੋ
ਰਾਤ ਪੈਗਈ ਆਣ ਕਰਤਾਰ ਸਿੰਘਾ ਮੌਕਾ ਸਿੰਘਾਂ ਨੂੰ ਮਿਲਯਾ ਆਨ ਸਮਝੋ

---

*ਫਤੇ ਸਿੰਘ ਛਾਛੀ

ਫੌਜ ਖਾਲਸਾ ਨੇ ਸ੍ਰੀ ਨਗਰ ਵੱਲ ਹਟ ਜਾਣਾ

ਬੜੇ ਬੜੇ ਸਰਦਾਰ ਸ਼ਹੀਦ ਹੋ ਗਏ ਏਸ ਹਿਲ ਜੁਲੀ ਦੇ ਵਿਚ ਆਕੇ ਜੀ
ਕਾਹਨਸਿੰਘ, ਦੀਵਾਨ ਸਿੰਘ, ਸੋਭਾਸਿੰਘ ਭੀ ਟੋਟੇ ਹੋ ਡਿੱਗੇ ਤੇਗਾਂ ਵਾਹਕੇ ਜੀ
ਮੁਹੰਮਦ ਖਾਂ ਤੇ ਹੋਰ ਸਰਦਾਰ ਮਰ ਗਏ ਫੌਜ ਹਟੀ ਨੁਕਸਾਨ ਉਠਾਕੇ ਜੀ
ਰਾਤੋ ਰਾਤ ਮੈਦਾਨ ਨੂੰ ਛੱਡ ਗਏ ਸ੍ਰੀ ਨਗਰ ਨੂੰ ਮੁਖ ਰਖਾ ਕੇ ਜੀ
ਪਿਛਲੀ ਫੌਜ ਦੀ ਰੱਖ ਉਡੀਕ ਬੈਠੇ ਜਿੰਦ ਵਿਚ ਤਕਲੀਫ ਫਸਾ ਕੇ ਜੀ
ਦੂਜੀ ਫੌਜ ਦਾ ਹਾਲ ਕਰਤਾਰ ਸਿੰਘਾ ਹੋਯਾ ਜਿਸ ਤਰ੍ਹਾਂ ਦਿਆਂ ਸੁਣਾ ਕੇ ਜੀ

ਮਹਾਰਾਜ ਜਾ ਦੇ ਆਪਣੇ ਨਾਲ ਦੀ ਫੌਜ ਦਾ ਹਾਲ

ਮਹਾਰਾਜ ਦੇ ਨਾਲ ਜੋ ਫੌਜ ਹੈਸੀ ਬਿਖੜੇ ਰਸਤਾਂ ਵਿਚ ਖੁਵਾਰ ਹੋਈ
ਹਾੜ੍ਹ ਪੰਦਰਾਂ ਨੂੰ ਪਹੁੰਚੀ ਪੁਨਛ ਜਾਕੇ ਬਰਖਾ ਪੈਣ ਦੇ ਨਾਲ ਲਾਚਾਰ ਹੋਈ
ਰਸਤੇ ਬੰਦ ਅਗ੍ਹਾਂ ਨ ਜਾ ਸੱਕੀ ਪਹਿਲੀ ਫੌਜ ਦੀ ਨ ਮਦਦਗਾਰ ਹੋਈ
ਪਹਿਲੀ ਸਾਉਣਤੋੜੀ ਪੁਨਛਪਈਰਹੀ ਅਗ੍ਹਾਂ ਵਧੀ ਨ ਜੰਗ ਦੀ ਕਾਰ ਹੋਈ
ਆਖਰ ਤੋਸ਼ੂ ਦੇ ਵੱਲ ਮੈਦਾਨ ਵਧੀ ਬਰਖਾ ਸ਼ੁਰੂ ਬੇਅੰਤ ਵਿਚਾਰ ਹੋਈ
ਰੋਕ ਚਾਰ ਦੁਫੇਰਯੋਂ ਹੋਇ ਗਈ ਠੰਢ ਸਿਰਾਂ ਤੇ ਆਣ ਅਸਵਾਰ ਹੋਈ
ਬਰਫ ਨਾਲ ਸਰਦਾਰ ਕਈ ਗਏ ਮਾਰੇ ਮਰੀ ਬਹੁਤ ਸਿਪਾਹੀ ਬੀਮਾਰ ਹੋਈ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਭਾਵੀ ਉਲਟ ਮੁਢੋਂ ਕਰਤਾਰ ਹੋਈ

ਫੌਜਾਂ ਦੀ ਵਾਪਸੀ

ਫੌਜਾਂ ਦੋਇ ਦੂੰਹੀਂ ਬਾਈਂ ਰੁਕ ਗਈਆਂ ਪੇਸ਼ ਕੋਈ ਭੀ ਜਾਇ ਨ ਚਾਲ ਭਾਈ
ਲੱਗਾ ਫਿਕਰਸਰਕਾਰਨੂੰਬਹੁਤਭਾਰਾ ਦਿਲ ਵਿਚ ਕਈਆਉਣ ਖਯਾਲ ਭਾਈ
ਸ੍ਰੀਨਗਰ ਵਲੋਂ ਬੁਰੀਆਂ ਆਉਣਖਬਰਾਂ ਖਾਇ ਚਿਤ ਸਰਕਾਰ ਉਬਾਲ ਭਾਈ
ਵੈਰੀ ਸਿਰ ਉਤੇ ਜ਼ਬਰਦਸਤ ਭਾਰਾ ਘਿਰਯਾ ਬੈਠਾ ਸੀ ਰਾਮ ਦਯਾਲ ਭਾਈ
ਓਸ ਫੌਜ ਨੂੰ ਕਢ ਲਿਆਉਣ ਲਈ ਕੀਤਾ ਫਿਕਰ ਸਰਕਾਰ ਕਮਾਲ ਭਾਈ
ਕੁਤਬ ਦੀਨ ਕਸੂਰੀਏ, ਰਾਮ ਸਿੰਘ ਦੇ ਫੌਜ ਪੰਜ ਹਜ਼ਾਰ ਦੇਇ ਨਾਲ ਭਾਈ
ਕਹਯਾ ਜਲਦ ਜਾਵੋ ਸ੍ਰੀ ਨਗਰ ਵਲੋਂ ਫੌਜ ਕਢ ਲੈ ਆਉ ਸੰਭਾਲ ਭਾਈ
ਹਰੀ ਸਿੰਘ ਨੂੰ ਦੇਇ ਕਮਾਨ ਬਾਕੀ ਆਪ ਬੋਲ ਸਰਕਾਰ ਅਕਾਲ ਭਾਈ

ਹੋਕੇ ਮੰਡੀ ਦੇ ਰਸਤੇ ਨਿਕਲ ਆਏ ਪਹੁੰਚੇ ਵਿਚ ਲਾਹੌਰ ਉਤਾਲ ਭਾਈ
ਓਧਰ ਰਾਮ ਸਿੰਘ ਤੇ ਕੁਤਬਦੀਨ ਦੋਵੇਂ ਡਰਦੇ ਲੰਗੇ ਨ ਪੀਰ ਪੰਜਾਲ ਭਾਈ
ਉਹ ਬੈਰਾਮ ਗਲੇ ਜਾਕੇ ਬੈਠ ਰਹੇ ਡਰਦੇ ਮੌਤ ਪਾਸੋਂ ਡੇਰੇ ਡਾਲ ਭਾਈ
ਰਾਮਦਯਾਲ ਨੂੰ ਉਨ੍ਹਾਂਕੀਹ ਕਢਣਾ ਸੀ ਡਰਦੇਛਿਪ ਰਹੇਆਪ ਕੰਗਾਲ ਭਾਈ
ਹਰੀ ਸਿੰਘ ਤੋਸ਼ੂ ਦੇ ਮੈਦਾਨ ਵਿਚੋਂ ਲੈ ਆਇਆ ਫੌਜ ਨਿਕਾਲ ਭਾਈ
ਸ੍ਰੀ ਨਗਰ ਦੀ ਫੌਜ ਕਰਤਾਰ ਸਿੰਘਾ ਫਸੀ ਰਹੀ ਓਵੇਂ ਵਿਚ ਜਾਲ ਭਾਈ

ਰਾਮ ਦਯਾਲ ਦੀ ਫਤੇ

ਭਾਵੇਂ ਮੱਦਦ ਕੋਈ ਨ ਅਗ੍ਹਾਂ ਪਹੁੰਚੀ ਰਾਮ ਦਯਾਲ ਨੇ ਪ੍ਰਣ ਨਭਾ ਛੱਡੇ
ਪਕੇ ਮੋਰਚੇ ਕਰਕੇ ਰਿਹਾ ਬੈਠਾ ਵੈਰੀ ਡਕਕੇ ਪਿਛ੍ਹਾਂ ਬੈਠਾ ਛੱਡੇ
ਕਰ ਹੌਂਸਲਾ ਵਧਣ ਪਠਾਣ ਭੀ ਨ ਲੰਮੇ ਰੇੜਕੇ ਦੋਹਾਂ ਨੇ ਪਾ ਛੱਡੇ
ਇਰਦ ਗਿਰਦ ਸਾਰਾ ਫੌਜਾਂ ਲੁਟ ਖਾਧਾ ਦੇਸ ਵਿਚ ਅਧਮੂਲ ਮਚਾ ਛੱਡੇ
ਮੁੱਕੀ ਰਸਦ ਆ ਉੱਕੀ ਪਠਾਨਾਂ ਦੀ ਭੀ ਪਸੂ ਪੰਛੀ ਭੀ ਚੁਣ ਕੇ ਖਾ ਛੱਡੇ
ਤੰਗ ਪੈ ਮੁਹੰਮਦ ਅਜੀਮ ਖਾਂ ਨੇ ਥੁੜੀ ਰਸਦ ਤੋਂ ਹੌਂਸਲੇ ਆ ਛੱਡੇ
ਈਨ ਮੰਨ ਲਈ ਅੰਤ ਸਰਕਾਰ ਜੀ ਦੀ ਲਾਹ ਕਾਬਲੀ ਜ਼ੋਰ ਦੇ ਚਾ ਛੱਡੇ
ਫੌਜਾਂ ਮੁੜੀਆਂ ਪਿਛ੍ਹਾਂ ਕਰਤਾਰ ਸਿੰਘਾ ਵਿਗੜੇ ਕਾਜ ਸੁਵਾਰ ਵਿਖਾ ਛੱਡੇ

ਵਾਕ ਕਵੀ

ਹੋਯਾ ਬਹੁਤ ਨੁਕਸਾਨ ਮੁਹਿੰਮ ਇਸ ਤੇ ਲਾਭ ਸਮਝੋ ਕੋਈ ਉਠਾਯਾ ਨ
ਹੋਯਾ ਫੌਜ ਦਾ ਬਹੁਤ ਨੁਕਸਾਨਭਾਰਾ ਹਿੱਸਾ ਮੁਲਕ ਦਾ ਹੱਥ ਕੋਈ ਪਾਯਾ ਨ
ਬੜੇ ਬੜੇ ਸਰਦਾਰ ਰਹਿ ਗਏ ਓਥੇ ਬਿਨਾਂ ਦੁੱਖ ਦੇ ਲਾਭ ਕੋਈ ਪਾਯਾ ਨ
ਟਾਲ ਛੱਡਯਾ ਵੇਲਾ ਅਜ਼ੀਮ ਖਾਂ ਨੇ ਈਨ ਉੱਨ ਦੇ ਤਈਂ ਨਬਾਹਯਾ ਨ
ਪਹਿਲੇ ਤੋਹਫਯਾਂ ਤੋਂ ਬਿਨਾਂ ਹੋਰ ਟਕਾ ਕੋਈ ਮੁੜ ਲਾਹੌਰ ਪੁਚਾਯਾ ਨ
ਜੰਗ ਹੋਇਗਾ ਮੁੜ ਕਰਤਾਰ ਸਿੰਘਾ ਗੁੱਸਾ ਦਿਲੋਂ ਸਰਕਾਰ ਭੁਲਾਯਾ ਨ

ਦੀਵਾਨ ਮੋਹਕਮ ਚੰਦ ਦਾ ਗੁਜਰਨਾ

ਕਖਕ ਚੜ੍ਹੇ ਫਲੌਰ ਦੇ ਕਿਲੇ ਅੰਦਰ ਮੋਹਕਮ ਚੰਦ ਬੀਮਾਰ ਪਛਾਨ ਹੋਯਾ
ਬੜੇ ਬੜੇ ਹਕੀਮ ਸਰਕਾਰ ਭੇਜੇ ਆਰਾਮ ਨ ਕੁਝ ਭੀ ਜਾਨ ਹੋਯਾ

*ਕੱਤਕ ਪੰਦ੍ਹਾਂ ਅਠਾਰਾਂ ਸੌ ਇੱਕ੍ਹਤ੍ਰੇ ਨੂੰ ਵੱਲ ਮੁਲਕ ਬਕਾਂ †ਰਵਾਨ ਹੋਯਾ
ਫੌਜ ਖਾਲਸੇ ਦਾ ਜਰਨੈਲ ਵੱਡਾ, ਵੱਡਾ ਨਿਮਕ ਹਲਾਲ ਬਲਵਾਨ ਹੋਯਾ
ਇਹਦੇ ਗੁਜ਼ਰਨੇ ਤੇ ਸਰਕਾਰ ਤਾਈਂ ਰੰਜ ਦੱਸਦੇ ਬਾਹਿਰ ਬਿਆਨ ਹੋਯਾ
ਹੈਸੀ ਸੂਰਮਾ ਬੜਾ ਦਲੇਰ ਬਾਂਕਾ ਜਾਤ ਖੱਤਰੀ, ਸਾਹਿਬ ਈਮਾਨ ਹੋਯਾ
ਸਿੱਖ ਰਾਜ ਦਾ ਖੈਰ ਖਾਹ ਦਿਲੀ ਮਿੱਤਰ ਧਨੀ ਤੇਗ ਦਾ ਤੇ ਬੁੱਧੀਵਾਨ ਹੋਯਾ
ਔਹਦੇਦਾਰ‡ਅਸਿੱਖ ਹਨ ਹੋਇ ਜਿੰਨੇ ਨੇਕ ਨੀਅਤ ਇਹੋ, ਸਿਆਨ ਹੋਯਾ
ਰੁਕਨ ਖਾਸ ਲਾਹੌਰ ਦਰਬਾਰ ਦਾ ਜੀ ਨੀਤੱਗਯ ਤੇ ਮਰਦ ਮੈਦਾਨ ਹੋਯਾ
ਹਿੰਦੂ ਅਫਸਰਾਂ ਵਿਚੋਂ ਕਰਤਾਰ ਸਿੰਘਾ ਚੰਗਾ ਮੋਹਕਮ ਚੰਦ ਦੀਵਾਨ ਹੋਯਾ

ਵਾਕ ਕਵੀ

ਦਾਨਸ਼ਮੰਦ ਜੋ ਲੋਕ ਸਨ ਓਸਵੇਲੇ ਕਹਯਾ ਕਰਦੇ ਸਨ ਉਹ ਵਿਚਾਰ ਭਾਈ
ਹਰੀ ਸਿੰਘ ਤੇ ਮੋਹਕਮ ਚੰਦ ਸਮਝੋ ਦੋਵੇਂ ਬਾਹਵਾਂ ਸਨ ਖਾਸ ਸਰਕਾਰ ਭਾਈ
ਸਿੱਖਰਾਜ ਦੀ ਇਹਨਾਂ ਜੋ ਕਰੀ ਸੇਵਾ ਨੇਕਨੀਅਤੀ ਰਹਿ ਤਾਬੇਦਾਰ ਭਾਈ
ਹੋਰ ਕੋਈ ਬਰਾਬਰ ਇਨ੍ਹਾਂ ਦੇ ਨ ਹੋਯਾ ਵਿਚ ਲਾਹੌਰ ਦਰਬਾਰ ਭਾਈ
ਹੈ ਸੱਚ, ਇਹਦੇ ਵਿਚ ਝੂਠ ਕੋਈ ਨ ਵੇਖੋ ਜ਼ਰਾ ਡੂੰਘੀ ਨਿਗ੍ਹਾ ਧਾਰ ਭਾਈ
ਮੋਹਕਮ ਚੰਦ ਹਰੀ ਸਿੰਘ ਨਲੂਆ ਜੀ ਜਿਥੋਂ ਤਕ ਗਏ ਤੇਗਾਂ ਮਾਰ ਭਾਈ
ਓਦੂੰ ਅਗ੍ਹਾਂ ਵਧਾਯਾ ਕਿਸੇ ਨੇ ਨ ਸਿੱਖ ਰਾਜ ਦਾ ਬੰਨਾ ਨਤਾਰ ਭਾਈ
ਘਾਲ ਇਨਾਂ ਦੀ ਘਾਲੀ ਕਰਤਾਰ ਸਿੰਘਾ ਡੋੱਬੀ ਡੋਗਰਯਾਂ ਮੰਝਧਾਰ ਭਾਈ

ਦੀਵਾਨ ਮੋਤੀ ਰਾਮ ਤੇ ਰਾਮ ਦਯਾਲ

ਮੋਹਕਮ ਚੰਦ ਪਿਛੋਂ ਮੋਤੀ ਰਾਮ ਬੇਟਾ ਬਾਂ ਉਹਦੀ ਦੀਵਾਨ ਬਨਾਯਾ ਜੀ
ਰਾਮਦਯਾਲ ਸੀ ਪੋਤਾਦੀਵਾਨ ਜੀ ਦਾ ਸੈਣਾਪਤੀ ਉਸ ਤਾਈਂ ਠਹਿਰਾਯਾ ਜੀ
ਸੁੱਚਾ ਕੁੰਦਨ ਸੀ ਖਾਨਦਾਨ ਇਹ ਭੀ ਸਾਥ ਇਹਨਾਂ ਭੀ ਅਤ ਨਿਬਾਹਯਾ ਜੀ
ਜਿੱਥੋਂ ਤਕ ਸਰਯਾ ਕਰਤਾਰ ਸਿੰਘਾ ਸਿੱਖ ਰਾਜ ਦਾ ਭਲਾ ਹੀ ਚਾਹਯਾ ਜੀ

*ਸ: ਮੁਹੰਮਦ ਲਤੀਫ ੪੦੪ ( ਅਕਤੂਬਰ ੧੮੧੪ )
†ਦੀਵਾਨ ਜੀ ਦੀ ਸਮਾਧ ਫਲੌਰ ਦੇ ਵੱਡੇ ਬਾਗ ਵਿਚ ਹੁਣ ਤਕ ਮੌਜੂਦ ਹੈ।
‡ਮੁਸਲਮਾਨ ਅਤੇ ਹਿੰਦੂ ਔਹਦੇਦਾਰਾਂ ਵਿਚੋਂ।

ਭਿੰਬਰ ਤੇ ਰਾਜੌਰੀ ਵਾਲੇ ਹਾਕਿਮਾਂ ਨੂੰ ਸਜ਼ਾ

ਅੱਗਰ ਖਾਂ ਹਾਜੌਰੀਆ ਬੜਾ ਚਾਤੁਰ ਭਿੰਬਰਵਾਲਾ ਸੁਲਤਾਨ ਖਾਂ ਜਾਨ ਭਾਈ
ਇਹਨਾਂ ਵੋਹਾਂ ਕਸ਼ਮੀਰ ਮੁਹਿੰਮ ਅੰਦਰ ਕੀਤਾ ਦਗਾ ਸੀ ਹੋ ਬੇਈਮਾਨ ਭਾਈ
ਰਾਮਦਯਾਲ ਨੂੰ ਚਾੜਯਾ ਫੌਜ ਦੇਇਕੇ ਸਜ਼ਾ ਦਿਹੋ, ਫੜਦੋਇੰ, ਸ਼ੈਤਾਨ ਭਾਈ
ਉਸ ਜ਼ੋਰ ਦੇ ਨਾਲ ਜਾ ਧੱਕ ਕਢੇ ਮੁਲਕ ਜ਼ਬਤ ਕਰ ਲਿਆ ਪਠਾਨ ਭਾਈ
ਕਬਜ਼ਾ ਕਰਲਿਆ ਪੀਰਪੰਜਾਲ ਤੋੜੀ ਦਗੇਬਾਜ਼ੀ ਦਾ ਮਜ਼ਾ ਉਹਪਾਨ ਭਾਈ
ਰਾਮਗੜੀਆ ਜੋ ਜੋਧ ਸਿੰਘ ਹੈਸੀ ਗਿਆ ਨਹੀਂ ਸੀ ਮੁਹਿੰਮ ਤੇ ਠਾਨ ਭਾਈ
ਕੁਝ ਉਹਦਾ ਇਲਾਕਾ ਭੀ ਜ਼ਬਤ ਕੀਤਾ ਸਰਕਾਰ ਨੇ ਕਰ ਫੁਰਮਾਨ ਭਾਈ
ਕੁਝ ਰਾਜੇ ਭੀ ਏਵੇਂ ਕਰਤਾਰ ਸਿੰਘਾ ਝੂੰਬੇ ਗਏ ਅਪਰਾਧ ਵਿਚ ਆਨ ਭਾਈ

ਸਰਦਾਰ ਬੁਧ ਸਿੰਘ ਤੇ ਖਫਗੀ

ਬੁੱਧਸਿੰਘ ਸਰਦਾਰ ਫੈਜ਼ੁੱਲਾਪੁਰੀਆ ਸੀ ਜਾਲੰਧਰ ਅੰਦਰ ਹੁਕਮਰਾਨ ਭਾਈ
ਖਾਨਦਾਨ ਨਵਾਬ ਕਪੂਰ ਸਿੰਘ ਦਾ ਸਿੱਖ ਪੰਥ ਕਰਦਾ ਵੱਡਾ ਮਾਨ ਭਾਈ
ਆਦਰ ਕਰੇ ਮਹਾਰਾਜਾਰਣਜੀਤਸਿੰਘ ਭੀ ਬਣਯਾਂਵਿਚਦਰਬਾਰ ਦੇ ਸ਼ਾਨ ਭਾਈ
ਏਸ ਸਾਲ ਮੁਹਿੰਮ ਕਸ਼ਮੀਰ ਲਈ ਸਦ ਘਲਯਾ ਲਿਹੁ ਪਛਾਨ ਭਾਈ
ਬੁਧ ਸਿੰਘ ਨ ਆਯਾ ਫੌਜ ਲੈਕੇ ਕੀਤੀ ਪੁਛ ਸਰਕਾਰ ਨੇ ਆਨ ਭਾਈ
ਪਾਸੋਂ ਕਿਸੇ ਚੁਗਲੀ ਹੋਰ ਕੀਤੀ ਬੁਧ ਸਿੰਘ ਤੇ ਈਰਖਾ ਠਾਨ ਭਾਈ
ਉਹ ਤਾਂ ਦਾੜੀ ਨੂੰ ਕਲਫ ਲਗਾਵੰਦਾ ਏ ਗਿਰ ਸਿੱਖੀਉਂ ਹੋ ਅੰਦਾਨ ਭਾਈ
ਇਹ ਸੁਣਦੇ ਸਾਰ ਸਰਕਾਰ ਤਾਂਈਂ ਚੜਯਾ ਚਿੱਤ ਤੇ ਰੋਹ ਮਹਾਨ ਭਾਈ
ਹੋ ਸਿੰਘ ਸਰਦਾਰ ਕੁਰਹਿਤ ਕਰਦਾ ਪੈਦਾ ਕਰਦਾ ਬੁਰਾ ਨਿਸ਼ਾਨ ਭਾਈ
ਭਾਗੀ ਡੰਨ ਦਾ ਉਹ ਕਰਤਾਰ ਸਿੰਘਾ ਸਜ਼ਾ ਦੇਣ ਉਹਨੂੰ ਵਿਦਵਾਨ ਭਾਈ

ਸ੍ਰ: ਬੁਧ ਸਿੰਘ ਨੂੰ ਮਹਾਰਾਜ ਨੇ ਲਾਹੌਰ ਬੁਲਾਨਾ
ਉਸਨੇ ਡਰਦਯਾਂ ਮਾਰਿਆਂ ਸਤਲੁਜੋਂ ਪਾਰ ਚਲਯਾ ਜਾਣਾ

ਮਹਾਰਾਜ ਨੇ ਉਹਦੇ ਬੁਲਾਉਣ ਖਾਤਰ ਦੇਇ ਖਤ ਅਸਵਾਰ ਦੁੜਾਯਾ ਜੀ
ਓਹਨੂੰ ਪਤਾ ਲੱਗਾ ਸਾਰੀ ਗੱਲ ਦਾ ਜਾਂ ਬੜਾ ਚਿਤ ਵਿਚੋਂ ਘਬਰਾਯਾ ਜੀ
ਹਾਜ਼ਰ ਹੋਣ ਦਾ ਹੁਕਮ ਸਰਕਾਰ ਦਾ ਸੁਣ ਟਾਲ ਛਡਯਾ ਮੂਲ ਨ ਆਯਾ ਜੀ

ਗੁਸਾ ਖਾ ਸਰਕਾਰ ਨੇ ਉਸ ਤਾਈਂ ਤਨਖਾਹੀਆ ਕਰ ਠਹਿਰਾਯਾ ਜੀ
ਸੰਤ ਸਿੰਘ ਭਾਈ ਰਾਮ ਸਿੰਘ ਪਾਸੋਂ ਇਹ ਫੈਸਲਾ ਚੁਕ ਕਰਵਾਯਾ ਜੀ
ਖਾਸ ਸੱਦ ਲਾਹੌਰ ਦਰਬਾਰ ਅੰਦਰ ਦਿਤੀ ਜਾਇ ਸਜ਼ਾ, ਸੁਨਾਯਾ ਜੀ
ਨਾਲੇ ਟਕੇ ਭੀ ਓਸਨੇ ਨਹੀਂ ਤਾਰੇ ਬੇਪਰਵਾਰ ਹੋ ਮਾਨ ਵਧਾਯਾ ਜੀ
ਬੁਧ ਸਿੰਘ ਨੂੰ ਫੜ ਲਿਆਉ ਜਲਦੀ ਮਹਾਰਾਜ ਨੇ ਹੁਕਮ ਚੜ੍ਹਾਯਾ ਜੀ
ਓਧਰ ਓਸਨੂੰ ਖਬਰਾਂ ਹੋਈਆਂ ਜਾ ਖੌਫ ਚਿੱਤ ਦੇ ਵਿਚ ਸਮਾਯਾ ਜੀ
ਉਹ ਦੌੜ ਸਤਲੁੱਜ ਤੋਂ ਪਾਰ ਹੋਯਾ ਮੋਨ ਦੁਾਬ ਜਾਕੇ ਡੇਰਾ ਲਾਯਾ ਜੀ
ਆਯਾ ਫੇਰ ਨ ਪਰਤਕੇ ਏਸ ਪਾਸੇ ਬਹੁਤ ਵਾਰ ਸਰਕਾਰ ਬੁਲਾਯਾ ਜੀ
ਦੋ ਸਾਲ ਪਿਛੋਂ ਕਰਤਾਰ ਸਿੰਘਾ ਮੌਤ ਚੰਦਰੀ †ਮਾਰ ਖਪਾਯਾ ਜੀ

ਸ਼ਾਹ ਸੁਜਾਹ ਦੀ ਬੇਗਮ ਨੇ ਲੁਧਿਆਣੇ ਸਰਕਾਰ ਅੰਗਰੇਜ਼ੀ ਪਾਸ ਚਲਯਾ ਜਾਣਾ

ਹੀਰਾ ਲਿਆ ਸਰਕਾਰ ਨੇ ਜਿਸ ਵੇਲੇ, ਸ਼ਾਹਸੁਜਾਹ ਬਹੁ ਰੰਜ ਮਨਾਇ ਭਾਈ
ਵੈਰੀ ਬਣ ਸਰਕਾਰ ਦਾ ਗਿਆ ਦਿਲੋਂ, ਕੀਤੇ ਸਾਰੇ ਅਹਿਸਾਨ ਭਲਾਇ ਭਾਈ
ਪਹਿਲਾਂ ਨਾਲ *ਮੁਹੰਮਦ ਅਜ਼ੀਮ ਖਾਂ ਦੇ, ਸ਼ਾਹਸੁਜਾਹ ਸਲਾਹ ਪਕਾਇ ਭਾਈ
ਧਾਵਾ ਕਰ ਲਾਹੌਰ ਤੇ ਆ ਜਲਦੀ, ਸਾਰੇ ਦਿਆਂ ਅਮੀਰ ਮਿਲਾਇ ਭਾਈ
ਖਤ ਗੁਜਰਾਂ ਵਾਲੇ ਉਹ ਫੜ ਘੱਤਾ, ‡ਭੇਦ ਖੁੱਲ ਗਿਆ ਝਬ ਆਇ ਭਾਈ

---

†੯ ਸਾਉਣ ੧੮੭੩ ਨੂੰ ਭੁੰਗੇ ਦੇ ਕਲੇ ਵਿਚ ਬੀਮਾਰ ਹੋਕੇ ਮਰ ਗਿਆ।

*ਮੁਹੰਮਦ ਅਜ਼ੀਮ ਕਸ਼ਮੀਰ ਦਾ ਸੂਬਾ ਕਾਬਲ ਵਾਲੇ ਫਤ੍ਹੇ ਖਾਂ ਵਜੀਰ ਦਾ ਭਰਾ ਸੀ।

‡ਗਯਾਨੀ ਗਯਾਨ ਸਿੰਘ ਜੀ ਤਵਾਰੀਖ ਖਾਲਸਾ ਵਿਚ ਲਿਖਦੇ ਹਨ ਕਿ ਸ਼ਾਹ ਸੁਜਾਹ ਨੇ ਹੀਰਾ ਦੇਣ ਪਿਛੋਂ ਦਿਲ ਵਿਚ ਵੈਰ ਦੀ ਅੱਗ ਭੜਕਾ ਲਈ ਤੇ ਮਹਾਰਾਜ ਦਾ ਮਾਰੂ ਹੋ ਬੈਠਾ ਓਹਨਾਂ ਹੀ ਦਿਨਾਂ ਵਿਚ ਸੂਬੇ ਕਸ਼ਮੀਰ. ਮੁਹੰਮਦ ਅਜ਼ੀਮ ਖਾਂ ਨੂੰ ਲਿਖਯ ਸੂ ਕਿ ਤੂੰ ਲਾਹੌਰ ਤੇ ਧਾਵਾ ਕਰਕੇ ਆ ਜਾਹ, ਮੈਂ ਮੁਸਲਮਾਨ ਰਈਸ ਤੇ ਅਹਿਲਕਾਰ ਰਣਜੀਤ ਸਿੰਘ ਦੇ ਬਰਖਿਲਾਫ ਕਰ ਰਖੇ ਹਨ, ਜੋ ਰਣਜੀਤ ਸਿੰਘ ਨੂੰ ਮਾਰਕੇ ਕੁਫਰ ਦਾ ਰਾਜ ਤੋੜ ਇਸਲਾਮ ਦੀ ਬਾਦਸ਼ਾਹੀ ਫੈਲਾਈ ਜਾਵੇ। ਭੈੜੀ ਕਿਸਮਤ ਵਾਲੈ ਨੂੰ ਦੇ ਭੀ ਭੈੜੇ ਲਗਦੇ ਹਨ, ਉਹ ਖਤ ਗੁਜਰਾਂ ਵਾਲੇ ਫੜਯਾ ਗਿਆ ਤੇ ਏਸ ਗਲ ਤੋਂ ਮਹਾਰਾਜ ਬਹੁਤ ਨਾਰਾਜ਼ ਹੋਏ, ਸ਼ਾਹ ਸ਼ੁਜਾਹ ਤਾਂ ਪੁਛਣ ਤੇ ਸਾਫ ਮੁਨਕਰ ਹੋ ਗਿਆ ਪਰ ਓਸ਼ਦਾ ਮੁਨਸ਼ੀ ਸ਼ੇਰ ਮੁਹੰਮਦ ਖਾਂ ਡਰ ਕੇ ਮੰਨ ਗਿਆ ਕਿ ਮੈਂ ਬਾਦਸ਼ਾਹ ਦੇ ਹੁਕਮ ਨਾਲ ਲਿਖਯਾ ਸੀ, ਏਸ ਗੱਲ ਦੀ ਸਜ਼ਾ ਤਾਂ ਬੜੀ ਸੀ ਪਰ ਸਰਕਾਰ ਨੇ ਸ਼ਰਨ ਆਏ ਦੀ ਲੱਜਾ ਪਾਲੀ ਤੇ ਸ਼ਾਹ ਸ਼ੁਜਾਹ ਨੂੰ ਸਿਰਫ ਪੰਝੀ ਹਜ਼ਾਰ ਜੁਰਮਾਨਾ ਕੀਤਾ ਤੇ ਅਗੋਂ ਵਾਸਤੇ ਹਵੇਲੀ ਗਿਰਦੇ ਪਹਿਰੇ ਲਗਾ ਦਿਤੇ। ਸੱਚ ਹੈ ਕਿ ਵੈਰੀ ਕਦੇ ਮਿਤ ਨਹੀਂ ਹੁੰਦੇ, ਜੇ ਕਦੇ ਇਹ ਕਸੂਰ ਮੁਸਲਮਾਨੀ ਹਕੂਮਤ ਵਿਚ ਕਿਸੇ ਹੋਰ ਪਾਸੋਂ ਹੁੰਦਾ ਤਦ ਵੇਖਦੇ ਕਿ ਓਸ ਵਾਸਤੇ ਕੀ ਸਜ਼ਾ ਮੁਕਰਰ ਹੁੰਦੀ।

ਦਿੱਤਾ ਬਖਸ਼ ਕਸੂਰ ਸ੍ਰਕਾਰ ਇਹ ਭੀ, ਐਵੇਂ ਥੋੜ੍ਹ ਹੀ ਡੱਨ ਲਗਾਇ ਭਾਈ
ਆਯਾ ਫੇਰ ਭੀ ਸਬਰ ਨ ਬਾਦਸ਼ਾਹ ਨੂੰ, ਬੇਗਮ ਨਾਲ ਸਲਾਹ ਮਿਲਾਇ ਭਾਈ
ਨਿਕਲ ਜਾਣ ਦੀ ਮੁੜ ਸਲਾਹ ਕੀਤੀ, ਵਖੋ ਵੱਖ ਹੋਕੇ ਲਾਉ ਦਾਇ ਭਾਈ
ਅਠਾਰਾਂ ਸੌ ਇਕੱਤ੍ਰੇ ਹੇਲੀਆਂ ਨੂੰ, †ਕਿਸ਼ਨ ਚੰਦ ਨੂੰ ਲੋਭ ਦੁਵਾਇ ਭਾਈ
ਭੇਸ ਬਦਲ, ਲਾਹੌਰ ਤੋਂ ਸ਼ਾਹ ਬੇਗਮ ਸਭ ਮਾਲ ਅਸਬਾਬ ਲਦਾਇ ਭਾਈ
ਨਿਕਲ ਲੁਧਿਹਾਣੇ ਵਿਚ ਜਾਇ ਪਹੁੰਚੀ ਸ਼ਰਨ ਪਈ ਅੰਗ੍ਰੇਜ਼ ਦੀ ਜਾਇ ਭਾਈ
ਬਾਂਹ ਫੜੀ ਅੰਗਰੇਜ਼ ਨੇ ਹੌਂਸਲਾ ਦੇਇ ਪੰਦਰਾਂ ਸੌ ਮਾਹਵਾਰ ਦੁਵਾਇ ਭਾਈ
ਰੱਖੀ ਲੁਧਿਹਾਣੇ ਵਿਚ ਦੇਇ ਕੋਠੀ ਬੈਠੀ ਬੇਗਮ ਫਿਕਰ ਭੁਲਾਇ ਭਾਈ
ਸ਼ਾਹ ਰਿਹਾ ਲਾਹੌਰ ਕਰਤਾਰ ਸਿੰਘਾ ਫਲ ਬਦਨਸੀਬੀ ਦੇ ਪਾਇ ਭਾਈ

*ਅਕਾਲੀ ਫੂਲਾ ਸਿੰਘ ਦਾ ਲਾਹੌਰ ਦਰਬਾਰ ਵਿਚ ਆਉਣਾ

ਏਸੇ ਸਾਲ ਹੀ ਕੋਟ ਕਪੂਰੇ ਪਾਸੋਂ ਫੂਲਾ ਸਿੰਘਾ ਫੜਯਾ ਹੋਯਾ ਆਯਾ ਜੀ
"ਡਾਕੇ ਮਾਰਦਾ ਦੇਸ ਫਤੂਰ ਪਾਂਦਾ" ਹੈਸੀ ਦੋਸ਼ ਨਿਹੰਗ ਤੇ ਲਾਯਾ ਜੀ

---

†ਕਿਸ਼ਨ ਚੰਦ ਲਾਹੌਰ ਦਾ ਖਤਰੀ ਘੋੜਯਾਂ ਵਾਲਾ ਸੀ।

*ਅਕਾਲੀ ਫੂਲਾ ਸਿੰਘ ਜੀ ਬਾਂਗਰ ਦੇਸ ਸ਼ੀਹੇਂ ਨਾਮ ਪਿੰਡ ਵਿਚ ਈਸ਼ਰ ਸਿੰਘ ਨਾਮੀ ਜ਼ਿਮੀਂਦਾਰ ਦੇ ਘਰ ਪੈਦਾ ਹੋਏ, ਇਹਨਾਂ ਦਾ ਜਨਮ ੧੮੧੯ ਬਿਕ੍ਰਮੀ ਵਿਚ ਹੋਯਾ ਦਸਦੇ ਹਨ, ਇਹਨਾਂ ਦਾ ਇਕ ਭਰਾ ਭੀ ਸੰਤ ਸਿੰਘ ਨਾਮੀ ਸੀ, ਓਹਨਾਂ ਦਿਨਾਂ ਵਿਚ ਦੇਸ ਅੰਦਰ ਅਹਿਮਦ ਸ਼ਾਹੀ ਹਮਲੇ ਹੋ ਰਹੇ ਸਨ ਅਤੇ ਰਾਮ ਰੌਲਾ ਪਿਆ ਹੋਯਾ ਸੀ, ਫੂਲਾ ਸਿੰਘ ਭੀ ਪੰਦਰਾਂ ਸੋਲਾਂ ਸਾਲ ਦੀ ਅਵਸਥਾ ਵਿਚ ਇਕ ਧਾੜਵੀਆਂ ਦੇ ਟੋਲੇ ਵਿਚ ਰਲ ਗਿਆ, ਤੇ ਓਥੇ ਇਕ ਦਿਨ ਆਪੋ ਵਿਚ ਬੋਲ ਬੁਲਾਰਾ ਹੋਣ ਕਰਕੇ ਏਸਨੇ ਜਵਾਹਰ ਸਿੰਘ ਨਾਮੀ ਜਥੇਦਾਰ ਦਾ ਸਿਰ ਕੱਟ ਦਿਤਾ, ਜਿਸ ਕਰਕੇ ਉਹ ਟੋਲਾ ਇਸਦਾ ਵੈਰੀ ਹੋ ਗਿਆ, ਇਹ ਓਥੋਂ ਨਿਕਲ ਤੇਸ਼ਾਮ ਦੀ ਪਹਾੜੀ ਤੇ ਜੋਦੀਵਾਨ ਹਰਸਾ ਸਿੰਘ ਦੀ ਕਮਾਨ ਹੇਠ ਪਟਿਆਲੇ ਬੀ ਫੌਜ ਰਹਿੰਦੀ ਸੀ ਓਸ ਵਿਚ ਆ ਰਲਯਾ ਤੇ ਕੁਝ ਦਿਨਾਂ ਦੇ ਪਿਛੋਂ ਪਟਿਆਲੇ ਓਹਨਾਂ ਦੇ ਨਾਲ ਹੀ ਆ ਗਿਆ, ਓਹਨਾਂ ਦਿਨਾ ਵਿਚ ਓਥੇ ਭਾਈ ਨੈਣਾ ਸਿੰਘ ਨਿਹੰਗ ਸਿੰਘ ਠੀਕਰੇ ਵਾਲਾ ਰਿਹਾ ਕਰਦਾ ਸੀ, ਫੂਲਾ ਸਿੰਘ ਭੀ ਉਹਨਾਂ ਦੇ ਜਥੇ ਵਿਚ ਜਾ ਰਲਯਾ ਓਸ ਵੇਲੇ ਚੁਫੇਰੇ ਦੇਸ ਵਿਚ ਮਾਰ ਧਾੜ ਹੁੰਦੀ ਸੀ, ਫੂਲਾ ਸਿੰਘ ਭੀ ਕੁਝ ਦਿਲ ਚੱਲੇ ਜੁਵਾਨ, ਰਾਮੂ ਸਿੰਘ ਬੇਰਾੜ, ਮਿੱਤੂ ਸਿੰਘ ਗਿੱਲ, ਦਲ ਸਿੰਘ ਬੰਗੇਰੀ ਜਹੇ ਨਾਲ ਰਲਾਕੇ ਧਾੜੇ ਮਾਰਨ ਲਗ ਗਿਆ ਦਮਦਮੇ ਸਾਹਿਬ ਬਹੁਤਾ ਚਿਰ ਰਹਿਕੇ ਜਾਬਰ ਹਾਕਮਾਂ ਤੇ ਧਨੀ ਲੋਕਾਂ ਨੂੰ ਲੁਟ ਪੁਟ ਆਪਣਾ ਜੱਥਾ ਵਧਾਂਦਾ ਰਿਹਾ, ਕਈ ਵਾਰੀ ਅਨੰਦ ।

ਬਾਕੀ ਫੁਟਨੋਟ ਦੇਖੋ ਸਫਾ [੧੫੭]

ਕੀਤਾ ਪੇਸ਼ ਸਰਕਾਰ ਦੇ ਜਿਸ ਵੇਲੇ ਸੋਹਣਾ ਸੂਰਮਾ ਦਿਲ ਨੂੰ ਭਾਯਾ ਜੀ
"ਧੱਕੇ ਧੋੜੇ ਛੱਡੋ, ਇਕ ਥਾਂ ਬੈਠੋ" ਮਹਾਰਾਜ ਨੇ ਆਖ ਸਮਝਾਯਾ ਜੀ
ਲੱਗੇ ਸਾਰੇ ਗੁਨਾਹ ਮੁਆਫ ਕੀਤੇ ਚੰਗਾ ਖਾਸਾ ਗੁਜ਼ਾਰਾ ਦੁਵਾਯਾ ਜੀ
ਅਕਾਲ ਰਜਮਟ ਵਿਚ ਕਰਤਾਰ ਸਿੰਘਾ ਜਮਾਂਦਾਰ ਸਰਦਾਰ ਬਨਾਯਾ ਜੀ

ਪੰਡਤ ਦੀਨਾ ਨਾਥ

ਦੀਨਾਨਾਥ ਚੱਲ ਦਿੱਲੀਉਂ ਸਾਲ ਏਸੇ ਆ ਗਿਆ ਲਾਹੌਰ ਦੁਬਾਰ ਅੰਦਰ
ਮਹਾਰਾਜ ਨੇ ਰੱਖਯਾ ਦੇਇ ਆਦਰ ਵੱਡਾ ਗੁਣ ਸੀ ਇਹ ਸਰਕਾਰ ਅੰਦਰ
ਪਹਿਲਾਂਬਣਯਾਂਦੀਵਾਨਸੁਜਾਨਚਾਤੁਰਰਾਜਾਬਨਯਾਂਫਿਰ ਸਾਲਦੋ ਚਾਰ ਅੰਦਰ
ਪਾਯਾ ਚੰਗਾ ਇਕਬਾਲ ਕਰਤਾਰ ਸਿੰਘਾ ਸੁੱਖ ਭੋਗ ਗਿਆ ਸੰਸਾਰ ਅੰਦਰ

---

(ਸਫਾ ੧੫੬ ਦੇ ਫੁਟਨੋਟ ਦੀ ਬਾਕੀ)

ਪੁਰ ਸਾਹਿਬ ਰਹਿਕੇ ਦਵਾਬੇ ਦੇਸ ਤੇ ਹਥ ਮਾਰੇ ਇਕ ਵਾਰੀ ਸੰਮਤ ੧੮੬੬ ਬਿਕ੍ਰਮੀ ਨੂੰ ਕਪਤਾਨ ਵਾਈਟ ਜੋ ਮਹਾਰਾਜ ਦੀ ਆਗਿਆ ਨਾਲ ਹੱਦ ਬੰਦੀ ਦਾ ਨਕਸ਼ਾ ਬਨਾ ਰਿਹਾ ਸੀ, ਉਸ ਦਾ ਡੇਰਾ ਲੁਟ ਲਿਆ, ਪਰ ਕਪਤਾਨ ਪੱਖੋ ਕੀ ਪਿੰਡ ਵਿਚ ਜਾ ਛੁਪਯਾ ਤੇ ਫੂਲਾ ਸਿੰਘ ਨੇ ਓਸ ਪਿੰਡ ਨੂੰ ਭੀ ਜਾ ਘੇਰਿਆ, ਫੂਲਾ ਸਿੰਘ ਨੂੰ ਦੱਸਯਾ ਗਿਆ ਸੀ ਕਿ ਅੰਗਰੇਜ਼ ਪੰਜਾਬ ਤੇ ਧਾਵਾ ਕਰਨ ਲਈ ਨਕਸ਼ੇ ਤਯਾਰ ਕਰ ਰਹੇ ਹਨ। ਤਦ ਰਾਜੇ ਜਸਵੰਤ ਸਿੰਘ ਨਾਭੇ ਵਾਲੇ ਨੇ ਆਪਣੇ ਭਤੀਜੇ ਕੌਰ ਰਣ ਸਿੰਘ ਨੂੰ ਅੰਗਰੇਜ਼ੀ ਦਸਤੇ ਦੀ ਮੱਦਦ ਵਾਸਤੇ ਭੇਜਯਾ, ਫੂਲਾ ਸਿੰਘ ਓਥੋਂ ਨੱਸ ਸਰਕਾਰ ਖਾਲਸਾ ਦੇ ਇਲਾਕੇ ਮੁਕਤਸਰ ਵੱਲ ਆ ਗਿਆ, ਅੰਗਰੇਜ਼ੀ ਸਰਕਾਰ ਨੇ ਮਹਾਰਾਜ ਪਾਸ ਇਹ ਰੀਪੋਰਟ ਪੁਚਾਈ, ਏਸ ਤਰ੍ਹਾਂ ਹੋਰ ਕਈ ਸ਼ਕਾਇਤਾਂ ਦੇ ਆਉਣ ਕਰਕੇ ਮਹਾਰਾਜ ਨੇ ੧ ਚੇਤਰ ੧੮੭ ਨੂੰ ਦੀਵਾਨ ਮੋਤੀ ਰਾਮ ਲਈ ਹੁਕਮ ਜਾਰੀ ਕੀਤਾ ਕਿ ਉਹ ਫੂਲਾ ਸਿੰਘ ਨੂੰ ਗ੍ਰਿਫਤਾਰ ਕਰਕੇ ਲਿਆਵੇ, ਪ੍ਰੰਤੂ ਦੀਵਾਨ ਨੇ ਫੂਲਾ ਸਿੰਘ ਨੂੰ ਮੁਕਤਸਰ ਪਾਸ ਜਾ ਘੇਰਯਾ, ਫੂਲਾਂ ਸਿੰਘ ਥੋੜੀ ਜਹੀ ਲੜਾਈ ਕਰਕੇ ਕੋਟ ਕਪੂਰੇ ਵਲ ਹੱਟ ਗਿਆ, ਪਰ ਦੀਵਾਨ ਨੇ ਮਗਰੇ ਹੀ ਪਿੱਛਾ ਕਰ ਗ੍ਰਿਫਤਾਰ ਕਰਕੇ ਲਾਹੌਰ ਪੁਚਾ ਦਿਤਾ, ਸਰਕਾਰ ਨੇ ਸੂਰਬੀਰ ਹਠੀ ਯੋਧਾ ਵੇਖ ਅੱਗੋਂ ਧਾੜੇ ਨ ਮਾਰਨ ਦਾ ਇਕਰਾਰ ਲੈ ਅਕਾਲ ਰਜਮਟ ਵਿਚ ਜਮਾਂਦਾਰ ਬਣਾ ਦਿਤਾ, ਅਕਾਲੀ ਫੂਲਾ ਸਿੰਘ ਨੇ ਸਰਕਾਰ ਖਾਲਸਾ ਦਾ ਬੜੇ ਬੜੇ ਔਖੇ ਥਾਵਾਂ ਤੇ ਸਾਥ ਦਿਤਾ, ਤੇ ਅੱਠ ਕੁ ਬਰਸ ਸਿਖ ਰਾਜ ਦੀ ਅਤੁਟ ਸੇਵਾ ਕਰਦੇ ਹੋਏ ਨਸ਼ਹਿਰੇ ਦੀ ਲੜਾਈ ਵਿਚ ਸੰਮਤ ੧੮੮੦ ਬਿਕ੍ਰਮੀ ਨੂੰ ਸ਼ਹੀਦ ਹੋ ਗਿਆ, ਏਸ ਮਹਾਂਬਲੀ ਦੀ ਸਮਾਧ ਲੰਡੇ, ਦਰਯਾ ਦੇ ਕੰਢੇ ਨੁਸ਼ਹਿਰੇ ਤੋਂ ਅੱਗੇ ਬਣੀ ਹੈ।

(ਸਟੇਨ ਬੈੱਚ ਸਫਾ ੧੬੮, ੧੬੯, ਪੰਜਾਬ ਰਾਜਾਜ਼ ਸਫਾ ੩੫੦, ਲਤੀਫ ਸਫਾ ੪੦੫ ਤਵਾਰੀਖ ਖਾਲਸਾ ਸਫਾ ੭੪੯)

ਸ਼ਾਹ ਸੁਜਾਹ ਨੇ ਕਸ਼ਮੀਰ ਜਾ ਵੜਨਾ

ਪਿੱਛੇ ਬਾਦਸ਼ਾਹ ਵਿਚ ਲਾਹੌਰ ਰਿਹਾ ਪਹਿਲਾਂ ਬੇਗਮ ਤਾਈਂ ਨਸਾਯਾ ਜੀ
ਜੋ ਸਿੱਖ ਸਰਕਾਰ ਅਹਿਸਾਨ ਕੀਤਾ ਤੋਤੇ ਚਸ਼ਮ ਹੋ, ਸਭ ਭੁਲਾਯਾ ਜੀ
ਬੇਤਾਬ ਸਰਕਾਰ ਨੇ ਬਹੁਤਖਾਧੇ †ਪਹਿਰਾ ਬਾਦਸ਼ਾਹ ਗਿਰਦ ਲੁਵਾਯਾ ਜੀ
ਓਸ ਡੇਢ ਮਹੀਨਾ ਭੀ ਕੱਟਯਾ ਨ ਚੋਰੀ ਨਿਕਲ ਕਸ਼ਮੀਰ ਨੂੰ ਧਾਯਾ ਜੀ
ਅਠਾਰਾਂ ਸੋ ਬਹੱਤ੍ਰ ਵਿਸਾਖ ਚੌਦਾਂ ਸਣੇ ਪੁੱਤ੍ਰਾਂ ਕੂਚ ਬੁਲਾਯਾ ਜੀ
ਕਿਸ਼ਤਵਾੜ ਦੇ ਵਿਚ ਕਰਤਾਰ ਸਿੰਘਾ ਪਹੁੰਚ ਹੋਰ ਉਸ਼ਟੰਡ ਜਗਾਯਾ ਜੀ

ਸ਼ਾਹ ਸੁਜਾਹ ਨੇ ਕਸ਼ਮੀਰ ਤੇ ਧਾਵਾ ਕਰਨਾ

ਕਿਸ਼ਤਵਾੜ ਨਵਾਬ ਦੇ ਪਾਸ ਰਹਿਕੇ ਸ਼ਾਹ ਸੁਜਾਹ ਦਲੀਲ ਦੁੜਾਈ ਕੀਤੀ
ਨੌਕਰ ਚਾਰ ਹਜ਼ਾਰ ਕੁ ਰਖ ਲਿਆ ਝੱਟ ਫੇਰ ਕਸ਼ਮੀਰ ਤੇ ਧਾਈ ਕੀਤੀ
ਦੂਜੀ ਤਰਫ ਮੁਹੰਮਦ ਅਜ਼ੀਮ ਹੈਸੀ ਚੰਗੀ ਉਸ ਨੇ ਖੰਬ ਠਪਾਈ ਕੀਤੀ
ਪਹਿਲੇਰੱਲੇ ਹੀ ਮਾਂਗਵੀਂਧਾੜਨੱਠੀ ਇਕ ਪਹਿਰ ਨ ਠਹਿਰ ਲੜਾਈ ਕੀਤੀ
ਸਭ ਕੁਝ ਖੁਹਾ ਕੇ ਨੱਠ ਆਯਾ ਬੁਰੇ ਦਿਨਾਂ ਨੇ ਫੇਹ ਬੁਰਿਆਈ ਕੀਤੀ
ਪਹੁੰਚਾ ਲੁਧਿਹਾਣੇ ਕਰਤਾਰ ਸਿੰਘਾ ਹੈਸੀ ਸ਼ਾਹ ਨਸੀਬ ਅਜ਼ਮਾਈ ਕੀਤੀ

ਸ਼ਾਹਜ਼ਾਦੇ ਖੜਕ ਸਿੰਘ ਨੂੰ ਰਾਜ ਤਿਲਕ ਦੀਆ ਨਜ਼ਰਾਂ ਦੁਵਾਨੀਆਂ

ਅਠਾਰਾਂ ਸੌ ਬਹੱਤਰਾ ਬੀਤ ਗਿਆ ਮਹਾਰਾਜ ਕੁਝ ਸੋਚ ਦੁੜ੍ਹਾ ਕਰਕੇ
ਲਏ ਸੱਦ ਰਾਈਸ ਪੰਜਾਬ ਵਿਚੋਂ ਬੜਾ ਭਾਰਾ ਇਕੱਠ ਕਰਾ ਕਰਕੇ
ਨੀਲੇ ਬੁਰਜ ਦੇ ਪਾਸ ਅਨਾਰਕਲੀ ਬੜਾ ਭਾਰਾ ਦਰਬਾਰ ਲਗਾ ਕਰਕੇ
ਠਾਰਾਂ ਸੌ ਤਿਹਤ੍ਰੋਂ ਸਾਲ ਚੜ੍ਹਦੇ ਸ਼ੁਭ ਦਿਨ ੧ਵੈਸਾਖੀ ਮਨਾ ਕਰਕੇ
ਟਿੱਕੇ ਖੜਕ ਸਿੰਘ ਰਾਜ ਤਿਲਕ ਦਿੱਤਾ ਨਜ਼ਰਾਂ ਸਭ ਦੇ ਪਾਸੋਂ ਦੁਵਾ ਕਰਕੇ

---

†ਪਹਿਰਾ ਇਕ ਖਤ ਤੋਂ ਸ਼ਕ ਕਰਕੇ ਲੁਵਾ ਦਿਤਾ ਦੂਜਾ ਬਾਦਸ਼ਾਹਾਂ ਦਾ ਅਸੂਲ ਹੈ ਕਿ ਜਦ ਭੀ ਦੂਸਰਾ ਹਮਸਾਯਾ ਰਾਜ ਵਿਚ ਆਕੇ ਪਨਾਹ ਲਵੇ ਤਦ ਨ ਓਹ ਆਪਣੇ ਆਪ ਆ ਸਕਦਾ ਹੈ ਤੇ ਨਾਹੀਂ ਕਿਤੇ ਜਾ ਸਕਦਾ ਹੈ, ਇਹ ਨੀਤਕ ਚਾਲ ਹੈ ਜੋ ਸਭ ਹਕੂਮਤਾਂ ਕਰਦੀਆਂ ਹਨ।

੧ਭਾਈ ਗਯਾਨ ਸਿੰਘ ਜੀ ਨੇ ਪੰਦਰਾਂ ਮਾਘ ੧੮੭੨ ਲਿਖਯਾ ਹੈ।

ਬੜੀ ਖੁਸ਼ੀ ਮਨਾਈ ਕਰਤਾਰ ਸਿੰਘਾ ਇਕ ਨਵੀਂ ਹੀ ਰੀਤ ਚਲਾ ਕਰਕੇ

ਵਿਸਾਖ ੧੮੭੩ ਬਿਕ੍ਰਮੀ ਨੂੰ ਲਹਿੰਦੇ ਦੇਸ਼ ਦਾ ਦੌਰਾ ਕਰਕੇ ਹਾਕਿਮਾਂ ਤੋਂ ਟਕੇ ਉਗਰਾਣੇ

ਅਠਾਰਾਂ ਸੌ ਬਹਤਰੇ ਸਾਲ ਅੰਦਰ ਦਿਨ ਖੁਸ਼ੀ ਦੇ ਨਾਲ ਗੁਜ਼ਾਰ ਕਰਕੇ
ਚੜ੍ਹਦੇ ਸਾਲ ਤਿਹਤ੍ਰਵੇਂ ਦੇਸ ਲਹਿੰਦੇ ਦੌਰੇ ਚੋੜੇ ਮਹਰਾਜ ਵਿਚਾਰ ਕਰਕੇ
ਬੜੇ ਬੜੇ ਯੋਧੇ ਜੰਗੀ ਫੌਜ ਭਾਰੀ ਤੋਪ ਖਾਨੇ ਭੀ ਨਾਲ ਤਯਾਰ ਕਰਕੇ
ਕੀਤਾ ਰੁਖ ਮੁਲਤਾਨ ਦੇ ਵਲ ਸਿਧਾ ਪਾਕ ਪਟਨ ਪਹੁੰਚੇ ਮਾਰ ਮਾਰ ਕਰਕੇ
ਸ਼ੇਖ ਯਾਰ ਮੁਹੰਮਦ ਆਇ ਮਿਲਯਾ ਕੁਝ ਨਕਦੀ ਨਜ਼ਰ ਗੁਜ਼ਾਰ ਕਰਕੇ
ਘੋੜਾ ਕੀਮਤੀ ਇਕ ਜੜਾਊ ਤੇਗਾ ਕੀਤਾ ਭੇਟ ਸਰਕਾਰ ਦੀ, ਹਾਰ ਕਰਕੇ
ਅੱਗੋਂ ਵਾਸਤੇ ਨੌ ਹਜ਼ਾਰ ਦੇਣਾ, ਦਿਤਾ ਲਿਖ, ਵੇਲਾ ਸਿਰੋਂ ਟਾਰ ਕਰਕੇ
ਬਹਾਵਲਪੁਰ ਮੁਲਤਾਨਭੀਹੋਈਆਂਖਬਰਾਂਖੌਫਅਗੋਂਹੀਦਿਲਾਂਵਿਚ ਧਾਰ ਕਰਕੇ
ਆਪੋ ਆਪਣੇ ਓਹਨਾਂ ਵਕੀਲ ਭੇਜੇ ਵੱਡਾ ਜ਼ੋਰ ਸਰਕਾਰ ਸ਼ੁਮਾਰ ਕਰਕੇ
ਪਹਿਲਾਂਮਿਲਯਾਵਕੀਲਬਹਾਉਲਪੁਰੀਆਪਿਛਲਾ†ਅੱਸੀਹਜ਼ਾਰਸੌਤਾਰ ਕਰਕੇ
ਅੱਗੋਂ ਸਾਲ ਦਾ ਸੱਤਰ ਹਜ਼ਾਰ ਦੇਣਾ ਕਰ ਗਿਆ ਉਹ ਮਿੰਨਤ ਹਜ਼ਾਰ ਕਰਕੇ
ਕਈ ਕਿਲ੍ਹੇ ਕਰ ਫਤ੍ਹੇ ਕਰਤਾਰ ਸਿੰਘਾ ਗਏ ੧ਹੜੱਪੇ ਨੂੰ ਸੈਰ ਸ਼ਿਕਾਰ ਕਰਕੇ

ਸੂਬੇ ਮੁਲਤਾਨ ਦੇ ਵਕੀਲ ਨੇ ਆਉਣਾ ਤੇ ਮੁਲਤਾਨ ਤੇ ਚੜ੍ਹਾਈ

ਮੁਲਤਾਨ ਦੇ ਖਾਸ ਵਕੀਲ ਨੇ ਆ ਮੁਲਾਕਾਤ ਕੀਤੀ ਧਰ ਧਾਈਏ ਜੀ
ਮੇਵੇ, ਕੱਪੜੇ, ਘੋੜੇ ਹੱਥਯਾਰ ਚੰਗੇ ਨਜ਼ਰ ਆਨ ਸਰਕਾਰ ਰਖਾਈਏ ਜੀ
ਸੱਯਦਮੋਹਸਨਸ਼ਾਹਸੀਨਾਮਓਹਦਾ ਮਿਲਯਾ ਅਦਬ ਤੇ ਨਾਲ ਦਾਨਾਈਏ ਜੀ
ਨਾਲ ਆਜਜ਼ੀ ਸੂਬੇ ਮੁਲਤਾਨ ਵਲੋਂ ਹੱਥ ਬੰਨ ਕੇ ਅਰਜ਼ ਸੁਨਾਈਏ ਜੀ
ਪਿਛਲਾ ਪੁੱਜਯਾ ਨਹੀਂ ਖਿਰਾਜ ਸਾਥੋਂ ਬਹੁਤ ਭਾਰੀ ਲਾਚਾਰੀ ਜਤਾਈਏ ਜੀ
ਹਾਲਾਂ ਚਾਲੀਹਜ਼ਾਰ ਇਹ ਨਕਦ ਲੈ ਲੌ ਬਾਕੀ ਜਮ੍ਹਾਂ ਕਰ ਝੱਬ ਪੁਚਾਈਏ ਜੀ
ਪੁੱਜੇ ਰਕਮ ਜੇ ਨਾਹਿੰ ਇਕਰਾਰ ਉਤੇ ਜੋ ਦਿਲ ਚਾਹੇ ਚੱਟੀ ਲਾਈਏ ਜੀ

---

†ਅਸੀ ਹਜ਼ਾਰ ਦੋ ਸਾਲ ਪਿਛਲਾ ਬਾਕੀ ਸੀ।

੧ਏਥੇ ਮੁਲਤਾਨ ਵਲੋਂ ਹੁੰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਆ ਕੇ ਠਹਿਰੇ ਸਨ, ਓਹਨਾਂ ਦੀ ਯਾਦਗਾਰ ਵਿਚ ਏਥੇ ਨਾਨਕ ਸਰ ਨਾਮੇ ਗੁਰਦਵਾਰਾ ਬਣਯਾ ਹੋਯਾ ਚੰਗੀ ਰੌਣਕ ਵਾਲਾ ਹੈ।

ਮਹਾਰਾਜ ਨ ਗੱਲ ਮਨਜ਼ੂਰ ਕੀਤੀ ਟਕੇ ਹੁਣੇ ਸਾਨੂੰ ਸਭ ਚਾਹੀਏ ਜੀ
ਕੀਤਾ ਕੂਚ ਮੁਲਤਾਨ ਦੇ ਵੱਲ ਸਿੱਧਾ ਜਾਬਰ ਇਕ ਅਗੋਂ ਚਲਾਈਏ ਜੀ
ਕਿਲ੍ਹਾ ਅਹਿਮਦਾ ਬਾਦ ਦਾ ਫਤ੍ਹੇ ਕਰਕੇ ਫੌਜ ਪਾਰ ਝਨਾਬ ਟਪਾਈਏ ਜੀ
ਸਾਲਵਾਨ ਦੇ ਖਾਸ ਮੁਕਾਮ ਜਾਕੇ ਹਰੀ ਸਿੰਘ ਨੇ ਕੀਤੀ ਚੜ੍ਹਾਈਏ ਜੀ
ਮੌਨਸਨ ਸ਼ਾਹ ਨੇ ਆ ਅਰਜ਼ ਕੀਤੀ ਫੌਜ ਏਥੋਂ ਹੀ ਪਿਛ੍ਹਾਂ ਹਟਾਈਏ ਜੀ
ਵਿਚ ਪਾ ਭੁਵਾਨੀ ਦਾਸ ਤਾਈਂ ਇਹ ਸਰਕਾਰ ਨੂੰ ਗੱਲ ਮਨਾਈਏ ਜੀ
ਨਕਦ ਅੱਸੀ ਹਾਜ਼ਰ ਕਰਤਾਰ ਸਿੰਘਾ ਲੈ ਪਿਛ੍ਹਾਂ ਨੂੰ ਵਾਗ ਭੁਵਾਈਏ ਜੀ

### ਮਨਕੇਰੇ ਆਦਿਕ ਹਾਕਿਮਾਂ ਤੋਂ ਟਕੇ ਲੈਣੇ

ਟਕੇ ਲੈ ਕੇ ਛੋਟਯਾਂ ਹਾਕਮਾਂ ਤੋਂ ਚੱਲੇ ਅਗ੍ਹਾਂ ਨੂੰ ਵਾਗ ਉਠਾ ਭਾਈ
ਮਨਕੇਹੇ ਦੇ ਵੱਲ ਧਯਾਨ ਕੀਤਾ ਫੌਜ ਖਾਲਸੇ ਬੰਬ ਵਜਾ ਭਾਈ
ਸਵਾ ਲੱਖ ਨਵਾਬ ਤੋਂ ਮੰਗਯਾ ਜੀ ਬਿਨਾਂ ਹੁਜਤੋਂ ਦਿਹ ਪੁਚਾ ਭਾਈ
ਕਹਯਾ ਜਾਕੇ ਜਦੋਂ ਸੁਜਾਨ ਰਾਇ ਨੇ ਗਿਆ ਸੁਣ ਨਵਾਬ ਘਬਰਾ ਭਾਈ
ਸਵਾ ਲੱਖ ਉਸਨੇ ਕਿਥੋਂ ਦੇਵਣਾ ਸੀ ਵੀਹ ਹਜ਼ਾਰ ਦੀ ਰਕਮ ਬਨਾ ਭਾਈ
ਪਿੰਡੀ ਦਾਸ ਨੂੰ ਦੇਇਕੇ ਭੇਦ ਦਿਤਾ ਵੇਖ ਗੁਸਾ ਸਰਕਾਰ ਨੇ ਖਾ ਭਾਈ
ਫੂਲਾ ਸਿੰਘ ਨਿਹੰਗ ਨੂੰ ਹੁਕਮ ਦਿਤਾ "ਮਨਕੇਰਯੋਂ ਟਕੇ ਲਿਆ ਭਾਈ
੦ਫੂਲਾ ਸਿੰਘ ਹਰੀ ਸਿੰਘ ਕੁਦ ਪਏ ਦਿਤਾ ਤੁਰਤ ਅਧਮੂਲ ਮਚਾ ਭਾਈ
ਕਿਲ੍ਹਾ †ਅਹਿਮਦ ਕੋਟ ਤੇ ‡ਖਾਨਗੜ੍ਹ ਭੀ ਫਤੇ ਕਰ ਲਿਆ ਝੱਟ ਜਾ ਭਾਈ
ਤੋਪਾਂ ਡਾਹ ਮੁਹੰਮਦ ਪੁਰੇ ਦੀ ਭੀ ਦਿਤੀ ਝਟ ਹੀ ਮਿਟੀ ਉਡਾ ਭਾਈ
ਕੰਬ ਗਿਆ ਹਾਫਜ਼ਅਹਿਮਦ ਖਾਂ ਸੀ ਜੀ ਪੈਰੀ ਪਿਆ ਸ੍ਰਕਾਰ ਦੀ ਆ ਭਾਈ
ਅੱਗੇ ਨਕਦ ਪੰਜਾਹ ਹਜਾਰ ਧਰਯਾ "ਮੈਂ ਹਾਂ ਗਰੀਬ" ਜਤਾ ਭਾਈ
ਖੁਸ਼ੀ ਹੋ ਸਰਕਾਰ ਨੇ ਬਖਸ਼ ਦਿਤਾ ਭਾਰੀ ਖਿਲਅਤ ਇਕ ਦੁਵਾਇ ਭਾਈ

---

੦ਪਹਿਲਾ ਨਵਾਬ ਪਾਸ ਏਲਚੀ ਭੇਜਯਾ ਪਰ ਨਵਾਬ ਨੇ ਪਰਵਾਹ ਨ ਕੀਤੀ।

†ਇਸ ਕਿਲੇ ਵਿਚ ਆਪ ਹਾਫਜ਼ ਅਹਿਮਦ ਖਾਂ ਸੀ ਉਸਨੇ ਬੜਾ ਭਾਰਾ ਜੰਗ ਕੀਤਾ, ਪਰ ਅੰਤ ਨੂੰ ਸਰਕਾਰ ਖਾਲਸ਼ਾ ਦੀ ਈਨ ਮੰਨ ਲਈ।

‡ਇਸ ਕਿਲੇ ਵਿਚ ਖਾਨ ਦਾ ਭਤੀਜਾ ਜਹਾਂਦਾਦ ਖਾਂ ਚੰਗਾ ਲੜਯਾ।

ਓਥੋਂ ਵਾਗ ਮੋੜੀ ਫੇਰ ਝੰਗ ਵਲੇ ਅਹਿਮਦ ਖਾਂ ਦਾ ਝੇੜਾ ਮੁਕਾ ਭਾਈ
ਮਾਲਕ ਮੁਲਕ ਸਭ ਓਸਦਾ ਜ਼ਬਤ ਕੀਤਾ ਦਿਤੀਖਾਸ ਜਗੀਰ ਲਗਾ ਭਾਈ
ਪੀਰ ਉੱਚ ਵਾਲਾ ਰੱਜਬ ਐਲੀ ਹੈਸੀ, ਸੀ ਪਵਾੜੇ ਦੀ ਜੜ੍ਹ ਸੁਨਾ ਭਾਈ
ਦੇਇ ਓਸਦੇ ਤਈਂ ਜਾਗੀਰ ਥੋੜੀ ਕੀਤਾ ਤੱਲਕਾ ਜ਼ਬਤ ਸਬਾ ਭਾਈ
?ਇਕ ਲੱਖ ਤੇ ਸੱਠ ਹਜ਼ਾਰ ਉਤੋਂ ਸੁਖ ਦਯਾਲ ਪੇਟੇ ਦਿਤਾ ਪਾ ਭਾਈ
ਓਸ ਦੇਸ ਦਾ ਹਾਕਮ ਸੁਜਾਨ ਰਾਇ ਕਰ, ਸਾਰੀ ਹੀ ਕਾਰ ਸੌਂਪਾ ਭਾਈ
ਆਇ ਪਰਤ ਲਾਹੌਰ ਕਰਤਾਰ ਸਿੰਘਾ ਅੱਖੜਖਾਨਾਂ ਦੇ ਤਾਈਂ ਨਵਾ ਭਾਈ

ਭਾਈ ਰਾਮ ਸਿੰਘ ਦੀ ਜਾਇਦਾਦ ਜ਼ਬਤ ਕਰਨੀ

ਟਿੱਕੇ ਖੜਗਸਿੰਘ ਦਾ ਉਸਤਾਦਹੈਸੀ ਰਾਮਸਿੰਘ ਬਹੁਚਤੁਰ ਦਾਨਾਇ ਭਾਈ
ਚੁਗਲੀ ਓਸ ਉਤੇ ਕਿਸੇ ਇਹ ਕੀਤੀ ਖੜਗ ਸਿੰਘ ਨੂੰ ਏਸ ਧਮਕਾਇ ਭਾਈ
ਛੋਟੇ ਹੁੰਦਯਾਂ ਓਸ ਤੋਂ ਕਈ ਵਾਰੀ ਹੀਰੇ ਮੋਤੀ ਕਈ ਲਏ, ਡਰਾਇ ਭਾਈ
ਵੱਢੀ ਸ਼ਾਹ ਸ਼ੁਜਾਹ ਦੀ ਬੇਗਮੇਂ ਲੈ ਦਿਤਾ ਓਸਦੇ ਤਈਂ ਨਸਾਇ ਭਾਈ
ਇਹਨਾਂਗੱਲਾਂ ਦੀ ਜਦੋਂ ਪੜਤਾਲਕੀਤੀ ਜੁਰਮਹੋਇਗਏ ਸਾਬਤ ਆਇ ਭਾਈ
ਗੁੱਸਾ ਖਾ ਸਰਕਾਰ ਨੇ ਰਾਮ ਸਿੰਘ ਦਾ ਲਿਆ ਸਭ ਜ਼ਬਤ ਕਰਾਇ ਭਾਈ
ਮਾਲ ਦੋ ਕੁ ਲੱਖ ਦਾ ਨਿਕਲਿਆ ਸੀ ਲਿਆ ਵਿਚ ਖਜ਼ਾਨੇ ਦੇ ਪਾਇ ਭਾਈ
ਚਾਰ ਲੱਖਦੇਰਤਨ ਜੁਵਾਹਰ ਨਿਕਲੇ ਲੈਂਦਾ ਰਿਹਾ ਜੋ ਟਿੱਕੇ ਤੋਂ ਆਹਿ ਭਾਈ
ਰਾਮ ਚੰਦ ਫੇਰ ਸੇਠ ਦਾ ਵਹੀ ਖਾਤਾ ਓਹ ਭੀ ਦੇਖਯਾ ਜਦ ਮੰਗਾਇ ਭਾਈ
ਇਕਲੱਖਨਕਦੀ ਓਥੇ ਜਮ੍ਹਾਂ ਨਿਕਲੀ ਢਾਈਲੱਖ ਹੁੰਡੀ ਦਾ ਗਿਣਾਇ ਭਾਈ
ਸਭ ਕੁਝ ਸਰਕਾਰ ਨੇ ਜਬਤ ਕੀਤਾ ਦਿਤਾ ਕਰ ਕੇ ਨੰਗ ਬੈਠਾਇ ਭਾਈ
ਏਸ ਗਲ ਉਤੇ ਕਰਤਾਰ ਸਿੰਘਾ ਰਾਜ ਨੀਤ ਭੀ ਸਚ ਸੁਨਾਇ ਭਾਈ

ਰਾਜ ਨੀਤ

ਵਿਚ ਜੰਗਲਾਂ ਸ਼ੇਰ ਸ਼ਿਕਾਰ ਕਰਦੇ ਗਿਦੜ ਖਾਂਵਦੇ ਮਜੇ ਉਡਾਵੰਦੇ ਜੀ
ਪਰ ਕਦੇ ਜਦ ਸ਼ੇਰ ਦੀ ਝਪਟ ਪੈਂਦੀ ਓਹੋ ਗਿਦੜ ਸ਼ਿਕਾਰ ਹੋ ਜਾਵੰਦੇ ਜੀ
ਏਵੇਂ ਮੂੰਹ ਜੋ ਲਗਦੇ ਰਾਜਯਾਂ ਦੇ ਭਾਂਤ ਭਾਂਤ ਪਦਾਰਥ ਕਮਾਵੰਦੇ ਜੀ

?ਇਕ ਸਾਲ ਦਾ ਠੇਕਾ ਸੱਤ ਜੇਠ ੧੯੭੩ ਨੂੰ।

ਮਾਰਾਂ ਮਾਰ ਕੇ ਹੋ ਨਿਹਾਲ ਜਾਂਦੇ ਮਨ ਮੰਨੀਆਂ ਕਾਰਾਂ ਕਰਾਵੰਦੇ ਜੀ
ਪਰ ਜਦੋਂ ਕਦੇ ਉਲਟੀ ਨਜ਼ਰ ਹੁੰਦੀ ਰਾਜੇ ਪਿਛਲੀ ਪ੍ਰੀਤ ਭੁਲਾਵੰਦੇ ਜੀ
ਸਭ ਪਿਛਲੀਆਂ ਕਸਰਾਂ ਕਢ ਲੈਂਦੇ ਝਟ ਫਾਂਸੀ ਦਾ ਹੁਕਮ ਸੁਨਾਵੰਦੇ ਜੀ
ਕੋਰ ਕਰਕੇ ਚੋਰੀਆਂ ਘਿਉ ਖਾਂਦੇ ਬੇਫਿਕਰ ਸਰੀਰ ਵਸਾਵੰਦੇ ਜੀ
ਪਰ ਜਦੋਂ ਕਦੀ ਅੰਤ ਫਸ ਜਾਂਦੇ ਜਿਹਲਾਂ ਵਿਚ ਪੈ ਜਿਸਮ ਸੁਕਾਵੰਦੇ ਜੀ
ਜੂਏ ਬਾਜ ਹੁੰਦੇ ਚਾਰ ਦਿਨ ਖੁਸ਼ੀ ਜਿਤ ਚਾਰ ਕੌਡਾਂ ਘਰ ਲਿਆਵੰਦੇ ਜੀ
ਪਿਛੋਂ ਰੋਂਵਦੇ ਬੈਠ ਕੇ ਉਮਰ ਸਾਰੀ ਘਰ ਘਾਟ ਜਦ ਸਭ ਹਰਾਵੰਦੇ ਜੀ
ਬਦਕਾਰ ਬਦਕਾਰੀਆਂ ਵਿਚ ਪੈਕੇ ਘਰ ਵੇਸਵਾ ਪਾਸ ਲੁਟਾਵੰਦੇ ਜੀ
ਚਾਰ ਦਿਨ ਦੀ ਚੋਪੜੀ ਪ੍ਰੀਤ ਕਰਕੇ ਘੋਰ ਨਰਕ ਪੈ ਅੰਤ ਪਛਤਾਵੰਦੇ ਜੀ
ਬੇਈਮਾਨ ਪਾਪੀ ਜੋ ਵਿਸਾਹ ਘਾਤੀ ਉਹ ਅਮਾਨਤਾਂ ਕਈ ਪਚਾਵੰਦੇ ਜੀ
ਮਾਯਾ ਅੰਤ ਨੂੰ ਮੂਲ ਨ ਨਾਲ ਜਾਂਦੀ ਜਮਾਂ ਵਸ ਪੈਕੇ ਡੰਡੇ ਖਾਵੰਦੇ ਜੀ
ਖੱਟੀ ਧਰਮ ਦੀ ਵਿਚ ਹੈ ਬੜੀ ਬਰਕਤ ਭਲੇਪੁਰਸ਼ਬੁਰਿਆਈ ਨ ਚਾਹਵੰਦੇ ਜੀ
ਕਿਰਤ ਧਰਮ ਦੀ ਆਪਣਾ ਹਕਲੈਕੇ ਦੁਨੀਆਂਦਾਰੀ ਦਾ ਝਟ ਲੰਘਾਵੰਦੇ ਜੀ
ਦੀਵੇ ਰਹਿਣਬਲਦੇਪਿਛੋਂ ਘਰੀਂਓਹਨਾਂ ਪਾਪਕਿਰਤ ਨ ਜਿਹੜੇ ਕਮਾਵੰਦੇ ਜੀ
ਤੀਜੀ ਪੀੜੀ ਨ ਚੰਦਰੀ ਰਹੇ ਮਾਯਾ ਪਾਪੀ ਪਾਪ ਕਰ ਜਮ੍ਹਾਂ ਰਖਾਵੰਦੇ ਜੀ
ਪਾਪਾਂ ਬਾਝ ਨ ਹੋਵੰਦੀ ਮੂਲ ਕਠੀ ਮੌਜਾਂ ਸੰਗ ਨ ਜਾਇ ਅਲਾਵੰਦੇ ਜੀ
ਮਾਯਾ ਡੈਣ ਇਹ ਬੁਰੀ ਕਰਤਾਰ ਸਿੰਘਾ ਮਾਰੇਓਹਨਾਂ, ਜੋ ਪਜਾਰ ਵਧਾਵੰਦੇ ਜੀ

### ਅਟਕ ਦੇ ਇਲਾਕੇ ਦਾ ਫਸਾਦ

*ਏਸੇ ਸਾਲ ਮਖੰਡ ਦੇ ਕਿਲ੍ਹੇ ਉਤੇ ਮੁਲਖਈਆਂ ਰਲਕੇ ਘੇਰਾ ਪਾਇ ਲਿਆ

---

*ਏਸੇ ਸਾਲ ਹੀ ਸਾਉਣ ਦੇ ਮਹੀਨੇ ਰਲੇ ਮਿਸਰ ਨੂੰ ਪਹਾੜੀਆਂ ਤੋਂ ਕਰ ਲੈਣ ਵਾਸਤੇ ਭੇਜਯਾ ਅਤੇ ਪਿਛੋਂ ਆਪ ਸਰਕਾਰ ਨੇ ਓਧਰੇ ਹੀ ਕੂਚ ਕਰ ਦਿਤਾ, ਮਾਧੋ ਪੁਰ ਜਾ ਕੇ ਰਾਵੀ ਵਿਚੋਂ ਨਹਿਰ ਕਢ ਸ੍ਰੀ ਅੰਮ੍ਰਿਤਸਰ ਸਰੋਵਰ ਜਲ ਪੁਚਾਉਣ ਦਾ ਹੁਕਮ ਦਿਤਾ, ਨੂਰ ਪੁਰ ਦੇ ਰਾਜੇ ਬੀਰ ਸੈਨ ਦਾ ਕਸ਼ਮੀਰ ਦੀ ਮੁਹਿੰਮ ਤੇ ਨ ਪਹੁੰਚਣ ਦਾ ਕਸੂਰ ਮੁਆਫ ਕਰਕੇ ਉਸਨੂੰ ਉਸਦਾ ਰਾਜ ਦੇ ਦਿਤਾ। ਚੰਬੇ, ਮੰਡੀ ਕੂਲੂ ਵਾਲਯਾਂ ਤੋਂ ਟਕੇ ਉਗਰਾਹ ਜੁਵਾਲਾ ਮੁਖੀ ਦੇ ਮੰਦਰ ਤੇ ਜਾ ਦਰਸ਼ਨ ਕੀਤੇ ਤੇ ਮੰਦਰ ਤੇ ਸੋਨਾ ਚੜ੍ਹਾਨ ਦਾ ਹੁਕਮ ਦਿਤਾ, ਕੂਲੂ ਵਾਲੇ ਬਿਕ੍ਰਮ ਸੈਨ ਦੇ ਮਰਨ ਕਰਕੇ ਉਸਦੇ ਬੇਟੇ ਠਾਕੁਰ ਸੈਨ ਨੂੰ ਨਜ਼ਰ ਲੈਕੇ ਗੱਦੀ ਤੇ ਬੈਠਾ ਦਿਤਾ।

ਅਹਿਮਦ ਖਾਂ ਨੁਵਾਬ ਦੇ ਲੱਗ ਆਖੇ ਸ਼ੋਰ ਦੇਸ਼ ਦੇ ਵਿਚ ਉਠਾਇ ਲਿਆ
ਓਧਰ ਅਟਕਤੋਂ ਭੀ ਇਹੋ ਖਬਰਆਈ ਜ਼ੋਰ ਗਾਜ਼ੀਆਂ ਬਹੁਤ ਵਧਾਇ ਲਿਆ
ਠਾਣੇ ਖਾਲਸੇ ਦੇ ਗਏ ਉੱਠ ਸਾਰੇ ਮੁਲਖੱਈਆ ਨੇ ਪੈਰ ਜਮਾਇ ਲਿਆ
ਇਹ ਸੁਣ ਸਰਕਾਰ ਨੇ ਜ਼ੋਸ਼ ਖਾਕੇ ਸਰਦਾਰਾਂ ਦੇ ਤਈਂ ਬੁਲਾਇ ਲਿਆ
ਪਹੁੰਚੋ ਝੱਬਦੇ ਕਹਯਾ ਕਰਤਾਰ ਸਿੰਘਾ ਝਟਾ ਪਫ ਸੀ ਕੂਚ ਬੁਲਾਇ ਲਿਆ

ਲਾਹੌਰ ਤੇ ਫੌਜਾਂ ਦੀ ਚੜ੍ਹਾਈ

ਹਰੀ ਸਿੰਘ ਸੂਦਾਰ ਨੂੰ ਹੁਕਮ ਹੋਯਾ ਮਾਨ ਫਤ੍ਹੇ ਸਿੰਘ ਨਾਲ ਰਲਾ ਜਲਦੀ
ਤੁਸੀਂ ਕਿਲੇ ਮਖੱਡ ਨੂੰ ਜਾਹੋ ਸਿੱਧੇ ਦਿਹੋ ਬਾਗੀਆਂ ਤਈਂ ਮੁਕਾ ਜਲਦੀ
†ਅਮਰ ਸਿੰਘ ਸੂਦਾਰ ਮਜੀਠੀਆ ਤੇ ਮੋਤੀ ਰਾਮ ਦੀਵਾਨ ਦਾਨਾ ਜਲਦੀ
ਫੂਲਾ ਸਿੰਘ ਚੜੇ ਨਾਲ ਬੀਰ ਬਾਂਕਾ ਜਾਣ ਅਟਕ ਨੂੰ ਕਦਮ ਉਠਾ ਜਲਦੀ
ਦੂਜੇ ਦਿਨ ਤਯਾਰੀਆਂ ਵੱਜਪਈਆਂ ਫੌਜਾਂਦੂਹੀਂਪਾਸੀਂ ਗਈਆਂ ਧਾ ਜਲਦੀ
ਹਰੀ ਸਿੰਘ ਮਖੱਡ ਦੇ ਕਿਲੇ ਉੱਤੇ ਦਿੱਤੀ ਖਾਲਸਾ ਫੌਜ ਝਕਾ ਜਲਦੀ
ਹਰੀ ਸਿੰਘ ਦਾ ਸੁਣ ਕੇ ਨਾਮ ਕੰਨੀਂ ਗਾਜ਼ੀ ਨੱਠ ਗਏ ਦੂੰਬ ਦਬਾ ਜਲਦੀ
ਸਾਉਣ ਸਿੰਘ ਸ਼ਹੀਦ ਹੋਗਿਆ ਹੈਸੀ ਕਬਜ਼ਾ ਕਿਲੇ ਤੇ ਲਿਆ ਜਮਾ ਜਲਦੀ
ਦੂਜੀ ਫੌਜਭੀਅਟਕ ਤੇ ਜਾ ਪਹੁੰਚੀ ਅਹਿਮਦਖਾਂ ਲੜਿਆ ਅਗੋਂ ਆ ਜਲਦੀ
ਨਾਲ ਗਾਂਦਵੀਂ ਪਿੰਡਾਂ ਦੀ ਧਾੜ ਹੈਸੀ ਤੋਪਾਂ ਬੀੜੀਆਂ ਦਿਤੇ ਉਡਾ ਜਲਦੀ
ਬਿਨਾਂ ਜੰਗੀ ਸਾਮਾਨ ਦੇ ਜੰਗ ਕਾਧਾ ਗਾਜ਼ੀ ਨੱਠ ਗਏ ਤੋਬਾ ਸੁਨਾ ਜਲਦੀ
ਹੁਕਮਾਂਸਿੰਘ ਕਿਲੇ ਵਿਚ ਘਿਰਯਾਸੀ ਮਿਲਯਾਖਾਲਸਾ ਜੱਫੀਆਂ ਪਾ ਜਲਦੀ
ਸ਼ੋਰ ਸਾਰੇ ਇਲਾਕੇ ਦਾ ਦੂਰ ਕਰਕੇ ਠਾਣੇ ਆਪਣੇ ਫੇਰ ਬੈਠਾ ਜਲਦੀ

---

†ਸਿਰਦਾਰ ਅਮਰ ਸਿੰਘ ਮਜੀਠੀਆ ਬੜਾ ਬਲੀ ਹੋਯਾ ਹੈ ਏਸਦੇ ਮਾਰੇ ਹੋਏ ਤੀਰ ਦਰਖਤਾਂ ਦੇ ਲੋਹੇ ਦੇ ਕੜਾਹਯਾਂ ਵਿੱਚ ਦੀ ਪਾਰ ਹੋ ਜਾਂਦੇ ਸਨ, ਇਲਾਕਾ ਯੂ ਸਫਜ਼ਈ ਵਿਚ ਭਾਗੀ ਨਾਮ ਪਿੰਡ ਵਿਚ ਤੂਤ ਦਾ ਇਕ ਦਰਖਤ ਸੀ, ਜਿਸ ਦੇ ਵਿਚ ਸਰਦਾਰ ਅਮਰ ਸਿੰਘ ਦਾ ਤੀਰ ਮਾਰਿਆ ਹੋਇਆ ਦੁਸਾਰ ਪਾਰ ਲੰਘਿਆ ਹੋਇਆ ਸੀ, ਸੰਮਤ ੧੯੯੦ ਵਿਚ ਸਰਕਾਰ ਨੇ ਓਸ ਤੂਤ ਨੂੰ ਕਾਇਮ ਰਖਣ ਵਾਸਤੇ ਓਸ ਦੇ ਗਿਰਦ ਦੀਵਾਰ ਬਣਵਾ ਦਿਤੀ ਸੀ।

## ਫੌਜਾਂ ਪਰਤ ਆਈਆਂ ਕਰਤਾਰ ਸਿੰਘਾ ਭਾਰੀ ਸ਼ੋਰਸ਼ ਤਈਂ ਦਬਾ ਜਲਦੀ

੧੮੭੪ ਬਿਕ੍ਰਮੀ ਨੂੰ ਦੀਵਾਨ ਭਵਾਨੀ ਦਾਸ ਪਸ਼ੌਰੀਏ ਨੂੰ ਜੁਰਮਾਨਾ

ਪਿਛਲੇ ਸਾਲ ਸੂਬੇ ਮੁਲਤਾਨ ਦੇ ਜੀ ਮੋਹਸਨਸ਼ਾਹ ਵਕੀਲ ਨੇ ਆਇ ਭਾਈ
ਨਕਦ ਅੱਸੀ ਹਜਾਰ ਆ ਤਾਰਯਾ ਸੀ ਬਾਕੀ ਦਿਆਂਗੇ ਫੇਰ ਸੁਨਾਇ ਭਾਈ
ਜਾਮਨ ਰੱਖ ਭੁਵਾਨੀ ਦਾਸ ਤਾਈਂ ਤਦੋਂ ਗਿਆ ਸੀ ਪੱਲਾ ਛੁਡਾਇ ਭਾਈ
ਵੇਲਾ ਲੰਘ ਗਿਆ ਸਮਾਂ ਭੁੱਲ ਗਿਆ ਟੱਕੇ ਫੇਰ ਨ ਮੂਲ ਪੁਚਾਇ ਭਾਈ
ਹਰੀ ਸਿੰਘ ਅਤੇ ਮੋਤੀ ਰਾਮ ਤਾਈਂ ਫੌਜ ਦੇਇ ਸਰਕਾਰ ਚੜ੍ਹਾਇ ਭਾਈ
ਜ਼ੁੰਮੇਵਾਰ ਭਵਾਨੀ ਦਾਸ ਕਰਕੇ ਦਿੱਤਾ ਟੋਰ ਸਾਮਾਨ ਦਵਾਇ ਭਾਈ
ਫੌਜਾਂ ਪਹੁੰਚੀਆਂ, ਜਾਂਦਯਾਂ ਮਾਰ ਇਹਨਾਂ ਦਿਤੇ ਮੋਰਚੇ ਖੂਬ ਜਮਾਇ ਭਾਈ
ਟੱਕੇ ਦੇਣ ਦੀ ਥਾਂ ਨੁਵਾਬ ਨੇ ਭੀ ਬੀੜ ਤੋਪ ਖਾਨੇ ਦਿਤੇ ਡਾਹਿ ਭਾਈ
ਉਹ ਭੀਔਕੜਜਾਪਿਆ ਸੀ ਖਾਲਸੇ ਤੋਂ ਰਹਿੰਦੀਨਿੱਤ ਹੀ ਛੇੜ ਛਿੜਾਇ ਭਾਈ
ਦਿਨ ਗਰਮੀਆਂ ਦੇ ਧੁੱਪ ਬਹੁਤ ਪੈਂਦੀ ਰਹੇ ਸਭ ਵਿਚੋਂ ਘਬਰਾਇ ਭਾਈ
ਚੱਲੀ ਚਾਲ ਨੁਵਾਬ ਨੇ ਰਾਜਨੀਤੀ,ਭੁਵਾਨੀਦਾਸ ਤਾਈਂ ਲੋਭ ਪਾਇ ਭਾਈ
ਪਾੜ ਓਸਨੂੰ ਆਪਣੇ ਵਲ ਕੀਤਾ,ਵਿਚ ਲੋਭ ਦੇ ਲਿਆ ਫਸਾਇ ਭਾਈ
ਮੱਠੀ ਚਾਲ ਲੜਾਈ ਦੀ ਹੋਇ ਗਈ,ਬੈਠਾ ਫਿਕਰ ਨੁਵਾਬ ਗੁਵਾਇ ਭਾਈ
*ਲੱਗਾ ਚਿੱਠੀਆਂ ਲਿਖਨ ਲਾਹੌਰ ਵੱਲੇ,ਮੌਸਮ ਬੜਾ ਖਰਾਬ ਜਤਾਇ ਭਾਈ
ਗਾਜ਼ੀ ਹੋਇ ਰਹੇ ਕੱਠੇ ਬਹੁਤ ਏਥੇ,ਖਤਰਾ ਹੈ ਨੁਕਸਾਨ ਸੁਨਾਇ ਭਾਈ
ਹੁਕਮ ਹੋਵੇ ਤੇ ਮੋਰਚੇ ਛਡ ਆਵਾਂ,ਲਿਖੀਆਂ ਹੋਰ ਭੀ ਗਲਾਂ ਬਨਾਇ ਭਾਈ
ਕੀਤੀ ਹੁਕਮ ਦੀ ਮੂਲ ਉਡੀਕਕੋਈ ਨ,ਦਿਤਾ ਆਪੇ ਹੀ ਕੂਚ ਬੁਲਾਇ ਭਾਈ
ਹਟਦੀ ਫੌਜ ਤੇ ਗਾਜ਼ੀਆਂ ਕਰ ਹਲਾ,ਕੀਤਾ ਬਹੁਤ ਨੁਕਸਾਨ ਲਿਖਾਇ ਭਾਈ
ਆਣ ਵੜਯਾ ਵਿਚ ਲਾਹੌਰ ਦੇ ਜੀ,ਭੇਦ ਖੁਲ੍ਹ ਗਿਆ ਅੰਤ ਆਇ ਭਾਈ
ਗੁੱਸਾ ਖਾ ਸਰਕਾਰ ਨੇ ਕੈਦ ਕੀਤਾ,ਘਰ ਬਾਰ ਸਭ ਜ਼ਬਤ ਕਰਾਇ ਭਾਈ
ਥੋੜੇ ਦਿਨਾਂ ਪਿਛੋਂ ਫੇਰ ਛਡ ਦਿਤਾ,ਚਟੀ ਦਸ ਹਜ਼ਾਰ ਲਗਾਇ ਭਾਈ
ਰਹਿਮਦਿਲ ਸਰਕਾਰ ਕਰਤਾਰ ਸਿੰਘਾ,ਅਨਮਤੀਆਂ ਤੇ ਸਦਾ ਆਹਿ ਭਾਈ

*ਭੁਵਾਨੀ ਦਾਸ।

ਰਾਜਨੀਤੀ ਵਾਕ

ਦੁਨੀਆਂ ਥਾਉਂ ਸੰਭਾਲ ਕੇ ਚਲਨੇ ਦਾ, ਅੰਨ੍ਹੇ ਵਾਹ ਹੈ ਕਦਮ ਉਠਾਨ ਖੋਟਾ
ਦਿਤੀ ਰੱਬ ਨੇ ਬੁੱਧ ਹੈ ਸੋਚਨੇ ਨੂੰ, ਬਿਨਾਂ ਸੋਚ ਦੇ ਬੁੱਤ ਇਨਸਾਨ ਖੋਟਾ
ਇਹਜਹਾਨ ਹੈ ਗਰਜ਼ ਦੀ ਨਦੀ ਵਗਦੀ, ਅਲਗਰਜ਼ ਹੋ ਬੇੜਾ ਠਲ੍ਹਾਨ ਖੋਟਾ
ਹਰ ਕੋਈ ਯਾਰ ਹੈ ਅਪਨੇ ਮਤਲਬਾਂ ਦਾ, ਹਰ ਥਾਂ ਇਤਬਾਰ ਜਮਾਨ ਖੋਟਾ
ਛੋਟੇ ਕੰਮ ਤੋਂ ਲੈਕੇ ਵੱਡੇ ਤੋੜੀ, ਓਹਲੇ ਰਖਣਾ ਵਿਚੋਂ ਧਯਾਨ ਖੋਟਾ
ਕਰਨਾ ਵਣਜ ਪੜਹਥੀਂ ਸਨਾਹੀਂ ਖੇਤੀ, ਦੇਣਾ ਬਹੁਤ ਉਧਾਰ ਦੁਕਾਨ ਖੋਟਾ
ਲੱਗੇ ਕਦੇ ਜਹਾਜ਼ ਨ ਜਾ ਕੰਢੇ, ਬੇੜੇ ਵਿਚ ਜੋ ਹੋਇ ਕਪਤਾਨ ਖੋਟਾ
ਬੇੜਾ ਰਾਜ ਦਾ ਗ਼ਰਕ ਉਹ ਕਰ ਦੇਵੇ, ਜਿਸ ਰਾਜ ਦਾ ਹੋਇ ਦੀਵਾਨ ਖੋਟਾ
ਨੌਕਰ ਨਿਮਖ ਹਰਾਮ ਨ ਪਾਸ ਰੱਖੇ, ਖੁਦਗਰਜ਼ ਮਾਲਕ ਬੇਜ਼ਬਾਨ ਖੋਟਾ
ਜਿਹੜਾ ਹਦ ਤੋਂ ਵਧ ਖੁਸ਼ਾਮਦੀ ਹੋਏ, ਹੈ ਨਾਮਰਦ ਓਹ, ਲਵੋ ਪਛਾਨ ਖੋਟਾ
ਉਤੇ ਮੂੰਹ ਦੇ ਸਿਫਤਾਂ ਕਰਨਵਾਲਾ, ਸਚਾ ਯਾਰ ਨਹੀਂ ਉਹ ਬੇਈਮਾਨ ਖੋਟਾ
ਮਿਤ੍ਰ ਸੁਖਾਂ ਦਾ ਦੁੱਖਾਂ ਤੋਂ ਦੂਰ ਨੱਠੇ, ਦਿਲੋਂ ਪਰੇ ਰਖੋ ਉਹ ਸ਼ੈਤਾਨ ਖੋਟਾ
ਬੇਹੈਸੀਅਤ ਗੁਮਾਸਤਾ ਨੀਚ ਕੁਲ ਦਾ, ਹੈ ਵਿਚ ਦੁਕਾਨ ਬੈਠਾਨ ਖੋਟਾ
ਛਾਤੀ ਵਾਲ ਨ, ਅਖੀਆਂ ਗੋਲ ਹੋਵਨ, ਹੋਵੇ ਬ੍ਰਹਮਾ ਦਾ ਪੁਤ ਭੀ ਠਾਨ ਖੋਟਾ
ਕੈਰਾ, ਭੈਂਗਾ ਮੀਖਾ ਅਤੇ †ਖਿੰਜੋਤਾਣਾ, ਦੂਰੋਂ ਵੇਖਕੇ ਲਵੋ ਸਿਆਨ ਖੋਟਾ
ਕਾਲਾ ਮਧਰੇ ਰੰਗ ਦਾ ਮਾਨੁੱਖ ਹੋਵੇ, ਹਿਰਦੇ ਵੈਰ ਰਖੇ ਬਹੁਤਾ, ਜਾਨ ਖੋਟਾ
ਨਾਸ ਮਾਰਦਾ ਸਿਰਹਿਲਾਵੰਦਾਹੋਇ, ਅੱਖਾਂ ਬਹੁਤ ਝਮਕੇ ਇਹ ਨਿਸ਼ਾਨ ਖੋਟਾ
ਯਾਰ ਮਤਲਬੀ ਤੇ ਘੋੜਾ ਅੜੀ ਖੋਰਾ, ਦਗਾ ਦੇਹਿ ਉਹ ਵਿਚ ਮੈਦਾਨ ਖੋਟਾ
ਹਰ ਇਕ ਥਾਂ ਸੋਚ ਦੀ ਲੋੜ ਬਹੁਤੀ, ਬੇ ਪਰਵਾਹ ਰਹਿਣਾ ਹਰ ਥਾਨ ਖੋਟਾ
ਜ਼ਰ ਬੰਨ੍ਹ ਪਲੇ ਹਥਯਾਰ ਬਾਝੋਂ, ਕਲੇ ਸਫਰ ਕਰਨਾ ਬੀਆਬਾਨ ਖੋਟਾ
ਰਾਹ ਜਾਂਦਿਆਂ ਯਾਰ ਜੋ ਬਣ ਬਹਿੰਦੇ, ਬੇਪਛਾਨ ਤੋਂ ਲੈਕੇ ਕੁਝ ਖਾਨ ਖੋਟਾ
ਭੇਦ ਗੰਢ ਦਾ ਦਸਣਾ ਕਿਸੇ ਤਾਈਂ, ਦੂਜੇ ਹਥ ਹਥਯਾਰ ਫੜਾਨ ਖੋਟਾ
ਖੁਲੇ ਸਾਫ ਮੈਦਾਨ ਦੇ ਬਿਨਾਂ ਕਿਧਰੇ, ਘੋੜਾ ਬਿਖੜੀ ਥਾਈਂ ਕੁਦਾਨ ਖੋਟਾ

†ਜਿਸ ਦੀ ਇਕ ਅੱਖ ਉਤ੍ਹਾਂ ਦੇਖੇ ਤੇ ਇਕ ਹਿਠ੍ਹਾਂ।

ਕੰਮ ਰੇਤਲੀ ਜ਼ਿਮੀਂ ਤੇ ਨਦੀ ਕੰਢੇ, ਨੇੜੇ ਢਾਹ ਮਕਾਨ ਬਨਾਨ ਖੋਟਾ
ਕਮੀ ਰਜੇ ਨੂੰ ਦੱਸਣਾ ਕੰਮ ਮੰਦਾ, ਬਾਜ਼ ਰੱਜਯਾ ਹੋਯਾ ਉਡਾਨ ਖੋਟਾ
ਇਕ ਰੋਗੀ ਤੇ ਦੋ ਹਕੀਮ ਮੰਦੇ, ਦੂਹਾਂ ਨਾਰਾਂ ਦਾ ਘਰ ਰਖਾਨ ਖੋਟਾ
ਇਕ ਦੇਸ ਤੇ ਬਾਦਸ਼ਾਹ ਦੋ ਖੋਟੇ, ਹਾਕਿਮ ਰਿਸ਼ਵਤੀ ਕਰੇ ਨੁਕਸਾਨ ਖੋਟਾ
ਵੈਰੀ ਮੁੱਢ ਦੇ ਕਦੇ ਨ ਮਿੱਤ ਬਣਦੇ, ਸੱਪ ਬਗਲ ਦੇ ਵਿਚ ਦਬਾਨ ਖੋਟਾ
ਜਿਹੜੀ ਨਾਰ ਬਦਕਾਰ ਇਕ ਵਾਰ ਹੋਵੇ, ਓਹਨੂੰ ਮੇਲ ਮੁਸਾਹਿਬਾਂ ਦਿਖਾਨ ਖੋਟਾ
ਲਿਖਣ, ਪੋਥੀ ਤੇ ਨਾਰ ਰਹੇ ਹੱਥ ਅੰਦਰ, ਦੂਜੇ ਹਥ ਤਿੰਨਾਂ ਪਕੜਾਨ ਖੋਟਾ
ਪਰ ਹੱਥ ਗਈਆਂ ਤਿੰਨੇ ਆਉਂਦੀਆਂ ਨਹੀਂ, ਧਨ ਪੱਲਯੋਂ ਖੋਲ੍ਹ ਗਵਾਨ ਖੋਟਾ
ਪਰ ਸ਼ਖਸ ਨੂੰ ਮਿੱਤ ਬਣਾ ਕਰਕੇ, ਓਹਨੂੰ ਘਰ ਲੈਜਾ ਬੈਠਾਨ ਖੋਟਾ
ਨਾਰ, ਘੋੜਾ, ਹਥਯਾਰ ਪਛਾਨ ਤਿੰਨੇ, ਪਰੇ ਨਜ਼ਰ ਤੋਂ ਇਹਨਾਂ ਹਟਾਨ ਖੋਟਾ
ਮੂੰਹੋਂ ਜੰਦਰਾ ਅੱਖਾਂ ਤੋਂ ਭਾਰ ਲੱਜਾ, ਲਾਹ ਨਾਰ ਦਾ ਬੜ ਬੜਾਨ ਖੋਟਾ
ਤੋੜ ਸ਼ਰਮ ਹਯਾ ਦੇ ਜਾਲ ਤਾਈਂ, ਡੇਰੀਂ ਸਾਧਾਂ ਦੀ ਫਿਰਨ ਫਿਰਾਨ ਖੋਟਾ
ਇਨਸਾਨ ਨੂੰ ਭਜਨ ਭਗਵਾਨ ਬਾਝੋਂ, ਹੋਣਾ ਵਿਸ਼ੇ ਵਿਕਾਰ ਗਲਤਾਨ ਖੋਟਾ
ਮਿਲੀ ਦਿਹ ਮਾਨੁੱਖ ਅਨਮੋਲ ਹੀਰਾ, ਘੱਟੇ ਵਿਸ਼ੇ ਦੇ ਵਿਚ ਰੁਲਾਨ ਖੋਟਾ
ਹੋਣਾ ਸੂਮ ਗ੍ਰਿਸਤੀ ਪਾਪ ਭਾਰਾ, ਅਤੇ ਸਾਧ ਨੂੰ ਵਿਸ਼ਾ ਕਮਾਨ ਖੋਟਾ
ਦਿਲ ਆਪਣਾ ਦੁਖੇ ਤੇ ਪੀੜ ਹੋਵੇ, ਹਿਰਦਾ ਕਿਸੇ ਦਾ ਛਿਲ ਦੁਖਾਨ ਖੋਟਾ
ਫਸੇ ਜਾਲ ਗ੍ਰਿਸਤੀ ਅੱਯਾਲਦਾਰਾਂ, ਹੈ ਫਜ਼ੂਲ ਖਰਚੀ ਦਾ ਵਧਾਨ ਖੋਟਾ
ਪੈਸਾ ਖੱਟ ਕੇ ਨਾਲ ਮੁਸ਼ੱਕਤਾਂ ਦੇ, ਜਾ ਕੰਜਰਾਂ ਦੇ ਘਰੀਂ ਲੁਟਾਨ ਖੋਟਾ
ਲੋੜਵੰਦਾਂ, ਅਪਾਹਿਜਾਂ, ਦੁਖੀਆਂ ਦੀ, ਇਮਦਾਦ ਕਰਨੋ ਜੀ ਚੁਰਾਨ ਖੋਟਾ
ਅੱਗ ਬਲਦੀ, ਰਾਜੇ ਦੇ ਕਹਿਰ ਅੱਗੇ, ਹੱਠ ਕਰਕੇ ਪੈਰ ਠਹਿਰਾਨ ਖੋਟਾ
ਵੈਰੀ, ਚੋਰ, ਬੀਮਾਰੀ ਨੂੰ ਜਾਣਕੇ ਭੀ, ਹੈ ਦਿਲ ਦੇ ਵਿਚੋਂ ਭੁਲਾਨ ਖੋਟਾ
ਵੇਖੇ ਫਸਲ ਨੂੰ, ਅਖੀਂ ਨ ਵਕਤ ਢੋਵੇਂ, ਉਜੜਜਾਇਗਾ ਉਹ ਕਿਰਸਾਨ ਖੋਟਾ
ਦੱਮ ਬਿਆਜੀ, ਹਟ ਕਿਰਾਏ ਲੈਕੇ, ਨਾਢੂ ਖਾਂ ਬਣ ਕਰਨ ਗੁਮਾਨ ਖੋਟਾ
ਨੌਕਰ ਨਾਲ ਹਾਸਾ ਠਠਾ ਕਰਨ ਮੰਦਾ, ਨਾਰ ਤਈਂ ਹੈ ਸਿਰ ਚੜ੍ਹਾਨ ਖੋਟਾ
ਵੈਰੀ ਸਿਰ ਤੇ, ਕਰਜ਼ਾ ਵਿਤੋਂ ਬਹੁਤਾ, ਅੱਖਾਂ ਮੀਟ ਕੇ ਵਕਤ ਲੰਘਾਨ ਖੋਟਾ

ਮੌਹਰਾ ਖਾਕੇ ਬੈਠਣਾ ਤੇਜ਼ ਧੁੱਪੇ, ਹਰ ਇਕ ਥਾਂ ਵੈਰ ਵਧਾਨ ਖੋਟਾ
ਹੋਛਾ ਸ਼ਾਹ ਤੇ ਨੀਮ ਹਕੀਮ ਭੈੜਾ, ਵਿਚ ਜੰਗ ਪਾਜ਼ੀ ਅਗੇ ਲਾਨ ਖੋਟਾ
ਬਿਨਾਂ ਕਿਸੇ ਦੀ ਕੁਲ ਸੁਭਾਵ ਜਾਣੇ, ਪਾਸ ਆਪਣੇ ਘਰ ਯਸਾਨ ਖੋਟਾ
ਬਿਨਾਂ ਮਤਲਬੋਂ ਬੋਲ ਕੇ ਸਭਾ ਅੰਦਰ, ਪਾਜ ਆਪਣਾ ਹੈ ਉਘੜਾਨ ਖੋਟਾ
ਝੁੱਗਾ ਲੁੱਟ ਲੁਟਾਕੇ ਚੌੜ ਕਰਸੀ, ਮੇਲੀ ਡਾਕੂਆਂ ਦਾ ਦਰਬਾਨ ਖੋਟਾ
ਬੇੜਾ ਸ਼ੋਹ ਦੇ ਵਿਚ ਰੁੜ੍ਹਾ ਦੇਸੀ, ਅੰਨ੍ਹਾਂ ਗੁਰੂ, ਮਲਾਹ ਪਛਾਨ ਖੋਟਾ
ਝਗੜੇ ਝਾਜਯਾਂ ਤੋਂ ਰਹਿਣਾ ਲਾਂਭ ਚੰਗਾ, ਵਿਚ ਝੇੜਯਾਂ ਪੈਰ ਫਸਾਨ ਖੋਟਾ
ਪੈਸੇ ਲੈਕੇ ਜਿਦਾ ਗੁਵਾਹੀ ਪੇਸ਼ਾ, ਉਹ ਗੁਵਾਹ ਕਚਹਿਰੀ ਭੁਗਵਾਨ ਖੋਟਾ
ਪੱਲੇ ਧਨ ਵੀ ਨ ਬਾਹੀਂ ਜ਼ੋਰ ਭੀ ਨ, ਮੱਥਾ ਵੈਰੀਆਂ ਨਾਲ ਲਗਾਨ ਖੋਟਾ
ਬੀਰ ਬਲੀਆਂ, ਮਾਮੇ ਦੀ ਵੇਖ ਕੰਨੀਂ, ਧੌਣ ਆਪਣੀ ਤਾਈਂ ਅਕੜਾਨ ਖੋਟਾ
ਰਾਹ ਜਾਂਦਿਆਂ ਸਾਟੂਆਂ ਡਾਕੂਆਂ ਨੂੰ, ਵਾਜਾਂ ਮਾਰ ਕੇ ਐਵੇਂ ਬੁਲਾਨ ਖੋਟਾ
ਲਾਂਭੇ ਹੋਕੇ ਪੱਤ ਬਚਾ ਜਾਈਏ, ਰੌਲਾ ਮੂਰਖਾਂ ਨਾਲ ਛੁਹਾਨ ਖੋਟਾ
ਮਿਤ੍ਰਾਈ ਮੁਸਾਫਰਾਂ ਨਾਲ ਕਾਧੀ, ਪਾਹੀਆਂ ਤਈਂ ਉਧਾਰ ਦੁਕਾਨ ਖੋਟਾ
ਨਾਰ, ਢੋਲ, ਗੁਵਾਰ, ਇਹ ਰਹਿਣ ਤਾੜੇ, ਢਿਲੇ ਇਨ੍ਹਾਂ ਦੇ ਤਈਂ ਛੁਡਾਨ ਖੋਟਾ
ਨੀਚ ਪੁਰਖ ਦੇ ਨਾਲ ਉਪਕਾਰ ਕਰਨਾ, ਦੁੱਧ ਸੱਪ ਦੇ ਤਈਂ ਪਿਲਾਨ ਖੋਟਾ
ਧੀਆਂ ਤ੍ਰਿੰਞਣੀ ਜਾਂਞੀਆਂ ਜਾਣ ਵੇਖਣ, ਪੁਤਾਂ ਤਈਂ ਬਹੁ ਲਾਡਲਡਾਨ ਖੋਟਾ
ਜਦੋਂ ਦਾਉ ਲਗੇ ਓਦੋਂ ਦਗਾ ਦੇਵੇ, ਲੋਭੀ ਨਾਲ ਪਯਾਰ ਨਭਾਨ ਖੋਟਾ
ਯਾਰ, ਕਵੀ ਤੇ ਰਾਜਾ ਵਜ਼ੀਰ ਚਾਰੇ, ਇਹਨਾਂ ਸਾਮ੍ਹਣੇ ਵੈਰ ਜਤਾਨ ਖੋਟਾ
ਵੈਦ, ਇਸਤ੍ਰੀ, ਪੁਤ ਗਵਾਂਢ ਭਲਾ, ਗੁਰੂ, ਸਾਧ, ਫਕੀਰ ਸਤਾਨ ਖੋਟਾ
ਸਾਉਣ ਪੁਰਾ ਤੇ ਜੇਠ ਦਾ ਮੀਂਹ ਖੋਟਾ, ਹੋਛਾ ਸ਼ਾਹ ਤੇ ਸ਼ੂਮ ਜਜਮਾਨ ਖੋਟਾ
ਭਲੇ ਵਾਸਤੇ ਬੰਦੇ ਨੇ ਭਲੇ ਸਾਰੇ, ਖੋਟੇ ਵਾਸਤੇ ਸਾਰਾ ਜਹਾਨ ਖੋਟਾ
ਚੋਰ, ਯਾਰ, ਬਦਮਾਸ਼, ਸ਼ਰਾਬੀਏ ਨੂੰ, ਆਦਰ ਦੇਇ ਕੇ ਪਾਸ ਬੈਠਾਨ ਖੋਟਾ
ਇਲਮ ਪੜ੍ਹਕੇਅਮਲਨਹੀਂ ਮੂਲ ਕਰਨਾ, ਫੋਲ ਪੁਸਤਕਾਂ ਮਗਜ਼ ਖਪਾਨ ਖੋਟਾ
ਸਿੱਖ, ਸੇਵਾ ਪ੍ਰੇਮ ਬਿਨ ਸਿਦਕ ਕਾਦਾ, ਮੋਮ ਦਿਲ ਬਿਨਾਂ ਮੁਸਲਮਾਨ ਖੋਟਾ
ਇਕੋ ਰੱਬ ਨ ਸਾਰਿਆਂ ਵਿਚ ਦਿਸੇ, ਭਰਯਾ ਈਰਖਾ ਦਾ ਵਿਦਵਾਨ ਖੋਟਾ

ਵਡਾ ਵੈਰੀ, ਹੰਕਾਰ ਨਹੀਂ ਵੱਸ ਹੋਯਾ, ਬਣ ਸੰਤ ਫਿਰ ਕਰਨ ਗਯਾਨ ਖੋਟਾ
ਅਨਹਦਸ਼ਬਦਦੀਤਾਰਨਖੜਕਦੀਜੇ, ਬਾਹਰ ਫੜ ਘੜਯਾਲ ਖੜਕਾਨ ਖੋਟਾ
ਬੰਦਾ ਬੰਦਗੀ ਵਾਸਤੇ ਹੋਯਾ ਪੈਦਾ, ਬਿਨਾਂ ਬੰਦਗੀ ਬੰਦਾ ਹੈਵਾਨ ਖੋਟਾ
ਬੁਰੇ ਪਾਸੋਂ ਭਲਯਾਈ ਨ ਕਦੇ ਹੋਵੇ, ਬਦੀ ਨੇਕ ਤੋਂ ਕਰਨ ਅਨੁਮਾਨ ਖੋਟਾ
ਰਾਜ ਨੀਤ ਦੇ ਬਿਨਾਂ ਕਰਤਾਰ ਸਿੰਘਾ, ਨਹੀਂ ਸਕੀਦਾ ਖਰਾ ਪਛਾਨ ਖੋਟਾ

ਵਾਕ ਕਵੀ

ਭਵਾਨੀਦਾਸ ਦੀ ਖਾਸ ਕਮਜ਼ੋਰੀ ਕਰਕੇ, ਫੌਜ ਹਟੀ ਮੁਲਤਾਨ ਤੋਂ ਦਾਰ ਖਾਧੀ
ਚੜ੍ਹੀ ਚਿਪ ਸਰਕਾਰ ਦੇ ਦਿਲ ਤਾਈਂ, ਜ਼ਬਰਦਸਤ ਦਲੀਲ ਨੇ ਖਾਰ ਖਾਧੀ
ਪਿਛ੍ਹਾਂ ਹਟਨਾ ਫੌਜ ਦੀ ਹਾਨਸਾ ਸੀ, ਵੱਡੀ ਦਿਲ ਤੇ ਸੱਟ ਸਰਕਾਰ ਖਾਧੀ
ਨਿਗ੍ਹਾ ਵੱਲ ਮੁਲਤਾਨ ਕਰਤਾਰ ਸਿੰਘਾ, ਫੌਜ ਖਾਲਸਾ ਨੇ ਜਿੱਥੇ ਹਾਰ ਖਾਧੀ

ਮਹਾਰਾਜ ਤੋਂ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਨੇ ਆਪਣਾ ਆਪ ‡ਵਾਰਨਾ

ਅਠਾਰਾਂ ਸੌ ਚੁਹੱਤ੍ਰੇ ਗਰਮੀਆਂ ਵਿਚ, ਮਹਾਰਾਜ ਜੀ ਗਏ ਸ਼ਿਕਾਰ ਭਾਈ
ਵੀਣੀਏਂ ਕੇ ਲਾਹੌਰ ਦੇ ਜ਼ਿਲੇ ਅੰਦਰ, ਫਿਰਦੇ ਰਹੇ ਦੁਪਹਿਰ ਵਿਚਾਰ ਭਾਈ
ਗਰਮੀ ਖਾ ਕੇ ਬਹੁਤ ਘਬਰਾ ਗਏ, ਝਟ ਪਟ ਪੁਸ਼ਾਕ ਉਤਾਰ ਭਾਈ
ਠੰਢੇ ਪਾਣੀ ਦੇ ਵਿਚ ਅਸ਼ਨਾਨ ਕੀਤਾ, ਸਰਦ ਗਰਮ ਹੋ, ਪਏ ਬੀਮਾਰ ਭਾਈ
ਵਿਚ ਆਨ ਲਾਹੌਰ ਦੇ ਤੰਗ ਹੋਏ, ਤਪ ਚੜ੍ਹ ਰਿਹਾ ਜ਼ੋਰਦਾਰ ਭਾਈ
ਡਾਕਟਰਾਂ ਹਕੀਮਾਂ ਨੇ ਜ਼ੋਰ ਲਾਯਾ, ਉਹ ਟੁੱਟਾ ਨ ਮੂਲ ਬੁਖਾਰ ਭਾਈ
ਸਿਹਤ ਆਣ ਕੇ ਬਹੁਤ ਕਮਜ਼ੋਰ ਹੋ ਗਈ, ਕੀਤਾ ਫਿਕਰ ਭਾਰਾ ਪ੍ਵਾਰ ਭਾਈ
ਵਿਚ ਮੋਹ ਦੇ ਆ ਨਿਹਾਲਸਿੰਘ ਨੇ, ਮੰਜੀ ਗਿਰਦ ਫਿਰ ਮੂੰਹੋਂ ਉਚਾਰ ਭਾਈ
"ਮੇਰੀ ਉਮਰ ਬਾਕੀ ਸਰਕਾਰ ਤਾਈਂ, ਧੁਰੋਂ ਬਖਸ਼ ਦੇਵੇ ਕਰਤਾਰ ਭਾਈ
ਅਰਜ਼ ਹੋਈਮਨਜ਼ੂਰ ਦਰਗਾਹ ਅੰਦਰ, ਘਟਯਾ ਰੋਗ ਸਰਕਾਰ ਦਾ ਸਾਰ ਭਾਈ
ਹੋ ਗਿਆ ਬੀਮਾਰ ਨਿਹਾਲ ਸਿੰਘ ਆ, ਏਵੇਂ ਲਿਖੀ ਹੋਸੀ ਹੋਣਹਾਰ ਭਾਈ
ਕੁਝ ਮਹੀਨਿਆਂ ਪਿਛੋਂ ਕਰਤਾਰ ਸਿੰਘਾ, ਕੂਚ ਕਰ ਗਿਆ ਸਰਦਾਰ ਭਾਈ

‡ਲੈਪਲ ਗ੍ਰਿਫਨ ਪਹਿਲਾ ਹਿੱਸਾ ਸਫਾ ੪੯੬ )

ਹਜ਼ਾਰੇ ਦਾ ਫਸਾਦ

ਧਯਾਨ ਵਲ ਮੁਲਤਾਨ ਸ੍ਰਕਾਰ ਦਾ ਸੀ, ਖਬਰ ਹੋਰ ਪਹੁੰਚੀ ਉਤੋਂ ਆਇ ਭਾਈ
ਵਿਗੜ ਖੜਾ ਹੈ ਖਾਨ ਹਜ਼ਾਰੇ ਵਾਲਾ, ਸਰਕਾਰ ਦਾ ਡਰ ਭੁਲਾਇ ਭਾਈ
ਕੀਤਾ ਕੱਠ ਮੁਲਖਈਆਂ ਦਾ ਓਸ ਬਹੁਤਾ, ਦੀਨ ਮਜ਼ੑਬ ਦਾ ਜੰਗ ਸੁਨਾਇ ਭਾਈ
ਕਬਜ਼ਾ ਆਪਣਾ ਕਰ ਲਿਆ ਸਭ ਥਾਈਂ, ਸਰਕਾਰ ਦੇ ਠਾਣੇ ਉਠਾਇ ਭਾਈ
ਆਗੂ ਬਣ ਮੁਹੰਮਦ ਸ਼ੇਰ ਖਾਂ ਨੇ, ਕੱਠ ਗਾਜ਼ੀਆਂ ਦਾ ਪਿਛੇ ਲਾਇ ਭਾਈ
ਇਹ ਸੁਣ ਸਰਕਾਰ ਨੇ ਖਾਇ ਗੁੱਸਾ, ਮੁਲਤਾਨ ਦੀ ਗੱਲ ਭੁਲਾਇ ਭਾਈ
ਹਰੀ ਸਿੰਘ ਲੈ ਕੇ ਚੜ੍ਹੇ ਫੌਜ ਭਾਰੀ, ਸ਼ੇਰ ਸਿੰਘ ਸ਼ਾਹਜ਼ਾਦਾ ਭੀ ਜਾਇ ਭਾਈ
ਓਸੇ ਵਕਤ ਦਿਤਾ ਹੁਕਮ ਕੂਚ ਦਾ ਸੀ, ਫੌਜਾਂ ਚੜ੍ਹੀਆਂ ਫਤ੍ਹੇ ਗਜਾਇ ਭਾਈ
ਮਾਰੋ ਮਾਰ ਕਰਦੀ ਕਰਤਾਰ ਸਿੰਘਾ, ਫੌਜ ਖਾਲਸਾ ਜਾ ਘੇਰਾ ਪਾਇ ਭਾਈ

ਹਜ਼ਾਰੇ ਦੀ ਫਤੇ

ਕੱਠ ਲੈ ਕੇ ਨਾਲ ਜਹਾਦੀਆਂ ਦਾ, ਖਾਂ ਮੁਹੰਮਦ ਜੁੱਟਯਾ ਆਨ ਅੱਗੇ
ਦੋਹਾਂ ਪਾਸਯਾਂ ਤੋਂ ਮਾਰੋ ਮਾਰ ਮਚੀ, ਏਧਰ ਸਿੰਘ ਤੇ ਡਟੇ ਪਠਾਨ ਅੱਗੇ
ਏਧਰ ਜ਼ੋਰ ਹੈਸੀ ਤੋਪ ਖਾਨਿਆਂ ਦਾ, ਧਨੀ ਤੇਗ ਪਠਾਨ ਬਲਵਾਨ ਅੱਗੇ
ਡਾਹੇ ਤੋਪਖਾਨੇ ਹਰੀ ਸਿੰਘ ਨੇ ਜਾਂ, ਗਾਜ਼ੀ ਨਿਕਲ ਕੇ ਛਾਤੀਆਂ ਡਾਹਨ ਅੱਗੇ
ਧੜਾ ਧੜ ਤੋਪਾਂ ਝੜੀ ਲਾਇ ਰਹੀਆਂ, ਉਹ ਵਧਨ ਧਰ ਤਲੀ ਤੇ ਜਾਨ ਅੱਗੇ
ਦੀਨ ਮਜ਼ੑਬ ਦੇ ਜੰਗ ਤੇ ਨਾਲ ਖੁਸ਼ੀਆਂ, ਇਕ ਦੂਜੇ ਤੋਂ ਹੋਣ ਕੁਰਬਾਨ ਅੱਗੇ
ਬੰਨ੍ਹ ਤੁਮਲੇ ਤੋਪਾਂ ਦੇ ਵਲ ਆਉਂਦੇ, ਗੋਲੇ ਮਾਰ ਉਡਾ ਲੈ ਜਾਨ ਅੱਗੇ
ਲਾਯਾ ਜੋਰ ਪਠਾਨਾਂ ਨੇ ਬਹੁਤ ਭਾਰਾ, ਪੇਸ਼ ਜਾਵੇ ਨਾ ਜੰਗੀ ਸਮਾਨ ਅੱਗੇ
ਤੋਪਾਂ ਗੋਲੀਆਂ ਬਹੁਤ ਨੁਕਸਾਨ ਕੀਤਾ, ਆਯਾ ਸ਼ੇਰ ਮੁਹੰਮਦ ਖਾਨ ਅੱਗੇ
ਐਲੀ ਐਲੀ ਕਰਕੇ ਧਾਵਾ ਬੋਲ ਦਿਤਾ, ਵਧ ਮਾਰਾਂ ਤੋਂ ਆਇ ਜੁਵਾਨ ਅੱਗੇ
ਤੋਪਾਂ ਬੰਦ ਹੋਈਆਂ, ਤੇਗਾਂ ਖਿਚ ਕਰਕੇ, ਫਤ੍ਹੇ ਸਿੰਘ ਭੁਜੰਗੀ ਗਜਾਨ ਅੱਗੇ
ਮਚੀ ਮਾਰ ਤਲਵਾਰ ਦੀ ਜਿਸ ਵੇਲੇ, ਡਰੇ ਗਾਜ਼ੀ, ਨ ਪੈਰ ਵਧਾਨ ਅੱਗੇ
ਹਰੀ ਸਿੰਘ ਹਥੋਂ ਖਾਨ ਕਤਲ ਹੋਯਾ, ਗਾਜ਼ੀ ਫਿਰਨ ਨਠੇ ਲੈ ਪਰਾਨ ਅੱਗੇ
ਛਡ ਗਏ ਮੈਦਾਨ ਕਰਤਾਰ ਸਿੰਘਾ, ਅੜਯਾ ਫੇਰ ਨ ਕੋਈ ਪਠਾਨ ਅੱਗੇ

ਨਵਾਬ ਦੇ ਪੁਤ੍ਰ ਅਹਿਮਦ ਖਾਂ ਨੇ ਈਨ ਮੰਨਣੀ

ਮਰਯਾ ਬਾਪ ਗਾਜ਼ੀ ਪਿਛਾ ਦੇਇ ਨਠੇ ਅਹਿਮਦ ਖਾਂ ਪਲਾ ਗਲ ਪਾ ਕੇ ਜੀ
ਝਟ ਆਣ ਸ਼ਾਹਜ਼ਾਦੇ ਦੇ ਪੈਰ ਪਕੜੇ, ਮੈਨੂੰ ਬਖਸ਼ ਲੌ ਕਹਿੰਦਾ ਸੁਣਾ ਕੇ ਜੀ
ਮੰਨਾ ਈਨ ਅਗੋਂ ਤਾਬੇਦਾਰ ਰਹਿਸਾਂ ਅਰਜ਼ਾਂ ਕੀਤੀਆਂ ਬਹੁਤ ਸ਼ਰਮਾ ਕੇ ਜੀ
ਹਾਲ ਵੇਖਕੇ ਕੌਰ ਨੇ ਰਹਿਮ ਕੀਤਾ ਦਿਤੀ ਦਿਲਬਰੀ ਪਾਸ ਬੈਠਾ ਕੇ ਜੀ
ਮੁਲਕ ਰਹਿਣ ਦਿਤਾ ਓਹਦੇ ਪਾਸਓਹਦਾ ਪੌਣਾਂਲਖ ਕੇਵਲ ਚਟੀ ਲਾ ਕੇ ਜੀ
ਅਗੋਂ ਲਈ ਪੰਜਾਹ ਹਜ਼ਾਰ ਲਿਖਯਾ ਦੇਣਾ ਸਾਲ ਦਾ, ਕਸਮ ਉਠਾ ਕੇ ਜੀ
ਫੌਜਾਂ ਮੁੜ ਪਈਆਂ ਕਰ ਕੂਚ ਓਥੋਂ ਠਾਣੇ ਆਪਣੇ ਸਾਰੇ ਬੈਠਾ ਕੇ ਜੀ
ਪਹੁੰਚੇ ਵਿਚ ਲਾਹੌਰ ਕਰਤਾਰ ਸਿੰਘਾ ਭਾਰੀ ਸ਼ੋਰਸ਼ ਤਈਂ ਮਿਟਾ ਕੇ ਜੀ

ਮਹਾਰਾਜ ਨੇ ਮੁਲਤਾਨ ਤੇ ਚੜ੍ਹਾਈ ਕਰਨ ਵਾਸਤੇ ਦਰਬਾਰ ਕਰਨਾ

ਮਹਾਰਾਜ ਨੇ ਖਾਸ ਦਰਬਾਰ ਕੀਤਾ ਹਰ ਇਕ ਅਫਸਰ ਚਲ ਆਵੰਦਾ ਏ
ਸਜ ਧਜ ਕੇ ਸਭ ਸਰਦਾਰ ਬੈਠੇ ਇੰਦ੍ਰ ਪੁਰੀ ਜਿਉਂ ਸ਼ਾਨ ਸੋਹਾਵੰਦਾ ਏ
ਉੱਚੀ ਗਜਕੇ ਕਹਯਾ ਸਰਕਾਰ ਨੇ ਜੀ 'ਦਸੋ ਖਾਲਸਾ ਜੋ ਕਿਵੇਂ ਭਾਵੰਦਾ ਏ
ਆਕੜ ਖਾਨ ਸੂਬਾ ਮੁਲਤਾਨ ਵਾਲਾ ਸਦਾ ਨਵੀਆਂ ਕਲ੍ਹਾ ਉਠਾਵੰਦਾ ਏ
ਈਨ ਮੰਨ ਲੈਂਦਾ ਵੇਲਾ ਟਾਲਨੇ ਨੂੰ ਵਿਚ ਦਿਲ ਦੇ ਵੈਰ ਰਖਾਵੰਦਾ ਏ
ਇਹ ਖਾਲਸੇ ਦਾ ਪਰਤਾਪ ਵਧਦਾ ਇਹਨਾਂ ਖਾਨਾਂ ਨੂੰ ਨਹੀਂ ਸੁਖਾਵੰਦਾ ਏ
*ਕਈ ਵਾਰ ਫਸਾਦ ਇਸ ਖੜੇ ਕੀਤੇ ਬੁਰਾ ਖਾਲਸੇ ਦਾ ਸਦਾ ਚਾਹਵੰਦਾ ਏ
ਹਰ ਸਾਲ ਕੁਪੱਤ ਦਾ ਮੁੱਢ ਬੰਨੇ ਖੁਸ਼ੀ ਨਾਲ ਨਾਟਕੇ ਪੁਚਾਵੰਦਾ ਏ
ਇਰਦਗਿਰਦ ਦੇ ਖੱਨਾਂ ਅਮੀਰਾਂ ਤਾਈਂ ਚੁਕਾਂ ਦੇਇਕੇ ਸਦਾ ਭੜਕਾਵੰਦਾ ਏ
ਜੋਸ਼ ਦੀਨ ਇਸਲਾਮ ਦਾ ਰਹੇ ਦੇਂਦਾ ਵੈਰ ਮਜ਼੍ਹਬ ਦੀ ਅੱਗ ਧੁਖਾਵੰਦਾ ਏ
ਜੰਗੀ ਸ਼ਾਜ ਸਾਮਾਨ ਵਧਾਈ ਜਾਂਦਾ ਵੇਲਾ ਮਾਰ ਦਾ ਕੋਈ ਤਕਾਵੰਦਾ ਏ
ਕਰਨਾ ਚਾਹੀਦਾ ਕੀਹ ਕਰਤਾਰ ਸਿੰਘਾ ਵੈਰੀ ਸਿਰ ਉਤੇ ਨਜ਼ਰ ਆਵੰਦਾ ਏ

---

*ਕਸੂਰ ਤੇ ਝੰਘ ਦੇ ਖਾਨਾਂ ਨੂੰ ਚੁਕ ਕੇ ਏਸੇ ਨੇ ਹੀ ਅਗੇ ਡਾਹਯਾ ਸੀ ਤੇ ਆਪ ਭੀ ਤਿੰਨ ਵਾਰ ਈਨ ਮੰਨਕੇ ਫੇਰ ਆਕੜ ਬੈਠਦਾ ਰਿਹਾ।

ਗੁਰਮਤਾ

ਹੋ ਕੇ ਇਕ ਜ਼ਬਾਨ ਸਰਦਾਰ ਬੋਲੇ ਹੁਕਮ ਹੋਇ ਸਰਕਾਰ ਸੋ ਕਰਾਂਗੇ ਜੀ
ਅਸੀਂ ਪੰਥ ਦੀ ਆਨ ਤੇ ਸ਼ਾਨ ਬਦਲੇ ਆਖੋ 'ਜਮਾਂ' ਦੇ ਨਾਲ ਭੀ ਲੜਾਂਗੇ ਜੀ
ਸੂਬਾਕੌਣਮੁਲਤਾਨ ਦਾ ਕੀਰਪਾਜ਼ੀ ਗਜ਼ਨੀ,ਕਾਬਲ, ਕੰਧਾਰ ਜਾ ਵੜਾਂਗੇ ਜੀ
ਗੁਰੂ ਪੰਥ ਦੀ ਰੱਖ ਕੇ ਆਸ ਭਾਰੀ ਫਤੇ ਬੋਲ ਜਿਸ ਤਰਫ ਨੂੰ ਚੜ੍ਹਾਂਗੇ ਜੀ
ਸ੍ਰੀ ਸਾਹਿਬ ਦੇ ਆਸਰੇ ਸਿੰਘ ਸਾਹਿਬ ਫਤੇ ਚੀਨ ਮਚੀਨ ਨੂੰ ਕਰਾਂਗੇ ਜੀ
ਵਿਚ ਹੁਕਮ ਸਰਕਾਰ ਕਰਤਾਰ ਸਿੰਘਾ ਦੁਖ ਸੁਖ ਸਰੀਰ ਤੇ ਜਰਾਂਗੇ ਜੀ

ਫੌਜਾ ਦੀਆਂ ਤਯਾਰੀਆਂ

ਹੁਕਮ ਹੋਯਾ ਸਰਕਾਰ ਦਾ ਜਿਸ ਵੇਲੇ ਫੌਜਾਂ ਵਿਚ ਹੋ ਪਈਆਂ ਤਯਾਰੀਆਂ ਜੀ
ਘੋੜ ਚੜ੍ਹੇ ਤੇ ਪੈਦਲਾਂ ਪਲਟਨਾਂ ਨੇ ਕਰ ਲਈਆਂ ਤਯਾਰੀਆਂ ਭਾਰੀਆਂ ਜੀ
ਖਾਲਸੀ ਨਿਸ਼ਾਨ ਮੈਦਾਨ ਝੁਲੇ ਹਾਥੀ ਨਿਕਲੇ ਸਣੇ ਅੰਮਾਰੀਆਂ ਜੀ
ਖੁਲ ਗਏ ਜੰਜੈਲ ਜ਼ੰਬੂਰ ਖਾਨੇ ਤੋਪਾਂ ਸਾਫ ਕਰ ਤਖਤੀਂ ਚਾੜੀਆਂ ਜੀ
ਗੱਡੇ ਲੱਦ ਬਾਰੂਦ ਦੇ ਤੋਰ ਦਿਤੇ ਗੋਲੇ ਗੋਲੀਆਂ ਬੇਸ਼ੁਮਾਰੀਆਂ ਜੀ
ਭਰ ਪੇਟੀਆਂ ਜੰਗੀ ਸਾਮਾਨ ਤੋਰੇ ਹੋਰ ਬਹੁਤੀਆਂ ਭਾਰ ਬਰਦਾਰੀਆਂ ਜੀ
ਪਈ ਧਮਕ ਪੰਜਾਬ ਦੇ ਵਿਚ ਸਾਰੇ ਸੁਣ ਕੰਬੀਆਂ ਗੜੀਆਂ ਸਾਰੀਆਂ ਜੀ
ਫੌਜ ਪੰਝੀ ਹਜਾਰ ਕਰਤਾਰ ਸਿੰਘਾ ਕਢ ਪਲਟਨਾਂ ਬਾਹਰ ਖਲਾਰੀਆਂ ਜੀ

ਵੱਡੇ ਅਫਸਰ

ਏਸ ਭਾਰੀ ਮੁਹਿੰਮ ਨੂੰ ਫਤ੍ਹੇ ਕਰਨੇ ਹਰੀ ਸਿੰਘ ਮੋਹਰੇ ਹੁਕਮ ਪਾਇ ਚੜ੍ਹਯਾ
ਫੂਲਾ ਸਿੰਘ ਨਿਹੰਗ ਬਲਵਾਂਨ ਭਾਰਾ ਤੋੜੇ ਚੱਕਰਾਂ ਤਈਂ ਸਜਾਇ ਚੜ੍ਹਯਾ
ਆਹਲੂਵਾਲੀਆ ਫਤ੍ਹੇ ਸਿੰਘ ਹੋ ਅੱਗੇ ਸ੍ਰੀ ਵਾਹਿਗੁਰ ਫਤ੍ਹੇ ਬੁਲਾਇ ਚੜ੍ਹਯਾ
ਮਿਸਲ ਕਲਸੀਆਂ ਦਾ ਜੋਧਸਿੰਘ ਜੋਧਾ ਫੌਜ ਆਪਣੀਨੂੰਅੱਗੇ ਲਾਇ ਚੜ੍ਹਯਾ
ਸ਼ਾਮਸਿੰਘ ਸ੍ਰਦਾਰ ਅਟਾਰੀ ਵਾਲਾ ਸਾਥੀ ਆਪਣੇ ਨਾਲ ਰਲਾਇ ਚੜ੍ਹਯਾ
ਜ਼ਫਰਜੰਗ ਦੀਵਾਨ,ਦੀਵਾਨ ਚੰਦ ਜੋ ਦੇਇਕੇ ਸੂਰਮਾ ਮੁੱਛਾਂ ਨੂੰ ਤਾਇ ਚੜ੍ਹਯਾ
ਹਰਸਾਸਿੰਘਜਰਨੈਲ ਤੇ ਫਤ੍ਹੇਸਿੰਘ ਜੀ ਨਾਲ ਰਾਮਦਯਾਲ ਭੀ ਚਾਇ ਚੜ੍ਹਯਾ
ਸੰਧਾਵਾਲੀਏ ਭੀ ਚੜ੍ਹੇ ਸੂਰਮੇ ਜੀ ਅਤੇ ਮਿਸਰ ਦੀਵਾਨ ਚੰਦ ਆਹਿ ਚੜ੍ਹਯਾ

ਹੋਰ ਚੜ੍ਹੇ ਸ੍ਰਦਾਰ ਸਭ ਪਲਟਨਾਂ ਦੇ ਹਰਕੋਈ ਫਤੇ ਦਾ ਰੱਖਕੇ ਚਾਹਿ ਚੜ੍ਹਯਾ
†ਖੜਗਸਿੰਘਮਹਾਰਾਜ ਕਰਤਾਰ ਸਿੰਘਾ ਖਾਲਸੀਨਿਸ਼ਾਨ ਝੁਲਾਇ ਚੜ੍ਹਯਾ

ਵਾਕ ਕਵੀ

ਚੜ੍ਹਯਾ ਪੰਝੀ ਹਜ਼ਾਰ ਜੁਵਾਨ ਬਾਂਕਾ ਅਗੇ ਝੂਲਦੇ ਖਾਸ ਨਿਸ਼ਾਨ ਚੱਲੇ
ਚੋਬਾਂ ਦੋਹਰੀਆਂ ਪਈਆਂ ਨਗਾਰਿਆਂ ਤੇ ਬੜੇਬੜੇ ਸਰਦਾਰ ਬਲਵਾਨ ਚੱਲੇ
ਲਾਮ ਡੋਰੀ ਲਾਹੌਰ ਤੋਂ ਚਲ ਪਈ ਜੰਗੀ ਬੇਸ਼ੁਮਾਰ ਸਾਮਾਨ ਚੱਲੇ
ਧੂੜਾਂ ਉਡੀਆਂ ਰਾਹਾਂ ਦੇ ਵਿਚ ਆਕੇ ਬਦਲ ਬਣਕੇ ਵਲ ਅਸਮਾਨ ਚੱਲੇ
ਫੌਜ ਖਾਲਸਾ ਲੈ ਚਲੀ ਬੀਰ ਬਾਂਕੇ ਹਰੀ ਸਿੰਘ ਜਹੇ ਚੜ੍ਹ ਜਵਾਨ ਚੱਲੇ
ਰੱਖ ਆਸਰਾ ਇਕ ਅਕਾਲ ਦਾ ਜੀ ਮੂੰਹ ਕਰਕੇ ਵਲ ਮੁਲਤਾਨ ਚੱਲੇ
ਖਾਂ ਮੁਜ਼ੱਫਰ ਚੋਣਵਾਂ ਬੀਰ ਗਾਜ਼ੀ ਜੋਰ ਓਸਦੇ ਨਾਲ ਅਜ਼ਮਾਨ ਚੱਲੇ
ਅਠਾਰਾਂ ਸੌ ਚੁਹੱਤ੍ਰ ਕਰਤਾਰ ਸਿੰਘਾ ਅਠਾਰਾਂ ਮਾਘ ਦਾ ਦਿਨ ਪਛਾਨ ਚੱਲੇ

ਮੁਲਤਾਨ ਵਿਚ ਜੰਗ ਦੀਆਂ ਤਿਆਰੀਆਂ

ਫੌਜ ਖਾਲਸਾ ਏਧਰੋਂ ਚੜ੍ਹ ਚਲੀ ਖਬਰਾਂ ਖਾਨ ਮੁਜੱਫਰ ਪਾਈਆਂ ਜੀ
ਕੀਤੇ ਜੰਗ ਦੇ ਓਸ ਸਾਮਾਨ ਕੱਠੇ ਚੀਜ਼ਾਂ ਵਸਤਾਂ ਜਮ੍ਹਾਂ ਕਰਾਈਆਂ ਜੀ
ਕਿਲ੍ਹੇ, ਕੋਟ ਤਾਈਂ ਕਾਇਮ ਖੂਬ ਕੀਤਾ ਤੋਪਾਂ ਬੁਰਜਾਂ ਵਿਚ ਚੜ੍ਹਾਈਆਂ ਜੀ
ਥਾਂ ਥਾਂ ਬਾਰੂਦ ਅੰਬਾਰ ਲਾਏ ਲਈਆਂ ਕਰ ਸਭੇ ਪੁਖਤਾਈਆਂ ਜੀ
ਬਾਹਰ ਸ਼ਹਿਰ ਤੋਂ ਨਿਕਲ ਮੈਦਾਨਅੰਦਰ ਕਦੋਂ ਮੋਰਚੇ ਬਹੁਤੀਆਂ ਖਾਈਆਂ ਜੀ
ਮੁੱਲਾਂ ਕਾਜ਼ੀਆਂ ਨੂੰ ਬਾਹਿਰ ਭੇਜ ਕਰਕੇ ਦੇਇ ਰੱਯਤਾਂ ਜੋਸ਼ ਭੜਕਾਈਆਂ ਜੀ
ਝੰਡਾ ਖੜਾ ਜਹਾਦ ਦਾ ਕਰ ਦਿਤਾ ਦੋਹੀਆਂ ਦੇਸ ਦੇ ਵਿਚ ਫਿਰਾਈਆਂ ਜੀ
ਦੀਨ ਮਜ਼੍ਹਬ ਦਾ ਜੰਗ ਸੁਣਾ ਕਰਕੇ ਓਸ ਰੌਲੀਆਂ ਬਹੁਤ ਪੁਵਾਈਆਂ ਜੀ
ਗਾਜ਼ੀ ਬੇਸ਼ੁਮਾਰ ਹੋ ਗਏ ਕੱਠੇ ਗਾਨੇ ਹਥੀਂ ਤੇ ਮਹਿੰਦੀਆਂ ਲਾਈਆਂ ਜੀ
ਕੱਠੇ ਹੋਇ ਸ਼ਹੀਦੀਆਂ ਪਾਣਖਾਤਰ ਨਾਹਰੇਮਾਰਦੇ ਲਾਲੀਆਂ ਛਾਈਆਂ ਜੀ

---

†ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਅਸਲ ਵਿਚ ਸਰਕਾਰ ਦੀ ਫੌਜ ਦਾ ਕਮਾਂਡਿੰਗ ਮਿਸਰ ਦਵਾਨ ਚੰਦ ਹੀ ਸੀ, (ਦੇਖੋ ਪੰਜਾਬ ਚੀਫਸ ਹਿੱਸਾ ਪਹਿਲਾ ਸਫਾ ੩੪੩ ਦੂਜੇ ਪੈਰੇ ਦੀ ਸਤਾਰ੍ਹਵੀਂ ਸੱਤਰ )

ਵੀਹਹਜ਼ਾਰ ਨੁਵਾਬ ਦੀ ਫੌਜ ਕਲਮੀ ਹੋਰ ਖਲਕਤਾਂ ਬਹੁਤੀਆਂ ਆਈਆਂ ਜੀ
ਜਫਰ ਜੰਗ ਨੁਵਾਬ ਕਰਤਾਰ ਸਿੰਘਾ ਓਸ ਕੀਤੀਆਂ ਬਹੁਤ ਤਕੜਾਈਆਂ ਜੀ

### ਖੁਲ੍ਹੇ ਮੈਦਾਨ ਵਿਚ ਟਾਕਰਾ

ਫੌਜ ਖਾਲਸਾ ਏਧਰੋਂ ਕੂਚ ਕਰਦੀ ਜਾਂਦੀ ਬਿਖੜੇ ਪੰਥ ਮੁਕਾਇ ਭਾਈ
ਖਾਨ ਗੜ੍ਹ ਮੁਜੱਫਰ ਗੜ੍ਹ ਦੋਵੇਂ ਪਹਿਲੇ ਹੱਥ ਜਾ ਕਿਲ੍ਹੇ ਨਵਾਇ ਭਾਈ
ਫੌਜਾਂ ਪਹੁੰਚੀਆਂ ਜਦੋਂ ਮੁਲਤਾਨ ਨੇੜੇ ਖੁਲ੍ਹੇ ਵਿਚ ਮੈਦਾਨ ਦੇ ਜਾਇ ਭਾਈ
ਅਗੋਂ ਉੱਠ ਨੁਵਾਬ ਦੀ ਫੌਜ ਪਈ ਬੈਠੀ ਮੋਰਚੇ ਜਿਹੜੀ ਜਮਾਇ ਭਾਈ
ਫੌਜ ਖਾਲਸਾ ਤਾਈਂ ਅਟਕਾਇ ਲਿਆ ਮੀਂਹ ਅੱਗ ਅਗੋਂ ਬਰਸਾਇ ਭਾਈ
ਧੂੰਆਂ ਧਾਰ ਲੜਾਈ ਦਾ ਜ਼ੋਰ ਪਿਆ ਸਿੰਘ ਮੂਲ ਨ ਦੇਖ ਘਬਰਾਇ ਭਾਈ
ਏਨੇ ਚਿਰ ਨੂੰ ਆ ਪਹੁੰਚੇ ਤੋਪ ਖਾਨੇ ਬੀੜ ਵੈਰੀਆਂ ਦੇ ਵਲ ਡਾਹਿ ਦਾਈ
ਸਿੰਘ ਵਧਦੇ ਗਏ ਮੈਦਾਨ ਅੰਦਰ ਗਾਜ਼ੀ ਪੈਰਾਂ ਤੋਂ ਮਾਰ ਹਿਲਾਇ ਭਾਈ
ਪੈਰ ਪੈਰ ਉੱਤੇ ਅੜ ਅੜ ਗਾਜੀ ਰਹੇ ਤੇਗ ਦੇ ਜੌਹਰ ਦਿਖਾਇ ਭਾਈ
ਫੌਜ ਖਾਲਸਾ ਤਾਈਂ ਨ ਰੋਕ ਸਕੇ ਲੜੇ ਕਸਰ ਨਾ ਕੋਈ ਰਖਾਇ ਭਾਈ
ਸੈ ਮਾਵਾਂ ਦੇ ਪੁੱਤ ਸ਼ਹੀਦ ਹੋ ਗਏ ਮੌਤ ਗਈ ਦੁਪਾਸਯੋਂ ਖਾਇ ਭਾਈ
ਦਿਨ ਡੁੱਬਦੇ ਸਾਰ ਕਰਤਾਰ ਸਿੰਘਾ ਗਾਜੀ ਸਭ ਗਏ ਮੂੰਹ ਛਪਾਇ ਭਾਈ

### ਸ਼ਹਿਰ ਤੇ ਘੇਰਾ

ਦਿਨ ਦੂਸਰੇ ਸ਼ਹਿਰ ਦੇ ਗਏ ਨੇੜੇ ਦਰ ਬੰਦ ਹੋਇ ਸਾਰੇ ਪਾਇ ਅੱਗੇ
ਲਿਆ ਘੇਰ ਚੁਫੇਰਯੋਂ ਸ਼ਹਿਰ ਤਾਈਂ ਭਾਰੇ ਤੋਪ ਖਾਨੇ ਬੀੜ ਡਾਹਿ ਅੱਗੇ
ਹੈਸੀ ਕੋਟ ਮੁਲਤਾਨ ਦਾ ਬੜਾ ਪਕਾ ਨਹੀਂ ਸੀ ਤੋੜਯਾ ਕਿਸੇ ਨੇ ਜਾਇ ਅੱਗੇ
ਅੰਦਰ ਖਾਨ ਮੁਜੱਫਰ ਆਪ ਹੈਸੀ ਬੈਠਾ ਜੰਗ ਦੇ ਸਾਜ ਸਜਾਇ ਅੱਗੇ
ਕਿਲ੍ਹੇ, ਸ਼ਹਿਰ ਦੀ ਰਖਯਾ ਵਾਸਤੇ ਜੀ ਥਾਂ ਥਾਂ ਗਾਜ਼ੀ ਬਠਲਾਇ ਅੱਗੇ
ਤੋਪਾਂ ਬੀੜੀਆਂ ਜੋੜਕੇ ਸਭ ਥਾਈਂ ਪਕੇ ਮੋਰਚੇ ਖੂਬ ਕਰਵਾਇ ਅੱਗੇ
ਬਾਹਿਰ ਸਿੰਘ ਅਤੇ ਮੁਸਲਮਾਨ ਅੰਦਰ ਕਈਵਾਰ ਸਨ ਜੋਰਅਜਮਮਾਇ ਅੱਗੇ
ਭਾਰੀ ਹੋਇਗਾ ਜੰਗ ਕਰਤਾਰ ਸਿੰਘਾ ਬੈਠੀ ਮੌਤ ਸੀ ਮੂੰਹ ਫੈਲਾਇ ਅੱਗੇ

ਤੋਪਾਂ ਦਾ ਜੰਗ

ਬਾਹਰੋਂ ਖਾਲਸੇ ਨੇ ਡਾਹੇ ਤੋਪ ਖਾਨੇ ਚੌਪਾਸਯੋਂ ਅੱਗ ਬਰਸਾਇ ਰਹੇ
ਮੀਂਹ ਵਾਂਗ ਪਵੇ ਗੋਲਾ ਕੋਟ ਉੱਤੇ ਪਹਿਲ ਮਾੜੀਆਂ ਦੇ ਤਈਂ ਢਾਇ ਰਹੇ
ਏਧਰ ਕੋਟ ਦੀਆਂ ਤੋਪਾਂ ਗਜ਼ਬ ਢਾਹਯਾ ਸਿੰਘ ਮੋਰਚੀਂ ਸਿਰ ਛੁਪਾਇ ਰਹੇ
ਇਕੋ ਵਾਰ ਹੀ ਸੈਂਕੜੇ ਫੈਰ ਹੁੰਦੇ ਕੋਹਾਂ ਤਕ ਸਨ ਧਰਤ ਹਿਲਾਇ ਰਹੇ
ਗੜ ਗੜਾਟ ਦੀਆਂ ਗੂੰਜਾਂ ਪੈਣਭਾਰੀ ਪਰਲੇ ਕਾਲ ਦੇ ਮੇਘ ਗਰਜਾਇ ਰਹੇ
ਬਾਹਰੋਂ ਪੈਣ ਗੋਲੇ ਬਹੁਤੇ ਜਾਣ ਖਾਲੀ ਗਾਜ਼ੀ ਕੋਟ ਦੀ ਓਟ ਰਖਾਇ ਰਹੇ
ਧੂੰਆਂ ਧਾਰ ਅਸਮਾਨ ਤੇ ਭਾਰਾ ਹੋਯਾ ਗੋਲੇ ਰੁੱਖ ਦਰਖਤ ਉਡਾਇ ਰਹੇ
ਪੰਜ ਦਿਨ ਇਕ ਤਾਰ ਕਰਤਾਰ ਸਿੰਘਾ ਝੜੀ ਅੱਗ ਦੁਪਾਸਯੋਂ ਲਾਇ ਰਹੇ

ਛੇਵੇ ਦਿਨ ਸ਼ਹਿਰ ਤੇ ਹੱਲਾ ਕਰਨਾ

ਪੰਜ ਦਿਨ ਗੋਲਾ ਵਰ੍ਹਯਾ ਮੀਂਹ ਵਾਂਗੂ ਜ਼ੋਰ ਬਾਹਰਲੀਆਂ ਤੋਪਾਂ ਲਾਯਾ ਜੀ
ਹਿੱਲੀ ਇਟ ਨ ਕੋਟ ਦੀ ਕਿਸੇ ਥਾਂ ਤੋਂ ਫੇਰ ਖਾਲਸੇ ਮਤਾ ਪਕਾਯਾ ਜੀ
ਲਹਿੰਦੇ ਪਾਸਯੋਂ ਤੋਪਾਂ ਦੀ ਓਟ ਲੈ ਕੇ ਉਤੇ ਸ਼ਹਿਰ ਦੇ ਹੱਲਾ ਬੁਲਾਯਾ ਜੀ
ਖਬਰ ਪਾਇ ਮੁਜੱਫਰ ਆਨ ਆਯਾ ਗੋਲੇ ਮਾਰਕੇ ਮੂੰਹ ਭੁਵਾਯਾ ਜੀ
ਅਗ੍ਹਾਂ ਵਧਨਾ ਖਰਾ ਮੁਹਾਲ ਹੋਯਾ ਹਟੇ ਪਿਛ੍ਹਾਂ ਨੁਕਸਾਨ ਉਠਾਯਾ ਜੀ
ਮੁੜ ਸਤਵੇਂ ਦਿਨ ਕਚੀਚੀਆਂ ਖਾ ਚੁਣਵਾਂ ਖਾਲਸੇ ਦਾ ਦਸਤਾ ਧਾਯਾ ਜੀ
ਤੋਪਾਂ ਪੈਰ ਨ ਦੇਂਦੀਆਂ ਵਧਨ ਅਗੇ ਚਾ ਸਿੰਘਾਂ ਦਾ ਖਾਨ ਨੇ ਲਾਹਯਾ ਜੀ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਤਾਹੀਂ ਨੀਤ ਨੇ ਕੋਟ ਸਲਾਹਯਾ ਜੀ

ਰਾਜਨੀਤ

ਸੈ ਪਲਟਨਾਂ ਤੋਂ ਸਰੇ ਕੰਮ ਜਿਨਾਂ ਹਾਥੀ ਲੱਖ ਜੋ ਲਾਭ ਪੁਚਾਇ ਭਾਈ
ਬੇਸ਼ੁਮਾਰ ਘੋੜਾ, ਦੇਵੇ ਕੰਮ ਥੋੜ੍ਹਾ ਸਾਰੇ ਕਾਜ ਜੋ ਧਨ ਖਰਚਾਇ ਭਾਈ
ਪਿੱਤ੍ਰ ਸੈਂਕੜੇ ਲਾਭ ,ਪੁਚਾਨ ਜਿੰਨਾ ਲੱਖਾਂ ਮਣ ਦਾਰੂ ਸਿੱਕਾ ਲਾਇ ਭਾਈ
ਓਨਾ ਕੰਮ ਇਕ ਕੋਕ ਕਰਤਾਰ ਸਿੰਘਾ ਦੇਇਕੇ, ਵੈਰੀਆਂ ਪਾਸੋਂ ਬਚਾਇ ਭਾਈ

ਸ਼ਹਿਰ ਦੇ ਕੋਟ ਥਲੇ ਸੁਰੰਗਾਂ ਲਾਣੀਆਂ

ਜਾਂਦੀ ਪੇਸ਼ ਨ ਕੋਈ ਭੀ ਜਦੋਂ ਡਿੱਠੀ ਸੁਰੰਗਾਂਲਾਉਣ ਨੂੰ ਹੋਇ ਤਯਾਰ ਸਮਝੇ

ਹੇਠ ਕੋਟ ਬਾਰੂਦ ਦਬਾ ਕਰਕੇ ਦਿਤੀ ਜਾਇ ਉਡਾ ਦੀਵਾਰ ਸਮਝੋ
ਕਈ ਭੰਨ ਰਾਤਾਂ ਕਰ ਮਿਹਨਤਾਂ ਜੀ ਕੋਟ ਤਕ ਪਹੁੰਚੇ ਸੁਰੰਗਾਂ ਮਾਰ ਸਮਝੋ
ਦਿਤਾ ਭਰ ਬਾਰੂਦ ਭੀ ਕਈ ਥਾਈਂ ਅਗ ਦੇਣ ਨੂੰ ਤਯਾਰ ਵਿਚਾਰ ਸਮਝੋ
ਬਦਲਆਣ ਅਸਮਾਨ ਤੇ ਛਾਇਗਏ ਬਰਖਾ ਹੋਣ ਲਗੀ ਮੋਹਲੇਧਾਰ ਸਮਝੋ
ਪਲ ਵਿਚ ਪਾਣੀਸਾਰੇ ਫਿਰ ਗਿਆ ਭਾਣਾ ਵਰਤਯਾ ਆਣ ਕਰਤਾਰ ਸਮਝੋ
ਸੁਰੰਗਾਂ ਭਰ ਬਾਰੂਦ ਸਭ ਭਿਜ ਗਿਆ ਸਾਰੀ ਮਿਹਨਤ ਗਈ ਬੇਕਾਰ ਸਮਝੋ
ਬਰਖਾ ਹੋਈ ਮੱਠੀਮੁੜਥਾਉਂ ਦੂਜੀ ਲਾਈਆਂਫੇਰ ਸੁਰੰਗਾਂ ਹਠ ਧਾਰ ਸਮਝੋ
ਭਰ ਘੱਤਾ ਬਾਰੂਦ ਨ ਵਿਘਨ ਪਿਆ ਹੋਈ ਕਾਮਯਾਬੀ ਏਸ ਵਾਰ ਸਮਝੋ
ਅਗ ਲਾਈ ਪਲੀਤਯਾਂ ਜਿਸ ਵੇਲੇ ਗੂੰਜ ਪਈ ਬੜੀ ਜ਼ੋਰਦਾਰ ਸਮਝੋ
ਤਿੰਨਾਂ ਥਾਵਾਂ ਤੋਂ ਫਿਸ ਦੀਵਾਰਡਿਗੀ ਸਾਰਾ ਸ਼ਹਿਰ ਹੋਯਾ ਧੂੰਆਂਧਾਰ ਸਮਝੋ
ਪਹੁੰਚੇ ਵੇਲੇ ਸਿਰ ਖਾਨ ਕਰਤਾਰ ਸਿੰਘਾ ਬੰਦੋ ਬਸਤ ਲਿਆ ਕਰ ਭਾਰ ਸਮਝੋ

ਵਾਕ ਕਵੀ

ਤਿੰਨਾਂ ਥਾਵਾਂ ਤੋਂ ਫਿਸ ਦੀਵਾਰ ਗਈ ਸੂਬੇ ਪਤਾ ਵੇਲੇ ਸਿਰ ਆਇ ਲਿਆ
ਫੌਜ ਸੂਬੇ ਦੀ ਨਿਮਕ ਹਲਾਲ ਭਾਰੀ ਜ਼ੋਰ ਓਸਨੇ ਓਧਰੇ ਪਾਇ ਲਿਆ
ਭਰੀਆਂ ਰਖੀਆਂਬੋਰੀਆਂ ਮਿਟੀ ਦੀਆਂ ਕੰਮਓਹਨਾਂਤੋਂਸਿਰੇ ਚੜ੍ਹਾਇ ਲਿਆ
ਮੋਰੇ ਹੋਇ ਦੀਵਾਰ ਦੇ ਵਿਹ ਜਿਥੇ ਬੰਦ ਓਹਨਾਂ ਨੂੰ ਝਟ ਕਰਾਇ ਲਿਆ
ਉਤੇਬੀੜੀਆਂ ਭਾਰੀਆਂ ਆਣਤੋਪਾਂ ਧਾਵਾ ਸਿੰਘਾਂ ਦਾ, ਮਾਰ ਅਟਕਾਇ ਲਿਆ
ਲਾਭ ਹੋਯਾ ਨ ਕੁਝ ਕਰਤਾਰਸਿੰਘਾ ਸੂਬੇ ਕੋਟ ਫਿਰ ਪਕਾ ਬਨਵਾਇ ਲਿਆ

ਤੋਪਾਂ ਦੀ ਮਾਰ ਤੇ ਫੌਜ ਖਾਲਸੇ ਦਾ ਹਲਾ

ਨਵੇਂ ਥਾਂ ਬਨਾਇ ਜੋ ਕੋਟ ਦੇ ਜੀ ਓਹਨਾਂ ਥਾਵਾਂ ਤੇ ਸਿੰਘ ਭੀ ਆਨ ਪਈਂਦੇ
ਵਡੇ ਤੋਪ ਖਾਨੇ ਓਥੇ ਬੀੜ ਦਿਤੇ ਬੇਸ਼ੁਮਾਰ ਗੋਲੇ ਲੈ ਨਿਸ਼ਾਨ ਪਈਂਦੇ
ਦੋਹਾਂ ਧਿਰਾਂ ਦਾ ਜ਼ੋਰ ਪੈਗਿਆ ਓਥੇ ਆਪੋ ਵਿਚ ਨੁਕਸਾਨ ਪੁਚਾਨ ਪਈਂਦੇ
ਕਈਦਿਨਦੇਬਾਹਦ ਦੀਵਾਰ ਅੰਦਰ ਕਈ ਥਾਈਂ‡ਸ਼ਿਗਾਫ ਪਛਾਨ ਪਈਂਦੇ
ਸਿੰਘ ਚਾਹੁੰਦੇ ਲੰਘਣਾ ਉਨ੍ਹਾਂ ਵਿਚੋਂ ਗਾਜ਼ੀ ਸੂਤ ਤੇਗਾਂ ਆ ਬਚਾਨ ਪਈਂਦੇ

‡ਸ਼ਿਗਾਫ ਅਥਵਾ ਮੋਰੇ ਪੈ ਗਏ।

ਕੀਤਾ ਖਾਲਸੇ ਧਾਵਾ ਕਰਤਾਰ ਸਿੰਘਾ ਟੁਟ ਵਾਂਗ ਬਾਜਾਂ ਮੁਸਲਮਾਨ ਪਈਂਦੇ

ਖ਼ੂਨਖਾਰ ਜੰਗ

ਦਸਤਾ ਚੋਣਵਾਂ ਤਯਾਰ ਸੀ ਘੋੜਚੜ੍ਹਯਾਂ ਵੇਲਾ ਤਾੜ ਕੇ ਹਲਾ ਬੁਲਾਵੰਦੇ ਨੇ
ਓਧਰ ਗਾਜ਼ੀਭੀ ਓਹਨਾਂ ਹੀ ਪਾੜਾਂਉੱਤੇ ਥਾਂ ਕੰਧ ਦੇ ਛਾਤੀਆਂ ਡਾਹਵੰਦੇ ਨੇ
ਕਰਦੇ ਸਿੰਘ ਅਕਾਲ ਅਕਾਲ ਜਾ ਪਏ ਐਲੀ ਐਲੀ ਪਠਾਨ ਸੁਨਾਵੰਦੇ ਨੇ
ਗਾਜ਼ੀ ਖੜੇ ਸਨ ਤੇਗਾਂ ਦੀ ਝਾੜਕਰਕੇ ਚੜ੍ਹਦੇ ਸਿੰਘਾਂਤਾਈਂ ਅਟਕਾਵੰਦੇ ਨੇ
ਤੇਗਾਂਬਿਜਲੀਆਂਦੇਵਾਂਗ ਲਿਸ਼ਕ ਪਈਆਂ ਹੋ ਬੇਦਰਦ ਬਹਾਦਰ ਵਹਾਵੰਦੇ ਨੇ
ਏਧਰ ਸਿੰਘ ਓਧਰ ਮੁਸਲਮਾਨ ਯੋਧੇ ਖੌਫ ਮੌਤ ਦਾ ਸਿਰੋਂ ਚੁਕਾਵੰਦੇ ਨੇ
ਜੁੱਟੇ ਸ਼ੇਰ ਦੁਪਾਸਯੋਂ ਰੋਹ ਮੱਤੇ ਇਕ ਦੂਸਰੇ ਨੂੰ ਖਾਣਾ ਚਾਹਵੰਦੇ ਨੇ
ਮੁਸਲਮਾਨ ਕਮਾਲ ਦੀ ਕਰ ਹਿੰਮਤ ਹੱਲੇ ਬਾਹਰ ਦੇ ਟੋਕ ਪਰਤਾਵੰਦੇ ਨੇ
ਬਾਹਰੋਂ ਪੈਦਲਾਂ ਨੇ ਕੀਤਾ ਫੇਰ ਧਾਵਾ ਘੋੜ ਚੜ੍ਹੇ ਅੱਗੋਂ ਹਟ ਜਾਵੰਦੇ ਨੇ
ਮਾਰੋ ਵਢੋ ਦਾ ਪੈ ਗਿਆ ਆਨ ਰੌਲਾ ਯੋਧੇ ਬੁਰਾ ਘਮਸਾਨ ਮਚਾਵੰਦੇ ਨੇ
ਤੇਗਾਂ ਖੂਨ ਦੇ ਨਾਲ ਹੋ ਤਰ ਰਹੀਆਂ ਘਾਇਲ ਤੜਫਦੇ ਜਾਨਾਂ ਗੁਵਾਵੰਦੇ ਨੇ
ਪਲੋ ਪਲੀ ਸਥਾਰ ਲਹਿ ਗਏ ਓਥੇ ਧਰਤੀ ਖੂਨ ਦੇ ਨਾਲ ਨੁਲ੍ਹਾਵੰਦੇ ਨੇ
ਆਖਰ ਸਿੰਘਾਂ ਦੀ ਤੇਗ ਦਾ ਜ਼ੋਰ ਪਿਆ ਮਾਰ ਗਾਜ਼ੀਆਂ ਤਈਂ ਧਕਾਵੰਦੇ ਨੇ
ਫੌਜਾਂ ਦਾਖਲ ਹੋ ਗਈਆਂ ਕਰਤਾਰ ਸਿੰਘਾ ਸਿੰਘ ਗੱਜ ਕੇ ਫਤੇ ਗਜਾਵੰਦੇ ਨੇ

ਸ਼ਹਿਰ ਵਿਚ ਤਲਵਾਰ ਦਾ ਜੰਗ

ਖਾਲੀ ਲਏ ਕਰਵਾਜਦ*ਪਾੜਸਿੰਘਾਂ ਦਾਖਲ ਸ਼ਹਿਰਅੰਦਰ ਹੋਇਜਾਨ ਭਾਈ
ਬੂਹੇ ਖੋਲ ਦਿਤੇ ਲਗਦੇ ਹਥ ਕਈ ਫੌਜਾਂ ਜਾਇ ਵੜੀਆਂ ਲਾਕੇ ਤਾਨ ਭਾਈ
ਓਧਰ ਗਾਜ਼ੀ ਭੀ ਬੋਲਦੇ ਐਲੀਅਕਬਰ ਡਕੇ ਖਾਲਸੇ ਦੇ ਅੱਗੇ ਆਨ ਭਾਈ
ਸਿੰਘ ਵਧਦੇ ਸ਼ਹਿਰ ਦੇ ਵਲ ਅਗੇ ਗਾਜ਼ੀ ਸ਼ਹਿਰ ਬਚਾਵਨਾ ਚਾਹਨ ਭਾਈ
ਆਨ ਸ਼ਾਨ ਪਠਾਨਾਂ ਦੀ ਕਾਇਮ ਸਦਾ ਰੱਖਣਵਾਸਤੇ,ਚੁਣਵੇਂ ਜੁਵਾਨ ਭਾਈ
ਤੇਗਾਂ ਸੂਤ ਕੇ ਡਟੇ ਮੈਦਾਨ ਅੰਦਰ ਮੱਚ ਪਿਆ ਡਾਢਾ ਘਮਸਾਨ ਭਾਈ
ਵਿਚ ਗਲੀ ਬਾਜ਼ਾਰਾਂ ਦੇ ਕਹਿਰ ਆਯਾ ਲਹਿਗਏ ਪਲਾਂ ਵਿਚ ਘਾਨ ਭਾਈ

*ਪਾੜ ਅਥਵਾ ਓਹ ਮੋਰੇ ਜਿਹੜੇ ਬਾਰੂਦ ਨੇ ਢਾਹ ਕੇ ਬਣਾ ਦਿਤੇ ਸਨ।

ਪੈਰ ਪੈਰ ਉੱਤੇ ਗਾਜੀ ਪਏ ਅੜਦੇ ਖੁਸ਼ੀ ਨਾਲ ਹੁੰਦੇ ਕੁਰਬਾਨ ਭਾਈ
ਖੂਨ ਵੱਗ ਟੁਰਯਾ ਵਿਚ ਨਾਲੀਆਂ ਦੇ ਲਹਿ ਗਏ ਸਥਾਰ ਪਠਾਨ ਭਾਈ
ਉਤੇ ਮੁਰਦਯਾਂ ਦੇ ਮੁਰਦੇ ਚੜ ਗਏ ਤੜਪ ਰਹੇ ਬਹੁਤੇ ਨੀਮ ਜਾਨ ਭਾਈ
ਰੌਲਾ ਮੱਚਯਾ ਸ਼ਹਿਰ ਤਰਥੱਲ ਆਯਾ ਲੋਕ ਨਠ ਗਏ ਛਡ ਮਕਾਨ ਭਾਈ
ਮਾਰੋ ਮਾਰ ਮਚੀ ਹਰ ਗਲੀ ਕੂਚੇ ਖਟਾ ਖਟ ਤੇਗਾਂ ਖੜਕਾਨ ਭਾਈ
ਮੁਸਲਮਾਨ ਲੜੇ ਚੰਗੇ ਲਾਹ ਰੀਝਾਂ ਦੀਨ ਮਜ਼ਬੀ ਜੰਗ ਸਿਆਨ ਭਾਈ
ਦੋਹਾਂ ਪਾਸਿਆਂ ਦੇ ਜ਼ੁਮੇਵਾਰ ਅਫਸਰ ਦੇ ਦੇ ਹੌਂਸਲੇ ਅਗਾਂ ਵਧਾਨ ਭਾਈ
ਜੌਹਰ ਕੁਦਰਤੀ ਸਿੰਘਾਂਦੀਤੇਗ ਅੰਦਰ ਆਖਰ ਹਟਨ ਲਗੇ ਮੁਸਲਮਾਨ ਭਾਈ
ਵੇਲਾ ਤਾੜ ਸਰਦਾਰਾਂ ਨੇ ਜੋਰ ਪਾਯਾ ਸਿੰਘ ਵਧੇ ਅਕਾਲ ਗਜਾਨ ਭਾਈ
ਅਗੇ ਤੇਗ ਦੇ ਗਾਜ਼ੀ ਨ ਠਹਿਰ ਸੱਕੇ ਮੂੰਹ ਕਿਲੇ ਦੇ ਵਲ ਭੁਲਾਨ ਭਾਈ
ਖਾਲੀ ਸ਼ਹਿਰ ਨੂੰ ਛਡ ਕਰਤਾਰ ਸਿੰਘਾ ਕਿਲੇ ਵਿਚ ਜਾ ਵੜੇ ਪਠਾਨ ਭਾਈ

ਵਾਕ ਕਵੀ

ਬਾਰਾਂ ਫੱਗਣੋਂ ਖਾਲਸਾ ਫੌਜ ਨੇ ਜੀ ਕਰ ਸ਼ਹਿਰ ਉਤੇ ਅਧਿਕਾਰ ਲਿਆ
ਜ਼ੋਰ ਤੇਗ ਮੁਲਤਾਨ ਦੇ ਕੋਟ ਤਾਈਂ ਵੱਸ ਆਪਣੇ ਕਰ, ਸੰਭਾਰ ਲਿਆ
ਬੜੇ ਕਹਿਰ ਦਾਗੁਜ਼ਰਯਾ ਦਿਨਇਹ ਭੀ ਮਾਨੋ ਮੌਤਨੇਖਾਸ ਅਵਿਤਾਰ ਲਿਆ
ਸਿੰਘ ਸਤ ਸੌ ਹੈਸੀ ਸ਼ਹੀਦ ਹੋਯਾ ਥਾਂ ਰੱਖ ਗਾਜ਼ੀ ਤਿੰਨ ਹਜ਼ਾਰ ਲਿਆ
ਸੂਬਾ ਕਿਲੇ ਅੰਦਰ ਬੰਦ ਹੋਇ ਬੈਠਾ ਬਾਹਰ ਖਾਲਸੇ ਨੇ ਘੇਰਾ ਡਾਰ ਲਿਆ
ਲੰਮਾ ਰੇੜਕਾ ਪਿਆ ਕਰਤਾਰ ਸਿੰਘਾ ਮੌਤ ਚੰਦਰੀ ਮੂੰਹ ਪਸਾਰ ਲਿਆ

ਕਿਲ੍ਹੇ ਦਾ ਮੁਹਾਸਰਾ

ਵੱਡਾ ਕਿਲ੍ਹਾ ਮੁਲਤਾਨ ਦਾ ਬੜਾਪੱਕਾ ਗਾਜ਼ੀ ਵਿਚ ਓਹਦੇ ਹਟ ਜਾਇ ਬੈਠੇ
ਕੁਝ ਖਿਸ ਕੇ ਕੁਝ ਸ਼ਹੀਦ ਹੋ ਗਏ ਰਹਿੰਦੇ ਸ਼ਹਿਰ ਦੇ ਤਈਂ ਖੁਹਾਇ ਬੈਠੇ
ਤੋਪਾਂ ਕੱਠੀਆਂ ਕਰਕੇ ਰੱਖ ਬੁਰਜ਼ੀਂ ਜੰਗੀ ਚਾਲ ਤਾਈਂ ਲਮਕਾਇ ਬੈਠੇ
ਦੂਰ ਤੋਪਾਂ ਦੀ ਮਾਰ ਤੋਂ ਹਟ ਕੇ ਜੀ ਪੱਕੇ ਮੋਰਚੇ ਸਿੰਘ ਬਨਾਇ ਬੈਠੇ
ਬਾਹਰ ਤੀਹਤੋਪਾਂ ਹੈਸਨ ਵੱਡੀਆਂ ਜੀ ਸਿੰਘ ਓਹਨਾਂ ਦੀ ਆੜ ਰਖਾਇ ਬੈਠੇ
ਗਾਜ਼ੀ ਹੋ ਬੇਖਬਰ ਕਰਤਾਰ ਸਿੰਘਾ ਕਿਲੇ ਤਾਈਂ ਮਜ਼ਬੂਤ ਕਰਾਇ ਬੈਠੇ

ਗੋਲਾ ਬਾਰੀ

ਜੰਗ ਹੋਣ ਲੱਗਾ ਤੋਪਖਾਨਿਆਂ ਦਾ ਪਈਆਂ ਖਲਕਤਾਂ ਥਰ ਥਰਾਂਦੀਆਂ ਸਨ
ਬਾਹਰੋਂ ਤੀਹ ਤੋਪਾਂ ਦਗਨਵਾਰਇਕੋ ਗੋਲਾਮੀਂਹ ਦੇ ਵਾਂਗ ਬਰਸਾਂਦੀਆਂ ਸਨ
ਕਿਲੇ ਉਤਲੀਆਂ ਤੋਪਾਂਭੀਗੂੰਜਰਹੀਆਂ ਪਲਪਲਅੰਦਰ ਗਜ਼ਬਢਾਹੁੰਦੀਆਂ ਸਨ
ਏਧਰ ਕਿਲੇ ਦੀ ਬੜੀਫਸੀਲ ਚੌੜੀ ਉੱਚੇਬੁਰਜਤੇਖਾਈਆਂ ਸੁਹਾਂਦੀਆਂ ਸਨ
ਨੀਹਾਂ ਪੱਕੀਆਂ ਰਖੀਆਂ ਕਾਰੀਗਰਾਂ ਉਹ ਜ਼ੁੰਬਸਾਂ ਮੂਲੋਂ ਨ ਖਾਂਦੀਆਂ ਸਨ
ਬਾਹਰੋ ਪੈਣ ਗੋਲੇ ਜਿੰਨੇ ਆਣ ਕਰਕੇ ਬੁਕ ਪਰੇ ਅਫੋਕ ਸੁਟਾਂਦੀਆਂ ਸਨ
ਤੋਪਾਂ ਕਿਲੇ ਦੀਆਂ ਇਕ ਸਾਰ ਚਲਣ ਪੁਟ ਮੋਰਚੇ ਮਿੱਟੀ ਉਡਾਂਦੀਆਂ ਸਨ
ਬਾਹਰੋਂਸੈਂਕੜੇਮਣਾਂ ਬਾਰੂਦ ਖਟਯਾ ਫੌਜਾਂਪਈਆਂ ਕਚੀਚੀਆਂ ਖਾਂਦੀਆਂ ਸਨ
ਹਿੱਲੀ ਕਿਲੇਦੀਇਕਨਇੱਟ ਕਿਧਰੋਂ ਸਭੇਮਿਹਨਤਾਂ ਬਿਰਥੀਆਂ ਜਾਂਦੀਆਂ ਸਨ
ਕਿਲ੍ਹਾ ਟੁਟਣੋਂ ਰਿਹਾ ਕਰਤਾਰ ਸਿੰਘਾ ਤੋਪਾਂ ਚਲ ਨ ਕੁਝ ਬਣਾਂਦੀਆਂ ਸਨ

ਕਿਲੇ ਦੇ ਹੱਲੇ

ਕਈ ਵਾਰ ਹਲੇ ਕੀਤੇ ਕਿਲੇ ਉੱਤੇ ਦਸਤੇ ਫੌਜਾਂ ਦੇ ਚੁਣੇ ਚੁਣਾਇ ਗਏ
ਢੁਕਣ ਦੇਵੰਦੇ ਗਾਜ਼ੀ ਨ ਮੂਲ ਨੇੜੇ ਤੋਪਾਂ ਮਾਰ ਕਈ ਵਾਰ ਹਟਾਇ ਗਏ
ਤੋੜਨ ਵਾਸਤੇ ਕਿਲੇ ਦੇ ਦਰਾਂ ਉੱਤੇ ਹਾਥੀ ਮਸਤ ਬਹੁ ਵਾਰ ਦੁੜ੍ਹਾਇ ਗਏ
ਸਿੱਟਾ ਨਿਕਲਯਾ ਕੁਝ ਨ ਕਿਸੇ ਗਲੇ ਜਿੰਨੇ ਜ਼ੋਰ ਹੈਸਨ ਸਾਰੇ ਲਾਇ ਗਏ
ਫਤ੍ਹੇ ਹੋਣ ਦੀ ਝਬ ਉਮੈਦ ਕੋਈ ਨ ਰੱਖ ਆਸ ਲੰਮੀ ਡੇਰੇ ਪਾਇ ਗਏ
ਮੁੜਨਾ ਪਿਛ੍ਹਾਂ ਭੀ ਸ਼ਰਮ ਕਰਤਾਰ ਸਿੰਘਾ ਦੋ ਤਰਫਾਂ ਤੋਂ ਹਠਨਿਬਾਹਿ ਗਏ

ਹੋਰ ਮੁਸੀਬਤ

ਗਈ ਰੁਤਸਿਆਲ ਤੇ ਹਾੜ ਆਯਾ ਮੁਰਦੇ ਧੁਪ ਦੇ ਜੋਰ ਆ ਸੜਨ ਲੱਗੇ
ਇਰਦ ਗਿਰਦ ਸਾਰੇ ਬਦਬੋ ਫੈਲੀ ਅਟਕ ਧੁਪ ਦੇ ਆਣ ਕੇ ਚੜਨ ਲੱਗੇ
ਹੋਈ ਆਬ ਹਵਾ ਖਰਾਬ ਬਹੁਤੀ ਸਿੰਘ ਦੁਖ ਤਪਾਲੀ ਦਾ ਜਰਨ ਲੱਗੇ
ਹੈਜ਼ਾ ਫੁੱਟ ਪਿਆ ਬਦਕਿਸਮਤੀ ਨੂੰ ਬਾਹਰੋਂ ਰੋਜ਼ ਦੇ ਸੈਂਕੜੇ ਮਰਨ ਲੱਗੇ
ਅੰਦਰਗਾਜ਼ੀਆਂਤਈਂ ਭੀ ਖਬਰ ਪਹੁੰਚੀ ਛਾਪੇਮਾਰਉਹ ਭੀ ਹਲੇ ਕਰਨ ਲੱਗੇ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਸਿੰਘ ਬੁਰੇ ਤਸੀਹੇ ਆ ਭਰਨ ਲੱਗੇ

ਲਾਹੌਰ ਤੋਂ ਹੋਰ ਫੌਜਾਂ ਤੇ ਭੰਗੀਆਂ ਵਾਲੀ ਤੋਪ (ਜਮਜ਼ਮਾ) ਦਾ ਜਾਣਾ

ਲੱਗੀ ਡਾਕ ਲਾਹੌਰ ਮੁਲਤਾਨ ਤੋੜੀ ਖਬਰਾਂ ਪਹੁੰਚਦੀਆਂ ਰੋਜ ਆਨ ਭਾਈ
ਲੱਗਾ ਫਿਕਰ ਸਰਕਾਰ ਨੂੰ ਬੜਾ ਭਾਰਾ ਫਤੇ ਹੋਵਣੋਂ ਰਿਹਾ ਮੁਲਤਾਨ ਭਾਈ
ਹੋ ਰਹੇ ਨਿਤ ਨੁਕਸਾਨ ਭਾਰੇ ਮਰੀ ਪਈ ਫੌਜਾਂ ਵਿਚ ਜਾਨ ਭਾਈ
ਹੋ ਉਦਾਸ ਜਾ ਸ੍ਰੀ ਦਰਬਾਰ ਸਾਹਿਬ ਕੀਤੀ ਬੇਨਤੀ ਨਿੰਮ੍ਰਤਾ ਠਾਨ ਭਾਈ
ਲੱਜਾ ਰਖਣੀ ਪੰਥ ਦੀ ਸਤਿਗੁਰੂ ਜੀ ਫਤੇ ਦੇਵਣੀ ਵਿਚ ਮੈਦਾਨ ਭਾਈ
ਇਕ ਚਿਤ ਸਰਕਾਰ †ਅਰਦਾਸ ਕੀਤੀ ਰਖ ਆਸਰਾ ਗੁਰੂ ਭਗਵਾਨ ਭਾਈ
ਰਜਮਟ ਲੈ ਕੇ ਨਾਲ ਅਕਾਲੀਆਂ ਦੀ ਪਰਤ ਆਣ ਲਾਹੌਰ ਪਛਾਨ ਭਾਈ
ਦੋ ਤੋਪਖਾਨੇ ਪੈਦਲ ਪਲਟਨਾਂ ਛੇ ਹੋਰ ਜੰਗ ਦਾ ਬਹੁਤ ਸਾਮਾਨ ਭਾਈ
ਤੋਪ ਭੰਗੀਆਂ ਵਾਲੀ ਭੀ ਨਾਲ ਟੋਰੀ ਰਸਤੇ ਰਾਵੀ ਦੇ ਕਰ ਧਯਾਨ ਭਾਈ
ਗਯਾਰਾਂ ਜੇਠ ਦਾ ਦਿਨ ਕਰਤਾਰ ਸਿੰਘਾ ਬੈਠ ਬੇੜੀਆਂ ਹੋਇ ਰਵਾਨ ਭਾਈ

ਵਾਕ ਕਵੀ

ਫੌਜ ਚਲ ਦਰਯਾ ਦੇ ਰਾਸਤੇ ਜੀ ਪਹੁੰਚੀ ਝਬਦੇ ਗਈ ਮੁਲਤਾਨ ਸਮਝੋ
ਤੋਪ ਜਮਜਮਾ ਦੇ ਤਾਈਂ ਦੇਖ ਕਰਕੇ ਪਈ ਫੇਰ ਫੌਜ ਅੰਦਰ ਸਮਝੋ
ਅਠਾਰਾਂ ਜੇਠ ਪਛੱਤ੍ਰਵਾਂ ਸਾਲ ਚੜ੍ਹਯਾ ਅਫਸਰ ਹੋਇ ਹੁਸ਼ਯਾਰ ਪਛਾਨ ਸਮਝੋ
ਤਾਂਜਾ ਦਮ ਇਮਦਾਦ ਦੇ ਪਹੁੰਚਨੇ ਕਰ ਖੁਸ਼ੀ ਹੋ ਗਏ ਸਭ ਜੁਵਾਨ ਸਮਝੋ
ਉੱਚੇ ਦਮਦਮੇ ਫੇਰ ਤਯਾਰ ਕਰਕੇ ਤੋਪਾਂ ਵੱਡੀਆਂ ਬੀੜੀਆਂ ਆਨ ਸਮਝੋ
ਧਰ ਅੱਗ ਪਿੱਛੇ ਕਰਤਾਰ ਸਿੰਘਾ ਲਗੇ ਕਿਲ੍ਹੇ ਤੇ ਗੋਲਾ ਬਰਸਾਨ ਸਮਝੋ

ਕਿਲੇ ਦੀ ਹਾਲਤ

ਤੋਪ ਭੰਗੀਆਂ ਵਾਲੀ ਤੇ ਹੋਰ ਤੋਪਾਂ ਕਰ ਸਿਧੀਆਂ ਕਿਲੇ ਨੂੰ ਡਾਹੀਆਂ ਜੀ

---

†ਸਰਕਾਰ ਦਾ ਇਹ ਨੀਯਮ ਸੀ ਕਿ ਜਦ ਕਦੇ ਭੀੜ ਬਣਦੀ ਤਦ ਸ੍ਰੀ ਅੰਮ੍ਰਿਤਸਰ ਜੀ ਪਹੁੰਚ ਸ੍ਰੀ ਦਰਬਾਰ ਸਾਹਿਬ ਅਰਦਾਸਾ ਸੁਧਾਂਦੇ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ। ਸਤਿਗੁਰਾਂ ਦੀ ਮਿਹਰ ਨਾਲ ਕਾਰਜ ਰਾਸ ਹੋ ਜਾਂਦਾ, ਮੁਲਤਾਨ ਦੀ ਖਬਰ ਸੁਣਕੇ ਮਹਾਰਾਜ ਨੇ ਬੀ ਦਰਬਾਰ ਸਾਹਿਬ ਵਿਚ ਫਤੇ ਲਈ ਬੇਨਤੀ ਕੀਤੀ ਤੇ ਸੰਗਮਰਮਰ ਦੀ ਸੇਵਾ ਪ੍ਰਕਰਮਾਂ ਵਿਚ ਕਰਨ ਦਾ ਅਰਦਾਸਾ ਸੁਧਾਯਾ।

ਦਲਬਡਾਰ ਅਤੇ ਦੂੰਬੇ ਖਾਨ ਵਾਲੀ ਰਾਮ ਬਾਣ ਨੇ ਝੜੀਆਂ ਲਾਈਆਂ ਜੀ
ਕੜੇ ਖਾਂ ਬੀੜੀ ਪਟਯਾਲੇ ਵਾਲੀ ਗੂੰਜਾਂ ਵਿਚ ਆਕਾਸ਼ ਦੇ ਪਾਈਆਂ ਜੀ
ਲਗ ਫੇਰ ਕਿਲ੍ਹੇ ਉੱਤੇ ਵਰ੍ਹਨ ਗੋਲਾ ਅੱਗਾਂ ਕਹਿਰ ਦੀਆਂ ਬਰਸਾਈਆਂ ਜੀ
ਕਿਲ੍ਹੇ ਵਿਚੋਂ ਭੀ ਨ ਸੂਬੇ ਫਰਕ ਕੀਤਾ ਧੂੜਾਂ ਵਿਚ ਮੈਦਾਨ ਧੁਮਾਈਆਂ ਜੀ
ਇਕੋ ਵਾਰ ਤੋਪਾਂ ਕੜਕੜਾਟ ਪਾਯਾ ਧੂੰਆਂ ਧਾਰ ਗੁਬਾਰੀਆਂ ਛਾਈਆਂ ਜੀ
ਦਗੀ ਜਿਸ ਵੇਲੇ ਤੋਪ ਭੰਗੀਆਂ ਦੀ ਕੰਬੀ ਧਰਤ ਤੇ ਨੀਹਾਂ ਹਿਲਾਈਆਂ ਜੀ
ਗੂੰਜ ਜ਼ਿਮੀਂ ਅਸਮਾਨ ਦੇ ਵਿਚ ਪੈਗਈ ਆਣਖਲਕਤਾਂ ਸਭ ਘਬਰਾਈਆਂ ਜੀ
ਸ਼ਹਿਰ ਧਮਕ ਨੇਸਾਰਾਹਿਲਾਇਦਿਤਾ ਮਹਿਲਮਾੜੀਆਂ ਕਈ ਗਿਰਾਈਆਂ ਜੀ
ਆਇ ਗਿਆ ਭੁਚਾਲ ਤੇ ਧਰਤਕੰਬੀ ਪਈਆਂਕੋਹਾਂ ਦੇ ਵਿਚ ਦੁਹਾਈਆਂ ਜੀ
ਕਈਆਂ ਔਰਤਾਂ ਦੇ ਗਿਰ ਗਰਭਗਏ ਤੇ ਅਮਾਰਤਾਂਬਹੁਤੀਆਂ ਢਾਹੀਆਂ ਜੀ
ਲੋਕ ਘਰਾਂ ਨੂੰ ਛੱਡ ਕੇ ਨੱਠਉੱਠੇ ਆਸਾਂ ਜੀਉਣ ਦੀਆਂ ਸਭੇ ਲਾਹੀਆਂ ਜੀ
ਭਾਜੜ ਪਈ ਮੁਲਤਾਨ ਦੇ ਵਿਚ ਸਾਰੇ ਪੁੱਤ ਛਡ ਕੇ ਨੱਠੀਆਂ ਮਾਈਆਂ ਜੀ
ਕਿਲ੍ਹਾ ਟੁੱਟ ਗਿਆ ਕਰਤਾਰ ਸਿੰਘਾ ਇੱਟਾਂ ਪੁਟ ਕੇ ਦੂਰ ਵਗਾਹੀਆ ਜੀ

ਫੌਜ ਖਾਲਸਾ ਨੇ ਕਿਲੇ ਵਿਚ ਜਾ ਵੜਨਾ

ਬੀੜੀ ਖਿਜਰੀ ਦਰਵਾਜ਼ੇ ਦੇ ਸਾਮ੍ਹਣੇ ਸੀ ਤੋਪਭੰਗੀਆਂ ਵਾਲੀ ਸੁਵਾਰ ਕੇ ਜੀ
ਤਿੰਨ ਫੈਰ ਦਰਵਾਜ਼ੇ ਦੇ ਨਾਲ ਪਏ ਕੰਧ ਰਖ ਦਿਤੀ ਓਹਨਾਂ ਪਾੜ ਕੇ ਜੀ
ਦੂਹਾਂ ਥਾਵਾਂ ਤੋਂ †ਪਾੜ ਪੈ ਗਏ ਵੱਡੇ, ਇੱਟਾਂ ਸੁਟੀਆਂ ਕਿਤੇ ਉਖਾੜ ਕੇ ਜੀ
ਝੱਟ ਪੱਟ ਮੁਜ਼ਫਰ ਖਾਨ ਪਹੁੰਚਾ ਬੇਗਿਣਤ ਗਾਜ਼ੀ ਵੇਲਾ ਤਾੜ ਕੇ ਜੀ
ਥਾਂ ਬੋਰੀਆਂ ਦੇ ਨਾਲ ਬੰਦ ਕੀਤੇ ਤੋਪਾਂ ਚਾਰ ਓਸੇ ਥਾਂ ਚਾੜ੍ਹ ਕੇ ਜੀ
ਗੋਲਾ ਮੀਂਹ ਦੇ ਵਾਂਗ ਬਰਸਾਇਓਸੂ ਜਗ੍ਹਾਰੋਕ ਲਈ ਹੌਂਸਲਾ ਧਾਰ ਕੇ ਜੀ
ਏਨੇ ਚਿਰ ਨੂੰ ਫੇਰ ਇਕ ਫੈਰ ਹੋਯਾ ਗਿਆ ਕੰਮ ਓਹ ਸਾਰੇ ਸੁਵਾਰ ਕੇ ਜੀ
ਧਮਕ ਖਾ ਕੇ ਬੋਰੀਆਂ ਡਿਗ ਪਈਆਂ ਸਿੰਘ ਪਏ ਅਕਾਲ ਪੁਕਾਰ ਕੇ ਜੀ
ਧਾਵਾ ਹੁੰਦਿਆਂ ਸਾਰ ਹੀ ਗਾਜ਼ੀਆਂ ਨੇ ਪਾੜ ਰੋਕ ਲਏ ਲਲਕਾਰ ਕੇ ਜੀ
ਬਸ ਫੇਰ ਕੀਹ ਸੀ, ਤੇਗਾਂ ਚਲ ਪਈਆਂ ਲੜੇ ਗਾਜ਼ੀ ਭੀ ਪੈਰ ਸੰਭਾਰ ਕੇ ਜੀ

---

†ਸ: ਮ: ਲਤੀਫ ਸਫਾ ੪੧੧-(ਕਲਕੱਤਾ ਐਡੀਸ਼ਨ ਸੰਨ ੧੮੯੧)

ਵਿਚ ਪਲਾਂ ਦੇ ਲਹਿ ਗਏ ਘਾਣ ਓਥੇ ਸਿੰਘ ਲੰਘ ਗਏ ਤੇਗਾਂ ਮਾਰ ਕੇ ਜੀ
ਝੰਡਾਂ ਗਡਯਾ ਜਾਇ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਫਤੇ ਉਚਾਰ ਕੇ ਜੀ

ਘਮਸਾਨ ਦੀ ਲੜਾਈ

ਉਨ੍ਹੀਜੇਠ ਦਿਨ ਸੀ ਸ਼ੁਕਰਵਾਰ ਦਾ ਜੀ ਸਿੰਘਾਂ ਕਿਲ੍ਹੇਅੰਦਰ ਪੈਰ ਪਾਇ ਦਿੱਤਾ
*ਸਾਧੂ ਸਿੰਘ ਨਿਹੰਗ ਨੇ ਚੜ੍ਹ ਅੱਗੇ ਕਿਲ੍ਹੇ ਉਤੇ ਨਿਸ਼ਾਨ ਝੁਲਾਇ ਦਿੱਤਾ
ਓਧਰਗਾਜ਼ੀਆਂ ਕਿਲ੍ਹਾਬਚਾਉਣ ਖਾਤਰ ਜਿੰਨਾਜ਼ੋਰ ਹੈਸੀ ਸਾਰਾ ਲਾਇ ਦਿੱਤਾ
ਮਰਨਾ ਮਾਰਨਾ ਮੰਡ ਕੇ ਖਾਲਸੇ ਨੇ ਖਿਜਰੀ ਬੂਹੇ ਦੇ ਤਈਂ ਖੁਲਾਇ ਦਿੱਤਾ
ਫੌਜਾਂ ਕਰ ਹਲਾ ਅੰਦਰ ਜਾਇ ਵੜੀਆਂ ਕਤਲਾਮ ਕੁਹਰਾਮ ਮਚਾਇ ਦਿੱਤਾ
ਤੇਗਾਂ ਖੜਕ ਪਈਆਂ ਥਾਂ ਥਾਂ ਉਤੇ ਕਿਲ੍ਹਾ ਖੂਨ ਦੇ ਨਾਲ ਨੁਲ੍ਹਾਇ ਦਿੱਤਾ
ਵਿਚ ਪਲਾਂ ਦੇ ਲਹਿ ਸਥਾਰ ਗਏ ਹੱਲਾ ਮੌਤ ਦਾ ਖੇਡ ਦਿਖਾਇ ਦਿੱਤਾ
ਐਲੀਐਲੀ ਅਕਾਲ ਦੇ ਨਾਹਰਯਾਂ ਨੇ ਸਾਰਾ ਧਰਤ ਅਕਾਸ਼ ਗੁੰਜਾਇ ਦਿੱਤਾ
ਵਿਚ ਕਿਲੇਦੇਹਸ਼ਰ ਦਾ ਦਿਨ ਆਯਾ ਮਲਕੁਲ ਮੌਤ ਦੇ ਤਈਂ ਰੁਆਇ ਦਿੱਤਾ
ਫੌਜ ਨਿਮਕ ਹਲਾਲ ਨੁਵਾਬ ਦੀ ਨੇ ਸਾਥ ਓਸਦਾ ਅੰਤ ਨਿਬਾਹਿ ਦਿੱਤਾ
ਮਰਦ ਵਿਚ ਮੈਦਾਨ ਦੇ ਇਉਂ ਲੜਦੇ ਫੌਜ ਖਾਲਸਾ ਤਈਂ ਜਤਾਇ ਦਿੱਤਾ
ਢੇਰ ਮੁਰਦਿਆਂ ਦੇ ਕਿਲੇ ਵਿਚ ਲਗੇ ਖੂਨਵਹਿਣੀਆਂ ਥਾਈ ਵਗਾਇ ਦਿੱਤਾ
ਸਰਫਾ ਮੌਤ ਦਾ ਕਿਸੇ ਨ ਰਖਯਾ ਜੀ ਫਰਜ਼ ਆਪਣਾ ਕਰ ਅਦਾਇ ਦਿੱਤਾ
ਆਈ ਕਹਿਰ ਦੀ ਘੜੀ ਕਰਤਾਰ ਸਿੰਘਾ ਰੰਗਦੇਖ ਅਸਮਾਨ ਵਟਾਇ ਦਿੱਤਾ

ਵਾਕ ਕਵੀ

ਹੈਸੀ ਜੁਮੇ ਦਾ ਦਿਨ ਉਹ ਕਿਲ੍ਹੇ ਅੰਦਰ ਗਾਜ਼ੀ, ਗਾਜ਼ੀ ਪੁਨਾ ਦਿਖਲਾ ਚਲੇ
ਦੀਨ ਮਜ਼੍ਹਬ ਦੇ ਲਈ ਸ਼ਹੀਦ ਹੋਕੇ ਸਿਧੇ ਵਲ ਬਹਿਸ਼ਤ ਦੇ ਧਾ ਚਲੇ
ਵਧ ਇਕ ਤੋਂ ਇਕ ਅਗਾਂਹ ਆਉਂਦੇ ਵੈਰੀ ਮਾਰ ਸ਼ਹੀਦੀਆਂ ਪਾ ਚਲੇ
ਜੀਉਂਦੀ ਜਾਨ ਨ ਇਕ ਪਿਛਾਂਹ ਹਟਯਾ ਜੌਹਰ ਤੇਗ ਦੇ ਦੇਖ ਦਿਖਾ ਚਲੇ
ਤੇਗ ਹਥ ਦੀ ਰਹੀ ਉਲਾਰ ਅੰਦਰ ਟੋਟੇ ਹੋਕੇ ਅਗਾਂ ਸਿਧਾ ਚਲੇ

*ਸ: ਮ: ਲਤੀਫ ਸਫਾ ੪੧੧, [ ਕਲਕੱਤਾ ਐਡੀਸ਼ਨ ੧੮੯੧ ] ਜੇ ਡੀ, ਕੈਨਿੰਘਮ ਹਿਸਟਰੀ ਔਫ ਦੀ ਸਿਖਸ਼ ਸਫਾ ੧੫੬, ਪੰਜਾਬ ਚੀਫਸ ਸਫਾ ੩੪੪।

ਗਏ ਮੁਕਦੇ ਮੁਕ ਕਰਤਾਰ ਸਿੰਘਾ ਫਾਨੀ ਹੋ ਕੇ ਮੁਲਕ ਬਚਾ ਚਲੇ

### ਬਹਾਦਰ ਮੁਜ਼ੱਫਰ ਖਾਂ

ਹਾਲਤ ਕਿਲ੍ਹੇ ਦੀ ਜਦੋਂ ਨੁਵਾਬ ਡਿਠੀ ਸ਼ੁਕਰ ਮੂੰਹੋਂ ਖੁਦਾ ਸੁਨਾ ਕੇ ਜੀ
ਹਾਲਤ ਇਹੋ ਅਖੀਰ ਬਹਾਦਰਾਂ ਦੀ ਹੁੰਦੀ ਆਈ ਹੈ, ਸੋਚ ਸੁਚਾ ਕੇ ਜੀ
ਨ ਉਮੈਦ ਹੋ ਕੇ ਗਿਆ ਵਿਚ ਮਹਿਲਾਂ ਪਾਸ ਸਾਰਾ ਪ੍ਰਵਾਰ ਬੁਲਾ ਕੇ ਜੀ
ਅਸਮਤ ਤੁਸਾਂ ਬਚਾਵਣੀ ਆਪਣੀ ਹੁਣ ਸਦ ਬੇਗਮਾਂ ਤਈਂ ਸਮਝਾ ਕੇ ਜੀ
ਸਭ ਪੁੱਤ ਭਤੀਜੇ ਤੇ ਯਾਰ ਸੰਗੀ ਉਮਰਾ ਵਜ਼ੀਰ ਬੈਠਾ ਕੇ ਜੀ
ਕਹਿੰਦਾ ਹੁਣ ਬਚਾ ਨਾ ਕਿਲੇ ਦਾ ਏ ਪਾਸਾ ਗਈ ਤਕਦੀਰ ਉਲਟਾ ਕੇ ਜੀ
ਨਹੀਂ ਬਿਨਾਂ ਸ਼ਹੀਦੀਆਂ ਕੋਈ ਚਾਰਾ ਮਰਨਾ ਵਿਚ ਮੈਦਾਨ ਦੇ ਜਾ ਕੇ ਜੀ
ਉਸ ਜੀਊਣ ਨਾਲੋਂ ਮਰਨਾਂ ਬਹੁਤਚੰਗਾ ਫਿਰਨਾ ਗੀਦੀਪਾਜ਼ੀ ਅਖਵਾ ਕੇ ਜੀ
ਫੇਰ ਆਪ ਹਥੀਂ ਬੰਨ੍ਹ ਸਿਰ ਕਫਨ ਅਤੇ ਸ਼ਬਦ ਪੁਸ਼ਾਕੇ ਸਜਾ ਕੇ ਜੀ
ਵਿਚ ਜੰਗ ਦੇ ਹੋਣ ਸ਼ਹੀਦ ਟੁਰਯਾ ਦਿਲੋਂ ਮੋਹ ਜਹਾਨ ਮਿਟਾ ਕੇ ਜੀ
ਪਹੁੰਚ ਕਬਰ ਬਹਾਵਲ ਹੱਕ ਉੱਤੇ ਕੀਤੀ ਆਜਜ਼ੀ ਸੀਸ ਝੁਕਾ ਕੇ ਜੀ
ਦੋ ਸੌ ਨਾਲ ਜੁਵਾਨ ਕਰਤਾਰ ਸਿੰਘਾ ਖਲਾ ਵਿਚ ਮੈਦਾਨ ਦੇ ਆ ਕੇ ਜੀ

### ਬਹਾਦਰ ਮੁਜ਼ੱਫਰ ਖਾਂ ਦਾ ਅਖੀਰੀ ਜੰਗ

ਉਹ ਬੁੱਢਾ ਬਹਾਦਰ ਬੀਰ ਬਾਂਕਾ ਨਾਹਰੇ ਮਾਰਦਾ ਵਿਚ ਮੈਦਾਨ ਆਯਾ
ਪੰਜੇ ਪੁਤ, ਭਤੀਜੇ ਭੀ ਨਾਲ ਲਏ ਲੇਖਾ ਅੰਤ ਦਾ ਹਥੀਂ ਮੁਕਾਨ ਆਯਾ
ਕਫਨ ਸਿਰ ਬਧਾ ਡਿੱਠਾ ਗਾਜ਼ੀਆਂ ਨੇ ਅਗੇ ਕੁਦ ਹਰਇਕ ਜੁਵਾਨ ਆਯਾ
ਪਿਆ ਸੂਬੇ ਦਾ ਅਸਰ ਬਹਾਦਰਾਂ ਤੇ ਟੱਬਰ ਸਣੇ ਜਦ ਹੋਣ ਕੁਰਬਾਨ ਆਯਾ
ਬਸ ਫੇਰ ਕੀਹ ਸੀ ਤੇਗ ਉਹ ਖੜਕੀ ਵਿਚ ਕਿਲ੍ਹੇ ਦੇ ਮੌਤ ਤੂਫਾਨ ਆਯਾ
ਤੇਗਾਂ ਲਹੂ ਦੇ ਨਾਲ ਹੋ ਤਰ ਗਈਆਂ ਜੋ ਆਯਾ ਸੋ ਲਹੂ ਲੁਹਾਨ ਆਯਾ
ਪੈ ਗਏ ਜੁਵਾਨ ਸਬਾਰ ਲੱਬੇ ਖਾਣ ਜੀਆਂ ਨੂੰ ਕਾਲ ਭਗਵਾਨ ਆਯਾ
ਲਹੂ ਮਿੱਝ ਦਾ ਮਚਯਾ ਘਾਣ ਭਾਰਾ ਘੇਰ ਪੈ ਕੇ ਵਿਚ ਅਸਮਾਨ ਆਯਾ
ਉਹ ਬਹਾਦਰ ਤੇਗ ਦਾ ਧਨੀ ਭਾਰਾ ਜ਼ੋਰ ਖਾਲਸੇ ਨਾਲ ਅਜ਼ਮਾਨ ਆਯਾ
ਸੂਬਾ ਸਿੰਘਾਂ ਦਾ ਵੇਖ ਕਰਤਾਰਸਿੰਘਾ ਪਿਛਲਾ ਸਭ ਖਿਰਾਜ ਦੁਕਾਨ ਆਯਾ

ਮੁਜ਼ੱਫਰ ਖਾਂ ਨੇ ਸਿੰਘਾਂ ਪਾਸੋਂ ਧਰਮ ਯੁਧ ਦੀ ਮੰਗ ਮੰਗਣੀ

ਸਾਥੀ ਸੂਬੇ ਦੇ ਸਭ ਸ਼ਹੀਦ ਹੋ ਗਏ ਖੜਾ ਦੌੜ ਉੱਚੀ ਜਗਾ ਜਾਇ ਦੇਖੋ
ਕਹਿੰਦਾ ਗੱਜਕੇ ਸੁਣੋ ਸਰਦਾਰ ਸਾਰੇ ਗਈ ਹਾਰ ਨਸੀਬਾਂ ਦੀ ਆਇ ਦੇਖੋ
ਮੇਰੇ ਸੂਰਮੇ ਬਹੁਤ ਸ਼ਹੀਦ ਹੋ ਗਏ ਪਾਸਾ ਗਈ ਤਕਦੀਰ ਉਲਟਾਇ ਦੇਖੋ
ਅਸੀਂ ਥੋਹੜੇ ਤੇ ਤੁਸੀਂ ਰਹਿਗਏ ਬਹੁਤੇ ਸਾਡੀ ਪੇਸ਼ ਨ ਜਾਵੰਦੀ ਕਾਇ ਦੇਖੋ
ਮੌਤ ਦਿੱਸਦੀ ਸਾਮ੍ਹਣੇ ਖੜੀ ਸਾਨੂੰ ਦਿਲਾਂ ਵਿਚ ਰਹਿ ਜਾਇਗਾ ਚਾਇ ਦੇਖੋ
ਧਰਮ ਯੁੱਧ ਕਰੋ ਹੁਣ ਨਾਲ ਸਾਡੇ ਜੌਹਰ ਤੇਗ ਦੇ ਜ਼ਰਾ ਅਜ਼ਮਾਇ ਦੇਖੋ
ਰੀਝ ਅਸੀਂ ਭੀ ਦਿਲਾਂ ਦੀ ਲਾਹਲਹੀਏ ਨਾਲਇਕ ਦੇ ਇਕ ਲੜਾਇ ਦੇਖੋ
ਸਿੰਘੋ ਤੁਸੀਂ ਭੀ ਤੇਗ ਦੇ ਧਨੀ ਭਾਰੇ ਮੇਰੇ ਨਾਲ ਜ਼ਰਾ ਜੰਗ ਪਾਇ ਦੇਖੋ
ਰਿਹਾ ਘੜੀ ਦਾ ਮੇਲ ਕਰਤਾਰ ਸਿੰਘਾ ਮੌਤ ਖੜੀ ਹੈ ਮੂੰਹ ਫੈਲਾਇ ਦੇਖੋ

ਬਹਾਦਰ ਮੁਜ਼ੱਫਰ ਖਾਂ ਦਾ ਸਣੇ ਸਾਥੀਆਂ ਸ਼ਹੀਦ ਹੋਣਾ

ਇਹ ਗਲ ਸਿੰਘਾਂ ਮਨਜ਼ੂਰ ਕਰ ਲਈ ਦੋਹਾਂ ਪਾਸਯਾਂ ਦੇ ਕੁਦ ਸ਼ੇਰ ਪੈ ਗਏ
ਜੁਟੇ ਮਸਤ ਹਾਥੀ ਜੋਸ਼ ਖਾ ਬਹੁਤੇ ਖੁਲ੍ਹੇ ਵਿਚ ਮੈਦਾਂਨ ਦੇ ਭੇੜ ਪੈ ਗਏ
ਖਟਾ ਖਟ ਤੇਗਾਂ ਢਾਲੀਂ ਖੜਕ ਪਈਆਂ ਇਕ ਦੂਜੇ ਦੇ ਗਲ ਦਲੇਰ ਪੈ ਗਏ
ਭਿੜਨਨਾਲ ਸ੍ਵਦਾਰਾਂ ਸ੍ਵਦਾਰ ਲੱਗੇ ਆਪਸਵਿਚਸਿਪਾਹੀਆਂ ਦੇ ਘੇਰ ਪੈ ਗਏ
ਕਿਤੇ ਗਾਜ਼ੀਆਂ ਦੇ ਲਹਿ ਸਥਾਰ ਰਹੇ ਕਿਤੇ ਸਿੰਘ ਸ਼ਹੀਦ ਹੋ ਢੇਰ ਪੈ ਗਏ
ਕਿਤੇ ਸਿੰਘ ਦਬਾ ਰਹੇ ਮੁਸਲਮਾਂਨਾਂ ਗਾਜ਼ੀ ਜ਼ਬਰ ਕਿਤੇ ਸਿੰਘ ਜ਼ੇਰ ਪੈ ਗਏ
ਗਾਜ਼ੀ ਦੱਬ ਖੜੇ ਸਿੰਘਾਂ ਕਈ ਵਾਰੀ ਕਈ ਵਾਰ ਗਾਜੀ ਹਟ ਫੇਰ ਪੈ ਗਏ
ਧੂਮੀ ਧੂੜ ਸੀ ਕਿਲ੍ਹੇ ਦੇ ਵਿਚ ਭਾਰੀ ਬੇੜੇ ਗਾਜੀਆਂ ਦੇ ਘੁੱਮਣਘੇਰ ਪੈ ਗਏ
ਹੌਲੀ ਹੌਲੀ ਗਾਜੀ ਘਟ ਰਹੇ ਹੈਸਨ ਸ਼ੇਰ ਮੌਤ ਦੇ ਮੂੰਹ ਉਘੇੜ ਪੈ ਗਏ
ਭਾ ਬੇਗਮਾਂ ਦੇ ਕਰਤਾਰ ਸਿੰਘਾ ਚਾਰੋਂ ਤਰਫ ਜਹਾਨ ਹਨੇਰ ਪੈ ਗਏ

ਤਥਾ

ਮੁਜ਼ੱਫਰ ਖਾਨ ਬਹਾਦਰ ਬਲੀਯੋਧਾ ਜਫਰ ਜੰਗ ਬਹੁ ਜੌਹਰ ਦਿਖਾ ਲੜਯਾ

‡ਪੰਜ ਪੁੱਤ੍ਰਾਂ ਭੀ ਫਰਕ ਰੱਖਯਾ ਨ ਹਰ ਇਕ ਸੀ ਕਦਮ ਵਧਾ ਲੜਯਾ
ਤੇ ਅਮੀਰ ਵਜੀਰ ਹਬੀਬ ਸਾਰੇ ਹਰ ਕੋਈ ਤਲੀ ਤੇ ਸਿਰ ਟਿਕਾ ਲੜਯਾ
ਏਧਰ ਸਿੰਘ ਸ੍ਰਦਾਰ ਭੀ ਕੱਲਾ ਕੱਲਾ ਜੰਗ ਤੇਗਰਖਦੇ ਦਾ ਰੱਖ ਚਾ ਲੜਯਾ
ਫਰਕ ਗਾਜ਼ੀਆਂ ਭੀ ਕੀਤਾ ਮੂਲ ਨ ਸੀ ਇਕ ਇਕ ਸੀ ਪੈਰ ਜਮਾ ਲੜਯਾ
ਯਾਦਗਾਰ ਰਹਿ ਗਈ ਕਰਤਾਰਸਿੰਘਾ ਸੂਬਾ ਗਜਬ ਦੀ ਤੇਗ ਉਠਾ ਲੜਯਾ

ਤਥਾ

ਹੋ ਗਿਆ ਸ਼ਹੀਦ ਪਰਵਾਰ ਸਾਰਾ ਇਕ ਇਕ ਕਰ ਵਿਚ ਮੈਦਾਨ ਡਿੱਗਾ
ਦੋ ਸੌ ਜੁਵਾਨ ਸੀ ਨਾਲ ਸੂਬੇ ਹਰ ਇਕ ਹੋ ਲਹੂ ਲੁਹਾਨ ਡਿੱਗਾ
ਸਾਥੀ ਹੋ ਮੈਦਾਨ ਸ਼ਹੀਦ ਗਏ ਅੰਤ ਸੂਬੇ ਦਾ ਹੌਂਸਲਾ ਆਨ ਡਿੱਗਾ
ਤਾਰਾ ਟੁੱਟ ਇਕਬਾਲ ਦਾ ਪਿਆ ਥੱਲੇਝੁਕਕਿਲ੍ਹੇ ਦੇ ਉੱਤੋਂ ਨਿਸ਼ਾਨ ਡਿੱਗਾ
ਇਕ ਦਮ ਭੀ ਹਟਜਾ ਪਿਛ੍ਹਾਂ ਕੋਈ ਨ ਅਗ੍ਹਾਂ ਵੱਧਦਾ ਹਰ ਮੁਸਲਮਾਨ ਡਿੱਗਾ
ਤੇਗ ਵਿਚ ਉਲਾਰ ਕਰਤਾਰ ਸਿੰਘਾ ਰਹੀ, ਅੰਤ ਸ਼ਹੀਦ ਹੋ ਖਾਨ ਡਿੱਗਾ

ਖਾਲਸੇ ਦੀ ਫਤਹਿ

ਮੌੜ ਧੰਨਾਸਿੰਘ ਹਥੋਂ ਸ਼ਹੀਦ ਹੋਇਆ ਸੂਬਾ ਸਿਧਾ ਬਹਿਸ਼ਤ ਨੂੰ ਜਾਵੰਦਾ ਜੀ
ਦਿਤੀ ਗੁਰੂ ਫਤ੍ਹੇ ਸਾਨੂੰ ਖਾਲਸਾ ਜੀ ਉੱਚੀ ਗੱਜ ਕੇ ਮੌੜ ਸੁਨਾਵੰਦਾ ਜੀ
ਸੂਬਾ ਡਿਗਾ ਅਮੀਰ ਭੀ ਰਿਹਾ ਕੋਈ ਨ ਹਰ ਇਕ ਗਾਜ਼ੀ ਘਬਰਾਵੰਦਾ ਜੀ
ਆਸ ਫਤੇ ਦੀ ਛਡਕੇ ਨਠ ਉੱਠੇ ਕੋਈ ਕਿਸੇ ਨ ਪੁਛ ਪੁਛਾਵੰਦਾ ਜੀ
ਪਿਛੋਂ ਖਾਲਸੇ ਹਲਾ ਕਰ ਦਿਤਾ ਕੀਤਾ ਕਤਲ ਜਿਹੜਾ ਹਥ ਆਵੰਦਾ ਜੀ
ਕੋਹਾਂ ਤਕ ਕਰ ਪਿਛਾ ਕਰਤਾਰ ਸਿੰਘਾ ਦੋਲਸਿੰਘਾਂ ਦਾ ਕਤਲ ਮਚਾਵੰਦਾ ਜੀ

ਵਾਕ ਕਵੀ

ਹੈਸੀ ਕਿਲਾ ਜੋਖਾਸਬਹਿਤਵਰਗਾ ਬੁਰੀ ਸ਼ਕਲ ਉਹ ਵਾਂਗ ਸ਼ਮਸ਼ਾਨ ਦਿੱਸਦਾ
ਥਾਂ ਥਾਂ ਲਗੇ ਢੇਰ ਮੁਰਦਯਾਂ ਦੇ ਹਰ ਇਕ ਥਾਂ ਹੋਯਾ ਵੈਰਾਨ ਦਿੱਸਦਾ

‡ਪੰਜ ਪੁਤ੍ਰ:-ਸ਼ਾਹ ਨਿਵਾਜ਼ ਖਾਂ, ਮੁਮਤਾਜ਼ ਖਾਂ ਆਇਆ ਖਾਂ, ਹੱਕ ਨਿਵਾਜ਼ ਖਾਂ, ਸ਼ਾਹ ਬਾਜ਼ ਖ ਤੇ ਭਤੀਜਾ ਖੈਰੁੱਲਾ ਖਾਂ। ਜੇ: ਡੀ: ਕੈਨਿੰਘਮ ਦੋ ਪੁਤਰ ਲੜਦੇ ਮਰੇ ਤੇ ਦੋਂਹ ਦਾ ਕੈਦੀ ਹੋਣਾ ਲਿਖਦ ਹੈ [ਸਫਾ ੧੫੬ ਅਤੇ ਲਤੀਫ ਸਫਾ ੪੧੨।

ਘਾਇਲ ਸੈਂਕੜੇਤੜਫ ਰਹੇ ਕਿਲੇ ਅੰਦਰ ਜੋ ਦਿਸਦਾ ਲਹੂ ਲੁਹਾਨ ਦਿੱਸਦਾ
ਅੱਗਾਂ ਲਗੀਆਂ ਗੋਲਯਾਂ ਢਾਹੇ ਮੰਦਰ ਕਿਤੇ ਖੁਸ਼ੀ ਦਾ ਨਹੀਂ ਨਿਸ਼ਾਨ ਦਿੱਸਦਾ
ਗਿਰਦਾ ਗਿਰਦ ਪ੍ਰਵਾਰ ਸ਼ਹੀਦ ਹੋਯਾ ਡਿਗਾ ਵਿਚ ਮੁਜ਼ਫਰ ਖਾਨ ਦਿੱਸਦਾ
ਮਹਿਲੀਂ ਬੇਗਮਾਂ ਰੋਣ ਕਰਤਾਰ ਸਿੰਘਾ ਸੁੰਞਾ ਜਿਨ੍ਹਾਂ ਨੂੰ ਅਜ ਜਹਾਨ ਦਿੱਸਦਾ

ਖਾਸ ਮਹਿਲਾਂ ਦੀ ਹਾਲਤ

ਡਿਠਾ ਬੇਗਮਾਂ ਨੇਅਖੀ ਹਾਲ ਸਾਰਾ ਮਹਿਲਾਂ ਵਿਚ ਆਹਾਲ ਪੁਕਾਰ ਪੈ ਗਈ
ਪਿਆ ਉਹਨਾਂਦੇਭਾਅ ਦਾ ਹਨੇਰਡਾਢਾ ਇਕੋਵਾਰ ਆ ਮੌਤਦੀਧਾੜ ਪੈ ਗਈ
ਮੁੱਕੀ ਆਸ ਜਹਾਨ ਦੀ ਰਹੀਕੋਈ ਨ ਪਕੇ ਫਸਲ ਤੇ ਗੜੇਦੀ ਮਾਰ ਪੈ ਗਈ
ਸੁਖੀ ਵਸਦੀਆਂ ਹੱਸਦੀਆਂਰਸਦੀਆਂਨੂੰ ਆ ਮੁਸੀਬਤਵਾਂਗ ਪਹਾੜ ਪੈ ਗਈ
ਹਥੀਂ ਮਾਰ ਕਟਾਰੀਆਂ ਮਰ ਗਈਆਂ ਪਲਾਂ ਵਿਚ ਸਾਰੇ ਹਾਹਾਕਾਰ ਪੈ ਗਈ
ਜਿਤ ਸਿੰਘਾਂ ਢੀਹੋਈ ਕਰਤਾਰ ਸਿੰਘਾ ਬਾਜ਼ੀਸੂਬੇਦੀ,ਅੰਤ ਵਿਚ ਹਾਰ ਪੈ ਗਈ

ਸਹਿਜ਼ਾਦੇ ਖੜਕ ਸਿੰਘ ਨੇ ਕਿਲੇ ਦੇ ਵਿਚ ਤੇ ਸੂਬੇ ਦੇ ਮਹੱਲਾ ਤੇ ਕਬਜ਼ਾ ਕਰਨਾ

ਗ਼ਾਜ਼ੀ ਸ਼ਹਿਰਤੇ ਕਿਲੇ ਨੂੰ ਛਡਗਏ ਕਬਜ਼ਾ ਆਪਣਾ ਸਿੰਘਾਂ ਜਮਾਇ ਲਿਆ
ਪੁੱਟ ਸੂਬੇ ਦਾ ਸੁਟ ਨਿਸ਼ਾਨ ਦਿਤਾ ਝੰਡਾ ਕਿਲੇ ਤੇ ਸਿੰਘਾਂ ਝੁਲਾਇ ਲਿਆ
ਬੰਦੋਬਸਤ ਕਰ ਕਿਲ੍ਹੇਤੇਸ਼ਹਿਰਦਾਜੀ ਟਿੱਕੇ ਮਹਿਲਾਂਨੂੰ ਕਦਮ ਉਠਾਇ ਲਿਆ
ਅਗੇ ਜਾਕੇ ਵੇਖਯਾ ਹਾਲ ਸਾਰਾ ਦਿਲੋਂ ਕੰਬਯਾ, ਸਿਰ ਝੁਕਾਇ ਲਿਆ
ਸਭੇ ਬੇਗਮਾਂ ਡਿਠੀਆਂ ਢੇਰ ਹੋਈਆਂ ਮੌਤ ਸਾਰੇ ਪਰਵਾਰ ਨੂੰ ਖਾਇ ਲਿਆ
†ਬੱਚੇ ਦੋ ਨਵਾਬ ਦੇ ਰਹੇ ਛੋਟੇ ਓਹਨਾਂ ਤਈਂ ਗੁਲਾਮਾਂ ਬਚਾਇ ਲਿਆ
ਫੜ ਪਾਸ ਸਾਹਿਬਜ਼ਾਦੇ ਦੇ ਲੈ ਆਂਦੇ ਚੁਕ ਦੋਹਾਂ ਨੂੰ ਗੋਦ ਬੈਠਾਇ ਲਿਆ
ਖਤਮ ਹੋ ਗਈ ਜਿਨ੍ਹਾਂ ਦੀ ਬਾਦਸ਼ਾਹੀ ਘੇਰਾ ਗਮਾਂ ਚੁਫੇਰੇ ਸੀ ਪਾਇ ਲਿਆ
ਸਹਿਮੇ ਹੋਇ ਰੋਂਦੇ ਜਾਰੋ ਜਾਰ ਦੋਵੇਂ ਖੂਨ ਡਰ ਨੇ ਮਾਰ ਸੁਕਾਇ ਲਿਆ
ਦੋਹਾਂ ਤਾਈਂ ਸ਼ਹਿਜ਼ਾਦ ਦਿਲਬਰੀ ਦਿਤੀ ਤੇ ਹਿਫਾਜ਼ਤ ਵਿਚ ਰਖਾਇ ਲਿਆ

†ਸਰਫਰਾਜ਼ ਖਾਂ ਤੇ ਜ਼ੁਲਫਕਾਰ ਖਾਂ। ਸ: ਮ: ਲਤੀਫ ਲਿਖਦਾ ਹੈ ਕਿ ਦੀਵਾਨ ਰਾਮ ਦਿਆਲ ਨੇ ਸਰਫਰਾਜ ਖਾਂ ਨੂੰ ਆਪਣੇ ਹਾਥੀ ਤੇ ਬੈਠਾ, ਸ਼ਾਹੀ ਸਨਮਾਨ ਨਾਲ ਆਪਣੇ ਨਾਲ ਤੰਬੂ ਵਿਚ ਲੈ ਆਂਦਾ ਸੀ। ਸਫਾ ੪੧੨

ਫੇਰਵਿਚ ਮਹਿਲਾਂਹੂੰਜਾ ਫੇਰ ਕਰਕੇ ਸਾਰਾ ਸ਼ਾਹੀ ਅਸਬਾਬ ਉਠਵਾਇ ਲਿਆ
ਜ਼ਰੀ ਜ਼ੇਵਰਾਂ ਦਾ ਕੁਝ ਅੰਤ ਨ ਸੀ ਹੀਰਾ ਮੋਤੀ ਸੰਭਾਲ ਕਢਾਇ ਲਿਆ
ਹਰੀ ਚੰਦ, ਰਮਜਾਨ ਖਜਾਨਚੀ ਨੂੰ ਪਾਸ ਪਕੜਕੇ ਝਟ ਬੁਲਾਇ ਲਿਆ
ਉਨ੍ਹਾਂ ਖੋਲ੍ਹ ਖਜਾਨੇ ਦੇ ਬੂਹੇ ਦਿਤੇ ਜਿੰਦ ਆਪਣੀ ਤਈਂ ਛੁਡਵਾਇ ਲਿਆ
ਹੱਥ ਮਾਲ ਕਰੋੜਾਂ ਦਾ ਆਯਾ ਓਥੋਂ ਸਭ ਗੱਡਯਾਂ ਤੇ ਲਦਵਾਇ ਲਿਆ
ਫਤੇ ਕਰ ਮੁਲਤਾਨ ਕਰਤਾਰ ਸਿੰਘਾ ਸਿੰਘਾਂ ਸ਼ੁਕਰ ਅਕਾਲ ਬਜਾਇ ਲਿਆ

ਵਾਕ ਕਵੀ

ਹੋਯਾ ਜੰਗ ਮੁਲਤਾਨ ਇਹ ਬੜਾ ਭਾਰਾ ਨੁਕਸਾਨ ਹੈਸੀ ਬੇਸ਼ੁਮਾਰ ਹੋਯਾ
ਕਈ ਮਾਹ ਲੜਾਈ ਦਾ ਜ਼ੋਰ ਰਿਹਾ ਦੋਹਾਂ ਪਾਸਿਆਂ ਨੂੰ ਦੁਖ ਭਾਰ ਹੋਯਾ
ਫਤੇਹ ਸਿੰਘਾਂ ਦੇ ਵਿਚ ਨਸੀਬ ਹੋਈ ਸੂਬਾ ਕਤਲ ਸਣੇ ਪਰਵਾਰ ਹੋਯਾ
ਗਾਜ਼ੀ ਬਾਰਾਂ ਹਜ਼ਾਰ ਸ਼ਹੀਦ ਗਿਣਯਾਂ ਅਤੇ ਸਿੰਘ ਭੀ ਚਾਰ ਹਜ਼ਾਰ ਹੋਯਾ
ਨਾਮਵਰ ਜਵਾਨ ਬਹੁ ਗਏ ਮਾਰੇ ਹਰ ਇਕ ਫਟੜ ਸਰਦਾਰ ਹੋਯਾ
ਕਿਲ੍ਹਾ, ਸ਼ਹਿਰ ਮੁਲਤਾਨ ਕਰਤਾਰ ਸਿੰਘਾ ਏਸ ਜੰਗ ਦੇ ਵਿਚ ਉਜਾੜ ਹੋਯਾ

ਤਥਾ

ਛੋਟੇ ਪੁੱਤ ਨਵਾਬ ਦੇ ਰਹੇ ਜਿਹੜੇ ਲੋਥ ਮੰਗ ਨੁਵਾਬ ਦੀ ਲਈ ਸੀ ਜੀ
ਮੁਰਦੇ ਸਾਰੇ ਪ੍ਰਵਾਰ ਦੇ ਕਰ ਕੱਠੇ*ਦਫਨਾਏ, ਤਕਲੀਫ ਇਹ ਸਹੀ ਸੀ ਜੀ
ਖਾਸ ਪਾਸ ਬਹਾਵਲ੍ਹ ਹੱਕ ਦੇ ਜਾ ਲੋਥ ਮਕਬਰੇ ਵਿਚ, ਦਫਨਾਈ ਸੀ ਜੀ
ਮਿੱਟੀ ਜਿਸਮ ਹੋਗਏ ਕਰਤਾਰ ਸਿੰਘਾ ਪਿਛੇ ਕਬਰਨਿਸ਼ਾਨ ਹੀ ਰਹੀ ਸੀ ਜੀ

ਨੋਟ—ਨਵਾਬ ਮੁਜ਼ਫਰ ਖਾ ਦੀ ਕਬਰ ਬਹਾਵਲੰ ਹੱਕ ਦੇ ਮਕਬਰੇ ਦੀ ਡਿਉੜੀ ਵਿਚ ਦਰਵਾਜ਼ੇ ਦੇ ਸਾਹਮਣੇ ਹੈ ਨਵਾਬ ਖਿਜਰੀ ਦਰਵਾਜੇ ਦੇ ਸਾਹਮਣੇ ਕਿਲੇ ਵਿਚ ਸਿੰਘਾਂ ਨਾਲ ਲੜਦਾ ਹੋਯਾ ਸਹੀਦ ਹੋ ਗਿਆ ਸੀ, ਨਵਾਬ ਦੀ ਕਬਰ ਤੇ ਹੇਠ ਲਿਖੇ ਫਾਰਸ਼ੀ ਦੇ ਸ਼ੇਅਰ ਲਿਖੇ ਹੋਏ ਹਨ—

੧—ਸ਼ੁਜਾ ਵ ਇਬਨਲ ਸ਼ੁਜਾ ਵ ਹਾਜੀ ਅਮੀਰੇ ਮੁਲਤਾਂ ਜਹੇ ਮੁਜ਼ੱਫਰ
੨—ਬਰੋਜ਼ੇ ਮੈਦਾਂ ਬ ਤੇਗੇ ਬਾਜ਼ੂ, ਚਿਹ ਹਮਲਾ ਆਵੁਰਦ ਚੂੰ ਗਜ਼ਨੱਫਰ

---

*ਨਵਾਬ ਮੁਜ਼ੱਫਰ ਖਾਨ ਅਤੇ ਉਸਦੇ ਪੁਤਰਾਂ ਦਾ ਮ੍ਰਿਤਕ ਸਰੀਰ ਪੂਰੇ ਫੌਜੀ ਸਨਮਾਨ ਨਾਲ ਦਫ-ਨਾਏ ਗਏ ਸੀ। [ ਲਤੀਫ ਸਫਾ ਸਫਾ ੪੧੨ ]

੩–ਤੂੰ ਸੁਰਖਰੂ ਸ਼ੁਦ ਬਸੂਇ ਜੱਨਤ, ਬਗੁਫਤ ਰੱਦਵਾ ਬਿਆ ਮੁਜੱਫਰ

ਇਸ ਸ਼ਿਹਰ ਦਾ ਭਾਵ

ਓਹ ਬਹਾਦਰ ਬਹਾਦਰ ਦਾ ਪੁਤ ਹੈਸੀ ਮੁਜੱਫਰਖਾਂ ਨਵਾਬ ਮੁਲਤਾਨ ਸਮਝੋ
ਰੋਜੇ ਜੰਗ ਮੈਦਾਨ ਹਥ ਤੇਗ ਫੜਕੇ ਕੀਤਾ ਹਮਲਾ ਸ਼ੇਰਿ ਜੁਵਾਨ ਸਮਝੋ
ਹੋ ਸੁਰਖਰੂ ਗਿਆ ਸ਼ਹੀਦ ਜੱਨਤ 'ਤੇਗਾਂ ਮਾਰਕੇ' ਵਿਚ ਮੈਦਾਨ ਸਮਝੋ
ਜੀ ਆਇਆਂ ਨੂੰ ਕਹਯਾ ਕਰਤਾਰ ਸਿੰਘਾ ਅਗੋਂ ਵਾਲੀ ਦੇਇਕੇ ਮਾਨ ਸਮਝੋ

ਨੋਟ–ਏਸੇ ਤਰ੍ਹਾਂ ਖਾਨ ਦੇ ਵੱਡੇ ਪੁਤਰ ਸ਼ਾਹ ਨਿਵਾਜ਼ ਖਾਂ ਦੀ ਕਬਰ ਤੇ ਜੋ ਮਕਬਰੇ ਦੀ ਡਿਉੜੀ ਦੇ ਚੜ੍ਹਦੇ ਪਾਸੇ ਬਾਹਰ ਵਲ ਬੜੀ ਸੁੰਦਰ ਬਣੀ ਹੋਈ ਹੈ ਉਸ ਤੇ ਭੀ ਹੇਠ ਲਿਖੇ ਸ਼ਿਹਰ ਲਿਖੇ ਹੋਏ ਹਨ–

ਚੂੰ ਸ਼ਾਹ ਨਿਵਾਜ਼ ਖਾਂ ਬ ਮੁਲਤਾਂ ਸ਼ਹੀਦ ਸ਼ੁਦ,
ਖਮਦਾਰ ਤੇਗਿ ਕਤਲ ਬਰੌ ਮਾਹਿ ਈਦ ਸ਼ੁਦ !
ਜੁਸਤਮ ਚੂੰ ਸਾਲ ਮਸ਼ਹੀਦਾਨਿ ਗਾਜ਼ੀ ਸ਼ਹੀਦ,
†ਗੁਫਤਾਖਿਰੱਦ ਕਿਹਾਕਮਿਮੁਲਤਾਂ ਸ਼ਹੀਦ ਸ਼ੁਦ !

ਇਸ ਸ਼ਿਹਰ ਦਾ ਭਾਵ

ਸ਼ਾਹਨਿਵਾਜ਼ ਮੁਲਤਾਨ ਸ਼ਹੀਦ ਹੋਯਾ ਜੌਹਰ ਤੇਗ ਦੇ ਬੜੇ ਦਿਖਾਰ ਸਮਝੋ
ਪਯਾਰੀ ਈਦ ਦੇ ਚੰਦ ਤੋਂ ਵਧ ਲੱਗੀ ਤੇਗ ਕਤਲ ਵਾਲੀ ਖਮਦਾਰ ਸਮਝੋ
ਮੈਂ ਗਾਜ਼ੀ ਸ਼ਹੀਦ ਦੇ ਕਤਲ ਵਾਲਾ ਸਾਲ ਢੂੰਢਿਆ ਸੋਚ ਵਿਚਾਰ ਸਮਝੋ
ਮੈਨੂੰ ਅਕਲਨੇ ਕਹਯਾ ਕਰਤਾਰ ਸਿੰਘਾ ਹਾਕਮਹੋਯਾ ਮੁਲਤਾਨ ਨਸਾਰ ਸਮਝੋ

ਮੁਲਤਾਨ ਤੋਂ ਫੌਜ ਖਾਲਸੇ ਦੀ ਵਾਪਸੀ ਤੇ ਲਾਹੌਰ ਵਿਚ ਜਸ਼ਨ

‡ਬੰਦੋਬਸਤ ਮੁਲਤਾਨ ਦਾ ਠੀਕ ਕਰਕੇ ਰੁਖ ਵਲ ਲਾਹੌਰ ਪ੍ਰਤਾਯਾ ਜੀ

---

†ਇਸ ਸ਼ਿਹਰ ਤੋਂ ਫਾਰਸੀ ਅੰਕਪਲੀ ਦੇ ਹਿਸਾਬ ਸ਼ਹੀਦ ਹੋਣ ਦਾ ਸੰਨ ੧੨੩੩ ਹਿਜਰ ਨਿਕਲਦਾ ਹੈ।

‡ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਕਿਲੇ ਵਿਚ ਛੇ ਸੌ ਆਦਮੀ ਜੋਧ ਸਿੰਘ ਕਲਸੀਸੇ ਅਤੇ ਦਲ ਸਿੰਘ ਨਹੇਰਨੇ ਦੀ ਕਮਾਨ ਹੇਠਾਂ ਮੁਲਤਾਨ ਦੇ ਬੰਦੋਬਸਤ ਵਾਸਤੇ ਛਡ ਬਾਕੀ ਸਭ ਵਾਪਸ਼ ਆ ਗਏ।

ਮਾਹ ਜੇਠ ਦੇ ਇਕ ਦੋ ਦਿਨ ਰਹਿੰਦੇ ਦਲ ਖਾਲਸਾ ਫਤੇਹ ਪਾ ਆਯਾ ਜੀ
ਕਿਲੇ ਸ਼ਾਹ ਜਹਾਨਾਂ ਬਾਦ ਤੇ ਭੀ ਕਬਜ਼ਾ ਕਰ ਠਾਣਾ ਬਠਲਾਯਾ ਜੀ
ਫੌਜ ਖਾਲਸਾ ਆਇ ਲਾਹੌਰ ਪਹੁੰਚੀ ਬੜਾ ਜਸ਼ਨ ਸਰਕਾਰ ਮਨਾਯਾ ਜੀ
ਫੌਜਾਂ ਤਾਈਂ ਇਨਾਮ ਇਕ ਨਾਮ ਦੇਇਕੇ ਹੈਸੀ ਹੌਂਸਲਾ ਬੜਾ ਵਧਾਯਾ ਜੀ
ਕੰਠੇ, ਕੜੇ, ਜਿਗ੍ਹਾ, ਸਿਰਪੇਚ ਕਲਗੀ, ਵਾਲੇ ਬੁਦਕੀ ਇਨਾਮ ਦੁਵਾਯਾ ਜੀ
ਦਿਤੇ ਘੋੜੇ ਦੁਸ਼ਾਲੇ ਤੇ ਲੁੰਗੀਆਂ ਭੀ ‡ਸਰਦਾਰਾਂ ਤਾਈਂ ਵਡਿਆਯਾ ਜੀ
ਹਰੀ ਸਿੰਘ ਸ੍ਰਦਾਰ ਤੇ ਫੂਲਾ ਸਿੰਘਾ ਦਾ 'ਧੰਨਯਵਾਦ' ਬਹੁ ਵਾਰ ਸੁਨਾਯਾ ਜੀ
ਹੋ ਗਏ ਸ਼ਹੀਦ ਜੋ ਜੰਗ ਅੰਦਰ ਸਾਰੇ ਵਾਰਸਾਂ ਤਈਂ ਬੁਲਾਯਾ ਜੀ
ਯਥਾ ਯੋਗ ਰੋਜ਼ੀਨੇ ਲਗਾਇ ਸਭ ਦੇ ਨੇਕ ਰਾਸਤਾ ਇਹ ਚਲਾਯਾ ਜੀ
ਫੇਰ ਪਹੁੰਚ ਕੇ ਸ੍ਰੀ ਦਰਬਾਰ ਸਾਹਿਬ ਚਰਨੀ ਗੁਰਾਂ ਦੀ ਸੀਸ ਝੁਕਾਯਾ ਜੀ
ਮੀਨਾਂ ਕਾਰੀ ਸਵਰਨ ਦੀ ਸੇਵ ਚੁਕੀ ਪੱਥਰ ਲਾਵਣਾ ਸ਼ੁਰੂ ਕਰਵਾਯਾ ਜੀ
ਮੁਸਲਮਾਨ, ਹਿੰਦੂ,ਸਿਖ ਮੰਦਰਾਂ ਤੇ ਕਈ ਲੱਖ ਦਮੜਾ ਵੰਡਵਾਯਾ ਜੀ
ਸਰਕਾਰ ਨੇ ਖਾਸ ਕਰਤਾਰ ਸਿੰਘਾ ਇਕਬਾਲ ਇਹ ਜ਼ੋਰ ਦਿਖਾਯਾ ਜੀ

### ਨਵਾਬ ਮੁਜ਼ਫਰ ਖਾਂ ਦੇ ਪੁਤਰਾਂ ਨਾਲ ਸਲੂਕ

ਫੜੇ ਆਏ ਨਵਾਬ ਦੇ ਪੁਤ ਜਿਹੜੇ ਸਰਕਾਰ ਨੇ ਖਾਸ ਬੁਲਾ ਕਰਕੇ
ਬੜਾ ਓਹਨਾਂ ਦੇ ਨਾਲ ਪਯਾਰ ਕੀਤਾ ਗੋਦ ਆਪਣੀ ਵਿਚ ਬਿਠਾ ਕਰਕੇ
ਫੇਰ ਓਨ੍ਹਾਂ ਦੀ ਸ਼ਾਹੀ ਮਹਿਮਾਨੀ ਕੀਤੀ ਪੰਜੀ ਸੌ ਰੋਜ਼ਾਨਾ ਭਿਜਵਾ ਕਰਕੇ
ਸ਼ਰਕਪੁਰ ਨੌ ਲਖੇ ਦੇ ਪ੍ਰਗਣੇ ਦੋ ਦੋਹਾਂ ਤਈਂ ਜਾਗੀਰ ਦੁਵਾ ਕਰਕੇ
ਦੋਹਾਂ ਤਾਈਂ ਫੌਜਾਂ ਵਿਚ ਬੜੇ ਓਹਦੇ ਦਿਤੇ, ਆਪਣੇ ਪਾਸ ਰਖਾ ਕਰਕੇ
ਪਾਲੇ ਪੁਤ੍ਰਾਂ ਵਾਂਗ ਕਰਤਾਰ ਸਿੰਘਾ ਮਾਰੋ ਨਜ਼ਰ, ਇਤਿਹਾਸ ਫੁਲਾ ਕਰਕੇ

---

‡ਬਾਬੂ ਬਾਜ ਸਿੰਘ ਨੂੰ ਮੁਲਤਾਨ ਦੀ ਕਿਲੇਦਾਰੀ ਤੇ ਫੌਜਦਾਰੀ, ਸੁਖਦਿਆਲ ਖਤਰੀ ਨੂੰ ਦੀਵਾਨੀ ਸ਼ਾਮ ਸਿੰਘ ਪਸ਼ੌਰੀਏ ਨੂੰ ਫੌਜਦਾਰੀ, ਸ਼ਾਮ ਸਿੰਘ ਅਟਾਰੀ ਵਾਲੇ ਨੂੰ ਖਾਨਗੜ੍ਹ ਦਾ ਪ੍ਰਗਣਾ, ਜਮਾਂਦਾਰ ਖੁਸ਼ਹਾਲ ਸਿੰਘ ਨੂੰ ਮੁਜ਼ੱਫਰ ਗੜ੍ਹ, ਫਤਹਿ ਸਿੰਘ ਕਪੂਰਥਲੀਏ ਨੂੰ ਤਲੰਭਾ, ਹਰੀ ਸਿੰਘ ਨਲੂਏ ਤੇ ਬਾਬੇ ਫੂਲਾ ਸਿੰਘ ਨੂੰ ਨਿਰੀ ਸਾਬਾਸੇ।

**ਧੰਨ ਧੰਨ ਮਹਾਰਾਜ ਰਣਜੀਤ ਸਿੰਘ ਸੀ ਜਿਸ ਕਰਕੇ ਕੰਮ ਦਿਖਾਇ ਵਡੇ**
**ਵੈਰੀ ਕੋਈ ਜਦੋਂ ਸ਼ਰਨ ਚਲ ਆਯਾ ਓਹਦੇ ਸਿਰ ਉਪਕਾਰ ਕਰਾਇ ਵਡੇ**
**ਪੁਤ੍ਰ ਫੜੇ ਨਵਾਬ ਦੇ ਦੋ ਆਏ ਜਿਸ ਅੜ ਕੇ ਜੰਗ ਮਚਾਇ ਵਡੇ**
**ਕੀਤਾ ਪੁੱਤਰਾਂ ਵਾਂਗ ਪਯਾਰ ਅਗੋਂ ਔਹਦੇ ਫੌਜ ਦੇ ਵਿਚ ਦਵਾਇ ਵਡੇ**
**ਪਰ ਇਹਦੇ ਮੁਕਾਬਲੇ ਜ਼ਰਾਂ ਦੇਖੋ* ਪਿਛ੍ਹਾਂ ਵੱਲ ਖਯਾਲ ਦੁੜ੍ਹਾਇ ਵਡੇ**
**ਛੋਟੇ ਬੇਟੇ ਦੋ ਗੁਰੂ ਗੋਬਿੰਦ ਸਿੰਘ ਦੇ ਫੜ ਸੂਬੇ ਵਜ਼ੀਦ ਦੁਚਾਇ ਵਡੇ**
**ਓਹ ਇਹਨਾਂ ਤੋਂ ਛੋਟੇ ਮਾਸੂਮ ਹੈਸਨ, ਦੁੱਖ ਉਨ੍ਹਾਂ ਦੇ ਤਈਂ ਪੁਚਾਇ ਵਡੇ**
**ਪਾਪੀ ਸੂਬੇ ਸਰਹੰਦ ਕਰਤਾਰ ਸਿੰਘਾ ਦਾਗ ਮੱਥੇ ਹਕੂਮਤ ਦੇ ਲਾਇ ਵਡੇ**

‡ਡੋਗਰਯਾਂ ਦਾ ਲਾਹੌਰ ਦਰਬਾਰ ਵਿਚ ਵਧਣਾ

**ਏਸ ਸਾਲ ਧਿਆਨਸਿੰਘ ਡੋਗਰੇ ਨੂੰ 'ਡਿਉੜੀਵਾਲਾ' ਮਹਾਰਾਜਾ ਬਨਾਯਾ ਜੀ**
**ਜਮਾਂਦਾਰ ਖੁਸ਼ਹਾਲ ਸਿੰਘ ਏਸ ਥਾਂ ਤੋਂ ਵਿਚ ਫੌਜ ਦੇ ਚਾ ਬਦਲਾਯਾ ਜੀ**

---

*ਇਹ ਸਾਰਾ ਦਰਦ ਭਰਿਆ ਪ੍ਰਸੰਗ ਦਾਸ ਨੇ ਦੂਸਰੀ ਵਾਰੀ ਬੜੀ ਖੋਜ ਤੇ ਮਿਹਨਤ ਕਰਕੇ ਲਿਖਿਆਹੈ ਤੇ ਇਸ ਦਾ ਨਾਮ "ਦਸਮੇਸ਼ ਦੁਲਾਰੇ" ਰਖਿਆ ਹੈ: ਮੰਗਵਾ ਕੇ ਜ਼ਰੂਰ ਪੜ੍ਹੋ।ਦਾਸ ਕਰਤਾ।

‡ਵਾਕਫੀ ਵਾਸਤੇ ਇਹਨਾਂ ਦਾ ਸੰਖੇਖ ਹਾਲ ਦਰਜ ਕਰਦੇ ਹਾਂ–

ਜੰਮੂ ਸ਼ਹਿਰ ਤੋਂ ਸਤ ਅਠ ਕੋਸ ਪਰ ਇਕ ਪਿੰਡ ਅਸਮਹਿਲਪੁਰ ਨਾਮੀ ਵਿਚ ਕੇਸਰ ਨਾਮ [ਕਿਸ਼ੋਰੀ] ਡੋਗਰੇ ਦੇ ਘਰ ਤਿੰਨ ਪੁਤਰ ਧਯਨਾ, ਗੁਲਾਬਾ, ਸੁਚੇਤਾ ਸੰਮਤ ੧੮੪੫, ੧੮੫੫, ੧੮੫੮ ਵਿਚ ਪੈਦਾ ਹੋਏ । ਇਹ ਕੇਸਰ ਗਰੀਬ ਆਦਮੀ ਸੀ। ਏਸਦੇ ਤਿੰਨੇ ਪੁਤਰ ਜਦ ਕੁਝ ਤਕੜੇ ਹੋਏ ਤਦ ਨੌਕਰੀ ਦੀ ਤਲਾਸ਼ ਕਰਨ ਲਗੇ । ਗੁਲਾਬਾ ੩ ਰੁਪੈ ਮਹੀਨੇ ਪਰ ਮੁੰਝੇਲੇ [ਜ਼ਿਲਾ ਜੇਹਲਮ ਦੇ ਕਿਲੇਦਾਰ ਪਾਸ ਨੌਕਰ ] ਜਾ ਰਿਹਾ ਫੇਰ ਉਥੋਂ ਕਿਸੇ ਖਟਪਟੀ ਦੇ ਕਾਰਨ ਚਲਾ ਆਇਆ ਤੇ ਭਿੰਬਰ ਵਾਲੇ ਨਵਾਬ ਸੁਲਤਾਨ ਖਾਂ ਪਾਸ ਜਾ ਰਿਹਾ ਪਰ ਓਥੇ ਭੀ ਪੈਰ ਨਾ ਟਿਕੇ ।

ਫੇਰ ਸੰਮਤ ੧੮੬੮ ਬਿਕ੍ਰਮੀ ਨੂੰ ਜਦ ਮਹਾਰਾਜਾ ਰਣਜੀਤ ਸਿੰਘ ਨੇ ਹੋਰ ਨਵੀਆਂ ਪਲਟਨਾਂ ਭਰਤੀ ਕੀਤੀਆਂ ਤਦ ਇਹ ਤਿੰਨੇ ਭਰਾ ਸਣੇ ਆਪਣੇ ਪਿਤਾ ਦੇ ਲਾਹੌਰ ਆ ਨੌਕਰ ਹੋਏ। ਇਹਨਾਂ ਤਿੰਨਾਂ ਭਰਾਵਾਂ ਨੂੰ ਮਿਸਰ ਦੀਵਾਨ ਚੰਦ ਨੇ ਘੋੜ ਚੜ੍ਹਿਆਂ ਵਿਚ ਆਪਣੇ ਪਾਸ ਨੌਕਰ ਰਖ ਲਿਆ. ਉਪਰੰਤ ਥੋਹੜੇ ਮਹੀਨਿਆਂ ਵਿਚ ਸਰਕਾਰ ਨੇ ਸੋਹਣੇ ਬਣਦੇ ਤਣਦੇ ਵੇਖ ਕੇ ਆਪਣੀ ਅਰਦਲ ਵਿਚ ਲੈ ਲਏ ਤੇ ਇਹਨਾਂ ਦੇ ਪਿਤਾ ਨੂੰ ਜਮਾਂਦਾਰ ਬਣਾ ਦਿਤਾ। ਜੋ ਕੇਸਰ ਤੋਂ ਕਸ਼ੋਰਾ ਸਿੰਘ ਬਣ ਗਿਆ। ਇਹ ਤਿੰਨੇ ਭਰਾ ਜ਼ਬਰਦਸਤ ਨਸੀਬ ਵਾਲੇ ਲਾਹੌਰ ਦਰਬਾਰ ਵਿਚ ਆ ਵੜੇ ਤੇ ਖਾਲਸੇ ਦੇ ਪੈਰ ਖਿਸਕਾ ਤੁਰੇ, ਉਹ ਧਯਾਨ ਸੰਮਤ ੧੮੭੫ ਵਿਚ ਡਿਉੜੀ ਸਰਦਾਰ ਬਣਿਆ ਅਤੇ ਥੋਹੜੇ ਚਿਰ ਵਿਚ ਹੀ ਰਾਜਾ ਧਿਆਨ ਸਿੰਘ ( ਸਰਕਾਰ ਖਾਲਸਾ ਦਾ ਵੱਡਾ ਵਜ਼ੀਰ ) ਬਣ ਗਿਆ। ਗੁਲਾਬਾ ਰਾਜਾ ਗੁਲਾਬ ਸਿੰਘ ਤੇ ਸੁਚੇਤਾ ਸੁਚੇਤ ਸਿੰਘ ਬਣ ਗਏ। ਇਹੋ ਗੁਲਾਬਾ ਸੰਮਤ ੧੯੦੩ ਵਿਚ ਜੰਮੂ ਦਾ ਸੁਤੰਤਰ ਰਾਜਾ ਬਣ ਗਿਆ ਤੇ ਘਮੋਈ ਬੂਟੀ ਦੀ ਤਰਾਂ ਖਾਲਸਾ ਸਾਹੀ ਨੂੰ ਖਤਮ ਕਰ ਦਿਤਾ ।

ਏਸੇ ਦਿਨ ਤੋਂ ਹੀ ਬਦ ਕਿਸਮਤੀ ਨੇ ਆ ਸਿੱਖਾਂ ਨੂੰ ਮੂੰਹ ਦਿਖਾਯਾ ਜੀ
ਵਧੇ ਡੋਗਰੇ ਅੰਤ ਕਰਤਾਰ ਸਿੰਘਾ ਬੇੜਾ ਸਿੰਘਾਂ ਦਾ ਸ਼ੌਹ ਡੁਬਾਯਾ ਜੀ

ਕਾਬਲ ਵਿਚ ਬਦਅਮਨੀ

ਫੁਟ ਪਈ ਪਠਾਨ ਦੇ ਅੰਦਰ ਭਾਣਾ ਵਰਤਯਾ ਆਨ ਭਗਵਾਨ ਭਾਈ
*ਬਾਰਕਜ਼ਈ ਵਜ਼ੀਰ ਸੀ ਵਿਚ ਕਾਬਲ ਜਿਦਾ ਨਾਮ ਹੈਸੀ ਫਤ੍ਹੇ ਖਾਨ ਭਾਈ
ਤਿੰਨ ਚਾਰ ਭਰਾ ਸਨ ਹੋਰ ਉਸਦੇ ਸੂਬੇ ਦੇਸ ਅੰਦਰ, ਲਿਹੋ ਜਾਨ ਭਾਈ
ਓਸ ਕਾਬਲ ਦੇ ਵਿਚ ਜ਼ੋਰ ਫੜ ਕੇ ਸੀ ਮਚਾਇ ਰਖੇ ਘਮਸਾਨ ਭਾਈ
ਓਸੇ ਕਢਿਆ ਸ਼ਾਹ ਸ਼ੁਜਾਹ ਨੂੰ ਸੀ ਅੱਨ੍ਹਾ ਕੀਤਾ ਸੀ ਸ਼ਾਹ ਜਮਾਨ ਭਾਈ
ਸ਼ਾਹ ਮੁਹੰਮਦ ਨੂੰ ਤਖਤ ਬੈਠਾਲ ਕਰਕੇ ਸ਼ਾਹੀਆਪਣੀ ਕਰੀ, ਪਛਾਨ ਭਾਈ
ਫਤ੍ਹੇ ਖਾਂ ਦੀ ਖੁਦਮੁਖਤਾਰੀਆਂ ਤੋਂ ਤੰਗ ਆਇ ਗਿਆ† ਕਾਮਰਾਨ ਭਾਈ
ਬਰ ਖਿਲਾਫ ਵਜ਼ੀਰ ਦੇ ਹੋਇ ਗਿਆ ਬੇਟਾ ਬਾਦਸ਼ਾਹ ਦਾ ਨੌਜੁਵਾਨ ਭਾਈ
ਏਸੇ ਤਾੜ ਦੇ ਵਿਚ ਉਹ ਰਹਿਣ ਲਗਾ 'ਕਰੇ ਜਿਵੇਂ ਵਜੀਰ ਦੀ ਹਾਨ ਭਾਈ
ਭਾਣਾ ਰੱਬ ਦਾ ਵਰਤਯਾ ਹੋਰਆਕੇ ਪਿਆ ਰੌਲਾ ਹਿਰਾਤ ਵਿਚ ਆਨ ਭਾਈ
ਸੂਬਾ ਵਿਚ ਹਿਰਾਤ ਫੀਰੋਜ ਦੀਂ ਸੀ ਹੈਸੀ ਓਸ ਦੀ ਕੌਮ ਦੁਰਾਨ ਭਾਈ
ਸ਼ਾਹਮਹਿਮੂਦ ਦਾ ਓਹ ਕੁਝਲਗਦਾ ਸੀ ਇਕੋਦੋਹਾਂਦਾ ਸੀ ਖਾਨਦਾਨ ਭਾਈ
ਓਹਦੇ ਉੱਤੇ ਵਜੀਰ ਨੇ ਚਾੜ੍ਹ ਦਿਤਾ ਛੋਟੇ ਭਾਈ ਨੂੰ ਦੇਇ ਕਮਾਨ ਭਾਈ
ਨਾਮ ਦੋਸਤ ਮੁਹੰਮਦ ਖਾਨ ਓਹਦਾ ਬੜਾ ਤੁੰਦ ਮਿਜਾਜ ਇਨਸਾਨ ਭਾਈ
ਓਸ ਕੱਢਯਾ ੧ਜਾਇ ਫੀਰੋਜ ਦੀਂ ਨੂੰ ਲਈ ਸਾਂਭ ਹਿਰਾਤ ਆਸਾਨ ਭਾਈ
ਕੀਤੀ ਫੜ ਬੇਪਤੀ ਸੀ ਬੇਗਮਾਂ ਦੀ ਖੋਹ ਖਿੰਜ ਕੇ ਸਭ ਸਾਮਾਨ ਭਾਈ
ਹੈਸੀ ਨੂੰਹ ਜੋ ਖਾਸ ਫੀਰੋਜਦੀਂ ਦੀ ਕਾਮਰਾਨ ਦੀ ਸੀ ਭੈਣ ਠਾਨ ਭਾਈ
ਹੋਈ ਓਹਦੀ ਬੇਪਤੀ ਭੀ ਓਸੇ ਤਰ੍ਹਾਂ ਕਾਮਰਾਨ ਸੁਣੀ ਦਾਸਤਾਨ ਭਾਈ
ਭੜਕ ਅੱਗ ਓਹਦੇ ਜੁੱਸੇ ਲਗ ਗਈ ਵੈਰ ਵਧਯਾ ਬਾਹਰ ਬਿਆਨ ਭਾਈ

---

*ਬਾਰਕਜ਼ਈ ਪਠਾਨਾਂ ਦੇ ਇਕ ਫਿਰਕੇ ਦਾ ਨਾਮ ਹੈ।
†ਕਾਬਲ ਦੇ ਬਾਦਸ਼ਾਹ ਮਹਿਮੂਦ ਦਾ ਬੇਟਾ ਸੀ।
੧ਰ: ਬ: ਘ:-ਲਾਲ ੨੬੫-੨੬੬।

ਬਾਰਕਜ਼ਈਆਂਦਾਜ਼ੋਰਸੀਬਹੁਤਵਧਯਾ ਅਸਲਓਹੋ ਹੈਸਨ ਹੁਕਮਰਾਨ ਭਾਈ
ਖੁਲ੍ਹਮ ਖੁਲ੍ਹਾ ਸ਼ਹਿਜ਼ਾਦਾ ਨ ਆ ਸੱਕੇ ਸੀ ਮੁਕਾਬਲੇ ਵਿਚ ਮੈਦਾਨ ਭਾਈ
ਸੋਚ ਚਾਲ ਚੱਲੀ ਇਕ ਓਸ ਨੇ ਜੀ ਕੀਤੀ ੦ਦਾਹਵਤ ਇਕ ਮਹਾਨ ਭਾਈ
ਓਹਦੇ ਵਿਚ ਵਜ਼ੀਰ ਨੂੰ ਸੱਦ ਲਿਆ ਬੰਨ੍ਹ ਲਿਆ ਕੱਲਾ ਬੇਤਰਾਨ ਭਾਈ
ਓਸੇ ਵਕਤ ਸੀ ਸੀਖ ਤਪਾ ਕਰਕੇ ਹੱਥੀਂ ਫੜ ਸ਼ਾਹਜ਼ਾਦੇ ਸ਼ੈਤਾਨ ਭਾਈ
ਅੱਖੀਂ ਫੇਰ ਅੰਨ੍ਹਾਂ ਕੀਤਾ ਫਤ੍ਹੇ ਖਾਂ ਨੂੰ ਹਥ ਪੈਰ ਕਟੇ ਕ੍ਰੋਧਵਾਨ ਭਾਈ
ਬੁਰੀ ਨਾਲ ਬੇਰਹਿਮੀ ਦੇ ਮਾਰ ਦਿਤਾ ਫਤ੍ਹੇ ਖਾਨ ਵਜ਼ੀਰ ਬਲਵਾਨ ਭਾਈ
ਜੋ ਬੀੱਜਯਾ ਸੀ ਅੰਤ ਵਢ ਲਿਆ ਮਿਲਿਆ ਬਦਲਾ ਏਸੇ ਜਹਾਨ ਭਾਈ
ਜਹੀ ਕਰੇ ਕੋਈ, ਭਰੇ ਕਰਤਾਰ ਸਿੰਘਾ ਲਿਖ ਗਏ ਸਾਰੇ ਵਿਦਵਾਨ ਭਾਈ

## ਦੁਰਾਨੀਆਂ ਨੂੰ ਹਾਰ ਤੇ ਬਾਰਕਜ਼ੱਈਆਂ ਦੀ ਫਤੇਹ

ਫਤ੍ਹੇ ਖਾਂ ਜਾਂ ਇਸ ਤਰ੍ਹਾਂ ਕਤਲ ਕੀਤਾ ਕਾਮਰਾਨ ਨੇ ਹੌਂਸਲਾ ਧਾਰ ਕਰਕੇ
ਰੌਲਾ ਪਿਆ ਅਫਗਾਨਿਸਤਾਨ ਅੰਦਰ ਫੁੱਟ ਬੈਠ ਗਈ ਪੈਰ ਪਸਾਰ ਕਰਕੇ
ਫਤ੍ਹੇ ਖਾਨ ਦਾ ਸੀ੦ਖਾਨਦਾਨ ਬਹੁਤਾ ਉੱਠੇ ਭੜਕ ਸਾਰੇ, ਗੁੱਸਾ ਭਾਰ ਕਰਕੇ
ਸੁਣੀ ਖਬਰ ਮੁਹੰਮਦ ਅਜ਼ੀਮ ਖਾਂ ਨੇ ਥਾਂ ਆਪਣੇ ਖਾਨ ਜ਼ੱਬਾਰ ਕਰਕੇ
ਬਦਲਾ ਲੈਣ ਭਰਾ ਦਾ ਟੁਰ ਪਿਆ ਕਸ਼ਮੀਰ ਤੋਂ ਫੌਜ ਤਿਆਰ ਕਰਕੇ
ਪਹੁੰਚ ਕਾਬਲ ਦੇ ਵਿਚ ਜਿਸ ਵੇਲੇ ਬਾਰਕਜ਼ਈ ਉੱਠੇ ਭਬਕਾਰ ਕਰਕੇ
ਜੰਗ ਨਾਲ ਦੁਰਾਨੀਆਂ ਮੱਚ ਗਿਆ ਲੜੀਆਂ ਦੋਇ ਕੌਮਾਂ ਢੋਲ ਮਾਰ ਕਰਕੇ
ਅੰਤ ਆਇ ਗਈ ਹਾਰਦੁਰਾਨੀਆਂ ਨੂੰ ਨੱਠਾ ਬਾਦਸ਼ਾਹ ਹੌਂਸਲਾ ਹਾਰ ਕਰਕੇ
ਕਾਮਰਾਨ ਦੇ ਸਣੇ ਹਿਰਾਤ ਪਹੁੰਚਾ ਮਾਲ ਮੁਲਕ ਦੇ ਤਈਂ ਵਿਸਾਰ ਕਰਕੇ

---

੦ਫਤੇਹ ਖਾਂ ਦੇ ਪੰਜਾਹ ਦੇ ਕਰੀਬ ਭਰਾ ਤੇ ਭਤੀਜੇ ਸਨ ਜਿਹਨਾਂ ਵਿਚੋਂ ਫਤੇਹ ਖਾਂ ਤਾਂ ਖਾਸ ਵਜ਼ੀਰ ਸੀ : ਜੱਬਾਰ ਖਾਂ ਤੇ ਮੁਹੰਮਦ ਅਜ਼ੀਮ ਖਾਂ ਕਸ਼ਮੀਰ ਦੇ ਸੂਬੇ, ਯਾਰ ਮੁਹੰਮਦ ਖਾਂ ਸੂਬਾ ਪਿਸ਼ਾਵਰ, ਸੁਲਤਾਨ ਖਾਂ ਤੇ ਦੋਸਤ ਮੁਹੰਮਦ ਖਾਂ ਸਿਪਾਹ ਸਾਲਾਰ ਕਾਬੁਲ ਬਾਕੀ ਇਕ ਜਣਾ ਗਜ਼ਨੀ ਤੇ ਇਕ ਕੰਧਾਰ ਦਾ ਹਾਕਮ ਸੀ, ਏਸੇਤਰ੍ਹਾਂ ਸਾਰੀ ਅਫਗਾਨਿਸਤਾਨੀ ਤਾਕਤ ਬਾਰਕਜ਼ਈਆਂ ਦੇ ਹੀ ਹਥ ਵਿਚ ਸੀ। (ਲਤੀਫ ਸਫਾ ੪, ੫)

੦ਦਾਹਵਤ ਅਥਵਾ ਪ੍ਰੀਤੀ ਭੋਜਨ।

ਫੜੇ ਪਾਇ ਮੁਹੰਮਦ ਅਜ਼ੀਮ ਖਾਂ ਨੇ ਯਾਕੂਬ ਖਾਂ ਤਖਤ ਬੈਠਾਰ ਕਰਕੇ
ਕਾਬੂ ਕਰ ਅਫਗਾਨਿਸਤਾਨ ਲਿਆ ਵੈਰੀ ਦੇਸ ਵਿਚੋਂ ਸਾਰੇ ਬਾਹਰ ਕਰਕੇ
ਏਸ ਰੌਲੇ ਦੇ ਵਿਚ ਕਰਤਾਰ ਸਿੰਘਾ ਚੜ੍ਹੀ ਖਾਲਸਾ ਫੌਜ ਵਿਚਾਰ ਕਰਕੇ

### ਸਰਕਾਰ ਖਾਲਸਾ ਦੀ ਪਸ਼ੌਰ ਤੇ ਚੜ੍ਹਾਈ

ਰੌਲਾ ਵਿਚ ਪਠਾਣਾ ਦੇ ਪਿਆ ਸੁਣਯਾਂ ਚੰਗੇ ਵੇਲੇ ਦੀ ਤਾੜ ਸਰਕਾਰ ਕੀਤੀ
ਫੌਜ ਚੋਣਵੀ ਵੱਲ ਪਸ਼ੌਰ ਦੇ ਜੀ ਝਟਾ ਪੱਟ ਮਹਾਰਾਜ ਤਯਾਰ ਕੀਤੀ
ਸਭ ਸਾਜ਼ ਸਾਮਾਨ ਲਦਾ ਕਰਕੇ ਸਿੱਧੀ ਵਲ ਪਸ਼ੌਰ ਮੁਹਾਰ ਕੀਤੀ
ਅਠਾਰਾਂ ਸੌ ਪੰਝੱਤਰੇ ਸੋਲਾਂ ਕੱਤੇਂ ਚਲੀ ਫੌਜ ਲਾਹੌਰੋਂ ਵਿਚਾਰ ਕੀਤੀ
ਪਹੁੰਚ ਅਟਕ ਤੇ ਬੇੜੀਆਂ ਪੁਲ ਬੱਧਾ ਥੋੜ੍ਹੀ ਫੌਜ ਦਰਯਾ ਤੋਂ ਪਾਰ ਕੀਤੀ
ਓਧਰਖਬਰ ਮੁਲਖਈਆਂ ਨੂੰ ਹੋਗਈ ਸੀ ਰੋਕ ਓਹਨਾਂ ਭੀ ਰਾਹਦੀਭਾਰ ਕੀਤੀ
ਨਜੀਬੁਲਾ ਦੇ ਸਨੇ ਫੀਰੋਜ਼ ਖਾਂ ਨੇ ਤਯਾਰੀ ਜੰਗ ਦੀ ਹੋ ਹੁਸ਼ਯਾਰ ਕੀਤੀ
ਖੈਰਾਬਾਦ ਦੇ ਪਾਸ ਪਹਾੜੀਆਂ ਤੇ ਪੈਕੇ ਸਿੰਘਾਂ ਉੱਤੇ ਓਹਨਾਂ ਮਾਰ ਕੀਤੀ
ਸਿੰਘਥੋੜ੍ਹੇਮੁਲਖੱਈਆ ਆ ਪਿਆ ਬਹੁਤਾ ਕਿਸੇਆਣ ਸ੍ਰਕਾਰ ਨੂੰ ਸਾਰ ਕੀਤੀ
ਦਸਤਾ ਫੌਜ ਦਾ ਫਸਯਾ ਸੁਣ ਕਰਕੇ ਦਿਲ ਵਿਚ ਸਰਕਾਰ ਨੇ ਖਾਰ ਕੀਤੀ
ਕੀਤਾ ਟਾਕਰਾ ਖਟਕਾਂ ਬਹੁਤ ਭਾਰਾ ਅੰਤ ਸਿੰਘਾਂ ਭੀ ਤੇਜ਼ ਤਲਵਾਰ ਕੀਤੀ
ਮਤਾਬ ਸਿੰਘ ਨਖੇਰੀਏ,ਫੂਲਾ ਸਿੰਘ ਦੇ ਨਾਲ, ਪਾਰ ਕੁਝ ਫੌਜ ਜੱਰਾਰ ਕੀਤੀ
ਕੱਢ, ਵਿਚ ਮੈਦਾਨ ਦੇ ਘੇਰ ਲਏ ਫੇਰ ਵਢ ਜੁਵਾਰ ਸਥਾਰ ਕੀਤੀ
ਡਠਾ ਹੁੰਦਾ ਬਚਾ ਨਾ ਗਾਜ਼ੀਆਂ ਨੇ ਝੰਡਾ ਖੜਾ ਕਰ ਸੁਲ੍ਹਾ ਦੀ ਕਾਰ ਕੀਤੀ
ਆਗੂ ਦੋਇ ਫੜੇ, ਆ ਉਰਾਰ ਗਏ ਸਰਕਾਰ ਲਾਹਨਤ ਫਿਟਕਾਰ ਕੀਤੀ
ਈਨ ਮੰਨਕੇ ਛੁਟੇ ਕਰਤਾਰ ਸਿੰਘਾ ਸਾਰੀ ਫੌਜ ਮੁੜ ਦੂਜੇ ਕਨਾਰ ਕੀਤੀ

### ਸ਼ੇਖ ਉਮਰ ਦੀ ਚਮਕਨੀ ਤੇ ਧਾਵਾ

ਖੈਰਾ ਬਾਦ ਜਹਾਂਗੀਰ ਤੇ ਕਰ ਕਬਜ਼ਾ ਅਗਾਂ ਫੌਜ ਨੇ ਕਦਮ ਉਠਾਯਾ ਜੀ
ਪਹੁੰਚੇ ਜਦੋਂ ਨੁਸ਼ਹਿਰੇ ਦੇ ਪਾਸ ਜਾ ਕੇ ਕਿਸੇ ਮੁਖਬਰ ਆਣ ਸੁਨਾਯਾ ਜੀ
ਕੱਠ ਗਾਜ਼ੀਆਂ ਦਾ ਚਮਕਨੀ ਅੰਦਰ ਖਾਨਜ਼ਾਦਯਾਂ ਨੇ ਕਰਵਾਯਾ ਜੀ
ਫੌਜ ਖਾਲਸਾ ਤੇ ਧਾਵਾ ਕਰਨਗੇ ਓਹ ਸੁਣ, ਹੁਕਮ ਸਰਕਾਰ ਸੁਨਾਯਾ ਜੀ

ਫੂਲਾ ਸਿੰਘ ਨੂੰ ਚੋਣਵੀਂ ਫੌਜ ਦੇਇ ਕੇ ਚਮਕਨੀ ਦੇ ਵਲ ਚਲਾਯਾ ਜੀ
ਰਾਤੋ ਰਾਤ ਅਕਾਲੀ ਜੀ ਕੂਚ ਕਰਕੇ ਸੁਤੇ ਗਾਜ਼ੀਆਂ ਤਈਂ ਦਬਾਯਾ ਜੀ
ਅਚਨ ਚੇਤ ਪਿਆ ਘੇਰਾ ਖਾਲਸੇ ਦਾ ਮਨ ਗਾਜ਼ੀਆਂ ਦਾ ਘਬਰਾਯਾ ਜੀ
ਜਿਧਰ ਮੂੰਹ ਹੋਯਾ ਸਾਰੇ ਨਠ ਉਠੇ ਸਿੰਘਾਂ, ਬਹੁਤਯਾਂ ਨੂੰ ਝਟਕਾਯਾ ਜੀ
ਲੁਟ ਪੁਟ ਕੇ ਫੂਕਿਆ ਪਿੰਡ ਸਾਰਾ ਜੰਗੀ ਸਾਜ਼ ਬਹੁਤਾ ਹਥ ਆਯਾ ਜੀ
ਡਰ ਗਏ ਪਠਾਨ ਕਰਤਾਰ ਸਿੰਘਾ ਧਮ੍ਹਾ ਦੇਸ ਸਾਰੇ ਵਿਚ ਛਾਯਾ ਜੀ

ਪਸ਼ੌਰ ਤੇ ਖਾਲਸੇ ਦਾ ਕਬਜ਼ਾ

ਖੈਰਾਬਾਦ, ਜਹਾਂਗੀਰੇ, ਚਮਕਨੀ ਦਾ ਜੀ ਹਾਲ ਸੁਣ ਸੂਬਾ ਘਬਰਾਵੰਦਾ ਏ
ਬਿਨਾਂ ਜੰਗ ਤੋਂ ਛਡ ਪਸ਼ੌਰ ਗਿਆ ਇਸ਼ਤ ਨਗਰ ਵਲੇ ਦੌੜ ਜਾਵੰਦਾ ਏ
ਸਿੰਘਾਂ ਪਿਆ ਖਾਲੀ ਸ਼ਹਿਰ ਸਾਂਭ ਲਿਆ ਅਗੋਂ ਕੋਈ ਹਥ ਉਠਾਵੰਦਾ ਏ
ਚਾਰ ਮਘਰੋਂ ਸ਼ਹਿਰ ਪਸ਼ੌਰ ਅੰਦਰ ਦਲ ਖਾਲਸਾ ਪੈਰ ਜਮਾਵੰਦਾ ਏ
ਝੰਡਾ ਕਿਲੇ ਤੇ ਚੜ੍ਹਿਆ ਖਾਲਸੇ ਦਾ ਨਾਲ ਹਵਾ ਦੇ ਪਿਆ ਲਹਿਰਾਵੰਦਾ ਏ
ਫਿਰੀ ਖਾਲਸਾ ਦੋਹੀ ਕਰਤਾਰ ਸਿੰਘਾ ਸਮਾ ਰੰਗ ਅਜੀਬ ਦਿਖਾਵੰਦਾ ਏ

ਯਾਰ ਮੁਹੰਮਦ ਖਾਂ ਨੇ ਫੇਰ ਪਸ਼ੌਰ ਦਾ ਸੂਬਾ ਮੁਕੱਰਰ ਹੋਣਾ

ਕੀਤਾ *ਪਹੁੰਚ ਸਰਕਾਰ ਦਰਬਾਰ ਉਥੇ ਸਭ ਤੱਲਕੇ ਦਾਰ ਬੁਲਾਇ ਕੇ ਜੀ
ਵਿਚ ਸ਼ਹਿਰ ਅਮੀਰ ਰਈਸ ਜਿੰਨੇ ਆਦਰ ਮਾਨ ਦੇ ਨਾਲ ਸਦਾਇ ਕੇ ਜੀ
ਭਾਰੀ ਖਿਲਅਤਾਂ ਤੇ ਸਿਰੇਪਾਉ ਦਿਤੇ ਅਮਨ ਰੱਖਣਾ ਈਨ ਮਨਾਇ ਕੇ ਜੀ
०ਸੂਬਾ ਕਰਨ ਲਗੇ ਜਮਾਂਦਾਰ ਖਾਂ ਨੂੰ ੧ਦੋਵਕੀਲ ਪਹੁੰਚੇ ਤਦੋਂ ਆਇਕੇ ਜੀ

---

*ਮਹਾਰਾਜ ਜੀ ਅਜੇ ਪੱਬੀ ਦੇ ਮੈਦਾਨ ਵਿਚ ਹੀ ਸਨ ਜਦੋਂ ਕਿ ਖਾਲਸਾ ਫੌਜਾਂ ਨੇ ਪਸ਼ੌਰ ਤੇ ਜਾਂ ਕਬਜ਼ਾ ਕੀਤਾ ਸੀ।

०ਗਯਾਨੀ ਗਯਾਨ ਸਿੰਘ ਜੀ ਨੇ ਲਿਖਿਆ ਹੈ ਕਿ ਸਰਕਾਰ ਨੇ ਪਸ਼ੌਰ ਦਾ ਸੂਬਾ ਜਹਾਂਦਾਰ ਖਾਂ ਤੇ ਬਣਾ ਦਿਤਾ ਸੀ ਪਰ ਸਰਕਾਰ ਅਜੇ ਨੁਸ਼ਹਿਰਾ ਹੀ ਲੰਘੇ ਸੀ ਕਿ ਯਾਰ ਮੁਹੰਮਦ ਖਾਂ ਨੇ ਬਾਰਕਜ਼ਈ ਨੂੰ ਯੂਸਫਜ਼ਈ ਪਠਾਣ: ਨੂੰ ਨਾਲ ਲੈਕੇ ਪਸ਼ੌਰ ਤੇ ਫੇਰ ਆ ਕਬਜ਼ਾ ਕੀਤਾ ਸੀ। ਸਰਕਾਰ ਨੇ ਸੁਣਦੇ ਸਾਰ ਹੀ ਫੇਰ ਪੰਜ ਪਲਟਨਾਂ ਤੇ ਦੋ ਤੋਪਖਾਨੇ ਪਸ਼ੌਰ ਦੇ ਵਲ ਰਵਾਨਾ ਕੀਤੇ ਜਿਨ੍ਹਾਂ ਤੋਂ ਡਰਕੇ ਸੂਬੇ ਨੇ ਈਨ ਮੰਨ ਕੇ ਪਟਾ ਲਿਖ ਭੇਜਿਆ ਤੇ ਤੋਹਫੇ ਭੀ ਕਈ ਪ੍ਰਕਾਰ ਦੇ ਸਰਕਾਰ ਨੂੰ ਭੇਜੇ ਜੋ ਸਰਕਾਰ ਨੇ ਮਨਜ਼ੂਰ ਕਰ ਲਏ ਤੇ ਯਾਰ ਮੁਹੰਮਦ ਨੂੰ ਫੇਰ ਸੂਬਾ ਬਣਾ ਦਿਤਾ।

੧ਵਕੀਲ: ਦਮੋਦਰ ਮਲ ਹਾਫਿਜ਼ ਰੁਹੇਲਾ।

ਭੇਜੇ ਦੋਸਤ ਮੁਹੰਮਦ ਖਾਨ ਦੇ ਓਹ ਦਿਤੀ ਅਰਜ਼ੀ ਸੀਸ ਝੁਕਾਇ ਕੇ ਜੀ
ਸੌ ਘੋੜਾ ਪੰਜਾਹ ਹਜ਼ਾਰ ਦਮੜਾ ਮੇਵੇ ਭਾਰ ਪੰਜਾਹ ਗਿਣਾਇ ਕੇ ਜੀ
'ਸੂਬੇਦਾਰੀ ਪਸ਼ੌਰ ਦੀ ਦਿਹੋ ਸਾਨੂੰ' ਭੇਜੀ ਅਰਜ਼ੀ ਸੀ ਲਿਖਵਾਇ ਕੇ ਜੀ
ਅਗੋਂ ਵਾਸਤੇ ਸਾਲ ਦਾ ਲੱਖ ਦੇਈਏ,ਤਾਬੇਦਾਰ ਰਹੀਏ ਕਸਮ ਖਾਇਕੇ ਜੀ
ਲਿਆ ਕਰ ਮਨਜ਼ੂਰ ਸ੍ਰਕਾਰ ਨੇ ਭੀ ਕਈਆਂ ਗੱਲਾਂ ਤੇ ਨਿਗ੍ਹਾ ਦੁੜਾਇ ਕੇ ਜੀ
ਕੁਝ ਦਿਨ ਰਹਿ ਪਿਛਾਂ ਨੂੰ ਕੂਚ ਕੀਤਾ ਬਹੁਤ ਸਾਜ਼ ਸਾਮਾਨ ਲਦਾਇ ਕੇ ਜੀ
ਚੌਦਾਂ ਤੋਪਾਂ ਤੇ ਹੋਰ ਸਾਮਾਨ ਜੰਗੀ ਲੈ ਆਇ ਪਸ਼ੌਰੋਂ ਉਠਾਇ ਕੇ ਜੀ
ਪੰਜਾਸਾਹਿਬ ਕਰ ਦਰਸ ਕਰਤਾਰ ਸਿੰਘਾ ਆ ਗਏ ਵੱਡੀ ਫਤੇ ਪਾਇ ਕੇ ਜੀ

ਵਾਕ ਕਵੀ

ਪੂਰੇ ਅੱਠ ਸੌ ਸਾਲ ਤੋਂ ਇਹ ਪਾਸਾ ਸਦਾ ਹਿੰਦ ਤਾਈਂ ਲੁਟ ਖਾਂਦਾ ਰਿਹਾ
ਚੜ ਜ਼ੁਲਮ ਤੂਫਾਨ ਹਰ ਸਾਲ ਅੰਦਰ ਹਿੰਦਵਾਸੀਆਂ ਤਈਂ ਰੁੜ੍ਹਾਂਦਾ ਰਿਹਾ
ਸਦਾ ਆਪਣੀ ਤੇਗ ਦੇ ਜ਼ੋਰ ਕਰਕੇ ਲੁਟ ਪੁਟ ਕੇ ਹਿੰਦ ਲੈ ਜਾਂਦਾ ਰਿਹਾ
ਰੂਪ ਧਾਰ ਬਘਿਆੜ ਦਾ ਚਿਰ ਤੋਂ ਜੀ ਹਿੰਦ ਬੱਕਰੀ ਤਈਂ ਡਰਾਂਦਾ ਰਿਹਾ
ਅਗੇ ਜਿਸ ਦੇ ਤੇਤੀ ਕਰੋੜ ਹਿੰਦੂ ਆਤਰ ਹੋਇਕੇ ਸਿਰ ਝੁਕਾਂਦਾ ਰਿਹਾ
ਡਕਾ ਪਾਯਾ ਨ ਕਿਸੇ ਕਰਤਾਰ ਸਿੰਘਾ ਸਮਾਂ ਸ਼ਕਲਾਂ ਕਈ ਵਟਾਂਦਾ ਰਿਹਾ

ਤਬਾ

ਅਜ ਉਹ ਗਾਜ਼ੀ ਤੇਗ ਖਾਲਸੇ ਥੀਂ ਜਿਉਂ ਡਰਾਂਦੇ ਸੀ ਤਿਵੇਂ ਵੀ ਡਰਨ ਲੱਗੇ
ਜੇਹੜਾ ਲੁਟ ਮਥਰਾ ਤਕ ਪਾਂਵਦੇ ਸਨ ਡਰ ਵਿਚ ਪਹਾੜਾਂ ਦੇ ਵੜਨ ਲੱਗੇ
ਅਗੇ ਆਉਂਦੇ ਚੜ੍ਹ ਪਠਾਨ ਹੈਸਨ ਹੁਣ ਸਿੰਘ ਪਠਾਨਾਂ ਤੋਂ ਚੜ੍ਹਨ ਲੱਗੇ
ਝੰਡਾ ਵਿਚ ਪਸ਼ੌਰ ਦੇ ਝੂਲਯਾ ਜਾ ਪੈਰ ਅਗ੍ਹਾਂ ਖੈਬਰ ਵਲ ਧਰਨ ਲੱਗੇ
ਰਾਕਸ਼ ਰੂਪ, ਦੁਰਾਨੀ ਪਠਾਨ ਗਿਲਜੇ ਪਾਣੀ ਖਾਲਸੇ ਦੇ ਅਗੇ ਭਰਨ ਲੱਗੇ
ਬੂਹੇ ਕਾਬਲੀ ਮਲ ਕਰਤਾਰ ਸਿੰਘਾ ਸਿੰਘ ਦੇਸ ਉਤੇ ਰਾਜ ਕਰਨ ਲੱਗੇ

ਹੋਰ ਹਾਲ

ਏਸ ਸਾਲ ਸਿਆਲ ਕਸ਼ਮੀਰ ਵਾਲਾ ਬੀਰਬਲ ਵਜ਼ੀਰ ਸੀ ਆਯਾ ਜੀ
ਗੁੱਸੇ ਨਾਲ ਜੱਬਾਰ ਖਾਂ ਹੋ ਕਰਕੇ ਆ ਗਿਆ ਲਾਹੌਰ ਸੁਨਾਯਾ ਜੀ

ਗੁਝੇ ਭੇਦ ਕਈ ਉਸਨੇ ਆਣ ਦਸੇ ਧਾਵਾ ਕਰੋ ਝਬਦੇ, ਉਕਸਾਯਾ ਜੀ
ਮਹਾਰਾਜ ਤਯਾਰੀਆਂ ਵਿਚ ਰੁਝੇ ਧਯਾਨ ਵਲ ਕਸ਼ਮੀਰ ਲਗਾਯਾ ਜੀ
ਫੌਜਾਂ ਵਿਚ ਕੀਤੇ ਵਾਧੇ ਹੋਰ ਕਈ ਜੰਗੀ ਸਾਜ਼ ਸਾਮਾਨ ਵਧਾਯਾ ਜੀ
ਯੂਰਪ ਦੇਸ ਵਾਸੀ ਕਈ ਰੱਖ ਨੌਕਰ ਸ਼ਾਹੀ ਸਿਲਸਿਲਾ ਖੂਬ ਜਮਾਯਾ ਜੀ
ਖੋਲ੍ਹੇ ਕਈ ਹਥਯਾਰਾਂ ਦੇ ਕਾਰਖਾਨੇ ਨਵੀਆਂ ਛੌਣੀਆਂ ਤਈਂ ਵਧਾਯਾ ਜੀ
ਕੀਤੀ ਸੇਵਾ ਦਰਬਾਰ ਕਰਤਾਰ ਸਿੰਘਾ ਰਾਜ ਦਿਨੋ ਦਿਨ ਵਧੇ ਸੁਵਾਯਾ ਜੀ

ਕਸ਼ਮੀਰ ਤੇ ਚੜ੍ਹਾਈ ਦੀਆਂ ਤਿਆਰੀਆਂ

ਕੌਨੇ ਤਿੰਨ ਪੰਜਾਬ ਦੇਫਤ੍ਹੇ ਕਰਲਏ ਚੌਥਾ ਰਹਿ ਗਿਆ ਪਾਸਾ ਪਹਾੜ ਦਾ ਜੀ
ਕਸ਼ਮੀਰ ਬਹਿਸ਼ਤ ਸਮਾਨ ਕਹਿੰਦੇ 'ਫਿਰਦੋਸ' ਅਜਾਇਬ ਸੰਸਾਰ ਦਾ ਜੀ
ਰਾਜਖਾਲਸਾ ਦੇ ਵਿਚ ਮਿਲੇ ਝਬਦੇ ਦਿਲ ਤੇਜ਼ ਮਹਾਰਾਜ ਦਾ ਤਾੜ ਦਾ ਜੀ
ਆਉਣਾਜਾਣਾ ਕਾਬਲੀ ਬੰਦ ਹੋਵੇ ਕਬਜ਼ਾ ਉਠ ਜਾਇ ਖਾਨ ਜੱਬਾਰ ਦਾ ਜੀ
ਫੌਜਾਂ ਹੋਣ ਤਯਾਰ ਕਸ਼ਮੀਰ ਵਲੇ ਹੋਯਾ ਹੁਕਮ ਆ ਖਾਸ ਸਰਕਾਰ ਦਾ ਜੀ
ਚੜ੍ਹ ਪਿਆ ਵੈਸਾਖ ਕਰਤਾਰ ਸਿੰਘਾ ਕੰਮ ਵੱਡਯਾ ਹਰ ਜ਼ੁਮੇਵਾਰ ਦਾ ਜੀ

ਲਾਹੌਰ ਤੋਂ ਫੌਜਾਂ ਦੀ ਚੜ੍ਹਾਈ

ਅਠਾਰਾਂ ਸੌ ਛਿਹੱਤ੍ਰ ਸਾਲ ਚੜਯਾ ਸਭ ਸਾਜ਼ ਤਯਾਰ ਕਰਾਇ ਗਏ
ਘੋੜ ਚੜੇ ਤੇ ਪੈਦਲ ਚੌਣਵੇਂ ਜੀ ਚੋਣ ਕਰਕੇ ਵਖ ਕਢਾਇ ਗਏ
ਰਸਦਬਸਦ ਸਾਮਾਨ ਬੇਅੰਤ ਭਰ੍ਹਯਾ, ਦਾਣੇ ਘਾਸ ਦੇ ਗਡੇ ਲਦਾਇ ਗਏ
ਭਰ ਪੇਟੀਆਂ ਗੋਲੇ ਬਰੂਦ ਦੀਆਂ ਟੋਰ ਦਿਤੀਆਂ, ਪਹਿਰੇ ਲਗਾਇ ਗਏ
ਤੋਪਖਾਨੇ, ਜ਼ੰਬੂਰਚੇ, ਰਹਿਕਲੇ ਭੀ ਦੇਖ ਲੋੜ ਅਨੁਸਾਰ ਚਲਾਇ ਗਏ
ਦੇਸ ਵਿਚੋਂ ਰਾਈਸ ਸੂਦਾਰ ਬਹੁਤੇ ਫੌਜਾਂ ਸਣੇ ਦੇਇ ਹੁਕਮ ਬੁਲਾਇ ਗਏ
ਹੋਏ ਕੱਠ ਵਜ਼ੀਰਾਂ ਬਾਦ ਸਾਰਾ ਹੁਕਮ ਸਭ ਦੇ ਤਈਂ ਸੁਨਾਇ ਗਏ
ਚੜ੍ਹੀ ਖਾਲਸਾ ਫੌਜ ਵਜਾਇ ਧੌਂਸੇ ਸਤਿ ਸ੍ਰੀ ਅਕਾਲ ਗਜਾਇ ਗਏ
ਹੈਸੀ ਅੱਠ ਤਾਰੀਖ ਵਿਸਾਖ ਦੀ ਜੀ ਦਲ ਰਾਵੀਓਂ ਪਾਰ ਲੰਘਾਇ ਗਏ
ਕਰਨਾ ਫਤੇ ਕਸ਼ਮੀਰ ਕਰਤਾਰ ਸਿੰਘਾ ਓਸ ਤਰਫ ਧਯਾਨ ਲਗਾਇ ਗਏ

ਮਹਾਰਾਜ ਨੇ ਵਜ਼ੀਰਾਂ ਬਾਦ ਫੌਜਾਂ ਦੀ ਹਾਜਰੀ ਲੈਣੀ

ਕੱਠ ਹੋਯਾ ਵਜ਼ੀਰਾਂ ਬਾਦ ਸਾਰਾ ਪਿਛੋਂ ਓਥੇ ਹੀ ਪਹੁੰਚ ਸਰਕਾਰ ਭਾਈ
ਲਈ ਹਾਜ਼ਰੀ ਸਾਰਯਾਂ ਲਸ਼ਕਰਾਂ ਦੀ ਡਿਠੇ ਪੈਦਲ ਤੇ ਅਸਵਾਰ ਭਾਈ
ਡਿਠਾ ਰਸਦ ਰਸਾਨੀ ਦੇ ਸਿਲਸਿਲੇ ਨੂੰ ਫੇਰ ਕਰ ਕੱਠੇ ਸਰਦਾਰ ਭਾਈ
ਹਿਸੇ ਤਿੰਨ ਕੀਤੇ ਸਾਰੀ ਫੌਜ ਦੇ ਜੀ ਵਖੋ ਵਖ ਪੈਦਲ ਤੇ ਅਸਵਾਰ ਭਾਈ
ਹਰੀ ਸਿੰਘ ਸੂਦਾਰ ਤੇ †ਸ਼ਾਮ ਸਿੰਘ ਜੀ ਜਫਰਜੰਗ ਦੀਵਾਨਚੰਦ ਸਾਰ ਭਾਈ
ਇਕ ਦਸਤਾ ਇਹਨਾਂ ਸਪੁਰਦ ਕੀਤਾ ਅਗੇ ਸਭ ਤੋਂ ਜਾਇ ਸੰਭਾਰ ਭਾਈ
ਖੜਕਸਿੰਘਸਾਹਜ਼ਾਦੇ ਤੇ ਫੂਲਾ ਸਿੰਘ ਨੂੰ ਦੂਜੇਹਿਸੇ ਦਾ ਦੇਇ ਅਧਿਕਾਰ ਭਾਈ
ਤੀਜਾ ਰੱਖਯਾ ਆਪਣੇ ਹਥ ਥਲੇ ਬਣੇ ਲੜਦਯਾਂ ਦਾ ਮੱਦਦਗਾਰ ਭਾਈ
ਏਸੇ ਤਰ੍ਹਾਂ ਕਰਕੇ ਬੰਦੋਬਸਤ ਸਾਰੇ ਫੌਜਾਂ ਚੜ੍ਹ ਪਈਆਂ ਧੌਂਸੇ ਮਾਰ ਭਾਈ
ਚੌਦਾਂ ਦਿਨ ਵਿਸਾਖ ਕਰਤਾਰ ਸਿੰਘਾ ਗਿਆ ਹੈਸੀ, ਰਹੀ ਯਾਦਗਾਰ ਭਾਈ

ਰਸਤੇ ਦਾ ਹਾਲ

ਤਿੰਨ ਹਿਸੇ ਟੁਰੇ ਸਿਧੇ ਵਲ ਭਿੰਬਰ ਸ੍ਰੀ ਵਾਹਿਗੁਰੂ ਫਤੇਹ ਬੁਲਾ ਕਰਕੇ
ਪਹੁੰਚ ਗਏ ਸਤਾਰਾਂ ਵਿਸਾਖ ਓਥ ਬੰਦੋ ਬਸਤ ਸਭ ਦੇਖ ਦਿਖਾ ਕਰਕੇ
ਵੜੇ ਵਿਚ ਰਾਜੌੜੀ ਦੇ ਤਲਕੇ ਜਾ ਘੇਰਾ ਪਾਇ ਲਿਆ ਝੱਟ ਧਾ ਕਰਕੇ
ਅਜ਼ੀਦ ਦੀਨ ਹਾਕਮ ਓਸ ਥਾਂ ਦਾ ਸੀ ਅਹਿਦਨਾਮੇ ਦੇ ਤਈਂ ਭੁਲਾ ਕਰਕੇ
ਰਿਹਾ ਕਰ ਖਰਾਬੀਆਂ ਚਿਰਾਂ ਤੋਂ ਉਹ ਸਿਰੋਂ ਖੌਫ ਸਰਕਾਰ ਉਠਾ ਕਰਕੇ
ਜ਼ੋਰ ਖਾਲਸੇ ਦਾ ਵੇਖ ਕੰਬ ਗਿਆ ਨਠ ਗਿਆ ਉਹ ਭੇਸ ਬਦਲਾ ਕਰਕੇ
ਰਹੀਮਉੱਲਾ ਖਾਂ ਓਸਦੇ ਬੇਟੇ ਨੇ ਜੀ ਅਹਿਲਕਾਰ ਸਭ ਨਾਲ ਰਲਾ ਕਰਕੇ
ਫੜੇ ਆਣ ਸ਼ਾਹਜ਼ਾਦੇ ਦੇ ਪੈਰ ਆਪੇ ਮੰਨੀ ਈਨ ਪੱਲਾ ਗਲ ਪਾ ਕਰਕੇ
ਰਸਤਾਦਸਣਦਿਹਾਉਣਦੀਦਿਆਂਮੱਦਦ ਦਿਤਾ ਬਖਸ਼ ਓਹਨੂੰ ਤ੍ਰਸ ਖਾ ਕਰਕੇ
ਓਥੋਂ ਚਲੇ ਅਗ੍ਹਾਂ ਕਰਤਾਰ ਸਿੰਘਾ ਬੰਦੋ ਬਸਤ ਸਭ ਕਰ ਕਰਾ ਕਰਕੇ

ਤਥਾ

ਘੋੜੇ ਛਡ ਰਾਜੌੜੀ ਦੇ ਵਿਚ ਦਿਤੇ ਪੈਦਲ ਹੋ, ਚਲੇ ਧੌਂਸੇ ਮਾਰ ਅੱਗੇ

†ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ।

ਖੜਕ ਸਿੰਘ, ਵਲ ਗਿਆ ਬਹਿਰਾਮ ਗਲੇ ਲੰਘੇ ਰਾਹਾਂ ਦੇ ਦੁਖ ਸਹਾਰ ਅੱਗੇ
ਅਧੀ ਫੌਜ ਗਈ ਪੀਰ ਪੰਜਾਲ ਵਲੇ ਜਿਧਰ ਬਰਫ ਦੇ ਉਚੇ ਪਹਾੜ ਅੱਗੇ
ਪਹਿਲਾ ਦਸਤਾ ਗਿਆ ਬਹਿਰਾਮ ਗਲੇ ਇਕੀ ਜੇਠ ਨੂੰ ਹੌਂਸਲਾ ਧਾਰ ਅੱਗੇ
ਮੁਹੰਮਦ ਅਲੀ ਮੁਹੰਮਦ ਖਾਨ ਦੋਵੇ ਇਹ ਸਪੀਨ ਦੇ ਹਾਕਮ ਸਾਰ ਅੱਗੇ
ਈਨ ਮੰਨ ਲਈ ਦੋਹਾਂ ਖਾਲਸੇ ਦੀ ਮੂਲੋਂ ਅੜੇ ਨ ਜ਼ੋਰ ਵਿਚਾਰ ਅੱਗੇ
ਜ਼ਬਰਦਸਤ ਖਾਂ ਹਾਕਿਮ ਪੁਨਛ ਵਾਲਾ ਧਰ ਮਨ ਦੇ ਵਿਚ ਹੰਕਾਰ ਅੱਗੇ
ਕਿਲੇ ਤਰੀ ਤਾਈਂ ਆਕੀ ਕਰ ਬੈਠਾ ਨਾਕੇ ਬੰਦ ਕਰਕੇ ਹੁਸ਼ਿਆਰ ਅੱਗੇ
ਹੋਈ ਖਬਰ ਸ਼ਾਹਜ਼ਾਦੇ ਨੂੰ ਜਿਸ ਵੇਲੇ ਇਹ ਭੀ ਵਧੇ ਲੈ ਫੌਜ ਜਰਾਰ ਅੱਗੇ
ਨਾਕੇ ਸਭ ਖੁਲਾ ਲਏ ਕਰ ਹਲਾ ਵੈਰੀ ਠਹਿਰੇ ਨ ਤੇਗ ਦੀ ਧਾਰ ਅੱਗੇ
ਦੂਏ ਦਿਨ ਜਾ ਕਿਲੇ ਨੂੰ ਘੇਰ ਲਿਆ ਲੜਯਾ ਖਾਨ ਹੋ ਤੇਜ਼ ਤਰਾਰ ਅੱਗੇ
ਤੋਪਾਂ ਨਾਲ ਇਕ ਕਿਲੇ ਦੀ ਬਾਹੀ ਟੁਟੀ ਖਾਨ ਫੜ ਲਿਆ ਘੇਰਾਡਾਰ ਅੱਗੇ
ਬੰਦੋਬਸਤ ਕਰ ਦੂਸਰੇ ਦਿਨ ਓਥੋਂ ਵਧੇ ਅਗਾਂ ਨੂੰ ਕਦਮ ਉਭਾਰ ਅੱਗੇ
ਲੜਦੇ ਭਿੜਦੇ ਗਏ ਕਰਤਾਰ ਸਿੰਘਾ ਵੈਰੀ ਕਿਤੇ ਨ ਠਹਿਰੇ ਤਲਵਾਰ ਅੱਗੇ

ਤਥਾ

ਹਿਸਾ ਦੂਸਰਾ ਫੌਜ ਦਾ ਕੂਚ ਕਰਦਾ ਬਹਿਰੀਨਾਗ ਉਤੇ ਪਹੁੰਚਾ ਜਾਇ ਭਾਈ
ਵਿਚ ਰਾਹਾਂ ਦੇ ਬਹੁਤ ਤਕਲੀਫ ਹੋਈ ਕੁਝ ਦਿਨ ਥਕੇਵੇਂ ਨੂੰ ਲਾਹਿ ਭਾਈ
ਅਗੇ ਵਧੇ ਜਾਂ ਪੀਰ ਪੰਜਾਲ ਵਿਚੋਂ ਕਾਬੂ ਕਰਨ ਦੇ ਵਾਸਤੇ ਰਾਹਿ ਭਾਈ
ਪਹੁੰਚੀ ਅਗੇ ਹੀ ਖਬਰ ਪਠਾਨਾਂ ਨੂੰ ਸੀ ਦੱਰੇ ਮਲੀ ਬੈਠੇ ਹੈਸਨ ਆਇ ਭਾਈ
ਇਕ ਦਮ ਪਹਾੜਾਂ ਦੀਆਂ ਚੋਟੀਆਂ ਤੋਂ ਪਏ ਚਾਰ ਚੁਫੇਰਯੋਂ ਧਾਇ ਭਾਈ
ਵਰ੍ਹਨ ਲਗੀਆਂ ਗੋਲੀਆਂ ਮੀਂਹ ਵਾਂਗੂ ਫੌਜ ਲਈ ਦੀਵਾਨ ਹਟਾਇ ਭਾਈ
ਝਟ ਅਗ੍ਹਾਂ ਵਧਾ ਕੇ ਤੋਪ ਖਾਨੇ ਦਿਤੀ ਗੋਲਯਾਂ ਦੀ ਝੜੀ ਲਾਇ ਭਾਈ
ਟੋਲੇ ਚੜ੍ਹ ਪਹਾੜਾਂ ਤੇ ਗਏ ਕਈ ਥਾਂ ਥਾਂ ਦਿਤੇ ਜੰਗ ਪਾਇ ਭਾਈ
ਸਾਰਾ ਦਿਨ ਰਹੀ ਮੁਠ ਭੇੜ ਹੁੰਦੀ ਗਿਆ ਸੂਰਜ ਮੂੰਹ ਛੁਪਾਇ ਭਾਈ
ਆੜ ਲੈ ਹਨੇਰੇ ਦੀ ਥਾਂ ਸਾਰੇ ਨਠੇ ਛਡ, ਪਠਾਨ ਸਬਾਇ ਭਾਈ
ਲੋਥਾਂ ਰੁਲਦੀਆਂ ਤੜਫਦੇ ਜ਼ਖਮੀਆਂ ਨੂੰ ਗਏ ਓਥੇ ਹੀ ਛਡ ਛਡਾਇ ਭਾਈ

ਸਾਰੇ ਰਸਤੇ ਸਿੰਘਾਂ ਨੇ ਕਰ ਕਾਬੂ ਝਟਾ ਪਟ ਕਰ ਲਏ ਸਫਾਇ ਭਾਈ
ਦੋਹਾਂ ਪਾਸਯਾਂ ਤੋਂ ਦੋਵੇਂ ਦਲ ਏਵੇਂ ਪਹੁੰਚੇ ਜਾਇਕੇ ਅਲੀ ਸਰਾਇ ਭਾਈ
ਹੈਸੀ ਤੀਸਰੀ ਹਾੜ੍ਹੋਂ ਕਰਤਾਰ ਸਿੰਘਾ ਬੈਠੇ ਦੂਰ ਦਾ ਪੰਧ ਮੁਕਾਇ ਭਾਈ

ਸੂਬਾ ਜੱਬਾਰ ਖਾਂ

ਫੌਜ ਖਾਲਸਾ ਏਧਰੋਂ ਜਾਇ ਪਹੁੰਚਾ ਓਧਰੋਂ ਖਾਨ ਜੱਬਾਰ ਅੱਗੇ
ਉਹ ਪਾਸ ਸਪੀਨ ਦੇ ਆਇ ਲੱਥਾ ਯੋਧਾ ਲੈਕੇ ਪੰਜ ਹਜ਼ਾਰ ਅੱਗੇ
ਪੱਕੇ ਮੋਰਚੇ ਓਸਨੇ ਕਾਇਮ ਕੀਤੇ ਵਿਚ ਜੰਗ ਸੀ ਬੜਾ ਹੁਸ਼ਯਾਰ ਅੱਗੇ
ਬੀੜੇ ਤੋਪਖਾਨੇ ਕਈ ਥਾਂ ਉਸਨੇ ਰਸਤਾ ਰੋਕ ਬੈਠਾ ਖਬਰਦਾਰ ਅੱਗੇ
ਏਸ ਥਾਂ ਤੇ ਲਹਿਣਗੇ ਘਾਣ ਭਾਰੇ ਵੇਖੋ ਚਲਦੀ ਕਿਵੇਂ ਤਲਵਾਰ ਅੱਗੇ
ਸੀ ਸਤਾਰ੍ਹਵੀਂ ਹਾੜ੍ਹ ਕਰਤਾਰ ਸਿੰਘਾ ਵਧੀ ਖਾਲਸਾ ਫੌਜ ਵਿਚਾਰ ਅੱਗੇ

ਭਾਰੀ ਜੰਗ

ਰਾਤੋ ਰਾਤ ਤੱਯਾਰ ਸਮਾਨ ਕਰਕੇ ਅਗ੍ਹਾਂ ਖਾਲਸੇ ਕਦਮ ਵਧਾਯਾ ਜੀ
ਜਿਥੇ ਫੌਜ ਪਠਾਨਾਂ ਦੀ ਪਈ ਹੈਸੀ ਘੇਰਾ ਚੰਦ੍ਰਾਕਾਰ ਜਾ ਪਾਯਾ ਜੀ
ਤੋਪਾਂ ਬੀੜ ਦੀਵਾਨ ਨੇ ਥਾਉਂ ਉਚੀ ਮੀਂਹ ਗੋਲਯਾਂ ਦਾ ਬਰਸਾਯਾ ਜੀ
ਦੂਜੀ ਤਰਫ ਭੀ ਖਾਨ ਜਬਾਰ ਹੈਸੀ ਓਸ ਮੋਰਚਾ ਇਹਾ ਬਨਾਯਾ ਜੀ
ਹੋਯਾ ਕੁਝ ਨੁਕਸਾਨ ਨ ਓਸਦਾ ਸੀ ਸੈ ਮਣਾਂ ਬਾਰੂਦ ਖਪਾਯਾ ਜੀ
ਅਗੋਂ ਸਾਵਾਂ ਜਵਾਬ ਉਹ ਰਿਹਾ ਦੇਂਦਾ ਗੋਲੇ ਸਾਮ੍ਹਣੇ ਗੋਯਾ ਪੁਚਾਯਾ ਜੀ
ਇਕ ਕਦਮ ਨ ਓਸਨੇ ਵਧਣ ਦਿਤੇ ਜ਼ੋਰ ਖਾਲਸੇ ਨੇ ਬੜਾ ਲਾਯਾ ਜੀ
ਦਿਨ ਬੀਤ ਗਿਆ ਕਰਤਾਰ ਸਿੰਘਾ ਮਜ਼ਾ ਜੰਗ ਦਾ ਕੁਝ ਨ ਆਯਾ ਜੀ

ਜਬਾਰ ਖਾਂ ਨੇ ਤਿੰਨ ਤੋਪਾਂ ਖੋਹ ਖੜਨੀਆਂ

ਦਿਨ ਦੂਸਰੇ ਜੰਗ ਫਿਰ ਸ਼ੁਰੂ ਹੋਯਾ ਤੋਪ ਖਾਨਯਾਂ ਦਾ ਸਮਸਾਨ ਸਮਝੋ
ਚੰਗਾ ਮਾਰ ਦਾ ਤਾੜਕੇ ਥਾਂ ਉਚਾ ਲਗੇ ਸਿੰਘ ਤੋਪਾਂ ਬਲਦਾਨ ਸਮਝੋ
ਮੌਕਾ ਤਾੜਯਾ ਚੰਗਾ ਜਬਾਰ ਖਾਂ ਨੇ ਲੈ ਕੇ ਇਕ ਹਜ਼ਾਰ ਜਵਾਨ ਸਮਝੋ
ਅੰਧਾ ਧੁੰਧਾ ਹੱਲਾ ਓਸ ਕਰ ਦਿਤਾ ਐਲੀਐਲੀ ਕਰਦਾ ਪਿਆ ਆਨ ਸਮਝੋ
ਪਏ ਸਿੰਘ ਭੀ ਏਧਰੋਂ ਸੂਤ ਤੇਗਾਂ ਤੋਪ ਖਾਨਯਾਂ ਤਈਂ ਬਚਾਨ ਸਮਝੋ

ਵਿਚ ਪਲਾਂ ਦੇ ਲਹਿ ਸੱਥਾਰ ਗਏ ਲੱਥੇ ਵਿਚ ਮੈਦਾਨ ਦੇ ਘਾਨ ਸਮਝੋ
ਚੱਲੀ ਤੇਗ ਦੋਪਾਸਯਾਂ ਜ਼ੋਰ ਦੇਇਕੇ ਆਯਾ ਮੌਤ ਦਾ ਬੁਰਾ ਤੂਫਾਨ ਸਮਝੋ
ਏਸੇ ਹਫੜਾ ਦਫੜੀ ਵਿਚ ਪੈਕੇ ਤੋਪਾਂ ਤਿੰਨ ਲੈ ਗਏ ਪਠਾਨ ਸਮਝੋ
ਝੜਫ ਤੇਗ ਦੀ ਇਹ ਥੋਹੜਾ ਚਿਰ ਹੋਈ ਹੋ ਗਿਆ ਭਾਰਾ ਨੁਕਸਾਨ ਸਮਝੋ
ਇਹ ਵੇਖ ਕੇ ਹਥ ਕਰਤਾਰ ਸਿੰਘਾ, ਸਿੰਘ ਪਏ ਕਚੀਚੀਆਂ ਖਾਨ ਸਮਝੋ

੨੧ ਹਾੜ ਵਾਲੇ ਦਿਨ ਹਥੋ ਹਥੀ ਦਾ ਜੰਗ

ਤੋਪਾਂ ਤਿੰਨ ਦੀਵਾਨ ਖੁਹਾਇ ਬੈਠਾ ਗੁਸਾ ਏਸ ਗਲੋਂ ਬਹੁਤਾ ਖਾਇਕੇ ਜੀ
ਗੁਝੀ ਜੰਗ ਦੀ ਚੱਲਕੇ ਚਾਲ ਚੰਗੀ ਆਯਾ ਫੌਜ ਨੂੰ ਪਿਛ੍ਹਾਂ ਹਟਾਇਕੇ ਜੀ
ਵਧ ਗਏ ਪਠਾਨਾਂ ਦੇ ਹੌਂਸਲੇ ਆ ਬੈਠੇ ਸਿਰ ਤੋਂ ਫਿਕਰ ਗੁਵਾਇਕੇ ਜੀ
ਇੱਕੀ ਹਾੜੋਂ ਸਵੇਰੇ ਹੀ ਸੜ ਫੌਜਾਂ ਅਗੇ ਕੱਢੀਆਂ ਪਰ੍ਹੇ ਬਨ੍ਹਾਇਕੇ ਜੀ
ਇਕਦਮ ਸ਼ਾਹਜ਼ਾਦੇ ਨੇ ਬੋਲ ਹੱਲਾ ਪਈਆਂ ਵੈਰੀ ਦੇ ਗਲ ਵਧਾਇਕੇ ਜੀ
ਤੋਪ ਖਾਨਯਾਂ ਦੀ ਮਾਰੋਂ ਲੰਘ ਅਗੇ ਪਹੁੰਚੇ ਮੋਰਚੇ ਦੇ ਉਤੇ ਜਾਇਕੇ ਜੀ
ਅੰਤ ਨਿਕਲ ਪਠਾਨ ਭੀ ਬਾਹਰਆਏ ਐਲੀਐਲੀ ਦੇ ਨਾਹਰੇ ਸੁਨਾਇਕੇ ਜੀ
ਪਿਆ ਜੰਗ ਮੈਦਾਨ ਕਰਤਾਰ ਸਿੰਘਾ ਭਿੜ ਲੈਣ ਦੋਵੇਂ ਰੀਝਾਂ ਲਾਹਿਕੇ ਜੀ

ਤਬਾ

ਹਰੀਸਿੰਘ, ਫੂਲਾਸਿੰਘ,ਸ਼ਾਮ ਸਿੰਘ ਜਹੇ ਤੇਗਾਂ ਸੂਤ ਲਲਕਾਰ ਸਰਦਾਰ ਪੈ ਗਏ
ਹੱਲਾ ਕੀਤਾ ਪਠਾਨਾਂ ਦੇ ਮੋਰਚੇ ਤੇ ਸਤਿ ਸ੍ਰੀ ਅਕਾਲ ਉਚਾਰ ਪੈ ਗਏ
ਦੂਜੀ ਤਰਫ ਪਠਾਨਭੀਘਟਨਹੀਂਸਨ ਕਰਦੇਐਲੀਐਲੀ ਨਾਹਰੇ ਮਾਰ ਪੈ ਗਏ
ਦੋਹਾਂ ਪਾਸਯਾਂ ਦੇ ਖੂਨ ਖਾਰ ਯੋਧੇ ਇਕ ਦੂਜੇ ਤੇ ਸ਼ੇਰ ਭਬਕਾਰ ਪੈ ਗਏ
ਇਕੋਵਾਰਤਲਵਾਰਾਂ ਦੀ ਲਿਸ਼ਕ ਪਈ ਜਿਵੇਂ ਕਈ ਸੂਰਜ ਚਮਕਾਰ ਪੈ ਗਏ
ਖਟਾਖੱਟ ਵਾਲੀਂ ਤੇਗਾਂ ਖੜਕਪਈਆਂ ਵਿਚ ਪਲਾਂ ਦੇ ਲਹਿ ਸੱਥਾਰ ਪੈ ਗਏ
ਕਿਤੇ ਸਿੰਘਾਂ ਦੇ ਲਗੇ ਪਠਾਨ ਅਗੇ ਕਿਤੇ ਵਧ ਗਿਲਜੇ ਜ਼ੋਰਦਾਰ ਪੈ ਗਏ
ਰੌਲਾ ਮੱਚਯਾ ਰਹੀ ਸੰਭਾਰ ਕੋਈ ਨ ਉਡੀ ਗਰਦ ਤੇ ਅੰਧ ਗੁਬਾਰ ਪੈ ਗਏ
ਚੰਗੀ ਤੇਗ ਚੱਲੀ ਦੋਹਾਂ ਪਾਸਯਾਂ ਥੀਂ ਪੁਤ ਮਾਵਾਂ ਦੇ ਪੈਰ ਪਸਾਰ ਪੈ ਗਏ
ਹੋਲੀ ਖੂਨ ਉਛਾਲ ਕੇ ਖੂਬ ਖੇਡੀ ਸੈ ਜ਼ਖਮੀ ਹੋਇ ਬੇਜ਼ਾਰ ਪੈ ਗਏ

ਦਲੀਮਲੀ ਹੋ ਗਈ ਵਿਚ ਪਲਾਂ ਦੇ ਜੀ ਵੱਢੇ ਸੂਰਮੇ ਖੇਤ ਜਵਾਰ ਪੈ ਗਏ
ਮੌਤ ਹੱਸਦੀ ਖੜੀ ਕਰਤਾਰ ਸਿੰਘਾ ਸੋਹਣੇ ਸੂਰਮੇ ਬਾਹਾਂ ਖਲਾਰ ਪੈ ਗਏ

ਤਥਾ

ਓਧਰ ਖਾਨ ਜੱਬਾਰ ਦਲੇਰ ਵਡਾ ਨਾਹਰੇ ਮਾਰ ਪਠਾਨ ਵਧਾਇ ਰਿਹਾ
ਫਤੇਹ ਖਾਂ ਦਾ ਬੇਟਾ ਮਹਿਰੋਲ ਖਾਂ ਜੋ ਅੱਗੇ ਵਧ ਕੇ ਫੌਜ ਲੜਾਇ ਰਿਹਾ
ਏਸ ਪਾਸਯੋਂ ਵਧੇ ਸਰਦਾਰ ਅਗੇ ਹਰੀ ਸਿੰਘ ਯੋਧਾ ਘਾਣ ਲਾਹਿ ਰਿਹਾ
ਫੂਲਾ ਸਿੰਘ ਨਿਹੰਗ, ਅਕਾਲੀਆਂ ਦਾ ਅਗੇ ਕੱਢ ਕੇ ਜਥਾ ਜਮਾਇ ਰਿਹਾ
ਜ਼ਫਰ ਜੰਗ ਦੀਵਾਨ ਦੀਵਾਨ ਚੰਦ ਜੋ ਛੱਤ੍ਰਤਾਈ ਦੇ ਜੌਹਰ ਦਿਖਾਇ ਰਿਹਾ
ਸ਼ਾਮ ਸਿੰਘ ਸ੍ਰਦਾਰ ਅਟਾਰੀਵਾਲਾ ਤੇਗ ਬਿਜਲੀ ਵਾਂਗ ਲਿਸ਼ਕਾਇ ਰਿਹਾ
ਮੁੱਦਾਗੱਲ, ਨ ਕਿਸੇ ਨ ਕਸਰੀਛੱਡੀ ਹਰ ਕੋਈ ਜ਼ੋਰਹੈਸੀ ਜਿੰਨਾ ਲਾਇ ਰਿਹਾ
ਹਾਰ ਜਿੱਤ ਹਥ ਰਬ ਕਰਤਾਰ ਸਿੰਘਾ ਕਿਤੇ ਢਾਹੁੰਦਾ ਕਿਤੇ ਉਸਰਾਇ ਰਿਹਾ

ਜੱਬਾਰ ਖਾਂ ਨੂੰ ਹਾਰ

ਚੱਲੀ ਤੇਗ ਦੁਪਾਸਯੋਂ ਖਹਿ ਚੰਗੀ ਲਹਿ ਸੈ ਜਵਾਨਾਂ ਦੇ ਘਾਨ ਗਏ
ਖਾਂ ਜਬਾਰ ਹੋਕੇ ਜ਼ਖਮੀ ਪਿਛ੍ਹਾਂ ਹਟਯਾ ਮਾਰੇ ਓਸਦੇ ਬਹੁਤ ਜੁਵਾਨ ਗਏ
ਮਹਿਰੋਲ, ਅਖੋਰ, ਸਮੁੰਦ ਖਾਂ ਭੀ ਲੜਦੇ ਹੋ ਸ਼ਹੀਦ ਮੈਦਾਨ ਗਏ
ਬਖਸ਼ੀ ਜਾਨ ਮੁਹੰਮਦ ਮਿਹਰ ਦਿਲ ਜਹੇ ਆਨ ਸ਼ਾਨ ਤੇ ਹੋ ਕੁਰਬਾਨ ਗਏ
ਏਸ ਪਾਸਯੋਂ ਸਿੰਘ ਸਰਦਾਰ ਬਚ ਗਏ ਹੋ ਜਵਾਨ ਸ਼ਹੀਦ ਮਹਾਨ ਗਏ
ਟੁਟ ਗਏ ਪਠਾਨਾਂ ਦੇ ਦਿਲ ਆਕੇ ਹੋ ਸ਼ਹੀਦ ਜਾਂ ਚੋਣਵੇਂ ਖਾਨ ਗਏ
ਨੱਠੇ ਛਡ ਮੈਦਾਨ ਨੂੰ ਢਾਹੋ ਦਾਹੀ ਛਡ ਪਏ ਹੀ ਸਾਜ਼ ਸਾਮਾਨ ਗਏ
ਫਤੇਹ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਗਾਜ਼ੀ ਬਹੁਤ ਉਠਾ ਨੁਕਸਾਨ ਗਏ

ਸਿਰੀ ਨਗਰ ਤੇ ਕਬਜ਼ਾ

ਜਿੱਤ ਲਿਆ ਮੈਦਾਨ ਇਹ ਖਾਲਸੇ ਨੇ ਕਾਬੂ ਕਰ ਲਏ ਝਟ ਸਾਮਾਨ ਸਾਰੇ
ਵਾਜੇ ਖੁਸ਼ੀ ਵਜਾਉਂਦੇ ਦਿਨ ਦੂਜੇ ਸ੍ਰੀ ਨਗਰ ਨੂੰ ਹੋਇ ਰਵਾਨ ਸਾਰੇ
ਬਿਨਾਂ ਲੁਟ ਤੋਂ ਸ਼ਹਿਰ ਤੇ ਕਬਜ਼ਾ ਫੇਰ ਲਏ ਸੰਭਾਲ ਅਸਥਾਨ ਸਾਰੇ
ਬਾਸੀ ਹਾੜ ਦਾ ਦਿਨ ਸੀ ਸਮਝ ਲਵੋ ਕਬਜ਼ਾ ਹੋਯਾ ਖੁਸ਼ੀ ਮਨਾਨ ਸਾਰੇ

ਕਠੇਹੋਇ ਰਾਈਸਲੈ ਨਜ਼ਰਸ਼ਾਹੀ ਅੱਗੋਂ ਮਿਲੇ ਸਾਹਿਬਜ਼ਾਦੇ ਨੂੰ ਆਨ ਸਾਰੇ
ਅਮਨ ਸ਼ਹਿਰ ਦੇ ਵਿਚ ਸੁਣਾਇ ਦਿਤਾ ਖੁਸ਼ੀ ਹੋਇ ਹਿੰਦੂ ਮੁਸਲਮਾਨ ਸਾਰੇ
ਓਸੇ ਦਿਨ ਹੀ ਵਲ ਮਹਾਰਾਜ ਦੇ ਜੀ ਹਾਲ ਜੰਗ ਦੇ ਲਿਖ ਪੁਚਾਨ ਸਾਰੇ
ਬੈਠੇ ਨਾਲ ਆਰਾਮ ਕਰਤਾਰ ਸਿੰਘਾ ਜ਼ਖਮੀ ਸਾਂਭ ਸ਼ਹੀਦ ਜਲਾਨ ਸਾਰੇ

ਜਬਾਰ ਖਾਂ ਨੇ ਕਾਬਲ ਵਲ ਦੌੜ ਜਾਣਾ ਤੇ ਖਾਲਸੇ ਦਾ
ਸਾਰੇ ਕਸ਼ਮੀਰ ਤੇ ਕਬਜ਼ਾ

ਜ਼ਖਮੀ ਹੋਕੇ ਖਾਨ ਜੱਬਾਰ ਓਥੋਂ ਕਿਲੇ ਸ਼ੇਰ ਗੜ੍ਹ ਦੇ ਵੜਯਾ ਜਾਇ ਭਾਈ
ਬਚੇ, ਓਥੇ ਪਠਾਨ ਸਭ ਹੋਇ ਕੱਠੇ ਜ਼ਮਾਂ ਸਾਜ ਸਾਮਾਨ ਕਰਾਇ ਭਾਈ
ਧਾਵਾ ਕਰਨ ਦੀ ਫੇਰ ਵਿਉਂਤ ਕਰਦੇ ਸੂਬੇ ਖਬਰ ਦਿਤੀ ਚਲ ਆਇ ਭਾਈ
ਫੌਜ ਖਾਲਸਾ ਹੋਈ ਤਯਾਰ ਓਧਰ ਜਾਂ ਜਬਾਰ ਮੁੜ ਹੌਂਸਲਾ ਢਾਹਿ ਭਾਈ
ਕਿਲ੍ਹਾਕਰ੍ ਖਾਲੀ ਆਪੇ ਨਿਕਲ ਗਿਆ ਵਲਕਾਬਲ ਕਦਮ ਉਠਾਇ ਭਾਈ
ਸ਼ੇਰਗੜ੍ਹ ਤੇ ਕਿਲੇ ਅਜ਼ੀਮ ਗੜ੍ਹ ਤੇ ਕਬਜ਼ਾ ਖਾਲਸੇ ਲਿਆ ਜਮਾਇ ਭਾਈ
ਛੱਡ ਗਏ ਕਸ਼ਮੀਰ ਪਠਾਨ ਉੱਕਾ ਆਸ ਸਦਾ ਦੀ ਦਿਲੋਂ ਲਾਹਿ ਭਾਈ
ਤਾਬੇ ਹੋਯਾ ਲਾਹੌਰ ਕਰਤਾਰ ਸਿੰਘਾ ਕਸ਼ਮੀਰ ਦਾ ਮੁਲਕ ਸਬਾਇ ਭਾਈ

ਫੌਜਾਂ ਦੀ ਵਾਪਸ

ਬੰਦੋਬਸਤ ਕਸ਼ਮੀਰ ਦਾ ਕਰ ਸਾਰਾ ਠਾਣੇ ਚੌਂਕੀਆਂ ਸਭ ਬੈਠਾਈਆਂ ਜੀ
ਮੋਤੀ ਰਾਮ ਦੇ ਕਰ ਸਪੁਰਦ ਸਾਰੀ ਵਾਗਾਂ ਵਲ ਲਾਹੌਰ ਫਿਰਾਇਆਂ ਜੀ
ਪੰਜ ਸਾਉਣ ਨੂੰ ਲਸ਼ਕਰਾਂ ਮੋੜ ਪਾਯਾ ਕਰ ਮੰਜ਼ਲਾਂ ਸਭ ਮੁਕਾਈਆਂ ਜੀ
ਜਦੋਂ ਵਿਚ ਲਾਹੌਰ ਦੇ ਹੋਇ ਦਾਖਲ ਜਸ਼ਨ ਖੁਸ਼ੀਆਂ ਬਹੁਤ ਮਨਾਈਆਂ ਜੀ
ਦਾਨ ਪੁੰਨ ਸਰਕਾਰ ਨੇ ਬਹੁਤ ਕੀਤਾ ਸ਼ਹਿਰ ਰੋਸ਼ਨੀਆਂ ਕਰਵਾਈਆਂ ਜੀ
ਫੇਰ ਅੰਮ੍ਰਿਤਸਰ ਜੀ ਪਹੁੰਚ ਕਰਕੇ ਬਹੁਤ ਆਜਜੀਆਂ ਜਤਲਾਈਆਂ ਜੀ
ਸਭ ਤੇਰੀਆਂ ਬਰਕਤਾਂ ਗੁਰੂ ਸਾਹਿਬ ਤੇਰੇ ਪੰਥ ਦੀਆਂ ਵਡਿਆਈਆਂ ਜੀ
ਮੈਂ ਨਾ ਚੀਜ਼ ਉਤੇ ਵੱਡੀ ਮਿਹਰ ਕਰਕੇ ਤੂੰ ਬਖਸ਼ੀਆਂ ਨੇ ਬਾਦਸ਼ਾਹੀਆਂ ਜੀ
ਪੱਥਰ ਅਤੇ ਸਵਰਨ ਦੀ ਕਰੀ ਸੇਵਾ ਸਤਿਗੁਰਾਂ ਤੋਂ ਖੁਸ਼ੀਆਂ ਪਾਈਆਂ ਜੀ

ਬਣਿਆ ਰਿਹਾ ਸੇਵਕ ਕਰਤਾਰ ਸਿੰਘ ਨਹੀਂ ਕੀਤੀਆਂ ਮੂਲ *ਗੁਮਰਾਹੀਆਂ ਜੀ

ਸਰਕਾਰ ਨੇ ਮੁਲਤਾਨ ਵਲ ਜਾਣਾ

ਅਠਾਰਾਂ ਸੌ ਛਿਹੱਤਰਾ ਗੁਜ਼ਰਦਾ ਸੀ ਚੜ੍ਹਦੇ ਫਗਣ ਹੋ ਖੁਸ਼ਹਾਲ ਭਾਈ
ਦੌਰਾ ਦੇਸ ਲਹਿੰਦੇ ਵਲ ਕਰਨ ਦਾ ਜੀ ਮਹਾਰਾਜ ਨੂੰ ਆਯਾ ਖਯਾਲ ਭਾਈ
ਕੋਟ ਹਸਨ ਖਾਂ ਦੇ ਥਾਣੀ ਹੋ ਕਰਕੇ ਪਿੰਡੀ ਭੱਡੀਆਂ ਗਏ ਉਤਾਲ ਭਾਈ
ਰਸਤੇ ਬੇੜੀਆਂ ਰਾਹ ਝਨਾਉਂਦੇ ਜੀ ਪਹੁੰਚ ਗਏ ਚਨਯੋਟ ਸੰਭਾਲ ਭਾਈ
ਓਥੋਂ ਵਲ ਮੁਲਤਾਨ ਦੇ ਰੁਖ ਕੀਤਾ ਥੋੜ੍ਹੀ ਫੌਜ ਗਈ ਹੈਸੀ ਨਾਲ ਭਾਈ

---

*ਧੰਨ ਸੀ ਮਹਾਰਾਜ ਰਣਜੀਤ ਸਿੰਘ ਤੇ ਧੰਨ ਉਸਦੀ ਸਿਖੀ ਸੀ, ਜੋ ਸੇਵਾ ਗੁਰਦੁਆਰਿਆਂ ਦ ਉਸਨੇ ਕੀਤੀ ਅਤੇ ਕਰਵਾਈ ਹੋਰ ਕਿਸੇ ਪਾਸੋ ਨਹੀਂ ਹੋ ਸਕੀ, ਖਾਸ ਕਰ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਬੇਅੰਤ ਰੁਪੱਯਾ ਖਰਚ ਕੇ ਜੋ ਸੇਵਾ ਮਹਾਰਾਜ ਰਣਜੀਤ ਸਿੰਘ ਕਰਵਾ ਗਿਆ ਹੈ, ਉਹ ਔਣ ਵਾਲੀਆਂ ਨਸਲਾਂ ਵਾਸਤੇ ਇਕ ਨਮੂਨਾ ਰਹੇਗੀ, ਨਾਲ ਹੀ ਇਹ ਭੀ ਗਲ ਸੂਰਜ ਵਤ ਰੌਸ਼ਨ ਰਹੇਗੀ ਜਿਹੜੀ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਾਹਮਣੇ ਦਰਵਾਜ਼ੇ ਤੇ ਸੁਨਹਿਰੀ ਅੱਖਰਾਂ ਵਿਚ ਲਿਖੀ ਹੋਈ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਮਹਾਰਾਜ ਰਣਜੀਤ ਸਿੰਘ ਕਿਸ ਸਿੱਖੀ ਹਿਰਦੇ ਵਾਲਾ ਸੀ. ਉਹ ਅੱਖਰ ਇਹ ਹਨ–

> ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥
> ਸ੍ਰੀ ਮਹਾਰਾਜ ਗੁਰੂ ਸਾਹਿਬ ਜੀ ਨੇ ਆਪਣੇ ਪ੍ਰੇਮ ਸੇਵਕ ਸਿੱਖ ਜਾਣ ਕਰ ਸ੍ਰੀ ਦਰਬਾਰ ਸਾਹਿਬ ਜੀ ਕੀ ਸੇਵਾ ਸ੍ਰੀ ਮਹਾਰਾਜਾ ਸਿੰਘ ਸਾਹਿਬ ਰਣਜੀਤ ਸਿੰਘ ਪਰ ਦਯਾ ਕਰਕੇ ਕਰਾਈ।
> ਸੰਮਤ ੧੮੮੭

ਕਿਹਾ ਹੈ ਕਿ ਉਪਰ ਲਿਖੀ ਇਬਾਰਤ ਵਿਚ ਪਹਿਲੋਂ ਮਹਾਰਾਜ ਨੇ ਸੇਵਾ ਕਰਾਈ ਦੇ ਅੱਖਰ ਲਿਖੇ ਸਨ। ਜਦ ਮਹਾਰਾਜ ਅੰਮ੍ਰਿਤਸਰ ਦਰਸਨਾਂ ਲਈ ਹਾਜ਼ਰ ਹੋਏ ਤਾਂ ਪੜ੍ਹਕੇ 'ਬਹੁਤ ਨਾਰਾਜ ਹੋਏ ਤੇ ਕਹਿਣ ਲਗੇ ਕਿ 'ਮੈਂ ਕੌਣ ਹਾਂ ਸੇਵਾ ਕਰਾਉਣ ਵਾਲਾ ਇਹ ਤਾਂ ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਹੈ ਕਿ ਦਾਸ ਤੋਂ ਸੇਵਾ ਲਈ ਹੈ' ਸੋ ਉਹ ਇਬਾਰਤ ਬਦਲ ਕੇ ਇਹ ਉਪਰ ਲਿਖੀ ਇਬਾਰਤ ਲਿਖਣ ਦਾ ਹੁਕਮ ਦਿਤਾ।

ਪਹੁੰਚੇ ਜਿਸ ਵੇਲੇ ਮੁਲਤਾਨ ਜਾਕੇ ਪਰਜਾ ਕਰਨ ਲਗੀ ਹਾਲ ਹਾਲ ਭਾਈ
ਲੁਟ ਖਾਧਾ ਹੈ ਆਪ ਦੇ ਕਾਰਦਾਰਾਂ ਅਸੀਂ ਹੋ ਗਏ ਸਭ ਕੰਗਾਲ ਭਾਈ
ਸਾਡੀ ਰੱਖਯਾ ਕਰੋ ਕਰਤਾਰ ਸਿੰਘਾ ਪਰਜਾ ਤੰਗ ਕਰਨੀ ਬੁਰੀ ਚਾਲ ਭਾਈ

ਸ਼ਾਮ ਸਿੰਘ ਪਸ਼ੌਰੀਏ ਨੂੰ ਕੈਦ ਕਰਕੇ ਓਸਦੀ ਥਾਂ ਭਾਈ ਬੁਧਨ ਹਜ਼ਾਰੀ ਤੇ ਦੀਵਾਨ
ਸਾਉਣ ਮਲ ਨੂੰ ਮੁਲਤਾਨ ਦੀ ਕਾਰਦਾਰੀ ਸੰਪਣੀ

ਸੁਣਦੇ ਸਾਰ ਸ੍ਰਕਾਰ ਨੂੰ ਗਜ਼ਬ ਚੜ੍ਹਯਾ ਸ਼ਾਮ ਸਿੰਘ ਹਾਜਰ ਦਰਬਾਰ ਕੀਤਾ
ਕੀਤੀ ਤਾੜਨਾ ਓਸ ਨੂੰ ਬਹੁਤ ਭਾਰੀ ਬੰਨ੍ਹ ਲਿਆ, ਜ਼ਬਤ ਘਰ ਬਾਰ ਕੀਤਾ
ਭਾਈ ਬੁਧਨ ਹਜ਼ਾਰੀ ਨੂੰ ਵਕਤ ਓਸੇ ਮੁਲਤਾਨ ਦਾ ਸੀ ਕਾਰਦਾਰ ਕੀਤਾ
ਸਾਉਣਮਲ ਦੀਵਾਨ ਅਕਾਲਗੜ੍ਹੀਆ ਬੰਦੋਬਸਤ ਲਈ ਮੱਦਦਗਾਰ ਕੀਤਾ
ਪਰਜਾ ਤਾਈਂ ਦੇਇ ਹੌਂਸਲਾ ਹਰ ਗਲੇ ਰੁਖ ਵਲ ਲਾਹੌਰ ਸਰਕਾਰ ਕੀਤਾ
ਪਹੁੰਚੀ ਉਥੇ ਹੀ ਖਬਰ ਕਰਤਾਰ ਸਿੰਘਾ ਫਜ਼ਲ ਆਪਣ ਹੋਰ ਕਰਤਾਰ ਕੀਤਾ

ਕੌਰ ਕਸ਼ਮੀਰਾ ਸਿੰਘ ਤੇ ਮੁਲਤਾਨਾ ਸਿੰਘ

ਪਹੁੰਚੀ ਖਬਰ ਮੁਲਤਾਨ ਦੇ ਵਿਚ ਚੰਗੀ ਅਸਵਾਰ ਲਾਹੌਰ ਤੋਂ ਆਯਾ ਜੀ
ਦਯਾ ਕੌਰ ਅਤੇ ਰਤਨ ਕੌਰ ਦੋਹਾਂ ਜੋੜਾ ਪੁਤਰਾਂ ਦਾ ਸੋਹਣਾ ਜਾਯਾ ਜੀ
ਖੁਸ਼ੀ ਬਹੁਤ ਸਰਕਾਰ ਦਾ ਮਨ ਹੋਯਾ ਪੁਨ ਦਾਨ ਬੇਅੰਤ ਕਰਾਯਾ ਜੀ
ਓਸੇ ਵਕਤ ਲਾਹੌਰ ਨੂੰ ਕੂਚ ਕੀਤਾ ਪੰਧ ਦਿਨਾਂ ਦੇ ਵਿਚ *ਮੁਕਾਯਾ ਜੀ
ਜੋੜੀ ਪੁਤ੍ਰਾਂ ਦੀ ਰਬ ਹੋਰ ਬਖਸ਼ੀ ਕੁਝ ਦਿਨਾਂ ਲਈ ਬੰਸ ਵਧਾਯਾ ਜੀ
ਰਤਨ ਕੌਰ ਦੇ ਪੁਤਰ ਦਾ ਨਾਮ ਆਪੇ ਮੁਲਤਾਨਾ ਸਿੰਘ ਸੁਨਾਯਾ ਜੀ
ਦਯਾ ਕੌਰ ਦਾ ਪੁਤ ਕਸ਼ਮੀਰਾ ਸ੍ਰਿੰਘ ਕਹਿ ਸਰਕਾਰ ਨੇ ਮੂੰਹੋਂ ਬੁਲਾਯਾ ਜੀ
‡ਮੌਜ ਦਿਲ ਦੀ ਨਾਲ ਕਰਤਾਰ ਸਿੰਘਾ ਦੋਹਾਂ ਨਾਵਾਂ ਦੇ ਤਈਂ ਰਖਾਯਾ ਜੀ
ਦੇਵਾ ਸਿੰਘ ਸ੍ਰਦਾਰ ਤੇ ਬੁਧਸਿੰਘ ਜੀ ਇਹ ਬਹਾਵਲ ਪੁਰੇ ਪਹੁੰਚੇ ਜਾਇ ਭਾਈ
ਡੇਢਲਖ ਨਵਾਬ ਨੇ ਤਾਰ ਦਿਤਾ ਕਹਯਾ ਦਿਆਂਗਾ †ਬਾਕੀ ਪੁਚਾਇ ਭਾਈ

---

*ਲਾਹੌਰ ਪਹੁੰਚਣ ਦੀ ਤਾਰੀਖ ੨੭ ਅਪਰੈਲ ਲਿਖੀ ਹੈ।

‡ਕਈਆਂ ਦਾ ਖਿਆਲ ਹੈ ਕਿ ਮੁਲਤਾਨ ਤੇ ਕਸ਼ਮੀਰ ਦੀ ਫਤਹਿ ਦੇ ਪਿਛੋਂ ਇਹ ਬੇਟੇ ਹੋਏ, ਇਸ ਵਾਸਤੇ ਇਹਨਾਂ ਦੇ ਇਹ ਦੋਵੇਂ ਨਾਮ ਰਖੇ ਸਨ।

†ਬਕੀ ਪੰਜਾਹ ਹਜ਼ਾਰ ਰਹਿ ਗਿਆ ਸੀ, ਜਿਸ ਦੀਆਂ ਨਵਾਬ ਨੇ ਕਿਸ਼ਤਾਂ ਪੂਰੀਆਂ ਕਰ ਦਿਤੀਆਂ।

ਬਹਾਵਲਪੁਰ ਤੋਂ ਟਕੇ ਤੇ ਸਫੈਦ ਪਰੀ ( ਘੋੜੀ ) ਦਾ ਆਉਣਾ

ਇਹ ਮੁੜ ਲਾਹੌਰ ਦੇ ਵਿਚ ਆਏ ਦੌਰਾ ਦੇਸ ਦਾ ਕਰ ਕਰਾਇ ਭਾਈ
ਮਨਕੇਰਯੋਂ ਮਿਸਰ ਦੀਵਾਨ ਚੰਦ ਭੀ ਲੈ ਆਯਾ ਟਕੇ ਉਗਰਾਹਿ ਭਾਈ
ਹਾਫਜ਼ ਅਹਿਮਦ ਖਾਨ ਦੇ ਪਾਸ ਹੈਸੀ ਘੋੜੀ ਸੁੰਦਰ ਬਹੁਤ ਸੁਨਾਇ ਭਾਈ
ਕਹਿੰਦੇ 'ਪਰੀਸੁਫੈਦ' ਸੀ ਨਾਮਓਹਦਾ ਜਿਧੇ ਨਾਲ ਦੀ ਦੂਜੀ ਨ ਆਹਿ ਭਾਈ
ਉਹ ਮਿਸ਼ਰ ਹੋਰੀ ਘੋੜੀ ਲੈ ਆਇ ਨਵਾਬ ਦੇ ਤਈਂ ਡਰਾਇ ਭਾਈ
ਖੁਸ਼ੀ ਹੋਈ ਸੁਕਾਰ ਨੂੰ ਬਹੁਤ ਭਾਰੀ ਮਿਸ਼ਰ ਲਈ ਜਾਗੀਰ ਸੀ ਪਾਇ ਭਾਈ
ਕਈਕਹਿੰਦੇ ਨਵਾਬ ਨ ਆਪ ਹਥੀਂ ਨਿਤੀ ਨਜ਼ਰ ਸਰਕਾਰ ਨੂੰ ਆਇ ਭਾਈ
ਜਾਣੇ ਰਬ ਦੀ ਰਬ ਕਰਤਾਰ ਸਿੰਘਾ ਜੋ ਵੇਖਯਾ ਦਿਤਾ ਲਿਖਾਇ ਭਾਈ

ਡੇਹਰੇ ਗਾਜ਼ੀ ਖਾਂ ਫਤਹਿ ਹੋਣਾ

ਜਮਾਦਾਰ ਖੁਸ਼ਾਲ ਸਿੰਘ ਸਾਲ ਏਸੇ ਟੱਪ ਸਿੰਧ ਦਰਯਾ ਨੂੰ ਪਾਰ ਹੋਯਾ
ਡੇਹਰੇ ਗਾਜ਼ੀ ਖਾਂ ਦੇ ਵਲ ਮੂੰਹ ਕੀਤਾ ਖਾਨ ਜੰਗ ਦੇ ਲਈ ਤਯਾਰ ਹੋਯਾ
ਸੀ ਹਕੂਮਤ ਕਾਬਲ ਵਾਲਯਾਂ ਦੀ ਖਾਂ ਜਮਾਨ ਖਾਂ ਸੀ ਸੂਬੇਦਾਰ ਹੋਯਾ
ਕੀਤਾ ਟਾਕਰਾ ਸ਼ਹਿਰ ਤੋਂ ਬਾਹਰ ਆਕੇ ਥੋੜ੍ਹਾ ਜੰਗ ਐਵੇਂ ਘੜੀ ਚਾਰ ਹੋਯਾ
ਭੱਜ ਕੋਟ ਅੰਦਰ ਆਕੀ ਹੋਇ ਬੈਠਾ ਤੰਗ ਬਿਨਾਂ ਸਾਮਾਨ ਗੁਵਾਰ ਹੋਯਾ
ਬਾਰਾਂ ਦਿਨ ਰਹੀ ਤੋਪਚਲਦੀ ਜੀ ਬਹੁਤ ਥਾਵਾਂ ਤੋਂ ਸ਼ਹਿਰ ਮਿਸਮਾਰ ਹੋਯਾ
ਆਖਰਨੱਠਗਯਾ ਰਾਤ ਨਿਕਲ ਚੋਰੀ ਕਬਜ਼ਾ ਖਾਲਸੇ ਦਾ ਅੰਦੂਬਾਹਰ ਹੋਯਾ
ਮਾਲ ਮੁਲਕ ਸਾਰਾ ਹਥ ਆਇ ਗਿਆ ਏਥੇ ਕੋਈ ਨੁਕਸਾਨ ਨ ਭਾਰ ਹੋਯਾ
ਬੰਦੋਬਸਤ ਕਰ ਠਾਣੇ ਬੈਠਾ ਕਰ ਕੇ ਆ ਲਾਹੌਰ ਹਾਜ਼ਰ ਜਮਾਦਾਰ ਹੋਯਾ
ਜਾਂਦੇ ਸੌਰਦੇ ਕੰਮ ਕਰਤਾਰ ਸਿੰਘਾ ਵਾਧੇ ਵਿਚ ਇਕਬਾਲ ਸਰਕਾਰ ਹੋਯਾ

ਜੰਮੂ ਵਾਲਿਆਂ ਦੀ ਤਰੱਕੀ

ਲਹਿਣਾਪਿਛਲੇਜਨਮਦਾ ਹੋਇ ਜਿਥੇਹਰ ਹੀਲੇ ਉਹ ਲਿਆ ਹੀ ਜਾਵਂਦਾ ਜੀ
ਕੋਈ ਮਿਤ ਬਣਕੇ ਕੋਈ ਪੁਤ ਬਣਕੇ ਲੈ ਜਾਵੰਦਾ, ਜੰਗ ਸੁਨਾਵੰਦਾ ਜੀ
ਜੰਮੂਵਾਲਯਾਂ ਲਹਿਣਾ ਸੂਕਾਰ ਤੋਂ ਸੀ ਸਮਾਂ ਓਵੇਂ ਹੀ ਢੱਬ ਬਨਾਵੰਦਾ ਜੀ
ਤਿੰਨੇ ਭਾਈ ਸੂਕਾਰ ਦੇ ਮੂੰਹ ਲਗੇ ਧਯਾਨ ਸਿੰਘ ਹੈਸੀ ਬਹੁਤਾ ਭਾਵੰਦਾ ਜੀ

ਓਸ ਫੰਧ ਸਰਕਾਰ ਨੂੰ ਅਹੇ ਪਾਏ ਜਾਲ ਚਾਤੁਰੀ ਵਿਚ ਫਸਾਵੰਦਾ ਜੀ
ਕੀਤੀ ਕਿਸੇ ਮੈਦਾਨ ਬਹਾਦਰੀ ਨ ਗੱਲਾਂ ਨਾਲ ਹੀ ਖ਼ੂਬ ਪਰਚਾਂਵਦਾ ਜੀ
ਧਜਾਨ ਸਿੰਘ ਨੂੰ ਰਾਜਾ ਬਣਾਇ ਦਈਏ ਸਰਕਾਰ ਦੇ ਵਿਚ ਆਵੰਦਾ ਜੀ
ਲਗੇ ਜਦੋਂ ਬਣਾਨ ਕਰਤਾਰ ਸਿੰਘਾ ਹੋਰ ਡੋਗਰਾ ਪੇਚ ਚਲਾਵੰਦਾ ਜੀ

ਗੁਲਾਬ ਸਿੰਘ ਨੂੰ ਰਾਜਗੀ ਤੇ ਖਿਤਾਬ

ਧਜਾਨ ਸਿੰਘ ਨੂੰ ਦੇਣ ਖਿਤਾਬ ਲਗੇ ਮਾਹਣੂ ਡੋਗਰਾ ਫੰਧ ਖਲਾਰਦਾ ਜੀ
ਕਹਿੰਦਾ 'ਅਹੂੰਰਾਜਾਬਣਕੇਕੀਲੈਣਾਨਾਬਣਰਾਂਟਹਿਲੀਆਰਹਾਂ ਸ੍ਰਕਾਰ ਦਾ ਜੀ
ਮਾੜੇ ਭਾਈ ਨੂੰ ਰਾਜਾ ਬਣਾਇ ਦੇਵੋ ਅਹੂੰ ਸੇਵਕ ਰਹੂੰ ਦਰਬਾਰ ਦਾ ਜੀ
ਦਾਲ ਭੱਤ ਏਥੇ ਬੈਠਾ ਖਾਈ ਜਾਊਂ ਜੋੜੇ ਰਹੂੰ ਸਰਕਾਰ ਦੇ ਝਾੜਦਾ ਜੀ
ਦਿਤਾ ਰਾਜਾਬਣਾ ਗੁਲਾਬਸਿੰਘ ਨੂੰ ਧਜਾਨ ਸਿੰਘ ਇਉਂ ਕੁਲ ਨੂੰ ਤਾਰਦਾ ਜੀ
ਜਾਗੀਰ ਦਾ ਪਟਾ ਕਰਤਾਰ ਸਿੰਘਾ ਲਿਖਵਾ ਲਿਆ ਬਾਰਾਂ ਹਜ਼ਾਰ ਦਾ ਜੀ

ਵਾਕ ਕਵੀ

ਭੋਲੇ ਭਾਲੇ ਧਜਾਨ ਸਿੰਘ ਡੋਗਰੇ ਨੇ ਵੇਖੋ ਕਿਸ ਤਰ੍ਹਾਂ ਪੈਰ ਜਮਾਇ ਲਏ
ਮਿਠਾ ਬਣ, ਖਾਧਾ ਸਰਕਾਰ ਤਾਈਂ ਦਿਨੋਂ ਦਿਨ ਇਕਬਾਲ ਵਧਾਇ ਲਏ
ਮੈਂ ਤਾਂ ਬਣ ਜਾਂਗਾ ਉਹਨੂੰ ਪਤਾ ਹੀ ਸੀ ਰਾਜੇ ਦੋਵੇਂ ਭਰਾ ਬਣਵਾਇ ਲਏ
ਫਲਦਾਰ ਬੇਰੀ ਤਾਈਂ ਖਾਇ ਗਏ ਟਾਹਨ ਆਪਣੇ ਸਾਰੇ ਫੈਲਾਇ ਲਏ
ਹੌਲੀ ਹੌਲੀ ਬੇਰੀ ਤਾਈਂ ਖਾਇ ਗਏ ਟਾਹਣ ਆਪਣੇ ਸਾਰੇ ਫੈਲਾਇ ਲਏ
ਪਿੱਪਲ ਰਹਿ ਗਏ ਅੰਤ ਕਰਤਾਰ ਸਿੰਘਾ ਖੋਜ ਬੇਰੀ ਦਾ ਉੱਕਾ ਉਡਾਇ ਲਏ

ਤਥਾ

ਬਾਦਸ਼ਾਹਾਂ ਤੇ ਰਾਜਯਾਂ ਪਾਸ ਮੁਢੋਂ ਆ ਖੁਸ਼ਾਮਦੀ ਲਾਭ ਉਠਾ ਜਾਂਦੇ
ਜੰਗਾਂ ਵਿਚ ਬਹਾਦਰ ਰਹਿਣ ਮਰਦੇ ਝੋਲੀ ਚੁਕ ਬਹੁ ਦੌਲਤਾਂ ਪਾ ਜਾਂਦੇ
ਤਾਜ਼ੀ ਵਿਚ ਮੈਦਾਨਾਂ ਦੇ ਰਹਿਣ ਰੁਲਦੇ ਗਧੇ ਬੈਠੇ ਨਿਹਾਰੀਆਂ ਖਾ ਜਾਂਦੇ
ਮਰਦ ਰਹਿਣ ਖੁਸ਼ਾਮਦੋਂ ਸੰਗਦੇ ਹੀ ਕਰ ਮਿਹਨਤਾਂ ਉਮਰ ਵੰਜਾ ਜਾਂਦੇ
ਕੁਤੇ ਮੂੰਹ ਲਗੇ ਖੀਰਾਂ ਖਾ ਜਾਂਦੇ ਸੁਕੇ ਟੁਕੜੇ ਮਰਦ ਚਬਾ ਜਾਂਦੇ
ਰਾਜੇ ਹੋਵੰਦੇ ਭੁਖੇ ਖੁਸ਼ਾਮਦਾਂ ਦੇ ਮਿਠੀ ਜੀਭ ਵਾਲੇ ਚੱਟ ਜਟਾ ਜਾਂਦੇ

ਕਦਰਦਾਨ ਹੁੰਦਾ ਕੋਈ ਕੋਈ ਰਾਜਾ ਨੇਕ ਨੇਕੀਆਂ ਪਿਛੇ ਰਖਾ ਜਾਂਦੇ
ਬਹੁਤੇ ਚੋਪੜੇ ਸਾਜ਼ ਦੇ ਗਾਹਕ ਹੁੰਦੇ ਤਾਜ਼ੀ, ਗਧੇ ਇਕ ਮੁਲ ਵਿਕਾ ਜਾਂਦੇ
ਲਾਲ ਹੋ ਬੇਕਦਰੇ ਰਹਿਣ ਰੁਲਦੇ ਮਣਕੇ ਕੱਚ ਦੇ ਮੁਲ ਪੁਵਾ ਜਾਂਦੇ
ਆਪ ਰਹਿ ਜਾਂਦੇ ਪਿਛੋਂ ਵਾਹ ਰਾਜੇ ਗੁਠੀ ਵਾਲੇ ਰਾਜੇ ਅਖਵਾ ਜਾਂਦੇ
ਖਾ ਜਾਂਦੇ ਖੁਸ਼ਾਮਦੀ ਲੋਕ ਓਹਨਾਂ ਬੇੜਾ ਰਾਜ ਦਾ ਜਾਂਦੇ ਡੁਬਾ ਜਾਂਦੇ
ਰਾਜੇ ਹੋਵੰਦੇ ਬੁਧੂ ਕਰਤਾਰ ਸਿੰਘਾ ਚਾਤੁਰ ਹਥਾਂ ਦੇ ਉਤੇ ਨਚਾ ਜਾਂਦੇ

ਵਾਕ ਕਵੀ

ਕਬਜ਼ਾ ਹੋਯਾ ਸਰਕਾਰ ਦਾ ਦੇਸ ਉਤੇ ਜ਼ੋਰ ਤੇਗ਼ ਨਵਾ ਲਏ ਖਾਨ ਸਾਰੇ
ਆਕੜ ਗਈ ਨ ਅੰਦਰੋਂ, ਉਨ੍ਹਾਂ ਵਿਉਂ ਵਡੀ ਈਰਖਾ ਦਿਲੋਂ ਰਖਾਨ ਸਾਰੇ
ਕਈਆਂਪੀੜ੍ਹੀਆਂ ਤੋਂ ਲਹਿੰਦੇ ਦੇਸ ਉਤੇ ਹੁਕਮਰਾਨ ਹੈਸਨ ਮੁਸਲਮਾਨ ਸਾਰੇ
ਜੋ ਮਨ ਆਉਂਦੀ ਕਰਦੇ ਕਾਰ ਸਨ ਉਹ ਬਣਰਹੇ ਹੈਸਨ ਆਕੜਖਾਨ ਸਾਰੇ
ਭੇਡ ਬੱਕਰੀ ਸਮਝਦੇ ਹਿੰਦੂਆਂ ਨੂੰ ਨਿਤ ਜ਼ੁਲਿਮ ਅਨੇਕ ਕਮਾਨ ਸਾਰੇ
ਈਨ ਮੰਨਣੀ ਜਾਣਦੇ ਮੂਲ ਨਹੀਂ ਸਨ ਖਾਂ ਸਾਹਿਬ ਦੇ ਭਰੇ ਗੁਮਾਨ ਸਾਰੇ
ਜ਼ੇਰ ਹੋਇਕੇ ਉਹਨਾਂ ਨੂੰ ਰਹਿਣ ਔਖਾ ਰਾਜਪੂਤ ਉਹ ਮੁਗਲ ਪਠਾਨ ਸਾਰੇ
ਭਾਵੇਂ ਸਿੰਘਾਂ ਨੇ ਤੋੜ ਹੰਕਾਰ ਦਿਤੇ ਤਾਉ ਫੇਰ ਭੀ ਮੁਛੀਂ ਚੜ੍ਹਾਨ ਸਾਰੇ
ਔਖੇ ਹੋਵੰਦੇ, ਈਨ ਕਬੂਲ ਕਰਦੇ, ਵੇਲਾ ਕੱਢ ਮੁੜ ਧੌਣ ਅਕੜਾਨ ਸਾਰੇ
ਗੌਂਦਾ ਗੁੰਦਦੇ ਬੈਠਕੇ ਸਦਾ ਰਹਿੰਦੇ ਬਰਖਿਲਾਫ ਹੀ ਮਤੇ ਪਕਾਨ ਸਾਰੇ
ਕੌਮਾਂ ਜੀਊਂਦੀਆਂ ਮੰਨਦੀਆਂ ਈਨਔਖੀ ਇਹ ਸਮਝਦੇ ਨੇ ਵਿਦਵਾਨ ਸਾਰੇ
ਦਾਉ ਲੱਗਦਾ ਜਦੋਂ ਕਰਤਾਰ ਸਿੰਘਾ ਫੇਰ ਫਰਕ ਨ' ਮੂਲੋਂ ਰਖਾਨ ਸਾਰੇ

ਦੇਸ ਹਜ਼ਾਰੇ ਵਿਚ ਫਸਾਦ

ਬਰਖਿਲਾਫ ਸਰਕਾਰ ਦੇ ਮੁਸਲਮਾਨਾਂ ਸ਼ੋਰ ਵਿਚ ਹਜ਼ਾਰੇ ਉਠਾਯਾ ਜੀ
ਮੁਹੰਮਦਖਾਤਰੀ ਤੇ ਕਈਆਂ ਹੋਰਕਾਨਾਂ ਆਣਗਾਜ਼ੀਆਂ ਤਈਂ ਭੜਕਾਯਾ ਜੀ
ਕੱਢੋ ਦੇਸੋਂ ਹਕੂਮਤ ਕਾਫਰਾਂ ਦੀ ਆਣ ਮਜ਼ਹਬੀ ਜੋਸ਼ ਫੈਲਾਯਾ ਜੀ
ਭੂਏ ਹੋ ਮੁਲਖਈਏ ਨੇ ਸ਼ੋਰ ਪਾਯਾ ਗਦਰ ਦੇਸ ਦੇ ਵਿਚ ਮਚਾਯਾ ਜੀ
ਲੁਟ ਹਿੰਦੂਆਂ ਤਈਂ ਬ੍ਰਬਾਦ ਕੀਤਾ ਕਈਆਂ ਸਿੰਘਾਂ ਨੂੰ ਮਾਰ ਮੁਕਾਯਾ ਜੀ

ਠਾਣੇ ਖੋਹ ਲਏ ਸਾਰੇ ਖਾਲਸੇ ਤੋਂ ਝੰਡਾ ਦੀਨ ਦਾ ਖੜਾ ਕਰਾਯਾ ਜੀ
ਹੋਈ ਖਬਰ ਲਾਹੌਰ ਸਰਕਾਰ ਤਾਈਂ ਓਸੇ ਵਕਤ ਹੀ ਹੁਕਮ ਸੁਨਾਯਾ ਜੀ
ਫੌਜ ਖਾਲਸਾ ਚੜ੍ਹੇ ਕਰਤਾਰ ਸਿੰਘਾ ਦਾਰੂ ਸਿਕਾ ਬੇਅੰਤ ਵੰਡਾਯਾ ਜੀ

ਰਾਣੀ ਸਦਾ ਕੌਰ ਦੀ ਚੜ੍ਹਾਈ

ਸਦਾ ਕੌਰ ਦਲੇਰਦਾਨਾ ਔਰਤ ਝਟਾ ਪਟ ਤਯਾਰੀ ਕਰਾਵੰਦੀ ਏ
ਸ਼ੇਰ ਸਿੰਘ ਸ਼ਾਹਜ਼ਾਦੇ ਨੂੰ ਨਾਲ ਲੈ ਕੇ ਕੂਚ ਵਲ ਹਜ਼ਾਰੇ ਬੁਲਾਵੰਦੀ ਏ
ਫੌਜ ਬਾਰਾਂ ਹਜ਼ਾਰ ਤੇ *ਤੋਪ ਖਾਨੇ ਲੈ ਕੇ ਸ਼ੇਰਨੀ ਤੁਰਤ ਹੀ ਧਾਵੰਦੀ ਏ
†ਫਤੇਹ ਸਿੰਘ ਭੀ ਰਾਣੀ ਦੇ ਨਾਲ ਹੋਯਾ ਜਾ ਵੈਰੀਆਂ ਤਈਂ ਦਬਾਵੰਦੀ ਏ
ਕਈ ਥਾਵਾਂ ਤੋਂ ਕੱਢ ਕੇ ਵੈਰੀਆਂ ਨੂੰ ਠਾਣੇ ਆਪਣੇ ਫੇਰ ਜਮਾਵੰਦੀ ਏ
ਵੈਰੀ ਤੇਗ ਦੀ ਧਾਰ ਕਰਤਾਰ ਸਿੰਘਾ ਦੇਵੀ ਰੂਪ ਹੋ ਪਾਰ ਲੰਘਾਵਦੀ ਏ

ਹੋਰ ਫੌਜਾਂ

ਰਾਮ ਦਯਾਲ ਅਤੇ ਸ਼ਾਮਸਿੰਘ ਤਾਈਂ ਹੁਕਮਾ ਸਿੰਘ ਦੇ ਤਈਂ ਭੀ ਨਾਲ ਕੀਤਾ
ਇਹ ਭੀ ਲੈ ਫੌਜਾਂ ਪਿਛੋਂ ਪਹੁੰਚ ਗਏ ਜ਼ੋਰ ਵੈਰੀ ਦੇ ਵਲ ਖਯਾਲ ਕੀਤਾ
ਹੋਯਾ ਬਹੁਤ ਮੁਲਖਈਆ ਸੀ ਆਣਕੱਠਾ ਖੜਾ ਵਿਚ ਜਹਾਦ ਸਵਾਲ ਕੀਤਾ
ਵੰਡ ਇਨ੍ਹਾਂ ਨੇ ਫੌਜ ਦੀ ਕਰੀ ਓਵੇਂ ਸ਼ੁਰੂ ਬਹੁਤ ਥਾਂ ਜੰਗ ਜੱਦਾਲ ਕੀਤਾ
ਇਕ ਥਾਂ ਨ ਕੱਠਯਾਂ ਹੋਣ ਦਿਤੇ ਜ਼ੋਰ ਤੋੜ ਕਰਕੇ ਬੁਰਾ ਹਾਲ ਕੀਤਾ
ਮਾਰ ਤੋਪਾਂ ਦੀ ਬੁਰੀ ਕਰਤਾਰ ਸਿੰਘਾ ਏਸੇ ਗੱਲ ਪਠਾਨਾਂ ਦਾ ਜ਼ੁਵਾਲ ਕੀਤਾ

ਗਾਜ਼ੀਆਂ ਨੇ ਨੱਠ ਜਾਣਾ

ਜਿੱਥੇ ਜਿੱਥੇ ਗਾਜ਼ੀ ਕੱਠੇ ਹੋਏ ਹੈਸਨ ‡ਤੋਪਾਂ ਧਰਕੇ ਸਿੰਘਾਂ ਉਡਾਇ ਦਿੱਤੇ
ਕਿਤੇ ਜੰਮਕੇ ਹੋਈ ਲੜਾਈ ਕੋਈ ਨ ਤੋਪਖਾਨਯਾਂ ਪੈਰ ਹਿਲਾਇ ਦਿੱਤੇ
ਓਨ੍ਹਾਂ ਪਾਸ ਅਗੋਂ ਕੋਈ ਤੋਪ ਨ ਸੀ ਥੋੜ੍ਹੀ ਮਾਰ ਖਾਂ ਹੌਂਸਲੇ ਢਾਹਿ ਦਿੱਤੇ
ਸਭ ਥਾਵਾਂ ਤੋਂ ਹਟਣ ਪਿਛਾਂਹ ਲਗੇ ਗੋਲੇ ਮਾਰਕੇ ਸਿੰਘਾਂ ਹਟਾਇ ਦਿੱਤੇ

---

*ਜਨਰਲ ਅਲਾਹੀ ਬਖਸ਼ ਵਾਲਾ। †ਆਹਲੂਵਾਲੀਆ।

‡ਰ: ਬ: ਘਨਈਆ ਲਾਲ ਲਿਖਦਾ ਹੈ ਕਿ ਮੁਲਖਈਆਂ ਨੇ ਤੋਪਾਂ ਖੋਹ ਲਈਆਂ ਸਨ ਪਰ ਦੀਵਾਨ ਰਾਮ ਦਿਆਲ ਨੇ ਵੇਲੇ ਸਿਰ ਪੁਜ ਜਾਣ ਕਰਕੇ ਲੜਾਈ ਦਾ ਰੁਖ ਬਦਲ ਦਿਤਾ ਸੀ।

ਇਕ ਥਾਂ ਪਹਾੜ ਤੇ ਨਦੀ ਦੇ ਵਿਚ ਗਾਜ਼ੀ ਘੇਰਕੇ ਕਰ ਸਫਾਇ ਦਿੱਤੇ
ਓਥੇ ਵਾਢ ਬੁਰੀ ਹੋਈ ਤੇਗ ਦੀ ਜੀ ਫੇਰ ਮੁਰਦਯਾਂ ਦੇ ਵੱਢ ਲਾਇ ਦਿੱਤੇ
ਪਈ ਰਾਤ ਤੇ ਛੱਡ ਮੈਦਾਨ ਨੱਠੇ ਸਿਰ ਵਿਚ ਖੱਡਾਂ ਕਿਤੇ ਜਾਇ ਦਿੱਤੇ
ਜਿਧਰ ਮੂੰਹ ਹੋਜਾ ਕਰਤਾਰ ਸਿੰਘਾ ਓਸੇ ਪਾਸੇ ਨੂੰ ਪੈਰ ਚਲਾਇ ਦਿੱਤੇ

ਦੀਵਾਨ ਰਾਮਦਯਾਲ ਦਾ ਸ਼ਹੀਦ ਹੋਣਾ

ਰਾਤ ਚਾਨਣੀ ਜਦੋਂ ਪਠਾਨ ਨਠੇ ਰਾਮਦਯਾਲ ਓਨ੍ਹਾਂ ਪਿਛੇ ਧਾਇ ਗਿਆ
ਇਕ ਖੱਡ ਦੇ ਵਿਚਦੀਂ ਸਣੇਦਸਤੇ ਕਦਮ ਅਗ੍ਹਾਂ ਹੀ ਅਗ੍ਹਾਂ ਉਠਾਇ ਗਿਆ
ਰੋੜ੍ਹੇ ਤੇਗ ਦੀ ਧਾਰ ਬੇਅੰਤ ਗਾਜ਼ੀ ਕਾਲ ਆਪਣਾ ਭੀ ਓਥੇ ਆਇ ਗਿਆ
ਪਿਛ੍ਹਾਂ ਹਟਦੇ ਨੂੰ ਗੋਲੀ ਆਣ ਵੱਜੀ ਕੂਚ ਸੂਰਮਾ ਬਲੀ ਬੁਲਾਇ ਗਿਆ
ਮੋਹਕਮ ਚੰਦ ਦਾ ਇਹ ਜਵਾਨ ਪੋਤਾ ਮੋਤੀ ਰਾਮ ਤਾਈਂ ਦਾਹ ਲਾਇ ਗਿਆ
ਹੈਸੀ ਛੱਤ੍ਰੀ ਪੁਤ ਕਰਤਾਰ ਸਿੰਘਾ ਜੌਹਰ ਤੇਗ ਹਰ ਥਾਂ ਦਿਖਾਇ ਗਿਆ

ਬਾਗੀਆਂ ਨੂੰ ਦੰਡ

ਰਾਮਦਯਾਲ ਦੀ ਮੌਤ ਨੇ ਵਿਚ ਸਿੰਘਾਂ ਜੋਸ਼ ਗਜ਼ਬ ਦਾ ਆਣ ਫੈਲਾਇ ਦਿੱਤਾ
ਦਿਨੇ ਚੜ੍ਹ ਪਈਆਂ ਫੌਜਾਂ ਸਭ ਪਾਸੀਂ ਦੇਸ ਵਿਚ ਅਧਮੂਲ ਮਚਾਇ ਦਿੱਤਾ
ਟੋਲੇ ਟੱਕਰੇ ਜਿਸ ਥਾਂ ਬਾਗੀਆਂ ਦੇ ਨਿਧੜਕ ਕਤਲਾਮ ਮਚਾਇ ਦਿੱਤਾ
ਕਈ ਗੜ੍ਹੀਆਂ ਫੂਕੀਆਂ ਪਿੰਡ ਢਾਹੇ ਸਾਰੇ ਦਬਦਬਾ ਭਾਰਾ ਬੈਠਾਇ ਦਿੱਤਾ
ਬਾਗੀ ਫੜੇ ਤਰਬੇਲੇ ਦਰਬੰਦ ਜਾ ਕੇ ਪਹੁੰਚ ਓਨ੍ਹਾਂ ਨੂੰ ਓਥੋਂ ਧਕਾਇ ਦਿੱਤਾ
ਦੂਰ ਕਰ ਫਸਾਦ ਕਰਤਾਰ ਸਿੰਘਾ ਬੰਦੋਬਸਤ ਸਭ ਠੀਕ ਕਰਵਾਇ ਦਿੱਤਾ

ਫੌਜਾਂ ਦੀ ਵਾਪਸੀ

ਗੁਲਢੇਰੀ, ਪਲਕੀ, ਧਮਤੌਰ ਆਦਿਕ ਖਾਨਾਂ ਤਈਂ ਈਨਾਂ ਮਨਵਾਇ ਆਏ
ਕੁਝ ਫੜ ਲਾਹੌਰ ਨੂੰ ਭੇਜ ਦਿਤੇ ਕੁਝ ਮੁੜ ਬਹਾਲ ਕਰਵਾਇ ਆਏ
ਠਾਣੇ ਚੌਂਕੀਆਂ ਸਾਰੇ ਬੈਠਾਲ ਕਰਕੇ ਰੁਖ ਵਲ ਲਾਹੌਰ ਪਰਤਾਇ ਆਏ
ਹੈਸੀ ਮਾਘ ਅਖੀਰ ਕਰਤਾਰ ਸਿੰਘਾ ਫਤੇ ਦੇਸ ਹਜ਼ਾਰੇ ਤੇ ਪਾਇ ਆਏ

ਦੀਵਾਨ ਮੋਤੀ ਰਾਮ ਦੀ ਉਦਾਸੀ

ਫਤ੍ਹੇ ਜਦੋਂ ਕਸ਼ਮੀਰ ਸਰਕਾਰ ਕੀਤਾ ਮੋਤੀ ਰਾਮ ਹਾਕਿਮ ਠਹਿਰਾਯਾ ਜੀ

ਰਾਮ ਦਿਆਲ ਦੀ ਮੌਤ ਜਾਂ ਸੁਣੀ ਕੰਨੀਂ ਦੁਖ ਓਸਨੇ ਬਹੁਤ ਮਨਾਯਾ ਜੀ
ਹੋਯਾ ਪੁੱਤ ਜਵਾਨ ਸ਼ਹੀਦ ਓਹਦਾ ਸ਼ੀਸ਼ਾ ਜਿਗਰ ਦਾ ਟੁੱਟ ਘਬਰਾਯਾ ਜੀ
ਲਗੀ ਸਟ ਕਲੇਜੇ ਦੇ ਵਿਚ ਭਾਰੀ ਦੁਨੀਆਂ ਦਾਰੀ ਦਾ ਮੂੰਹ ਗੁਵਾਯਾ ਜੀ
ਹੋਯਾ ਚਿਤ ਉਦਾਸ ਸਰਕਾਰ ਵਲੋਂ ਟੰਟੇ ਛਡ ਜਹਾਨ ਦੇ ਆਇਆ ਜੀ
ਮਹਾਰਾਜ ਦਲੇਰੀਆਂ ਦੇਇ ਕਰਕੇ ਵਿਚ ਜਾਲ ਪਰੇਮ ਫਸਾਯਾ ਜੀ
ਤਾਂ ਭੀ ਚਲਾ ਗਿਆ ਹੈਸੀ ਤੀਰਥਾਂ ਨੂੰ ਸਤਿ ਸੰਗ ਕਰ ਸਮਾਂ ਬਿਤਾਯਾ ਜੀ
ਪੂਰੇ ਸਾਲ ਦੇ ਪਿਛੋਂ ਕਰਤਾਰ ਸਿੰਘ ਆ ਗਿਆ ਸੀ ਫੇਰ, ਸੁਨਾਯਾ ਜੀ

### ਸਰਦਾਰ ਹਰੀ ਸਿੰਘ ਨਲੂਏ ਨੇ ਕਸ਼ਮੀਰ ਦਾ ਸੂਬਾ ਬਣਨਾ

ਮੋਤੀ ਰਾਮ ਦੀਵਾਨ ਦੇ ਥਾਂ ਚੁਣਕੇ ਹਰੀ ਸਿੰਘ ਕਾਇਮ ਸਰਕਾਰ ਕੀਤਾ
ਗਵਰਨਰ ਕਸ਼ਮੀਰ ਬਨਾ ਕਰਕੇ ਬੜਾ ਆਦਰ ਮਾਨ ਸਤਿਕਾਰ ਕੀਤਾ
ਦਾਨੇ ਅਕਲ ਤੇ ਧਨੀ ਤੇਗ ਦੇ ਨੇ ਬੰਦੋਬਸਤ ਸਭ ਠੀਕ ਸੁਧਾਰ ਕੀਤਾ
ਅਠਾਰਾਂ ਸੌ ਸਤੱਤ੍ਰ ਕਰਤਾਰ ਸਿੰਘਾ ਸਾਲ ਗੁਜ਼ਰਦਾ ਸੀ ਇਜ਼ਹਾਰ ਕੀਤਾ

### ਮਿਸਟਰ ਮੌਰ ਕਰਾਫਟ ਦਾ ਲਾਹੌਰ ਆਉਣਾ

ਫੱਗਣ ਚੜ੍ਹਦੇ ਵਿਲੀਅਮ ਮੋਰਕ੍ਰਾਫਟ ਕਰਦਾਸੈਰ ਲਾਹੌਰਵਿਚ ਆਵੰਦਾ ਜੀ
ਈਸਟ ਇੰਡੀਆ ਕੰਪਨੀ ਵਾਸਤੇ ਉਹ ਘੋੜੇ ਕਰ ਖ੍ਰੀਦ ਪੁਚਾਵੰਦਾ ਜੀ
ਉਹ ਰਿਹਾ ਮਹਿਮਾਨ ਸ੍ਰਕਾਰ ਦਾ ਆ ਸ਼ਾਲਾਮਾਰ ਅੰਦਰ ਡੇਰਾ ਲਾਵੰਦਾ ਜੀ
ਕਈ ਵਾਰ ਦਰਬਾਰ ਦੇ ਵਿਚ ਔਂਦਾ ਸ਼ਾਨ ਸ਼ੌਕਤ ਤਈਂ ਸਲਾਹਵੰਦਾ ਜੀ
ਫੂਲਾਸਿੰਘ ਬਾਬਤ ਵਿਚ ਸਫਰਨਾਮ੍ਹੇ *ਇਕ ਗੱਪ ਉਹ ਲਿਖ ਲੈਜਾਵੰਦਾ ਜੀ
ਗੱਲ ਸੁਣੀ ਸੁਨਾਈ ਕਰਤਾਰ ਸਿੰਘਾ ਮਥੇ ਸੂਰਮੇ ਦੇ ਐਵੇਂ ਲਾਵੰਦਾ ਜੀ

### ਕੌਰ ਨੌ ਨਿਹਾਲ ਸਿੰਘ ਦਾ ਜਨਮ

ਖੜਕ ਸਿੰਘ ਸ਼ਾਹਜ਼ਾਦੇ ਦੇ ਘਰ ਬੇਟਾ ਚੰਦ ਕੌਰ ਰਾਣੀ ਵਿਚੋਂ ਜਾਨ ਭ੍ਰਾਈ

---

*ਵਿਲੀਅਮ ਮੌਰ ਕਰਾਫਟ ਆਪਣੇ ਸਫ਼ਰਨਾਮੇ ਵਿਚ ਲਿਖਦਾ ਹੈ ਕਿ ਫੂਲਾ ਸਿੰਘ ਨਿਹੰਗ ਮੈਨੂੰ ਅੰਮ੍ਰਿਤਸਰ ਮਿਲਿਆ ਤੇ ਕਹਿਣ ਲਗਾ ਕਿ ਮੈਂ ਰਣਜੀਤ ਸਿੰਘ ਨਾਲ ਸਖਤ ਨਾਰਾਜ਼ ਹੋ ਗਿਆ ਹਾਂ ਤੇ ਮੈਂ ਅੰਗਰੇਜ਼ਾਂ ਨਾਲ ਮਿਲ ਕੇ ਸਖਤ ਤੋਂ ਸਖਤ ਜਿਥੇ ਸਰਕਾਰ ਅੰਗਰੇਜ਼ੀ ਆਖੇ, ਅੱਗ ਤੇ ਤਲਵਾਰ ਤੋਂ ਕੰਮ ਲੈਣ ਨੂੰ ਤਿਆਰ ਹਾਂ ਜੋ ਨਿਰੀ ਗੱਪ ਹੈ। (ਸਫਾ ੧੯੨)

ਅਠਾਰਾਂ ਸੌ ਸਤੱਤਰੇ ਸੱਤ ਫੱਗਣ ਪੈਦਾ ਵਾਰ ਹੋਯਾ ਭਾਗਵਾਨ ਭਾਈ
ਕੀਤੀ ਖੁਸ਼ੀ ਸ੍ਰਕਾਰ ਨੇ ਬਹੁਤ ਭਾਰੀ ਤੇ ਬੇਅੰਤ ਕੀਤਾ ਪੁੰਨ ਦਾਨ ਭਾਈ
ਨੌਨਿਹਾਲ ਬੱਚਾ ਵੇਖ ਨਾਮ ਧਰਯਾ 'ਨੌਨਿਹਾਲ ਸਿੰਘ' ਲਿਹੁ ਪਛਾਨ ਭਾਈ
ਇਹ ਕੌਰ ਹੋਯਾ ਹੋਨਹਾਰ ਚੰਗਾ ਬੜਾ ਚਤੁਰ ਸੁਜਾਨ ਬਲਵਾਨ ਭਾਈ
ਭਾਗ ਪੰਥ ਦੇ ਬੁਰੇ ਕਰਤਾਰ ਸਿੰਘਾ ਦਿਤਾ ਮੌਤ ਨ ਹੋਣ ਜੁਵਾਨ ਭਾਈ

### ਰਾਣੀ ਸਦਾ ਕੌਰ

ਵਡੇ ਡੋਗਰੇ ਵਿਚ ਦਰਬਾਰ ਦੇ ਆ ਰਾਣੀ ਵੇਖਦੀ ਸੋਚ ਦੁੜਾਵੰਦੀ ਸੀ
ਧਯਾਨ ਸਿੰਘ ਦੀਆਂ ਚਾਲਾਂ ਵੇਖ ਕਰਕੇ ਸਰਕਾਰ ਨੂੰ ਨਿਤ ਸਮਝਾਵੰਦੀ ਸੀ
ਵਾਰੀ, ਬੱਚੀਂ ਇਹਨਾਂ ਅਨੁਮਤੀਆਂ ਤੋਂ ਨ ਪਹਾੜੀਏ ਮਿਤ ਸੁਨਾਵੰਦੀ ਸੀ
ਕਾਬੂਰੱਖ ਨ ਇਨ੍ਹਾਂ ਨੂੰ ਵਧਣ ਦਿਹ ਤੂੰ ਘਾਟ ਕਰਨਗੇ ਨਿਤ ਜਤਾਵੰਦੀ ਸੀ
ਹੈਸੀ ਤ੍ਰੀਮਤ ਪਰ ਵੱਡੇ ਆਕਲਾਂ ਤੋਂ ਬੜਾ ਉਚਾ ਦਿਮਾਗ ਰਖਾਵੰਦੀ ਸੀ
ਸਿੱਖਰਾਜ ਦਾ ਭਲਾ ਕਰਤਾਰ ਸਿੰਘਾ ਰਾਤ ਦਿਨੇ ਰਾਣੀ ਦਿਲੋਂ ਚਾਹਵੰਦੀ ਸੀ

### ਧਯਾਨ ਸਿੰਘ

ਧਯਾਨ ਸਿੰਘ ਭੀ ਚਤਰ ਚਾਲਾਕ ਵਡਾ ਸੂਝ ਓਸਨੂੰ ਭੀ ਅਗੋਂ ਜਾਵੰਦੀ ਏ
ਰਾਣੀ ਸਾਡੀ ਤਰੱਕੀ ਦੇ ਵਿਚ ਸਦਾ ਰੋੜਾ ਆ ਅਗੇ ਅਟਕਾਵੰਦੀ ਏ
ਜਿੰਨਾਚਿਰਇਹਜੀਊਂਦੀ ਰਹੇਗੀ ਜੀ ਗਲਦੀ ਦਾਲਨਹੀਂ, ਨਜ਼ਰ ਆਵੰਦੀ ਏ
ਵੇਲਾ ਤਾੜ ਸਦਾ ਕਰਤਾਰ ਸਿੰਘਾ ਹੋਣੀ ਆਣਕੇ ਕੰਮ ਬਣਾਵੰਦੀ ਏ

### ਰਾਣੀ ਸਦਾ ਕੌਰ ਤੇ ਮੁਸੀਬਤ

ਸਦਾ ਕੌਰ ਦਾ ਦੋਹਤਰਾ ਸ਼ੇਰ ਸਿੰਘ ਸੀ ਵਡਾ ਸੂਰਮਾ ਤੇ ਹੁਸ਼ਯਾਰ ਭਾਈ
ਜੰਗੀ ਕਾਰਨਾਮੇ ਓਹਦੇ ਵੇਖ ਕਰਕੇ ਬੜੀ ਖੁਸ਼ ਹੈਸੀ ਸਰਕਾਰ ਭਾਈ
ਦੇਣੀ ਓਸਦੇ ਤਈਂ ਜਾਗੀਰ ਚਾਹੀ ਕੀਤੀ ਬੈਠਕੇ ਜਦੋਂ ਵਿਚਾਰ ਭਾਈ
ਧਯਾਨ ਸਿੰਘ ਤੇ ਓਸਦੇ ਸਾਥੀਆਂ ਨੇ ਫਾਨਾ ਲਾ ਦਿਤਾ ਪੁਰਕਾਰ ਭਾਈ
ਹੋਰ ਵੱਖ ਜਾਗੀਰ ਦੇ ਦੇਣ ਨਾਲੋਂ ਮੁਲਕ ਰਾਣੀ ਦਾ ਜੋ ਕਰੋ ਸਾਰ ਭਾਈ
ਦਿਤਾ ਜਾਇਸ਼ਾਹਜ਼ਾਦੇ ਨੂੰ ਓਹੋਸਾਰਾ ਕਰਨਾ ਰਾਣੀਨੇਕੀਹ ਜੱਫਾ ਮਾਰ ਭਾਈ
ਸ਼ੇਰ ਸਿੰਘ ਦੇ ਬਿਨਾਂ ਨਹੀਂ ਹੋਰ ਵਾਰਸ ਹੱਕ ਏਸੇ ਦਾ ਹੈ ਘਰ ਬਾਰ ਭਾਈ

ਮੰਨੀ ਗਈ ਇਹ ਗੱਲ ਕਰਤਾਰ ਸਿੰਘਾ ਗਿਆ ਡੋਗਰੇ ਦਾ ਚੱਲ ਵਾਰ ਭਾਈ

ਸਰਕਾਰ ਨੇ ਰਾਣੀ ਵਲ ਲਿਖਣਾ

ਸਦਾ ਕੌਰ ਵਟਾਲੇ ਸੀ ਗਈ ਹੋਈ ਪਿਛੋਂ ਲਿਖ ਸਰਕਾਰ ਭਿਜਵਾਯਾ ਜੀ
ਸ਼ੇਰ ਸਿੰਘ ਸ਼ਾਹਜ਼ਾਦਾ ਹੈ ਲਾਇਕਭਾਰਾ ਤੇ ਜਾਗੀਰਦੇਣੀ ਅਸਾਂ ਚਾਹਯਾ ਜੀ
ਤੁਸੀਂ ਦਿਹੋ ਜਾਗੀਰ ਹੁਣ ਦੋਹਤਰੇ ਨੂੰ ਮਾਲ ਮੁਲਕ ਕਿਉਂ ਸਾਂਭ ਰਖਾਯਾ ਜੀ
ਲੈਣੀ ਪਿਛੋਂ ਭੀ ਏਸ ਕਰਤਾਰ ਸਿੰਘਾ ਹਥ ਦੇਇ ਜਾਵੇ ਸਮਝਾਯਾ ਜੀ

ਰਾਣੀ ਦਾ ਜਵਾਬ

ਸਦਾ ਕੌਰ ਨੇ ਸਮਝ ਲਈ ਗਲ ਸਾਰੀ ਖਤ ਲਿਖਯਾ ਸੋਚ ਦੁੜਾਇ ਵਾਰੀ
ਕਾਹਨੂੰ ਜੀਊਂਦੀ ਦੇ ਹਥੋਂ ਖੋਹਿੰ ਟੁਕੜਾ ਚਾਰਦਿਨ ਲੈ ਹੋਰ ਲੰਘਾਇ ਵਾਰੀ
ਅੰਤ ਸਾਂਭਣਾ ਤੂੰਹੇਂ ਤੇ ਪੁਤ ਤੇਰੇ ਮੈਂ ਨਹੀਂ ਜਾਣਾ ਸਾਰਾ ਖਾਇ ਵਾਰੀ
ਕੁਝ ਰੱਖ ਸੰਤੋਖ ਕਰਤਾਰ ਸਿੰਘਾ ਬਹੁਤੀ ਤ੍ਰਿਸ਼ਨਾ ਨਾਹਿੰ ਵਧਾਇ ਵਾਰੀ

ਸਰਕਾਰ ਨੂੰ ਗੁਸਾ

ਆਯਾ ਜਦੋਂ ਜਵਾਬ ਧਯਾਨ ਸਿੰਘ ਨੇ ਵੇਲਾ ਮਾਰ ਦਾ ਖੂਬ ਤੁਕਾਇ ਭਾਈ
ਗਈ ਊਤਪਟਾਂਗ ਸਿਖਲਾ ਕਰਕੇ ਦਿਤੀ ਗੁੱਸੇ ਦੀ ਅੱਗ ਭੜਕਾਇ ਭਾਈ
ਬਖਿਲਾਫ ਸਰਕਾਰ ਨੂੰ ਸੱਸ ਦੇ ਜੀ ਝਟ ਕਰ ਦਿਤਾ ਲਾਉ ਲਾਇ ਭਾਈ
ਆਖੇ ਲਗਕੇ ਮੰਤਰੀ ਖੋਟਯਾਂ ਦੇ ਹਿਰਦੇ ਗੰਢ ਸਰਕਾਰ ਲਈ ਪਾਇ ਭਾਈ
ਵੈਰੀ ਸੱਸ ਦੀ ਜਾਨ ਦਾ ਆਣਬਣਯਾਂ ਮਹਾਰਾਜ ਅਹਿਸਾਨ ਗੁਵਾਇ ਭਾਈ
ਭੈੜੀ ਸਿੱਖਯਾ ਸਿਖ ਕਰਤਾਰ ਸਿੰਘਾ ਮਥੇ ਲਿਆ ਕਲੰਕ ਲੁਵਾਇ ਭਾਈ

ਰਾਣੀ ਸਦਾ ਕੌਰ ਨੂੰ ਕੈਦ ਕਰਕੇ ਉਸਦੇ ਮਾਲ ਮੁਲਕ ਦੀ ਜ਼ਬਤੀ ਕਰਨੀ

ਕੁਝ ਦਿਨਾਂ ਦੇ ਪਿਛੋਂ ਲਾਹੌਰ ਆਈ ਰਾਣੀ ਤਈਂ ਤਕਦੀਰ ਫਸਾਇ ਲਿਆ
ਧੋਖੇ ਨਾਲ ਰਾਣੀ †ਕੈਦ ਕਰ ਲਈ ਮਹਾਰਾਜ ਧਰੋਹ ਕਮਾਇ ਲਿਆ
ਹੁਕਮਦੇਕੇ ਮਿਸ਼ਰਦੀਵਾਨਚੰਦ ਨੂੰ ਮਾਲਕ ਮੁਲਕ ਸਭ ਜ਼ਬਤ ਕਰਾਇ ਲਿਆ
ਕੀਤਾਖਤਮਘਨੱਈਆਂ ਦੀ ਮਿਸਲ ਤਾਈਂ ਸਭਸਾਜ਼ ਲਾਹੌਰ ਮੰਗਾਇ ਲਿਆ

†ਘਨਈਆ ਲਾਲ ਲਿਖਦਾ ਹੈ ਕਿ ਇਕ ਵਾਰ ਰਾਣੀ ਚੋਰੀ ਕਸੂਰ ਨੂੰ ਭੱਜ ਚੱਲੀ ਸੀ ਪਰ ਰਸਤੇ ਵਿਚ ਫੜ ਲਈ ਗਈ।

ਬੁਢੇ ਵਾਰੇ ਮੁਸੀਬਤ ਪਈ ਸਿਰ ਤੇ ਤਕਦੀਰ ਨੇ ਫੰਧ ਚਲਾਇ ਲਿਆ
ਕੀ ਕਿਸੇ ਨੂੰ ਦੋਸ਼ ਕਰਤਾਰ ਸਿੰਘਾ ਲੇਖ ਲਿਖਯਾ ਰਾਣੀ ਨੇ ਪਾਇ ਲਿਆ

†ਮਯਾਣੀ ਦਾ ਕਿਲ੍ਹਾ

ਕਿਲਾ ਕੰਢੇ ਬਯਾਸ ਦੇ ਬੜਾ ਭਾਰਾ ਓਧਰ ਮਿਸ਼ਰ ਜਾਂ ਫੌਜ ਝੁਕਾਈ ਸੀ ਜੀ
ਅੱਗੋਂ ੦ਹਰੋ ਨੇ ਸੁਣੀਆਂ ਸਭਗੱਲਾਂ ਦੇਵੀ ਰੋਹ ਦੇ ਵਿਚ ਉਹ ਆਈ ਸੀ ਜੀ
ਸੁਣ ਲਿਆ ਸੂਕਾਰ ਨੇ ਪਾਪ ਤਾਈਂ ਪੱਕੀ ਓਸਨੇ ਇਉਂ ਠਹਿਰਾਈ ਸੀ ਜੀ
ਸੁਖ ਨਾਲ ਨ ਕਰਜ਼ਾ ਲੈਣ ਇਹ ਭੀ ਦਿਤੀ 'ਹਰੋ' ਨੇ ਝੋ ਲੜਾਈ ਸੀ ਜੀ
ਬੁਰਜੀਂ ਓਸਨੇ ਭੀ ਚਾੜ੍ਹੇ ਤੋਪ ਖਾਨੇ ਗੋਲੇ ਮਾਰ ਕੇ ਮਿਟੀ ਉਡਾਈ ਸੀ ਜੀ
ਭੇਸ ਬਦਲ ਕੇ ਫਿਰਦੀ ਸਭ ਥਾਈਂ ਡਾਢੀ ਹਿੰਮਤ ਕਰ ਦਿਖਾਈ ਸੀ ਜੀ
ਜਾਂਦੀ ਪੇਸ਼ ਦੀਵਾਨ ਨ ਜਦੋਂ ਡਿਠੀ ਹੋਰ ਫੌਜ ਲਾਹੌਰੋਂ ਮੰਗਾਈ ਸੀ ਜੀ
ਤੋਪਾਂ ਵਡੀਆਂ ਭੀ ਨਾਲ ਕਈਆਈਆਂ ਅੱਗ ਕਿਲੇਅੰਦਰ ਬਰਸਾਈ ਸੀ ਜੀ
ਅੱਗ ਰਹੀ ਦੁਵਲਯੋਂ ਖੂਬ ਵਰ੍ਹਦੀ ਹਰੋ ਹਿੰਮਤ ਮੂਲ ਨ ਢਾਹੀ ਸੀ ਜੀ
ਬਾਹਰੋਂਹੋਂਵਦਾ ਨਿਤ ਨੁਕਸਾਨਭਾਰਾ ਅੰਦਰ ਅਸਰ ਨ ਹੋਵੰਦਾ ਕਾਈ ਸੀ ਜੀ
ਰਹੀ ਪੰਦ੍ਰਾਂ ਦਿਨ ਲੜਾਈ ਲਗੀ ਟੁਟਾ ਕਿਲ੍ਹਾ ਨ ਜਿੰਦ ਘਬਰਾਈ ਸੀ ਜੀ
ਅੰਤ ਮਿਸ਼ਰ ਨੇ ਫੇਰ ਕਰਤਾਰ ਸਿੰਘਾ ਕੀਤੀ ਹੋਰ ਭੈੜੀ ਚਤੁਰਾਈ ਸੀ ਜੀ

ਰਾਣੀ ਨੂੰ ਤੰਗ ਕਰਕੇ ਹਰੋ ਵਲ ਖਤ ਲਿਖਵਾਨਾ

ਜੰਗ ਕੀਤਯਾਂ ਬਹੁਤ ਨੁਕਸਾਨ ਹੁੰਦਾ ਐਵੇਂ ਕਿਉਂ ਜਵਾਨ ਮਰਵਾਈਏ ਜੀ
ਖਤ ਰਾਣੀ ਦੇ ਪਾਸੋਂ ਲਿਖਵਾ ਕਰਕੇ ਕਿਲ੍ਹਾ ਮੁਫਤ ਖਾਲੀ ਕਰਵਾਈਏ ਜੀ
ਦਿਤੀ ਮਿਸ਼ਰ ਸਲਾਹ ਸਰਕਾਰ ਤਾਈਂ ਰਾਣੀ ਤਈਂ ਏਥੇ ਭਿਜਵਾਈਏ ਜੀ
ਰਾਣੀਗਈਮਯਾਣੀ ਤੇ ਮਿਸ਼ਰ ਕਹਯਾ ਕਬਜ਼ਾ ਕਿਲੇ ਦਾ ਦਿਹੋ ਸੁਣਾਈਏ ਜੀ
ਰਾਣੀ ਆਖਯਾ ਬਣਕੇ ਮਰਦ ਲਵੇ ਦਾੜ੍ਹੀ ਮੂੰਹ ਉਤੇ ਜੇ ਰਖਾਈਏ ਜੀ
ਤਰਲੇ ਕਰੋ ਤੇ ਹੋਵੇ ਬੇਦਿਲ ਕਾਹਨੂੰ ਹਥ ਕਰਕੇ ਕੁਝ ਦਿਖਾਈਏ ਜੀ
ਬੇਈਮਾਨ, ਚੰਡਾਲ, ਸਰੂਪ ਬ੍ਰਾਹਿਮਣ ਰਾਣੀ ਕਰਕੇ ਕੈਦ ਬਠਾਈਏ ਜੀ

---

†ਘਨਈਆ ਲਾਲ ਮਕੇਰੀਆਂ ਦਾ ਕਿਲ੍ਹਾ ਲਿਖਦਾ ਹੈ।
੦ਹਰੋ ਰਾਣੀ ਸਦਾ ਕੌਰ ਦੀ ਗੋਲੀ ਇਸ ਕਿਲੇ ਦੀ ਰਾਣੀ ਵਲੋਂ ਕਿਲੇਦਾਰ ਸੀ।

ਉੱਕਾ ਅੰਨ ਪਾਣੀ ਦੇਣਾ ਬੰਦ ਕੀਤਾ ਬੇਰਹਿਮ ਬਦਜ਼ਾਤ ਕਸਾਈਏ ਜੀ
ਉਮਰ ਆਖਰੀ, ਬਦਨ ਕਮਜ਼ੋਰ ਹੈ ਸੀ ਜਿੰਦ ਫਾਹੀ ਦੇ ਵਿਚ ਫਸਾਈਏ ਜੀ
ਡਾਢੀ ਤੰਗ ਕੀਤੀ ਕਰਤਾਰ ਸਿੰਘਾ ਤੇਰੀ ਵਾਹਿਗੁਰੂ ਬੇਪਰਵਾਹੀਏ ਜੀ

ਤੰਗ ਹੋਕੇ ਰਾਣੀ ਸਦਾ ਕੌਰ ਨੇ ਹਰੋ ਵਲ ਖਤ ਲਿਖਣਾ

ਜਿੰਦ ਭੁੱਖ ਦੇ ਨਾਲ ਜਾਂ ਤੰਗ ਹੋਈ ਰਾਣੀ ਕਲਮ ਦਵਾਤ ਮੰਗਾਵੰਦੀ ਏ
'ਹਰੋ ਵੱਸ ਮੈਂ ਪਈ ਕਸਾਈਆਂ ਦੇ' ਫੋਲ ਦੁਖੜੇ ਸਭ ਲਿਖਾਵੰਦੀ ਏ
ਡਾਢੀ ਜਾਨ ਬੇਜ਼ਾਰ ਲਚਾਰ ਕੀਤੀ ਨਿਗ੍ਹਾ ਕੋਈ ਤਦਬੀਰ ਨ ਆਵੰਦੀ ਏ
ਮੱਥੇ ਮਾਰ ਕਿਲ੍ਹਾ ਇਹਨਾਂ ਪਾਪੀਆਂ ਦੇ ਐਵੇਂ ਜਿੰਦ ਖਲਾਸੀ ਨ ਪਾਵੰਦੀ ਏ
ਖਤ ਲਿਖ ਰਾਣੀ ਮੋਹਰ ਲਾਣ ਲਗੀ ਗਿੱਲਾ ਕਰਨਾ ਕਾਗਜ਼ ਚਾਹਵੰਦੀ ਏ
ਰਤੀ ਜਿੰਨਾ ਬੀ ਖਤ ਨ ਹੋਇਆ ਗਿੱਲਾ ਤਿੰਨ ਵਾਰ ਜ਼ਬਾਨ ਤੇ ਲਾਵੰਦੀ ਏ
ਦਿਲ ਦਾ ਖੂਨ ਅਖੀ ਪਾਣੀਹੋਇਵਗਯਾ ਨਾਲ ਹੰਝੂਆਂ ਮੋਹਰ ਲਗਾਵੰਦੀ ਏ
ਅਜ ਮਿਸਲ ਘਨੱਈਆਂ ਕਰਤਾਰ ਸਿੰਘਾ ਗੁੰਮ ਹੋਈ ਰਾਣੀ ਗਸ਼ ਖਾਵੰਦੀ ਏ

ਹਰੋ ਨੇ ਕਿਲ੍ਹਾ ਖਾਲੀ ਕਰ ਦੇਣਾ

ਖਤ ਹਰੋ ਦੇ ਪਾਸ ਪੁਚਾਇ ਦਿਤਾ ਪੜ੍ਹਦੇ ਸਾਰ ਦੇਵੀ ਖੂਨ ਖਾਰ ਹੋ ਗਈ
ਕਹਿੰਦੀ ਨਾਸਕਰਾਂ ਜੇਹੜੇ ਆਇ ਏਥੇ ਖਿੱਚਇਕਦਮ ਖੜੀ ਤਲਵਾਰ ਹੋ ਗਈ
ਪਰ ਪੈ ਸੋਚੀਂ ਫੇਰ ਬੈਠ ਗਈ ਰਾਣੀ ਪਤਾ ਨਹੀਂ ਕਿੱਡੀ ਦੁਖਯਾਰ ਹੋ ਗਈ
ਰੋਂਦੀ ਮਾਰ ਧਾਹੀਂ ਕਿਲ੍ਹਾ ਛਡ ਭਰਯਾ ਹਰੋ ਫੌਜ ਸਣੇ ਝਟ ਬਾਹਰ ਹੋ ਗਈ
ਲਿਆ ਮਾਲ ਸੰਭਾਲ ਸਭਮਿਸ਼ਰਜੀਨੇ ਕਿਲ੍ਹਾਫਤੇਕਰ ਖੁਸ਼ੀ ਅਪਾਰ ਹੋ ਗਈ
ਵਡੀ ਮਿਸਲ ਭਾਰੀ ਕਰਤਾਰ ਸਿੰਘਾ ਗੁਮ ਸ਼ਾਨ ਸਣੇ ਸ਼ਾਨਦਾਰ ਹੋ ਗਈ

ਰਾਣੀ ਸਦਾ ਕੌਰ ਦਾ ਅੰਤ

ਮਾਲ ਮੁਲਕ ਸੰਭਾਲ ਸਰਕਾਰ ਨੇ ਜੀ ਨਜ਼ਰਬੰਦ ਕਰ ਰਾਣੀ ਬੈਠਾਇ ਦਿੱਤੀ
ਸੁੰਦਰ ਸਿੰਘ ਕਲਾਲ ਦੇ ਹੇਠ ਪਹਿਰੇ ਗਊ ਵਸ ਕਸਾਈਆਂ ਦੇ ਪਾਇ ਦਿੱਤੀ
ਉਸ ਪਾਪੀ ਨੇ ਬਹੁਤ ਹੀ ਦੁਖ ਦਿਤੇ ਰਾਣੀ ਗਮਾਂ ਦੀ ਸੂਲ ਚੜ੍ਹਾਇ ਦਿੱਤੀ
ਅਠਾਰਾਂ ਸੌ ਅਠਤਰ ਕਰਤਾਰ ਸਿੰਘਾ ਰਾਣੀ ਮੌਤ ਦੀ ਗੋਦ ਸੁਲਾਇ ਦਿੱਤੀ

ਵਾਕ ਕਵੀ

ਹੋਯਾ ਰਾਣੀ ਦੇ ਨਾਲ ਸਲੂਕ ਭੈੜਾ ਲੋਕ ਨਿੰਦਯਾ ਬਹੁਤ ਸੁਣਾਨ ਲੱਗੇ
ਦਿਤੀ ਭੈੜੇ ਵਜ਼ੀਰਾਂ ਸਲਾਹ ਭੈੜੀ ਦਾਗ ਚੰਦ ਅੰਦਰ ਦਿਸਨ ਆਨ ਲੱਗੇ
ਨੇਕੀ ਹੋਈ ਨ ਇਹ ਰਣਜੀਤ ਸਿੰਘ ਤੋਂ ਗੱਲਾਂ ਬਹੁਤੀਆਂ ਲੋਕ ਬਨਾਨ ਲੱਗੇ
ਆਣਬਹੁਤਸਰਦਾਰਾਂਦੇ ਮਨ ਫਟਗਏ ਹੌਲੀਹੌਲੀ ਕਈ ਪੈਰ ਖਿਸਕਾਨ ਲੱਗੇ
ਬਹੁਤੇ ਫੋਲਣੇ, ਫੋਲਣੇ ਨਹੀਂ ਚੰਗੇ ਰੰਗ ਸਮੇਂ ਦੇ ਮੈਨੂੰ ਦਬਾਨ ਲੱਗੇ
ਬਸ ਏਧਰੋਂ ਕਰ ਕਰਤਾਰ ਸਿੰਘਾ ਦਿਨ ਉਮਰ ਦੇ ਬੀਤਦੇ ਜਾਨ ਲੱਗੇ

ਸਰਦਾਰ ਹਰੀ ਸਿੰਘ ਦੇ ਨਾਲ ਈਰਖਾ

ਹਰੀ ਸਿੰਘ ਦਾ ਵੇਖ ਪਰਤਾਪ ਵਧਦਾ ਅਨਮਤੀਏ ਕਈ ਖੁਨਸਾਨ ਲੱਗੇ
ਧਯਾਨ ਸਿੰਘ ਜੈਸੇ ਦੇਖੀ ਖਾਲਸੇ ਦੇ ਦਿਲੀਂ ਈਰਖਾ ਬਹੁਤ ਰਖਾਨ ਲੱਗੇ
ਉਸ ਬਲੀ ਤੇ ਚਤਰ ਸਰਦਾਰ ਪਾਸੋਂ ਦਿਨੋ ਦਿਨ ਪਾਪੀ ਡਰ ਖਾਨ ਲੱਗੇ
ਜਿਸ ਦਿਨ ਤੋਂ ਸੂਬਾ ਕਸ਼ਮੀਰ ਬਣਯਾ ਸਗੋਂ ਵੈਰੀ ਦੀ ਅੱਗ ਭੜਕਾਨ ਲੱਗੇ
ਜਿਵੇਂ ਰਹੇ ਨ ਵਿਚ ਦਰਬਾਰ ਦੇ ਇਹ ਗੋਂਦਾਂ ਰਲਕੇ ਬੈਠ ਗੁੰਦਾਨ ਲੱਗੇ
ਕਿਸੇ ਵਿਚ ਮੈਦਾਨ ਦੇ ਮਰੇ ਜਾਕੇ ਕਾਲੇ ਮਨਾਂ, ਦੇ ਬੁਰਾ ਤਕਾਨ ਲੱਗੇ
ਇਹਦੇ ਹੁੰਦਯਾਂ ਘਟਦਾ ਕਦਰ ਸਾਡਾ ਧਕੋ ਬਾਹਰ, ਸਲਾਵ੍ਹਾਂ ਪਕਾਨ ਲੱਗੇ
'ਅੰਨ੍ਹੇ ਘਰਦੇ ਹੋਣ ਕਰਤਾਰ ਸਿੰਘਾ ਬਿੱਲੀਦਹੀਂ ਚਟੇ' ਇਹ ਠਹਿਰਾਨ ਲੱਗੇ

ਮਨਕੇਰੇ ਦਾ ਖਾਨ

ਹਾਫਜ਼ ਅਹਿਮਦਖਾਨ ਮਨਕੇਰੀਆਂ ਜੋ ਕਈ ਵਾਰ ਫਸਾਦ ਉਠਾਇ ਨੇ
ਕਈ ਵਾਰ ਸਰਕਾਰ ਦੀ ਈਨ ਮੰਨੀ ਅਗੋਂ ਲਈ ਕੰਨੀਂ ਹਥ ਲਾਇ ਉਸਨੇ
ਜੰਗ ਖਾਲਸੇ ਦੇ ਨਾਲ ਕਰਨ ਖਾਤਰ ਲੋਕ ਕਈ ਵਾਰੀ ਭੜਕਾਇ ਉਸਨੇ
ਟਕੇ ਆਪਣੇ ਆਪ ਕਰਤਾਰ ਸਿੰਘਾ ਕਦੇ ਹਸ ਕੇ ਨਾਹਿੰ ਪੁਚਾਇ ਉਸਨੇ

ਮਨਕੇਰੇ ਤੇ ਚੜ੍ਹਾਈ

ਕਰਦਾ ਛੜਖਾਨੀ ਨਿਤ ਖਾਨ ਰਹਿੰਦਾ ਸਰਕਾਰ ਨੇ ਭੀ ਗੁਸਾ ਖਾਇਕੇ ਜੀ
ਕੀਤਾ ਜਾਏ ਮਨਕੇਰੇਦਾ ਫੈਸਲਾ ਇਹ ਪੱਕੀ ਦਿਲ ਦੇ ਵਿਚ ਠਹਿਰਾਇਕੇ ਜ
ਦਿਤਾ ਹੁਕਮ ਲਾਹੌਰ ਤੋਂ ਚੜ੍ਹਨ ਫੌਜਾਂ ਸਭ ਸਾਜ਼ ਸਾਮਾਨ ਸਜਾਇਕੇ ਜ

ਭਾਰੀ ਤੋਪ ਖਾਨੇ ਨਾਲ ਚੜ੍ਹਨ ਏਥੋਂ ਫਤੇਹ ਕਰਨ ਮਨਕੇਰੇ ਨੂੰ ਜਾਇਕੇ ਜੀ
ਦਲ ਸਿੰਘ ਸਰਦਾਰ ਨਕਈ ਤਾਈਂ ਇਹ ਭਾਰੀ ਮੁਹਿੰਮ ਸੌਂਪਾਇਕੇ ਜੀ
ਜੰਗੀ ਪੰਦਰਾਂ ਪਲਟਨਾਂ ਦੇਇ ਕਰਕੇ ਅਗੇ ਟੋਰਯਾ ਫਤੇਹ ਗਜਾਇਕੇ ਜੀ
ਰਸਦ ਬਸਦ ਤੇ ਗੋਲਾ ਬਾਰੂਦ ਬਹੁਤਾ ਗੱਡੇ ਊਠ ਟੋਰੇ ਲਦਵਾਇਕੇ ਜੀ
ਫੌਜਾਂ ਚਲੀਆਂ ਚੜ੍ਹ ਕਰਤਾਰ ਸਿੰਘਾ ਅਰਦਾਸਯਾਂ ਤਾਈਂ ਸੁਧਾਇਕੇ ਜੀ

ਡੋਗਰਯਾ ਦੀ ਚਾਲ

ਮੌਕਾ ਤਾੜਕੇ ਆਪਣੇ ਦਾਉ ਦਾ ਜੀ ਕਰਦੇ ਸੋਚ ਨ ਹਥੋਂ ਖੁਞਾਯਾ ਜਾਵੇ
ਦਿਤੀ ਝਟ ਸਲਾਹ ਸਰਕਾਰ ਤਾਈਂ ਹਰੀ ਸਿੰਘ ਕਸ਼ਮੀਰੋਂ ਬੁਲਾਯਾ ਜਾਵੇ
ਓਹਦਾ ਧਮੂੰ ਪਠਾਨਾਂ ਤੇ ਪਿਆ ਭਾਰਾ ਏਸਧਾਵੇ ਦਾ ਮੋਹਰੀਠਹਿਰਾਯਾ ਜਾਵੇ
ਮੋਤੀ ਰਾਮ ਆ ਗਿਆ ਹੈ ਤੀਰਥਾਂ ਤੋਂ ਸੂਬਾ ਓਸਨੂੰ ਫੇਰ ਬਨਾਯਾ ਜਾਵੇ
ਸੋਚੀ ਚਾਲਬਾਜ਼ਾਂ ਨਾਲ ਚੰਦਰੀ ਇਹ ਹਰੀ ਸਿੰਘ ਨੂੰ ਬਾਹਰ ਧਕਾਯਾ ਜਾਵੇ
ਬੈਠੇਖਾਵੀਏਅਸੀਂ ਕਰਤਾਰ ਸਿੰਘਾ ਬੂੱਥੇ ਬਲਦੀ ਦੇ ਸਿੰਘਾਂ ਨੂੰ ਡਾਹਯਾ ਜਾਵੇ

ਸਰਦਾਰ ਹਰੀ ਸਿੰਘ ਜੀ ਨੂੰ ਕਸ਼ਮੀਰੋਂ ਬੁਲਾਉਣਾ

ਲਿਖਯਾ ਹੁਕਮ ਸ੍ਰਕਾਰ ਨੇ ਵਕਤ ਓਸੇ ਫੌਜ ਲੈ ਸਰਦਾਰ ਜੀ ਆਉ ਜਲਦੀ
ਮੋਤੀ ਰਾਮ ਨੂੰ ਸੌਂਪਕੇ ਕੰਮ ਸਾਰੇ ਤੁਸੀਂ ਸਿਧੇ ਖੁਸ਼ਾਬ ਨੂੰ ਧਾਉ ਜਲਦੀ
ਅਸੀਂ ਕਰਾਂਗੇ ਉਥੇ ਉਡੀਕ ਬਹਿਕੇ ਫੌਜ ਸਣੇ ਆ ਦਰਸ ਦਿਖਾਉ ਜਲਦੀ
ਮਨ ਕੇਰੇ ਨੂੰ ਫਤ੍ਹੇ ਕਰਤਾਰ ਸਿੰਘਾ ਆ, ਕਰ ਵਡਿਆਈਆਂ ਪਾਉ ਜਲਦੀ

ਸਰਦਾਰ ਹਰੀ ਸਿੰਘ ਦੀ ਕਸ਼ਮੀਰੋਂ ਚੜ੍ਹਾਈ ਤੇ ਰਸਤੇ ਦੀਆਂ ਰੁਕਾਵਟਾਂ

ਹਰੀ ਸਿੰਘ ਸਰਦਾਰ ਨੂੰ ਹੁਕਮ ਪਹੁੰਚਾ ਓਸੇ ਵਕਤ ਕਸ਼ਮੀਰ ਤੋਂ ਧਾਵੰਦਾ ਏ
ਜੰਗੀ ਸੱਤੀ ਹਜ਼ਾਰ ਜੁਵਾਨ ਲੈ ਕੇ ਛਪਕਲੀ ਦੇ ਰਸਤਯੋਂ ਆਂਵਦਾ ਏ
ਖੱਡਾਂ ਵਿਚੋਂ ਦੀ ਲੰਘ ਕੇ ਮਾਂਗਲੀ ਦੇ ਪਾਸ ਜਦੋਂ ਆਕੇ ਡੇਰਾ ਲਾਵੰਦਾ ਏ
ਢੋਲ ਮਾਰ ਮੁਲਖੱਈਆ ਹੋ ਗਿਆ ਕੱਠਾ ਰਾਹ ਰੋਕ ਖਰੂਦ ਮਚਾਵੰਦਾ ਏ
ਦੇਰ ਲੱਗ ਜਾਊ ਜੇਕਰ ਜੰਗ ਛਿੜਯਾ ਇਹ ਸੋਚ ਨਰਮੀ ਦਿਖਲਾਵੰਦਾ ਏ
ਉਲਟਾਅਸਰਪਿਆਉਹਨਾਂ ਜਾਹਿਲਾਂਤੇ ਵਧ ਹੌਂਸਲਾ ਓਹਨਾਂ ਦਾ ਜਾਵੰਦਾ ਏ
ਐਲੀ ਐਲੀ ਕਰਦੇ ਅਗੇ ਵਧ ਆਏ ਹਰੀ ਸਿੰਘ ਮੁੜ ਹੁਕਮ ਸੁਨਾਵੰਦਾ ਏ

ਤੇਗਾਂ ਸੂਤ ਕੇ ਖਾਲਸਾ ਕਰੇ ਹੱਲਾ ਆਪ ਅਗੇ ਹੋ, ਕਦਮ ਉਠਾਵੰਦਾ ਏ
ਚਕ੍ਰ ਦੇਇ ਸਿੰਘਾਂ ਘੇਰੇ ਵਿਚ ਲਏ ਮੁਲਖਈਆਂ ਐਵੇਂ ਘਬਰਾਵੰਦਾ ਏ
ਚਲੀ ਤੇਗ ਦੁਵਲਯੋਂ ਜਿਸ ਵੇਲੇ ਤੁਰੰਤ ਪਿਛ੍ਹਾਂ ਨੂੰ ਪੈਰ ਭੁਵਾਵੰਦਾ ਏ
ਪਿਛੇ ਪੈ ਸਿੰਘਾਂ ਹਲਾ ਬੋਲ ਦਿਤਾ ਹਰੀ ਸਿੰਘ ਅਕਾਲ ਬੁਲਾਵੰਦਾ ਏ
ਕੀਤੀ ਵਾਢ ਬੁਰੀ ਵਿਚ ਵੈਰੀਆਂ ਦੇ ਜਿਵੇਂ ਖੇਤ੍ਰ ਕਿਰਸਾਨ ਵਢਾਵੰਦਾ ਏ
ਰਹੇ ਬਹੁਤ ਜਵਾਨ ਮੈਦਾਨ ਅੰਦਰ ਗੜ੍ਹੀਆਂ ਫੂਕ ਸਰਦਾਰ ਢੁਹਾਵੰਦਾ ਏ
ਨੇੜੇ ਤੇੜੇ ਦਿਆਂ ਖਾਨਾਂ ਤਈਂ ਫੜਕੇ ਈਨਾਂ ਜ਼ੋਰ ਦੇ ਨਾਲ ਮਨਵਾਵੰਦਾ ਏ
ਮਾਰ ਕੁੱਟ ਬਹੁਤੇ ਸਿਧੇ ਕਰ ਲਏ ਡੰਨ ਬਹੁਤਯਾਂ ਦੇ ਤਈਂ ਲਾਵੰਦਾ ਏ
ਮੁੜ ਤਹਿਤ ਬਠਾਲ ਕਰਤਾਰ ਸਿੰਘਾ ਰੁਖ ਵਲ ਖੁਸ਼ਾਬ ਪਰਤਾਵੰਦਾ ਏ

ਸਰਦਾਰ ਹਰੀ ਸਿੰਘ ਨੇ ਸਰਕਾਰ ਨੂੰ ਆ ਮਿਲਣਾ

ਬਿਖੜੇ ਲੰਘ ਪਹਾੜ ਤੇ ਝਾੜ ਵੈਰੀ ਹਰੀ ਸਿੰਘ ਸਰਕਾਰ ਨੂੰ ਆਇ ਮਿਲਯਾ
ਤੋਹਫੇ ਪੇਸ਼ ਕੀਤੇ ਖੁਸ਼ੀ ਨਾਲ ਆਕੇ ਬੜਾ ਪਰੇਮ ਪਯਾਰ ਜਤਾਇ ਮਿਲਯਾ
ਖੁਸ਼ੀ ਚਿਤ ਸ੍ਰਕਾਰ ਦੇ ਬਹੁਤ ਹੋਈ ਕਈ ਦਿਨਾਂ ਦੇ ਪਿਛੋਂ *ਭਰਾਇ ਮਿਲਯਾ
ਦਸੇ ਫੋਲਕੇ ਹਾਲ ਕਰਤਾਰ ਸਿੰਘਾ ਹਰ ਇਕ ਤਾਈਂ ਧਰ ਚਾਇ ਮਿਲਯਾ

ਮਨਕੇਰੇ ਤੇ ਧਾਵਾ

ਫੌਜਾਂ ਕੱਠੀਆਂ ਹੋਈਆਂ ਜਿਸ ਵੇਲੇ ਧਾਵਾ ਅਗ੍ਹਾਂ ਸਰਕਾਰ ਬੁਲਾਯਾ ਜੀ
ਹਰੀ ਸਿੰਘ ਨੂੰ ਏਸ ਮੁਹਿੰਮ ਅੰਦਰ ਸਾਰੀ ਫੌਜ ਦਾ ਆਗੂ ਬਨਾਯਾ ਜੀ
ਫੌਜਾਂ ਚਲੀਆਂ ਚੜ੍ਹ ਖੁਸਾਬ ਵਿਚੋਂ ਮਨਕੇਰੇ ਨੂੰ ਕਦਮ ਉਠਾਯਾ ਜੀ
ਪਹਿਲੇ ਹਥ ਭੱਖਰ ਕਾਬੂ ਕਰਨ ਖਾਤਰ ਹਰੀ ਸਿੰਘ ਘੇਰਾ ਜਾਕੇ ਪਾਯਾ ਜੀ
ਕਿਲੇਦਾਰ ਖਾਲੀ ਕਿਲ੍ਹਾ ਕਰ ਗਿਆ ਨਾਨਕ ਚੰਦ ਉਤੇ ਰੋਅਬ ਛਾਯਾ ਜੀ
†ਭੱਖਰ ਆਪਣੇ ਹਥ ਦੇ ਹੇਠ ਕਰਕੇ ਹਰੀ ਸਿੰਘ ਮਨਕੇਰੇ ਨੂੰ ਧਾਯਾ ਜੀ

---

*ਸਰਦਾਰ ਹਰੀ ਸਿੰਘ ਨਲੂਏ ਤੇ ਸਰਕਾਰ ਨੇ ਇਕੋ ਮਾਂ ਦਾ ਦੁਧ ਪੀਤਾ ਹੋਇਆ ਸੀ।

†ਭੱਖਰ ਤੋਂ ਸਰਦਾਰ ਦਲ ਸਿੰਘ ਨੂੰ ਫੌਜ ਦੇ ਕੇ ਡੇਹਰੇ ਅਸਮੈਲ ਖਾਂ ਵਲ ਭੇਜ ਦਿਤਾ ਉਥੇ ਨਵਾਬ ਵਲੋਂ ਨਾਨਕ ਚੰਦ ਕਿਲੇਦਾਰ ਸੀ ਉਸ ਨੇ ਲੜਾਈ ਤੋਂ ਬਿਨਾਂ ਕਿਲ੍ਹਾ ਸਿੱਖ ਫੌਜ ਦੇ ਹਵਾਲੇ ਕਰ ਦਿਤਾ।

ਖਾਨਗੜ੍ਹਲੀਹੀਆ, ਮਾਝਾਗੜ੍ਹ ਆਦਿਕ ਵਿਚੇ ਮਿਠਾ ਟਵਾਣਾ ਗਣਾਯਾ ਜੀ
ਇਹਨਾਂ ਥਾਵਾਂ ਤੇ ਆਪ ਮਹਾਰਾਜ ਜੀ ਨੇ ਝਟ ਪਟ ਜਾ ਪੈਰ ਜਮਾਯਾ ਜੀ
ਇਰਦ ਗਿਰਦ ਦੇ ਖਾਨਾਂ ਨੂੰ ਕਰ ਕਾਬੂ ਸਾਰਾ ਸਾਫ ਮੈਦਾਨ ਕਰਾਯਾ ਜੀ
ਮਨਕੇਰੇ ਦੇ ਗਿਰਦ ਕਰਤਾਰ ਸਿੰਘਾ ਜਾ ਲਸ਼ਕਰਾਂ ਤਈਂ ਬਹਾਯਾ ਜੀ

### ਮਨਕੇਰੇ ਦੀ ਲੜਾਈ

ਓਧਰ ਖਾਨ ਨੇ ਝੇੜਾ ਮੁਕਾਵਨੇ ਨੂੰ ਕੱਠੇ ਕਿਲੇ ਅੰਦਰ ਮੁਸਲਮਾਨ ਕੀਤੇ
ਗਾਜ਼ੀ ਕਈ ਹਜ਼ਾਰ ਸੀ ਜਮ੍ਹਾਂ ਓਥੇ ਕੱਠੇ ਜੰਗ ਦੇ ਸਾਜ਼ ਸਾਮਾਨ ਕੀਤੇ
ਸਾਰੇ ਕਿਲਯਾਂ ਤੋਂ ਕਿਲਾ ਬਹੁਤ ਪੱਕਾ ਤੋਪਾਂ ਬੀੜੀਆਂ ਸਾਫ ਨਿਸ਼ਾਨ ਕੀਤੇ
ਬਾਹਰੋਂ ਸਿੰਘਾਂ ਨੇ ਵੀ ਬੀੜੇ ਤੋਪਖਾਨੇ ਗੋਲੇ ਕਿਲੇ ਦੇ ਵਲ ਰੁਵਾਨ ਕੀਤੇ
ਅੱਗ ਵਰਨ ਲਗੀ ਦੋਹਾਂ ਪਾਸਯਾਂ ਥੀਂ ਧੂੰਆਂਧਾਰ ਗੁਬਾਰ ਅਸਮਾਨ ਕੀਤੇ
ਭਾਵੇਂ ਬਾਹਰਦੀਆਂਤੋਪਾਂਭਾਰੀਆਂਸਨ ਕਿਲੇ ਵਾਲੀਆਂ ਬਹੁਤ ਨੁਕਸਾਨ ਕੀਤੇ
ਬਾਹਰੋਂ ਆਦਮੀ ਮਰਨ ਹਮੇਸ਼ਾਂ ਕਈ ਅੰਦਰ ਸਿਰਫ ਮਕਾਨ ਵੈਰਾਨ ਕੀਤੇ
ਮਿੱਟੀ ਅੰਦਰੋਂ ਤੇ ਬਾਹਰੋਂ ਮਾਸ ਉਡੇ ਤੋਪਾਂ ਸਿੰਘਾਂ ਦੇ ਦੂਰ ਗੁਮਾਨ ਕੀਤੇ
ਪੰਝੀ ਦਿਨ ਤੋਪਾਂ ਝੜੀ ਲਾਈ ਰੱਖੀ ਸਰਯਾ ਕੁਝ ਨ ਤੰਗ ਜੁਵਾਨ ਕੀਤੇ
ਟੁੱਟਾ ਕਿਲ੍ਹਾ ਨ ਕਿਤੋਂ ਕਰਤਾਰਸਿੰਘਾ ਹੀੱਲੇਸਿੰਘਾਂ ਨੇ ਬਹੁਤ ਪਠਾਨ ਕੀਤੇ

### ਪਾਣੀ ਦੀ ਤੰਗੀ ਤੇ ਸਤਿਗੁਰਾਂ ਅੱਗੇ ਅਰਦਾਸ

ਹੈਸੀ ਥਲਾਂਦਾਰੇਤਲਾਮੁਲਕਸਾਰਾ ਨ੍ਹੀਂ ਸੀ ਪਾਣੀ ਦਾ ਕਿਤੇ ਨਸ਼ਾਨ ਸਮਝੋ
ਜਿਹੜੇ ਪਾਸ ਜ਼ਖੀਰੇ ਸੋ ਮੁਕ ਗਏ ਢਾਬ ਖੂਹ ਨ ਨੇੜੇ ਪਛਾਨ ਸਮਝੋ
ਕੱਚੇ ਖੂਹ ਸਿੰਘਾਂ ਕਈ ਥਾਈਂ ਪੁਟੇ ਪਾਣੀ ਕੌੜਾ ਨਿਕਲੇ ਹਰ ਥਾਨ ਸਮਝੋ
ਕਈ ਦਿਨ ਸਰਕਾਰ ਨੇ ਤੰਗ ਪੈਕੇ ਕੀਤਾ ਸਿੰਘਾਂ ਦਾ ਖਾਸ ਦੀਵਾਨ ਸਮਝੋ
ਪਾਣੀ ਲਈਅਰਦਾਸ ਸੁਕਾਰ ਕੀਤੀ ਸੁਣੀ ਤੁਰਤ ਹੀ ਆਪ ਭਗਵਾਨ ਸਮਝੋ
ਨੇੜੇ ਤੇੜੇ ਨਾ ਪਾਣੀ ਦੀ ਜਾ ਕੋਈ ਫੌਜਾਂ ਹੋਈਆਂ ਆਨ ਹੈਰਾਨ ਸਮਝੋ
ਉਠੇ ਕੁਦਰਤ ਤੋਂਬੱਦਲ ਦਿਨ ਓਸੇ ਬਰਖਾ ਜ਼ੋਰ ਦੀ ਹੋਇ ਗਈ ਆਨ ਸਮਝੋ
ਪਾਣੀ ਥਾਂ ਥਾਂ ਹੋਯਾ ਕਰਤਾਰ ਸਿੰਘਾ ਸਿੰਘਾਂ ਭਰ ਲਏ ਥਾਉਂ ਨਿਵਾਨ ਸਮਝੋ

### ਮਨਕੇਰੇ ਦੀ ਫਤਹਿ

ਮੁਕ ਗਿਆ ਜਾਂ ਪਾਣੀ ਦਾ ਫਿਕਰ ਸਾਰਾ ਸਿੰਘ ਫੇਰ ਹੋ ਗਏ ਹੁਸ਼ਯਾਰ ਭਾਈ
ਗੋਲਬਾਰੀ ਕਿਲੇ ਉਤੇ ਹੋਣ ਲਗੀ ਪਏ ਅੰਦਰੋਂ ਲੋਕ ਲਾਚਾਰ ਭਾਈ
ਮਿਲੇ ਆਣ ਸਰਕਾਰ ਨੂੰ ਕਿਲੇ ਵਿਚੋਂ ਦੋ ਨਿਕਲ ਚੋਰੀ ਕਾਰਦਾਰ ਭਾਈ
ਘਰ ਰੁਟਯਾ ਸਮਝਯਾ ਖਾਨ ਨੇ ਜਾਂ ਢਾਹ ਹੌਂਸਲਾ ਹੋਯਾ ਬੇਜ਼ਾਰ ਭਾਈ
ਬਾਹਰੋਂ ਹੋਰ ਇਮਦਾਦ ਨ ਕਿਤੋਂ ਆਈ ਦੇਖੀ ਸਿਰ ਤੇ ਆਉਂਦੀ ਆਰ ਭਾਈ
ਜਿਨ੍ਹਾਂ ਕਿਲਾ ਮੁਲਤਾਨ ਦਾ ਸਰ ਕੀਤਾ ਛਡਣ ਏਸਨੂੰ ਕਦੋਂ ਵਿਚਾਰ ਭਾਈ
ਇਹ ਸੋਚ ਕੇ ਸੁਲਾ ਦੀ ਭੇਜ ਅਰਜੀ ਝਟ ਹੋ ਗਿਆ ਕਿਲੇ ਤੋਂ ਬਾਹਰ ਭਾਈ
ਹਾਜਰ ਆਣ ਸਰਕਾਰ ਦੇ ਪਾਸ ਹੋਯਾ*ਅਰਜ਼ਾਂ ਕਰੇ ਹੋਕੇ ਮਿੰਨਤਦਾਰ ਭਾਈ
ਚਬਜ਼ਾ ਕਿਲੇ ਤੇ ਖਾਲਸੇ ਝੱਟ ਕੀਤਾ ਲਏ ਸਾਜ ਸਮਾਨ ਸੰਭਾਰ ਭਾਈ
ਕੀਤਾ ਖਾਨ ਦਾ ਫੈਸਲਾ ਵਕਤ ਓਸੇ ਕਰ ਸਿੰਧ ਦਰਯਾ ਤੋਂ ਪਾਰ ਭਾਈ
ਇਸਮਾਈਲ ਖਾਂ ਦੀ ਡਿਹਰੀਂ ਭੇਜ ਦਿਤਾ०ਜਗੀਰ ਦੇ ਖਾਨ ਨੂੰ ਭਾਰ ਭਾਈ
ਕਬਜ਼ੇ ਮੁਲਕ ਕਰ ਲਿਆ ਕਰਤਾਰਸਿੰਘਾ ਪਰਤੇ ਪਿਛਾਂ ਨੂੰ ਕਰਮੁਹਾਰ ਭਾਈ

### ਹਜ਼ਾਰੇ ਦਾ ਮੁਲਕ

†ਜਿਸ ਦਿਨ ਤੋਂ ਹੋਯਾ ਕਸ਼ਮੀਰ ਫਤੇ ਵਿਚੇ ਮੁਲਕ ਹਜ਼ਾਰਾ ਗਿਣਾਂਦੇ ਰਹੇ
ਓਸ ਦੇਸ਼ ਵਿਚ ਜੋ ਖਾਨ ਰਹਿੰਦੇ ਉਹ ਨਿਤ ਫਸਾਦ ਉਠਾਂਦੇ ਰਹੇ
ਉਹ ਹਕੂਮਤ ਸਿੰਘਾਂ ਦੀ ਮੰਨਦੇ ਨ ਹੱਥ ਖੁਦ ਮੁਖਤਾਰੀ ਨੂੰ ਪਾਂਦੇ ਰਹੇ

---

*ਖਾਨ ਨੇ ਦੋ ਅਰਜਾਂ ਕੀਤੀਆਂ ਇਕ ਤਾਂ ਸਹਿਰ ਨੂੰ ਨਾ ਲੁਟਿਆ ਜਾਵੇ ਤੇ ਦੂਸਰਾ ਉਸਦੀ ਫੌਜ ਨੂੰ ਨੌਕਰੀ ਦਿਤੀ ਜਾਵੇ ਸਰਕਾਰ ਨੇ ਦੋਵੇਂ ਮੰਨ ਲਈਆਂ ਪਰ ਜੋ ਨਿਮਕ ਹਰਾਮ ਫੌਜੀ ਨਵਾਬ ਤੋਂ ਬਾਗੀ ਹੋ ਨਸ਼ ਆਇਆ ਸੀ ਉਹਨਾਂ ਨੂੰ ਸਰਕਾਰ ਨੇ ਮੂੰਹ ਨਾ ਲਾਇਆ। [ ਰ; ਬ; ਘ; ਲਾਲ ਪੰਨਾ ੨੯੮

०ਇਕ ਲਖ ਸਾਲਾਨਾ ਜਗੀਰ ਦਿਤੀ।

†ਮੁਲਕ ਹਜਾਰਾ ਸਦਾ ਕਸ਼ਮੀਰ ਦੇ ਸੂਬੇ ਦੇ ਹੀ ਤਾਬ ਰਹਿੰਦਾ ਸੀ, ਜਦ ਤੋਂ ਕਸ਼ਮੀਰ ਸਰਕਾਰ ਖਾਲਸਾ ਨੇ ਫਤਹ ਕਰ ਲਿਆ ਤਦ ਤੋਂ ਹਜਾਰਾ ਭੀ ਲਾਹੌਰ ਸਰਕਾਰ ਦੀ ਤਾਬੇ ਸਮਝਿਆ ਜਾਂਦਾ ਸੀ ਪਰ ਹਜਾਰੇ ਦੇ ਲੋਕ ਬੜੇ ਜਬਰਦਸਤ ਹੋਣ ਕਰਕੇ ਸਿੱਖ ਹਕੂਮਤ ਹੇਠ ਨਹੀਂ ਆਓਣਾ ਚਾਹੁੰਦੇ ਸਨ।

ਓਹਨਾਂ ਖਾਨਾਂ ਦੇ ਈਨ ਮਨਾਵਣੇ ਨੂੰ ਕਈ ਹਾਕਿਮ ਏਧਰੋਂ ਜਾਂਦੇ ਰਹੇ
ਹੁਕਮਾਂ ਸਿੰਘ ਚਿਮਨੀ ਪਹਿਲਾਂ ਗਿਆ ਹੈਸੀ ਓਹਦੇ ਨਾਲ ਕੁਪੱਤ ਮਚਾਂਦੇ ਰਹੇ
ਮੱਖਨ ਸਿੰਘ ਤਾਈਂ ਮਰਵਾਇ ਦਿਤਾ ਦਾਬੇ ਮਾਰਕੇ ਨਿਤ ਡਰਾਂਦੇ ਰਹੇ
ਫੇਰ ਗਈ ਰਾਣੀ ਸਦਾ ਕੌਰ ਚੜ੍ਹਕੇ ਕਈ ਦਿਨ ਸਨ ਲੜਦੇ ਲੜਾਂਦੇ ਰਹੇ
ਰਾਮ ਦਯਾਲ ਸ਼ਹੀਦ ਹੋ ਗਿਆ ਓਥੇ ਏਸੇ ਤਰਾਂ ਹੀ ਧੂੜ ਧੁਮਾਂਦੇ ਰਹੇ
ਮੁਹੰਮਦ ਖਾਂ ਤਰੀਨ ਦੇ ਲਗ ਪਿਛੇ ਗਾਜ਼ੀ ਬਣਕੇ ਮਰਦੇ ਮਰਾਂਦੇ ਰਹੇ
ਅਮਰ ਸਿੰਘ ਮਜੀਠੀਆ ਫੂਲਾ ਸਿੰਘ ਭੀ ਕਈ ਵਾਰ ਫੌਜਾਂ ਲੈ ਦਬਾਂਦੇ ਰਹੇ
ਅਮਰ ਸਿੰਘ ਭੀ ਹੋਯਾ ਸ਼ਹੀਦ ਓਧਰ ਏਸੇ ਤਰਾਂ ਉਹ ਖਾਕ ਉਡਾਂਦੇ ਰਹੇ
ਓਸ ਮੁਲਕ ਏ ਲਈ ਕਰਤਾਰ ਸਿੰਘਾ ਮਹਾਰਾਜ ਭੀ ਫਿਕਰ ਦੁੜਾਂਦੇ ਰਹੇ

### ਸਰਦਾਰ ਹਰੀ ਸਿੰਘ ਨਲੂਏ ਨੇ ਹਜ਼ਾਰੇ ਦਾ ਗਵਰਨਰ ਬਨਣਾ

ਹੁੰਦਾ ਵੇਖਿਆ ਨ ਬੰਦੋਬਸਤ ਜਦੋਂ ਸਰਕਾਰ ਨੇ ਫਿਕਰ ਦੁੜਾਯਾਂ ਜੀ
ਦੁਸਹਿਰੇ ਦੀ ਦਿਨੀਂ ਲਾਹੌਰ ਅੰਦਰ ਵਡਾ ਭਾਰਾ ਦੀਵਾਨ ਸਜਾਯਾ ਜੀ
ਦਾਬਾ ਦੇਸ਼ ਹਜ਼ਾਰੇ ਤੇ ਪਾਣ ਖਾਤਰ ਹਰੀ ਸਿੰਘ ਤਾਈਂ ਚੁਣਾਯਾ ਜੀ
ਪੂਰੇ ਦੇਇ ਇਖਤਯਾਰ ਸਰਦਾਰ ਜੀ ਨੂੰ ਸੀ ਗਵਰਨਰ ਚਾਇ ਬਨਾਯਾ ਜੀ
ਸਿਰੋ ਪਾਉ ਸਰਕਾਰ ਨੇ ਆਪ ਹਥੀਂ ਦਰਬਾਰ ਦੇ ਵਿਚ ਪਹਿਨਾਯਾ ਜੀ
'ਸਜੀ ਬਾਂਹ ਇਹ ਮੇਰੀ' ਕਰਤਾਰ ਸਿੰਘਾ ਮੂੰਹੋਂ ਆਖ ਸਤਕਾਰ ਵਡਿਆਯਾ ਜੀ

### ਮੁਹੰਮਦ ਖਾਨ ਤੇ ਬੋਸਤਾ ਖਾਨ ਤਰੀਨ

ਗਵਰਨਰ ਹਜ਼ਾਰੇ ਦਾ ਜਦੋਂ ਬਣਯਾ ਹਰੀ ਸਿੰਘ ਸਰਦਾਰ ਵਿਚਾਰ ਭਾਈ
*ਮੁਹੰਮਦ ਖਾਂ ਤੇ ਬੋਸਤਾਂ ਖਾਂ ਦੀ ਜੀ ਕਰ ਸਫਾਰਸ਼ ਵਿਚ ਦਰਬਾਰ ਮਾਈ
ਦੋਹਾਂ ਤਾਸੋਂ ਲਿਆ ਲਿਖਵਾ ਤਦੋਂ ਅਸੀਂ ਸਦਾ ਰਹਾਂਗੇ ਤਾਬੇਦਾਰ ਭਾਈ
ਵੀਹ ਵੀਹ ਹਜ਼ਾਰ ਦੀ ਬੜੀ ਭਾਰੀ ਲੈ ਦਿਤੀ ਜਾਗੀਰ ਸਰਦਾਰ ਭਾਈ
ਮੁਲਕ ਵਿਚ ਜੋ ਕਦੇ ਫਸਾਦ ਹੋਵੇ ਦੋਵੇਂ ਬਣੇ ਰਹਾਂਗੇ ਮਦਦਗਾਰ ਭਾਈ

---

*ਮੁਹੰਮਦ ਖਾਂ ਤੇ ਬੋਸਤਾ ਖਾਂ ਚਾਚਾ ਭਤੀਜਾ ਬੜੇ ਫਸਾਦੀ ਸਨ, ਮੁਹੰਮਦ ਖਾਂ ਨੂੰ ਤੇ ਜਦ ਪਿਛੇ ਹਜ਼ਾਰੇ ਫਸਾਦ ਹੋਯਾ ਜਿਸ ਵਿਚ ਰਾਮ ਦਯਾਲ ਸ਼ਹੀਦ ਹੋ ਗਿਆ ਸੀ ਤਦ ਫੜਕੇ ਲਾਹੌਰ ਲੈ ਆਂਦਾ ਸੀ ਤੇ ਬੋਸਤਾ ਖਾਂ ਨੇ ਜਦ ਸਰਦਾਰ ਹਰੀ ਸਿੰਘ ਜੀ ਨੂੰ ਕਸ਼ਮੀਰੋਂ ਆਉਂਦਿਆਂ ਹੋਇਆਂ ਮਾਂਗਲੀ—

ਅੰਦਰ ਜਿਨ੍ਹਾਂ ਦੇ ਖੋਟ ਕਰਤਾਰ ਸਿੰਘਾ ਅੰਤ ਕਰਨ ਸਦਾ ਖੋਟੀ ਕਾਰ ਭਾਈ

### ਹਰੀਪੁਰ ਅਤੇ ਕਿਲੇ ਕਿਸ਼ਨਗੜ੍ਹ ਦਾ ਵਸਾਉਣਾ

ਅਠਾਰਾਂ ਸੌ ਉਨਾਸੀਆਂ ਸਾਲ ਜਾਂਦਾ ਹਰੀਪੁਰ ਸਰਦਾਰ ਜੀ ਜਾਂਵਦੇ ਨੇ
ਮੁਹੰਮਦ ਖਾਂ ਤੇ ਬੋਸਤਾ ਖਾਂ ਤਾਈਂ ਪੱਖੀ ਆਪਣੇ ਚਾਇ ਬਨਾਂਵਦੇ ਨੇ
ਰਾਜਨੀਤਾਂ ਦੀਆਂ ਚਾਲਾਂ ਚੱਲ ਕਰਕੇ ਭਾਰਾ ਪਿਆ ਫਸਾਦ ਦਬਾਂਵਦੇ ਨੇ
ਡੰਨ ਕਿਸੇ ਨੂੰ, ਕਿਸੇ ਨੂੰ ਪਯਾਰ ਦੇਇ ਕੇ ਥਾਉਂ ਥਾਂ ਸਭ ਲੋਕ ਬੈਠਾਂਵਦੇ ਨੇ
ਦਾਬਾ ਕੁਦਰਤੀ ਪਿਆ ਸ੍ਰਦਾਰ ਜੀ ਦਾ ਖੌਫ ਬਾਗੀਆਂ ਦੇ ਉਤੇ ਛਾਂਵਦੇ ਨੇ
ਓਨ੍ਹਾਂ ਦਿਨਾਂ ਦੇ ਵਿਚ ਹੀ ਥਾਉਂ ਚੰਗੇ ਹਰਿਕਿਸ਼ਨਗੜ੍ਹ ਕਿਲ੍ਹਾ ਬਣਾਂਵਦੇ ਨੇ
ਓਹਦੇ ਵਿਚ ਸਾਮਾਨ ਸਭ ਜਮਾਂ ਕੀਤੇ ਤੋਪਾਂ ਬੁਰਜ ਬਣਵਾਂ ਚੜ੍ਹਾਂਵਦੇ ਨੇ
ਸ਼ਹਿਰ ਹਰੀਪੁਰ ਦੀ ਹਕੀਂ ਨੀਂਹ ਰਖੀ ਰੌਣਕ ਦਿਨਾਂ ਦੇ ਵਿਚ ਵਧਾਂਵਦੇ ਨੇ
ਇਰਦ ਗਿਰਦ ਦੇ ਲੋਕ ਆ ਬਹੁਤ ਵਸੇ ਵਿਉਪਾਰ ਵਿਹਾਰ ਚਲਾਂਵਦੇ ਨੇ
ਸਾਰੇ ਅਮਨ ਹੋ ਗਿਆ ਕਰਤਾਰ ਸਿੰਘਾ ਲੋਕ ਖੌਫ ਸਰਦਾਰ ਤੋਂ ਖਾਂਵਦੇ ਨੇ

### ਜਨਰਲ ਵੈਂਨਤੂਰੇ ਤੇ ਇਲਾਰਡ ਦਾ ਆਉਣਾ

ਅਠਾਰਾਂ ਸੌ ਉਨਾਸੀਏਂ ਵਿਚ ਚੇਤਰ ਯੂਰਪ ਦੇਸ ਦੇ ਦੋ ਵੱਸਣਹਾਰ ਭਾਈ
ਇਕ ਇਟਲੀ ਦਾ ਹੈਸੀ ਰਹਿਣ ਵਾਲਾਓਹਦਾ ਨਾਮ ਵੈਨਤੂਰਾ ਵਿਚਾਰ ਭਾਈ
ਦੂਜਾ ਹੈਸੀ ਫ੍ਰਾਂਸ ਦੇ ਮੁਲਕ ਦਾ ਜੀ ਉਹ ਇਲਾਰਡ ਕਰੋ ਸ਼ੁਮਾਰ ਭਾਈ
ਫੌਜੀ ਕੰਮਾਂ ਦੇ ਦੋਇ ਸਨ ਬਹੁਤ ਜਾਣੂ ਵਿਦਵਾਨ ਤੇ ਤਜਰਬਾਕਾਰ ਭਾਈ
ਸ਼ਾਹ ਨੈਪੋਲੀਯਨ ਦੇ ਜਰਨੈਲ ਹੈਸਨ ਜੰਗੀ ਕੰਮਾਂ ਅੰਦਰ ਵਾਕਫਕਾਰ ਭਾਈ
ਬੋਨਾਂ ਪਾਰਟ ਜਾਂ ਕੈਦ ਹੋਇ ਗਿਆ ਵਾਟਰਲੂ ਮੈਦਾਨ ਵਿਚ ਹਾਰ ਭਾਈ
ਫੌਜਾਂ ਟੁਟੀਆਂ ਓਹਨਾਂ ਦੇ ਕਈ ਅਫਸਰ ਹੋ ਗਏ ਸਨ ਬੇਰੁਜ਼ਗਾਰ ਭਾਈ
ਓਹਨਾਂ ਵਿਚੋਂ ਕਈ ਏਧਰ ਨਿਕਲ ਆਏ ਦੁਖ ਰਾਹਾਂ ਦੇ ਬਹੁਤ ਸਹਾਰ ਭਾਈ
ਇਹ ਦੋਇੰ ਆ ਵਿਚ ਲਾਹੌਰ ਪਹੁੰਚੇ ਹੋਇ ਹਾਜ਼ਰ ਵਿਚ ਦਰਬਾਰ ਭਾਈ

---

—ਦੇ ਪਾਸ ਮੁਗਲ ਹਜਾਰੇ ਦੇ ਬਾਗੀਆਂ ਘੇਰ ਲਿਆ ਤਦ ਸਰਦਾਰ ਜੀ ਨੂੰ ਬੜੀ ਮਦਦ ਦਿਤੀ ਸੀ, ਬੋਸਤਾ ਖਾਂ ਤਾਂ ਮਦਦ ਕਰਨ ਬਦਲੇ ਤੇ ਮੁਹੰਮਦ ਖਾਂ ਨੂੰ ਖਰਪੇਂਚ ਤੇ ਕੁਪੱਤਾ ਹੋਣ ਦੇ ਕਾਰਨ ਜਗੀਰਾਂ ਦੇ ਕੇ ਆਪਣੇ ਵਲ ਕਰ ਲਿਆ।

ਫਿਰ ਮਿਲੇ ਫਕੀਰ ਅਜ਼ੀਜ਼ ਦੀਂ ਨੂੰ ਅਰਜ਼ੀ ਦੇਵੰਦੇ ਹੋ ਮਿੰਨਤਦਾਰ ਭਾਈ
ਨੌਕਰ ਰੱਖ ਲਏ ਦੋਵੇਂ ਖੁਸ਼ੀ ਹੋਕੇ ਲੰਮੀ ਕਰ ਸਰਕਾਰ ਵਿਚਾਰ ਭਾਈ
ਕੁਝ*ਸ਼ਰਤਾਂ ਖਾਸ ਮਨਵਾਇ ਲਈਆਂ ਕੀਤੀ ਇਜ਼ਤ ਬਹੁਤ ਸਰਕਾਰ ਭਾਈ
ਫੌਜੀ†ਕੰਮ ਦੋਹਾਂ ਤਾਈਂ ਸੌਂਪ ਦਿਤੇ ਮਾਹਵਾਰ ਲਾ ਢਾਈ ਹਜ਼ਾਰ ਭਾਈ
ਅਨਾਰਕਲੀ ਦੇ ਬੁਰਜ ਕਰਤਾਰ ਸਿੰਘਾ ਰਖੇ ਨਾਲ ਆਦਰ ਸਤਿਕਾਰ ਭਾਈ

ਵਾਕ ਕਵੀ

ਏਸੇ ਤਰਾਂ ਬਹੁਤੇ ਯੂਰਪ ਦੇਸ ਵਿਚੋਂ ਚਲ ਨੌਕਰੀ ਵਾਸਤੇ ਆਉਂਦੇ ਰਹੇ
ਉਲਕੀ, ਫੌਜੀ ਕੰਮਾਂਵਿਚ ਲਗ ਕਰਕੇਤਲਬਾਂ ਚੰਗੀਆਂ ਚੰਗੀਆਂ ਪਾਉਂਦੇ ਰਹੇ
ਜੋੜ ਤਕ ਸਰਕਾਰ ਦੇ ਸਾਸ ਰਹੇ ਝਟ ਖੁਸ਼ੀ ਦੇ ਨਾਲ ਲੰਘਾਉਂਦੇ ਰਹੇ
ਇਹ ਸਾਰੇ ਬੈਤਾਲੀ ਕਰੀਬ ਹੈਸਨ ਸਿਖ ਤੋਂ ਰਾਜ ਫੈਜ਼ ਉਠਾਉਂਦੇ ਰਹੇ
०ਕੋਰਟਬੂਤਾ ਐਬੂਟੈਬਲ ਅਤੇ ਵੈਨਤੁਰਾ ਤੇ ਇਲਾਟਡ ਨਾਮਨੇ ਪਾਉਂਦੇ ਰਹੇ
ਹੋਇ ਚਾਰ ਮਸ਼ਹੂਰ ਕਰਤਾਰ ਸਿੰਘਾ ਸਿੰਘਾਂ ਨਾਲ ਜੋ ਹਥ ਵਟਾਉਂਦੇ ਰਹੇ

ਸਰਦਾਰ ਹਰੀ ਸਿੰਘ ਨੇ ਡਿਹਰਯਾਂ ਵਲ ਖਿਰਾਜ ਲੈਣ ਜਾਣਾ

ਅਠਾਰਾਂ ਸੌ ਦੇ ਅੱਸੀਏਂ ਸਾਲ ਚੜ੍ਹਦੇ ਲਿਖਿਆ ਹੁਕਮ ਲਾਹੌਰ ਤੋਂ ਆਯਾ ਜੀ
ਵਲ ਡਿਹਰਯਾਂ ਜਾਓ ਸਰਦਾਰ ਸਾਹਿਬ ਟਕੇ ਲੈਣ ਖਾਤਰ ਫਰਮਾਯਾ ਜੀ
ਧਯਾਨ ਸਿੰਘ ਦੀ ਇਹ ਭੀ ਚਲਾਕੀ ਹੈਸੀ ਸਰਕਾਰ ਨੂੰ ਓਸ ਸਿਖਾਯਾ ਜੀ

---

*ਸ਼ਰਤਾਂ–੧ ਜੇ ਕਦੇ ਕਿਸੇ ਯੂਰਪੀਨ ਤਾਕਤ ਤੇ ਸਿਖ ਰਾਜ ਵਿਚ ਲੜਾਈ ਛਿੜ ਪਵੇ ਤਾਂ ਤੁਹਾਨੂੰ ਵਫਾਦਾਰ ਔਹਦੇਦਾਰ ਹੋਕੇ ਉਸ ਨਾਲ ਲੜਣਾ ਪਵੇਗਾ। ੨ ਲਾਹੌਰ ਦਰਬਾਰ ਦੀ ਆਗਯਾ ਬਿਨਾਂ ਆਪ ਨੂੰ ਕਿਸੇ ਯੂਰਪੀ ਤਾਕਤ ਨਾਲ ਸਿਧੇ ਖਤ ਪਤਰ ਕਰਨ ਦਾ ਹੱਕ ਨਹੀਂ ਹੋਵੇਗਾ' ੩ ਦਾੜ੍ਹੀ ਸਾਬਤ ਰਖਣੀ ਪਵੇਗੀ। ੪ ਗੌ ਮਾਸ ਖਾਣ ਦੀ ਮਨਾਹੀ ਹੋਵੰਗੀ। ੫ ਤਮਾਕੂ ਪੀਣਾ ਛਡਣਾ ਪਵੇਗਾ ਭਾਵੇਂ ਤਮਾਕੂ ਛਡਣ ਵਾਸਤੇ ਉਹਨਾਂ ਕਈ ਉਜਰ ਪੇਸ਼ ਕੀਤੇ ਪਰ ਸਰਕਾਰ ਨੇ ਇਕ ਨਾ ਮੰਨੀ ਤੇ ਅਖੀਰ ਇਨਾਂ ਸ਼ਰਤਾਂ ਉਤੇ ਦਸਖਤ ਕਰਨੇ ਪਏ ਇਸੇ ਤਰਾਂ ਜੋ ਯੂਰਪੀਜ ਅਫਸਰ ਨੌਕਰੀ ਢੂੰਡਦੇ ਲਾਹੌਰ ਸਰਕਾਰ ਪਾਸ ਆਏ ਸਭ ਪਾਸੋ ਇਹ ਸ਼ਰਤਾਂ ਮਨਾਈਆਂ ਜਾਂਦੀਆਂ ਸਨ।

†ਵੈਨਤੂਰਾ ਨੂੰ ਪੈਦਲ ਤੇ ਇਲਾਰਡ ਨੂੰ ਘੋੜ ਚੜਿਆਂ ਦਾ ਅਫਸਰ ਕੀਤਾ ਇਹਨਾਂ ਨੇ ਅਰਜੀ ਪਹਿਲੀ ਅਪ੍ਰੈਲ ੧੮੨੩ ਨੂੰ ਦਿਤੀ ਸੀ।

०ਜਨਰਲ ਕੋਰਟ ਤੇ ਫਰਾਂਸ ਮੁਲਕ ਦੇ ਸਨ ਜਨਰਲ ਵੈਨਤੂਰਾ ਤੇ ਐਬੂਟੇਬਲ ਇਟਲੀ ਦੇ ਸਨ ਬਾਕੀ ਇਟਲੀ ਦੇ ਸਨ ਬਾਕੀ ਦੇ ਸਭ ਅਫਸਰਾਂ ਦੇ ਨਾਮ ਤੇ ਪੂਰਾ ਪਤਾ ਇਸ ਪੁਸਤਕ ਦੇ ਅਖੀਰ ਵਿਚ ਹੈ।

ਹਰੀ ਸਿੰਘ ਬਾਝੋਂ ਟਕੇ ਆਉਣ ਨਾਹੀਂ ਦਗਾ ਦਿਲ ਦੇ ਵਿਚ ਰਖਾਯਾ ਜੀ
'ਬੈਠੇ ਕਰ ਆਰਾਮ ਸਰਦਾਰ ਨਾਹੀਂ ਕਿਤੇ ਮਰੇ ਜਾ' ਪਾਪ ਕਮਾਯਾ ਜੀ
ਵੱਡਾ ਸ਼ਹਿਰ ਆਬਾਦ ਹੋ ਰਿਹਾ ਹੈਸੀ ਵਿਚੇ ਛੱਡ, ਸਰਦਾਰ ਉੱਠ ਧਾਯਾ ਜੀ
ਪਿਛੇ ਛੱਡ ਬੇਟੇ ਗੁਰਦਿਤ ਸਿੰਘ ਨੂੰ ਕਾਰ ਬਾਰ ਸਪੁਰਦ ਕਰਾਯਾ ਜੀ
ਹਰਸਾ ਸਿੰਘ ਨੂੰ ਓਸ ਦਾ ਨਾਇਬ ਕਰਕੇ ਕਿਲ੍ਹਾ ਦੋਹਾਂਦੇਤਈਂ ਸੌਂਪਾਯਾ ਜੀ
ਆਪ ਚਲਾ ਗਿਆ ਵਲ ਡਿਹਰਯਾਂ ਦੇ ਦੌਰਾਂ ਦੇਸ ਦੇ ਵਿਚ ਲਗਾਯਾ ਜੀ
ਮੁਹੰਮਦ ਖਾਂ ਸ਼ੈਤਾਨ ਕਰਤਾਰ ਸਿੰਘਾ ਗਦਰ ਨਿਮਕ ਹਰਾਮ ਉਠਾਯਾ ਜੀ

### ਹਜਾਰੇ ਵਿਚ ਫੇਰ ਫਸਾਦ

ਹਰੀ ਸਿੰਘ ਦੇ ਜਾਣ ਦੀ ਡੇਰ ਹੀ ਸੀ ਖਾਂ ਮੁਹੰਮਦ ਸ਼ੋਰ ਮਚਾਇ ਬਹੁਤੇ
ਹੋਕੇ ਨਿਮਕ ਹਰਾਮ ਬੇਖੋਰ ਬਣਕੇ ਮੁਲਕੀ ਲੋਕ ਪਿਛੇ ਤੁਰਤ ਲਾਇ ਬਹੁਤੇ
ਆਪ ਬਣ ਬੈਠਾ ਸਰਦਾਰ ਆਪੇ ਹਿੰਦੂ ਮਾਰ ਬਰਬਾਦ ਕਰਾਇ ਬਹੁਤੇ
ਬਹੂ ਬੇਟੀਆਂ ਜ਼ੋਰਾਂ ਦੇ ਨਾਲ ਖੋਈਆਂ ਦੁਖ ਦੇਇ ਕੇ ਹਿੰਦੂ ਸਤਾਇ ਬਹੁਤੇ
ਲੁੱਟਮਾਰ ਦਾ ਗਰਮ ਬਾਜ਼ਾਰ ਕੀਤਾ ਮੁਸਲਮਾਨ ਨਾਦਾਨ ਭੜਕਾਇ ਬਹੁਤ
ਘੇਰਾ ਕਿਲ੍ਹੇ ਨੂੰ ਪਾਯਾ ਕਰਤਾਰ ਸਿੰਘਾ ਗ਼ਾਜ਼ੀ ਹੋ ਕੱਠੇ ਓਥੇ ਆਇ ਬਹੁਤੇ

### ਲਾਹੌਰੋਂ ਫੌਜਾਂ ਦੀ ਚੜ੍ਹਾਈ

ਹਰਸਾ ਸਿੰਘ ਗੁਰਦਿੱਤ ਸਿੰਘ ਤੰਗ ਪਏ ਖਬਰਾਂ ਵਲ ਲਾਹੌਰ ਪੁਚਾਈਆਂ ਜੀ
ਸੰਧਾ ਵਾਲੀਏ ਬੁਧਸਿੰਘ ਬਲੀ ਯੋਧੇ ਓਥੋਂ ਕੀਤੀਆਂ ਤੁਰਤ ਹੀ ਧਾਈਆਂ ਜੀ
ਓਹਦੇ ਆਉਣਤੋਂ ਪਹਿਲਾਂ ਫਸਾਦੀਆਂ ਨੇ ਥਾਵਾਂ ਕਬਜ਼ੇ ਸਭ ਕਰਾਈਆਂ ਜੀ
ਗਈਪੇਸ਼ ਨ ਓਹਦੀ ਕਰਤਾਰ ਸਿੰਘਾ ਹੋਈਆਂ ਛੋਟੀਆਂ ਕਈ ਲੜਾਈਆਂ ਜੀ

### ਸਰਦਾਰ ਹਰੀ ਸਿੰਘ ਨੇ ਡੇਹਰਯਾਂ ਤੋਂ ਵਾਪਸ ਆਉਣਾ

ਹਰੀ ਸਿੰਘ ਸਰਦਾਰ ਨੂੰ ਖਬਰ ਪਹੁੰਚੀ ਰੌਲਾ ਫੇਰ ਫਸਾਦੀਆਂ ਪਾਯਾ ਏ
ਅਗੇ ਲਗ ਮੁਹੰਮਦ ਖਾਂ ਨੇ ਜੀ ਗਦਰ ਦੇਸ ਦੇ ਵਿਚ ਮਚਾਯਾ ਏ
ਕੀਤਾ ਕੂਚ ਸਰਕਾਰ ਨੇ ਖਾ ਗੁਸਾ ਪਰਤ ਵਲ ਹਜ਼ਾਰੇ ਦੇ ਆਯਾ ਏ
ਬੁਧਸਿੰਘ ਦੇ ਔਣ ਦੀ ਖਬਰ ਸੁਣਕੇ ਸਾਰਾ ਦਿਲ ਦਾ ਫਿਕਰ ਮਿਟਾਯਾ ਏ
ਓਹਨੂੰ ਭੇਜ ਦਿਤੀ ਖਬਰ ਆਵਣੇ ਦੀ ਜੰਗ ਢੰਗ ਸਾਰਾ ਸਮਝਾਯਾ ਏ

ਹਰੀ ਸਿੰਘ ਸੂਦਾਰ ਆ ਪਹੁੰਚਯਾ ਜੀ ਫੌਜ ਖਾਲਸੇ ਦਿਲ ਵਧਾਯਾ ਏ
ਖਬਰ ਪਿਆ ਫਸਾਦੀਆਂ ਸਿਰ ਭਾਰਾ ਓਹਨਾਂ ਹੌਸਲਾ ਤੁਰਤ ਹੀ ਢਾਹਯਾ ਏ
ਦੂੰਹ ਪਾਸਯਾਂ ਤੋਂ ਹੋਕੇ ਦੋਹਾਂ ਫੌਜਾਂ ਗਿਰਦ ਗਾਜ਼ੀਆਂ ਦੇ ਘੇਰਾ ਪਾਯਾ ਏ
ਛਡੇ ਤੋਪਖਾਨੇ ਦੋਹਾਂ ਪਾਸਯਾਂ ਥੀਂ ਦਿਲ ਗਾਜ਼ੀਆਂ ਦਾ ਘਬਰਾਯਾ ਏ
ਕਠ ਤੀਹ ਹਜ਼ਾਰ ਕਰੀਬ ਹੈਸੀ ਪਿਆ ਸਭ ਦੇ ਸਿਰ ਤੇ ਸਾਯਾ ਏ
ਜਿਧਰ ਮੂੰਹ ਹੋਯਾ ਨੱਠ ਤੁਰੇ ਸਾਰੇ ਪਿਛੋਂ ਸਿੰਘਾਂ ਨੇ ਪੈ ਦਬਾਯਾ ਏ
ਕੁਝ ਮਾਰ, ਭਜਾਏ ਕਰਤਾਰ ਸਿੰਘਾ ਘੇਰਾ ਕਿਲੇ ਗਿਰਦੋਂ ਉਠਵਾਯਾ ਏ

ਬੰਦਾਂ ਛੁਡਾਉਣੀਆਂ

ਹਰੀ ਪੁਰ ਦੇ ਤਈਂ ਸੰਭਾਲ ਕਰਕੇ ਮਾਨ ਸਿਹਰੇ ਨੂੰ ਕਦਮ ਉਠਾਯਾ ਜੀ
ਹਿੰਦੂ ਔਰਤਾਂ ਕੈਦ ਸਨ ਕਿਆਰੀ ਅੰਦਰ ਹੈਣ ਬਹੁਤੀਆਂ ਕਿਸੇ ਸੁਨਾਯਾ ਜੀ
ਕੋਈ ਇਕ, ਕੋਈ ਦੋ ਲੈਜਾਇ ਰਿਹਾ, ਮਾਲ ਲੁਟ ਦਾ ਜਿਉਂ ਹਥ ਆਯਾ ਜੀ
ਜ਼ਬਰਦਸਤੀ ਘਰਾ ਦੇ ਵਿਚ ਪਾਈਆਂ ਧਰਮ ਜ਼ੋਰ ਦੇ ਨਾਲ ਗੁਵਾਯਾ ਜੀ
ਰਹਿਰਾਸ ਦੇ ਪਾਠ ਤੇ ਖਬਰ ਪਹੁੰਚੀ ਅਰਦਾਸਾ ਜਦੋਂ ਸੁਧਵਾਯਾ ਜੀ
ਓਸੇ ਵਕਤ ਸਰਦਾਰ ਨੇ ਖਾਇ ਗੁਸਾ ਓਸ ਤਰਫ ਨੂੰ ਕੂਚ ਬੁਲਾਯਾ ਜੀ
ਰਸਤੇ ਵਿਚ ਆ ਸੂਹੇ ਨੇ ਖਬਰ ਦਿਤੀ ਕਠ ਫੇਰ ਮੁਲਖਈਏ ਕਰਾਯਾ ਜੀ
ਹੈਨ ਪਖਲੀ ਅਤੇ ਅੰਗਰੌਰ ਗਿਰਦੇ ਚਲੇ ਆਵੰਦੇ, ਓਸ ਜਤਾਯਾ ਜੀ
ਓਸੇ ਤਰਫ ਸਰਕਾਰ ਨੇ ਵਾਗ ਮੋੜੀ ਘੇਰਾ ਗਿਰਦ ਅੰਗਰੌਰ ਦੇ ਪਾਯਾ ਜੀ
ਅਧੀ ਰਾਤ, ਨ ਕਿਸੇ ਨੂੰ ਖਬਰ ਹੈਸੀ ਜਾਂ ਸੁਤਯਾਂ ਤਾਈਂ ਦਬਾਯਾ ਜੀ
ਥੋੜ੍ਹਾ ਲੜ ਪਠਾਨ ਮੁੜ ਉਠ ਨਠੇ ਬਚੇ ਔਰਤਾਂ ਤਈਂ ਭਜਾਯਾ ਜੀ
ਬੰਦਾ ਇਕ ਹਜ਼ਾਰ ਸਰਦਾਰ ਫੜਕੇ ਸ਼ਨਕਿਆਰੀ ਵਲ ਝਟ ਧਾਯਾ ਜੀ
ਘੇਰਾ ਪਾਇਕੇ ਫੜ ਲਏ ਖਾਨ ਮੋਟੇ ਲੇਖਾ ਉਹਨਾਂ ਦੇ ਨਾਲ ਠਹਿਰਾਯਾ ਜੀ
ਦੂੰਹ ਪਠਾਨੀਆਂ ਬਦਲੇ ਗਿਣ ਕਰਕੇ ਇਕ ਹਿੰਦਨੀ ਤਈਂ ਛੁਡਾਯਾ ਜੀ
ਏਸੇ ਤਰ੍ਹਾਂ ਬੰਦਾਂ ਛੁਡਵਾਇ ਲਈਆਂ ਡੰਨ ਜ਼ਾਲਮਾਂ ਦੇ ਸਿਰ ਲਾਯਾ ਜੀ
ਹਿੰਦੂ ਔਰਤਾਂ ਤੇ ਬਚੇ ਕਰ ਕਠੇ ਘਰੀਂ ਸਭ ਤਾਈਂ ਪੁਚਵਾਯਾ ਜੀ
ਜਿਨ੍ਹਾਂ ਤਈਂ ਬਰਾਦਰੀ ਮੇਲਯਾ ਨ ਅੰਮ੍ਰਿਤ ਓਹਨਾਂ ਦੇ ਤਈਂ ਛਕਾਯਾ ਜੀ

ਕਰ ਪਰਉਪਕਾਰ ਕਰਤਾਰ ਸਿੰਘਾ ਬੰਦੀ ਛੋੜ ਸਰਦਾਰ ਸਦਵਾਂਯਾ ਜੀ

ਸਰ ਬਲੰਦ ਖਾਂ

ਵਸਦੇ ਮੁਲਕ ਹਜਾਰੇ ਦੇ ਵਿਚ ਤਦੋਂ ਸੀ ਤਨੌਰੀਏ ਬਹੁਤ ਪਠਾਨ ਭਾਈ
ਸਰ ਬਲੰਦ ਖਾਂ ਉਨਾਂ ਦੇ ਵਿਚ ਆਹਾ ਆ ਗੁਸਾਰਯਾਂ ਦਾ ਆਕੜਖਾਨ ਭਾਈ
ਹੈਸੀਅਸਲਵਸਨੀਕ ਸ਼ਨਕਯਾਰੀਬਾ ਉਹਢਾਕੇ ਵਨੋ ਆਰਿਹਾ ਪਠਾਨ ਭਾਈ
ਹਰੀ ਸਿੰਘ ਸਰਦਾਰ ਦੇ ਕੱਢਨੇ ਨੂੰ ਕੱਠੇ ਓਸ ਕੀਤੇ ਮੁਸਲਮਾਨ ਭਾਈ
ਪਹੁੰਚੀ ਖਬਰ ਸ੍ਰਦਾਰ ਨੂੰ ਜਿਸ ਵੇਲੇ ਕਠੇ ਬਹੁਤ ਗਾਜ਼ੀ ਹੋਇ ਆਨ ਭਾਈ
ਹਰੀ ਪੁਰੋਂ ਧਾਵਾ ਹਰੀ ਸਿੰਘ ਕੀਤਾ ਜਾ ਉੱਤਰੇ ਵਿਚ ਮੈਦਾਨ ਭਾਈ
ਸਰ ਬੁਲੰਦ ਭੀ ਵਿਚ ਮੈਦਾਨ ਆਯਾ ਤੇਗੀਂ ਉਤਰੇ ਜਦੋਂ ਜੁਵਾਨ ਭਾਈ
ਪਾਜ਼ੀ ਡਰ ਸ੍ਰਦਾਰ ਤੋਂ ਨਠ ਟੁਰਯਾ ਵੜਿਆ ਵਿਚ ਪਹਾੜ ਲੈ ਜਾਨ ਭਾਈ
ਢਾਕੇ ਵਨ੍ਹੇ ਨੂੰ ਸਿੰਘਾਂ ਨੇ ਫੂਕ ਦਿਤਾ ਕੀਤੇ ਸਾਂੜ ਸੁਵਾਹ ਮਕਾਨ ਭਾਈ
ਗਾਜ਼ੀ ਨੱਠ ਗਏ ਸਭ ਕਰਤਾਰ ਸਿੰਘਾ ਸਿੰਘਾਂ ਲਏ ਸੰਭਾਲ ਮਕਾਨ ਭਾਇ

ਸ਼ੇਰ ਮੁਹੰਮਦ ਖਾਂ

ਪਾਜ਼ੀ ਬਣ ਕੇ ਬਾਪ ਨੇ ਪਿੱਠ ਦਿਤੀ ਸਿਰ ਜਾਇ ਪਹਾੜ ਛੁਪਾਵੰਦਾ ਜੀ
ਸਰਬੁਲੰਦ ਖਾਂ ਦਾ ਬੇਟਾ ਬਲੀ ਯੋਧਾ ਗੁੱਸਾ ਖਾਇ ਮੈਦਾਨ ਵਿਚ ਆਵੰਦਾ ਜੀ
ਹੈਸੀ ਬੜਾ ਲੜਾਕ ਚਲਾਕ ਭਾਰਾ ਵਡਾ ਹੌਂਸਲਾ ਵਿਚ ਰਖਾਵੰਦਾ ਜੀ
ਕੱਠ ਕਰ ਮੁਲਕਈਏ ਦਾ ਫੇਰ ਧਾਵਾ ਖਾਲਸੇ ਉੱਤੇ ਬੁਲਾਵੰਦਾ ਜੀ
ਐਲੀ ਐਲੀ ਪਏ ਪੁਕਾਰਦੇ ਗ਼ਾਜ਼ੀ ਧੂੜ ਵਿਚ ਮੈਦਾਨ ਧੁਮਾਵੰਦਾ ਜੀ
ਜੁਟੇ ਸੂਰਮੇ ਫੇਰ ਦਲੇਰ ਹੋ ਕੇ ਚੰਗੇ ਸੂਰਮਾ ਹੱਥ ਦਿਖਾਵੰਦਾ ਜੀ
ਹੈਸੀ ਚੈਣਵਾਂ ਇਕ ਨਿਸ਼ਾਨਚੀ ਉਹ ਕਈ ਮਾਰ ਸਰਦਾਰ ਉਲਟਾਵੰਦਾ ਜੀ
ਮੱਤਾ ਹੈਸੀ ਜਵਾਨੀ ਦੇ ਨਸ਼ੇ ਅੰਦਰ ਸਿੰਘ ਪੈਰਾਂ ਤੋਂ ਮਾਰ ਹਿਲਾਵੰਦਾ ਜੀ
ਹਰੀ ਸਿੰਘ ਸਰਦਾਰ ਇਹ ਵੇਖ ਕਰਕੇ ਘੋੜਾ ਵਿਚ ਮੈਦਾਨ ਕੁਦਾਵੰਦਾ ਜੀ
ਅਗੇ ਵਧ ਸ੍ਰਦਾਰ ਜੀ ਆਇਓਹਦੇ ਉਹਭੀਐਲੀ ਦੇ ਨਾਹਰੇ ਸੁਨਾਵੰਦਾ ਜੀ
ਪੈਂਦੇ ਹੱਥ ਦੁਨਾਲੀ ਨੂੰ ਸਰ ਕੀਤਾ ਖਾਲੀ ਵਾਰ ਨਹੀਂ ਮੂਲ ਜਾਵੰਦਾ ਜੀ
ਮੱਥਾ ਪਾੜਕੇ ਗੋਲੀਆਂ ਨਿਕਲਗਈਆਂ ਉੱਚੀ ਫਤ੍ਹੇ ਸ੍ਰਦਾਰ ਗਜਾਵੰਦਾ ਜੀ

ਸਿਰ ਭਿੱਗਦੇ ਦਾ ਲਿਆ ਤੇਗ ਉਤੇਂ ਰੇਹ ਦਿਲੀਂ ਪਠਾਨਾਂ ਦੀ ਢਾਵੰਦਾ ਜੀ
ਸਿਰ ਲੈਣ ਨੂੰ ਉਹਨਾਂ ਨੇ ਤੇਗ ਵਾਹੀ ਮੂੰਹ ਕਾਲ ਭਗਵਾਨ ਫੈਲਾਵੰਦਾ ਜੀ
ਪਲਾਂ ਵਿਚ ਸੱਥਾਰ ਲਹਿ ਗਏ ਓਥੇ ਜਿਵੇਂ ਖੇਤ ਕਿਰਸਾਨ ਕਟਾਵੰਦਾ ਜੀ
ਹਾਰ ਬਿਨਾਂ ਸਰਦਾਰ ਪਠਾਨ ਨੱਠ ਹਰੀ ਸਿੰਘ ਫਤ੍ਹੇ ਵਡੀ ਪਾਵੰਦਾ ਜੀ
ਸਿਰ ਸ਼ੇਰ ਮੁਹੰਮਦ ਖਾਨ ਦੇ ਨੂੰ ਹਰੀ ਪੁਰ ਲਿਆਕੇ ਟੰਗਵਾਵੰਦਾ ਜੀ
ਜ਼ੋਰ ਤੇਗ ਦੇ ਵੇਖ ਕਰਤਾਰ ਸਿੰਘਾ ਰਾਜ ਵਿਚ ਹਜ਼ਾਰੇ ਕਮਾਵੰਦਾ ਜੀ

ਕਿਲੇ ਗੰਡ ਤੇ ਜਹਾਦੀਆਂ ਨੇ ਫਸਾਦ ਕਰਨਾ

ਦੇਸ ਖੁਸਿਆ ਪੁਤ ਜਵਾਨ ਮੋਇਆ ਅਗ ਗੁੱਸੇ ਦੀ ਦਿਲ ਜਲਾਇਆ ਜੀ
ਕਠ ਕਰਕੇ ਫੇਰ ਜਹਾਦੀਆਂ ਦਾ ਸਰਬੁਲੰਦ ਖਾਂ ਸਿਰ ਉਠਾਇਆ ਜੀ
*ਅਬਾਸ ਖਾਂ ਨੂੰ ਕੈਦ ਕਰ ਲਿਆ ਖਾਂ ਮੁਕੰਮਦ ਨਾਲ ਰਲਾਇਆ ਜੀ
ਕੁਝ ਸਿੰਘ ਭੀ ਫੜਕੇ ਕਤਲ ਕੀਤੇ ਰੌਲਾ ਦੇਸ ਸਾਰੇ ਵਿਚ ਪਾਯਾ ਜੀ
ਸ੍ਰੀ ਕੋਟ ਦੇ ਗਿਰਦੇ ਜਹਾਦੀਆਂ ਨੂੰ ਕੱਠੇ ਕਰਕੇ ਸ਼ੋਰ ਮਚਾਯਾ ਜੀ
ਖਬਰ ਸੁਣੀ ਸਰਕਾਰ ਕਰਤਾਰ ਸਿੰਘਾ ਹਰੀ ਸਿੰਘ ਵਲ ਹੁਕਮ ਲਿਖਾਯਾ ਜੀ

ਸਰਦਾਰ ਹਰੀ ਸਿੰਘ ਨੇ ਚੜ੍ਹਾਈ ਕਰਨੀ

ਹਰੀ ਸਿੰਘ ਸਰਦਾਰ ਨ ਹਰੀ ਪੁਰੋਂ ਗੰਡ ਗੜ੍ਹ ਦੇ ਵਲ ਚੜ੍ਹਾਈ ਕੀਤੀ
ਤੋਪਾਂ ਛੋਟੀਆਂ ਨਾਲ ਜ਼ੰਬੂਰਚੇ ਲਏ ਪੈਦਲ ਸਤ ਹਜ਼ਾਰ ਲੈ ਧਾਈ ਕੀਤੀ
ਅਗੇ ਬਿਖੜਾ ਪੰਧ ਪਹਾੜ ਉੱਚੇ ਰਸਤੇ ਰੋਕ ਵੈਰੀ ਕਠਨਾਈ ਕੀਤੀ
ਅਗੇ ਬਿਖੜਾ ਪੰਧ ਪਹਾੜ ਉੱਚੇ ਰਸਤੇ ਰੋਕ ਵੈਰੀ ਕਠਨਾਈ ਕੀਤੀ
ਏਥੇ ਥਾਂ ਮੋਯਾ ਹੁਕਮਾਸਿੰਘ ਚਿਮਨੀ ਹੈਸੀ ਗਾਜ਼ੀਆਂ ਬੜੀ ਲੜਾਈ ਕੀਤੀ
ਅਮਰ ਸਿੰਘ ਮਜੀਠੀਏ ਏਸ ਤਰਫੋਂ ਲੜੇ, ਕੌਮ ਤੋਂ ਜਾਨ ਫਿਦਾਈ ਕੀਤੀ
ਰਾਮਦਿਆਲ ਭੀ ਹੋਯਾ ਸ਼ਹੀਦ ਏਧਰ ਪਿਛੇ ਲਿਖ ਬ੍ਰਿਤਾਂਤ ਜਤਾਈ ਕੀਤੀ
ਇਲਾਹੀ ਬਖਸ਼ ਵਾਲੇ ਤੋਪਖਾਨੇ ਦੀ ਭੀ ਹੈਸੀ ਗਾਜ਼ੀਆਂ ਏਥੇ ਤਬਾਹੀ ਕੀਤੀ
ਹਰੀ ਸਿੰਘ ਸੂਦਾਰ ਕਰਤਾਰ ਸਿੰਘਾ 'ਨਿਧੜਕ ਸੀ' ਕਦਮ ਉਠਾਈ ਕੀਤੀ

ਵਾਕ ਕਵੀ

ਡਾਢੇ ਬਿਖੜੇ ਥਾਉਂ ਪਹਾੜੀਆਂ ਦੇ ਹੈਸੀ ਪਹੁੰਚਨਾ ਖਰਾ ਮਹਾਲ ਓਥੇ

*ਅਬਾਸ ਖਾਂ ਖੱਟਕ ਸਰਕਾਰ ਖਾਲਸਾ ਵਲੋਂ ਗੰਡ ਗੜ ਦਾ ਹਾਕਿਮ ਸੀ।

ਥਾਂ ਥਾਂ ਉੱਤੇ ਗੜ੍ਹੀਆਂ ਬਹੁਤ ਖੜੀਆਂ ਬੱਧੇ ਮੋਰਚੇ ਬਹੁਤ ਕਮਾਲ ਓਥੇ
ਬੇਸ਼ੁਮਾਰ ਗਾਜ਼ੀ ਕਠੇ ਹੋਇ ਰਹੇ ਭੂਹੇ ਹੋ, ਪਾ ਰਹੇ ਧੁਮਾਲ ਓਥੇ
ਖਾਂ ਮੁਹੰਮਦ, ਸਰਬੁਲੰਦ ਖਾਂ ਜਿਹੇ ਕਠੇ ਹੋ ਰਹੇ ਕਈ ਚੰਡਾਲ ਓਥੇ
ਸੂ ਕੋਟ ਜੈਸੀ ਖਤਰਨਾਕ ਜਾ ਤੇ ਨਹੀਂ ਸੀ ਪਾਵਨੀ ਫਤ੍ਹੇ ਸਖਾਲ ਓਥੇ
ਹਰੀ ਸਿੰਘ ਦੇ ਬਿਨਾਂ ਕਰਤਾਰ ਸਿੰਘਾ ਕਰਦਾ ਕੌਣ ਦਾ ਜੰਗ ਜੱਦਾਲ ਓਥੇ

ਨਾੜੇ ਪਿੰਡ ਤੇ ਕਬਜ਼ਾ ਤੇ ਜੰਗ ਦਾ ਸ਼ੁਰੂ ਹੋਣਾ

ਗੰਢ ਗੜ੍ਹ ਤੋਂ ਨੇੜੇ ਹੀ ਪਿੰਡ ਨਾੜਾ ਫੌਜਾਂ ਉਸ ਥਾਂ ਜਾਇ ਉਤਾਰੀਆਂ ਜੀ
ਰਾਤੋ ਰਾਤ ਲਿਆ ਉਥੇ ਕਰ ਕਬਜ਼ਾ ਨੇੜੇ ਵਾਲੀਆਂ ਮੱਲ ਪਹਾੜੀਆਂ ਜੀ
ਓਥੋਂ ਨੇੜੇ ਹੀਕੈਂਪ ਸਨ ਗਾਜ਼ੀਆਂ ਦੇ ਸੁਣ ਕੀਤੀਆਂ ਓਹਨਾਂ ਤਯਾਰੀਆਂ ਜੀ
ਦਿਨ ਚੜ੍ਹਦਿਆਂ ਹੀ ਜੰਗ ਸ਼ੁਰੂਹੋਯਾ ਦੋਹਾਂਪਾਸਿਆਂ ਤੋਂ ਬਾੜਾਂ ਝਾੜੀਆਂ ਜੀ
ਗੰਡ ਗੜ੍ਹ ਦੇ ਵਲ ਜਾਂ ਸਿੰਘ ਵਧੇ ਭਰ ਵਾਲੀਆਂ ਗਾਜ਼ੀਆਂ ਮਾਰੀਆਂ ਜੀ
ਜਗ੍ਹਾ ਉੱਚੀਆਂ ਮਲੀਆਂ ਗਾਜ਼ੀਆਂ ਨੇ ਨੇੜ ਤੇੜ ਪਹਾੜੀਆਂ ਸਾਰੀਆਂ ਜੀ
ਸਿੰਘ ਵਿਚ ਮੈਦਾਨ, ਪਠਾਨ ਉੱਚੇ ਆਣ ਪਈਆਂ ਮੁਸੀਬਤਾਂ ਭਾਰੀਆਂ ਜੀ
ਚੌਹਾਂ ਪਾਸਿਆਂ ਤੋਂ ਢੋਲ ਪਏ ਵੱਜਣ ਗਾਜ਼ੀ ਛਿਪੇ ਬੈਠੇ ਵਿਚ ਝਾੜੀਆਂ ਜੀ
ਅੱਲਾ ਹੂ, ਐਲੀਅਕਬ੍ਰ ਪਿਆਹੋਵੇ ਝੜਫਾਂ ਆਣਆਈਆਂਕਈਜ਼ਾਹਰੀਆਂ ਜੀ
ਦਿਨ ਬੀਤ ਗਿਆ ਕਰਤਾਰ ਸਿੰਘਾ ਹੋਈਆਂ ਹਿੰਮਤਾਂ ਸਭ ਨਕਾਰੀਆਂ ਜੀ

ਸਰਦਾਰ ਹਰੀ ਸਿੰਘ ਨੇ ਰਾਤ ਛਾਪਾ ਮਾਰਨਾ

ਸਾਰਾ ਦਿਨ ਰਹੀ ਠੂਹ ਠਾਹ ਹੁੰਦੀ ਗਾਜ਼ੀ ਹਟ ਗਏ ਮੂੰਹ ਛੁਪਾਇ ਰਾਤੀਂ
ਫ਼ੌਜ ਖਾਲਸਾ ਭੀ ਪਿਛ੍ਹਾਂ ਹਟ ਆਈ ਦੋ ਘੜੀ ਆਰਾਮ ਹੁਣ ਪਾਇ ਰਾਤੀਂ
ਪਰ ਹਰੀਸਿੰਘ ਨੂੰ ਆਵੇਨੀਂਦ ਕਿਥੋਂ ਛਾਪਾਮਾਰਨਾ ਉੱਠ ਉਹਚਾਹਿ ਰਾਤੀਂ
ਦਿਨੇ ਚਾਲਵੇਖੀਜਿਹੜੀ ਗਾਜ਼ੀਆਂ ਦੀ ਲਾਭ ਓਸਤੋਂ ਚਾਹਿ ਉਠਾਇ ਰਾਤੀਂ
ਖਾ ਪੀ ਕੇ ਜਾਂ ਅੱਧੀ ਰਾਤ ਹੋਈ ਫ਼ੌਜ ਲਈ ਤਯਾਰ ਕਰਵਾਇ ਰਾਤੀਂ
ਗੰਡ ਗੜ੍ਹ ਗਿਰਦੇ ਜਿਥੇ ਪਏ ਗਾਜ਼ੀ ਛਾਪਾ ਮਾਰਿਆ ਸਮਾਂ ਤਕਾਇ ਰਾਤੀਂ
ਮਚੀ ਮਾਰ ਸੁਤੇ ਪਏ ਗਾਜ਼ੀਆਂ ਤੇ ਇਕ ਦਮ ਗਏ ਘਬਰਾਇ ਰਾਤੀਂ
ਰੌਲਾ ਮੱਚਾ 'ਸੀਕ ਆ ਗਏ ਆ ਗਏ' ਗਾਜ਼ੀ ਬੋਲਹੱਲਾ ਉੱਠ ਧਾਇ ਰਾਤੀਂ
ਮਚੀ ਮਾਰ ਤੇ ਸਾਰ ਨ ਰਹੀ ਕੋਈ ਬੇਸ਼ੁਮਾਰ ਗਏ ਕਤਲਾਇ ਰਾਤੀਂ

ਮਾਂਹਾਸਿੰਘਸਰਦਾਰਹੋਗਿਆ ਜ਼ਖਮੀ ਕਿਸ਼ਨ ਸਿੰਘ ਗਿਆ ਜਿੰਦ ਘੁਮਾਇ ਰਾਤੀਂ
ਹਰੀ ਸਿੰਘ ਜੀ ਨੂੰ ਕਾਰੀ ਜ਼ਖਮ ਲੱਗਾ ਪਏ ਬਾਹਰ ਹੀ ਸੁਧ ਭੁਲਾਇ ਰਾਤੀਂ
ਸਿੰਘ ਫਤ੍ਹੇ ਪਾ ਮੁੜੇ ਕਰਤਾਰ ਸਿੰਘਾ ਪਰ ਆਏ ਸਰਦਾਰ ਗੁਵਾਇ ਰਾਤੀਂ

ਸਰਦਾਰ ਹਰੀ ਸਿੰਘ ਜੀ ਦੀ ਦਸ਼ਾ

ਗਾਜ਼ੀ ਛੱਡ ਕੇ ਦੌੜੇ ਟਿਕਾਣਿਆਂ ਨੂੰ ਥਾਉਂ ਥਾਂ ਰਹਿ ਗਿਆ ਸਾਮਾਨ ਪਿਆ
ਗੰਡ ਗੜ੍ਹ ਦੇ ਮੋਰਚੇ ਛਡ ਗਏ ਧਮ੍ਹਾਂ ਬੁਰਾ ਸਰਦਾਰ ਦਾ ਆਨ ਪਿਆ
ਕਈ ਸਿੰਘ ਭੀ ਹੋ ਸ਼ਹੀਦ ਗਏ ਅੱਧੀ ਰਾਤ ਜਦੋਂ ਘਮਸਾਨ ਪਿਆ
ਰੌਲੇ ਵਿਚ ਮੋਹਰੀ ਫ਼ੌਜ ਖਾਲਸੇ ਦਾ ਜ਼ਖਮ ਖਾਇਕੇ ਡਿੱਗ ਨਿਸ਼ਾਨ ਪਿਆ
ਖੈਰਖਾਹ ਸਰਕਾਰ ਦਾ ਬਲੀ ਯੋਧਾ ਫਟੜ ਹੋਇਕੇ ਵਿਚ ਮੈਦਾਨ ਪਿਆ
ਡਾਢਾ ਜ਼ਖਮ ਲੱਗਾ ਉਠ ਸਕਿਆ ਨ ਖ਼ੂਨ ਵਗ ਗਿਆ ਬੇਤਰਾਨ ਪਿਆ
ਵੱਡਾ ਹਉਆ ਪਠਾਨਦੀਕੌਮਦਾਉਹ ਬਿਨਾਂ ਸਾਥੀਆਂ ਦੇ ਬੀਆਬਾਨ ਪਿਆ
ਡਰ ਦੂਰ ਤੋੜੀ ਫੌਜਾਂ ਢੂੰਡ ਮੁੜੀਆਂ ਨਿਗ੍ਹਾ ਕਿਸੇ ਦੀ ਵਿਚ ਨ ਜਾਨ ਪਿਆ
ਦੂਾਢਾ ਵਰਤਯਾ ਸੋਗ ਕਰਤਾਰ ਸਿੰਘਾ ਦਲ ਖਾਲਸਾ ਹੋਇ ਹੈਰਾਨ ਪਿਆ

ਸਰਦਾਰ ਹਰੀ ਸਿੰਘ ਦੀਆਂ ਵਿਚਾਰਾਂ

ਕੀਤੀ ਬਹੁਤ ਵਾਰੀ ਹਿੰਮਤ ਉੱਠਨੇ ਦੀ ਗਿਆ ਉੱਠਯਾ ਨਾ ਤਰਾਨ ਕਰਕੇ
ਭਾਰਾ ਫਿਕਰ ਆ ਪਿਆਸਰਦਾਰ ਜੀਨੂੰ ਕਈਆਂ ਗਲਾਂ ਦੇ ਵਲਧਯਾਨ ਕਰਕੇ
ਦਿਨੇ ਵੈਰੀਆਂ ਦੇ ਵਸ ਪੈ ਜਾਣਾ ਲੈ ਜਾਣਗੇ ਚੁੱਕ ਸਿੰਞਾਨ ਕਰਕੇ
ਮੇਰੇ ਲਹੂ ਦੇ ਹੈਨ ਤ੍ਰਿਹਾਇ ਸਦਾ ਮਾਰ ਦੇਣਗੇ ਤੰਗ ਮਹਾਨ ਕਰਕੇ
ਏਸ ਮੌਤ ਕਮੌਤ ਦੇ ਮਰਨ ਨਾਲੋਂ ਮਰਦਾ ਵੈਰੀਆਂ ਨਾਲ ਘਮਸਾਨ ਕਰਕੇ
ਮੈਨੂੰ ਮੂਲ ਨ ਫੇਰ ਅਫਸੋਸ ਹੁੰਦਾ ਜਾਂਦਾ ਹਥ ਜੇ ਵਿਚ ਮੈਦਾਨ ਕਰਕੇ
ਆਖਰ ਸ਼ੁਕਰ ਕਰਕੇ ਫੇਰ ਬਸ ਕੀਤੀ ਸਤਿਗੁਰ ਦਾ ਆਸਰਾ ਠਾਨ ਕਰਕੇ
ਜੋ ਬੀਤੇ ਸੋ ਭਲੀ ਕਰਤਾਰ ਸਿੰਘਾ ਦੁਖ ਸੁਖ ਭਾਣੇ ਵਿਚ ਜਾਨ ਕਰਕੇ

---

*ਸਰਦਾਰ ਮਹਾਂ ਸਿੰਘ ਤੇ ਕਿਸ਼ਨ ਸਿੰਘ ਦੋਵੇਂ ਸਕੇ ਭਰਾ ਰਿਆਸਤ ਜੰਮੂ ਮੀਰ ਪੁਰ ਚੌਂਪਟ ਦੇ ਰਹਿਣ ਵਾਲੇ ਸਨ, ਮਹਾਂ ਸਿੰਘ ਸਰਦਾਰ ਹਰੀ ਸਿੰਘ ਜੀ ਦਾ ਨਾਇਬ ਸੀ।

ਸਰਦਾਰ ਹਰੀ ਸਿੰਘ ਜੀ ਨੂੰ ਇਕ ਸਿੰਘ ਨੇ ਸਿੰਞਾਣ ਕੇ ਚੁੱਕ ਲਿਆਉਣਾ

ਜਿਨ੍ਹੂੰ ਰਬ ਰਖੇ ਉਹਨੂੰ ਕੌਣ ਮਾਰੇ ਅੰਗ ਧਰਮੀਆਂ ਦੇ ਸਦਾ ਪਾਰਦਾ ਜੀ
ਸਦਾ ਬਹੁੜ ਦਾ ਆਪਣੇ ਸੇਵਕਾਂ ਨੂੰ ਕੰਮ ਵਿਗੜੇ ਆਨ ਸੁਵਾਰਦਾ ਜੀ
ਹਰੀਸਿੰਘਸ੍ਰਦਾਰ ਦੀ ਜਾਨ ਖਾਤਰ ਭਾਣਾ ਵਰਤਯਾ ਆਇ ਕਰਤਾਰ ਦਾ ਜੀ
ਤੜਕੇਸਿੰਘ ਇਕਲਸ਼ਕਰੋਂਉੱਠਕਰਕੇ ਸੀ †ਮੈਦਾਨ ਮਾਰਨਨੂੰ ਸਿਧਾਰਦਾ ਜੀ
ਰਸਤਾ ਭੁਲ ਗਿਆ ਡੇਰੇ ਆਪਣੇ ਦਾਫਿਰਦਾਵਿਚ ਜੰਗਲ, ਥਕ ਹਾਰਦਾ ਜੀ
ਅਚਨਚੇਤ ਫਿਰਦਾ ਓਥੇ ਆਇ ਪਹੁੰਚਾ ਬਾਣੀ ਮੁਖ ਤੋਂ ਕੁਝ ਉਚਾਰਦਾ ਜੀ
ਓਹਨੂੰ ਸਿੰਘ ਸਿੰਞਾਨ ਆਵਾਜ਼ ਮਾਰੀ, ਨੇੜੇ ਆ ਜਾਂ ਅੱਖ ਉਘਾੜਦਾ ਜੀ
ਜ਼ਖਮੀ ਪਏ ਸਰਦਾਰ ਸੀ ਨਜ਼ਰ ਆਏ ਲਖਲਖ ਉਹ ਸ਼ੁਕਰ ਗੁਜ਼ਾਰਦਾ ਜੀ
ਪਾਣੀ ਮੂੰਹ ਚੋਯਾ ਕੁਝ ਹੋਸ਼ ਆਈ ਚੁੱਕ ਮੋਢੇ ਤੇ ਕਦਮ ਉਭਾਰਦਾ ਜੀ
ਰਾਖਾ ਇਕ†ਜੁਵਾਰ ਪਛਾਨ ਸੁੱਤਾ ਸਚੇ()ਲੋਭ ਅੰਦਰ ਓਹਨੂੰ ਵਾਟਦਾ ਜੀ
ਦੋਵੇਂ ਚੁੱਕ, ਆਇ ਵਿਚ ਲਸ਼ਕਰਾਂ ਦੇ ਬਚ ਗਿਆ ਸਰੀਰ ਸ੍ਰਦਾਰ ਦਾ ਜੀ
ਖੁਸ਼ੀਲਸ਼ਕਰੀਂਹੋਈ ਕਰਤਾਰ ਸਿੰਘਾ ਧੰਨਵਾਦ ਕੀਤਾਸਿਰਜਨਹਾਰ ਦਾ ਜੀ

ਸਰਦਾਰ ਜੀ ਦੇ ਜ਼ਖਮੀ ਹੋਣ ਦੀ ਖਬਰ ਲਾਹੌਰ ਪਹੁੰਚਨੀ

ਭਾਰੇ ਜ਼ਖਮ ਲਗੇ ਸਰਦਾਰ ਜੀ ਨੂੰ ਪਰ ਭੇਦ ਇਹ ਸਿੰਘਾਂ ਛੁਪਾਇ ਦਿੱਤਾ
ਰੋਂਡ ਗੜ੍ਹ ਦੇ ਪਾਸ ਮੈਦਾਨ ਅੰਦਰ ਪੱਕਾ ਆਪਣਾ ਕੈਂਪ ਜਮਾਇ ਦਿੱਤਾ
ਸੀਤੇ ਜ਼ਖਮ ਜਰਾਹ ਨੇ ਕਰ ‡ਪੱਟੀ ਵਿਚ ਸਰਦਾਰ ਲਿਟਾਇ ਦਿੱਤਾ
ਉਧਰ ਡਾਕ ਦੇ ਰਾਹ ਸ੍ਰਕਾਰ ਵੱਲੇ ਸਾਰਾ ਲਿਖ ਹਾਲ ਪੁਚਾਇ ਦਿੱਤਾ

---

*ਸੁਚੇਤ ਪਾਣੀ ਹੋਣ ਵਾਸਤੇ।

†ਇਹ ਲੜਾਈ ਅੱਸੂ ਦੇ ਦਿਨਾਂ ਵਿਚ ਹੋਈ ਸੀ। ਉਸ ਵਕਤ ਚਰ੍ਹੀਆਂ ਤੇ ਮਕੱਈਆਂ ਪੱਕੀਆਂ ਹੋਈਆਂ ਸਨ।

()ਓਸ ਸਿੰਘ ਸਿਪਾਹੀ ਨੇ ਸਰਦਾਰ ਹਰੀ ਸਿੰਘ ਜੀ ਦਾ ਸੋਨੇ ਦਾ ਕੜਾ ਲਾਹ ਕੇ ਓਸ ਰਾਖੇ ਨੂੰ ਦਿੱਤਾ ਸੀ।

‡ਕਈਆਂ ਨੇ ਲਿਖਿਆ ਹੈ ਕਿ ਸਰਦਾਰ ਜੀ ਨੂੰ ਰਾਤ ਰਾਤ ਹਰੀਪੁਰ ਹਰਿ ਕ੍ਰਿਸ਼ਨ ਗੜ੍ਹ ਕਿਲੇ ਵਿਚ ਭੇਜ ਦਿਤਾ ਸੀ।

ਭੇਜੋ ਝੱਬਦੇ ਹੋਰ ਇਮਦਾਦ ਏਥੇ ਜ਼ੋਰ ਗਾਜ਼ੀਆਂ ਬਹੁਤ ਵਧਾਇ ਦਿੱਤਾ
ਜ਼ਖਮੀਪਿਆਸੂਦਾਰ ਕਰਤਾਰ ਸਿੰਘਾ ਸਿੰਘਾਂ ਤਈਂ ਫਿਕਰਾਂ ਨੇ ਦਬਾਇ ਦਿੱਤਾ

ਮੁਹੰਮਦ ਖਾਂ ਤਰੀਨ ਦੀ ਸ਼ੈਤਾਨੀ

ਓਧਰ ਦਿਨ ਚੜ੍ਹਿਆ ਜਦੋਂ ਆਣਕਰਕੇ ਖਾਂ ਤ੍ਰੀਨ ਮੈਦਾਨ ਵਿਚ ਆਵੰਦਾ ਏ
ਫਿਰਦਾ ਟੋਲਦਾ ਆਪਣੇ ਫਟੜਾਂ ਨੂੰ ਪਾਸ ਇਕ†ਮਸੀਤ ਦੇ ਜਾਵੰਦਾ ਏ
ਰਤਨ ਸਿੰਘ ਨਿਸ਼ਾਨਚੀ ਪਿਆ ਓਥੇ ਸਿਰ ਓਸਦਾ ਵਢ ਉਠਾਵੰਦਾ ਏ
ਹਰੀ ਸਿੰਘ ਸ਼ਹੀਦ ਹੋ ਗਿਆ ਰਾਤੀਂ ਸਾਰੇ ਗਾਜ਼ੀਆਂ ਵਿਚ ਧੁੰਮਾਵੰਦਾ ਏ
ਇਹ ਸੁਣ ਪਠਾਨ ਹੋ ਗਏ ਭੂਹੇ ਰੌਲਾ ਦੇਸ ਦੇ ਵਿਚ ਵਧਾਵੰਦਾ ਏ
ਉੱਤੇ ਹਿੰਦੂਆਂ ਦੇ ਕਰਤਾਰ ਸਿੰਘਾ ਬਦਲ ਆਣਾ ਮੁਸੀਬਤਾਂ ਛਾਵੰਦਾ ਏ

ਗਾਜ਼ੀਆਂ ਦਾ ਇਕੱਠ

ਹਰੀ ਸਿੰਘ ਦੀ ਮੌਤ ਦੀ ਖਬਰ ਫੈਲੀ ਜ਼ੁਲਮ ਫੇਰ ਪਠਾਨ ਕਮਾਨ ਲੱਗੇ
ਲੁੱਟ ਦੇਸ ਦੇ ਵਿਚ ਮਚਾਇ ਦਿਤੀ ਮਾਰ ਹਿੰਦੂਆਂ ਕਰਨ ਵੈਰਾਨ ਲੱਗੇ
ਬਹੂ ਬੇਟੀਆਂ ਖੋਹ ਕੇ ਨਾਲ ਜ਼ੋਰੀਂ ਪਤਾਂ ਇਜ਼ਤਾਂ ਸਭ ਗੁਵਾਨ ਲੱਗੇ
ਸ੍ਰੀ ਕੋਟ ਦੇ ਕਿਲ੍ਹੇ ਦੇ ਇਰਦ ਗਿਰਦੇ ਜਮ੍ਹਾਂ ਹੋਣ ਬੇਅੰਤ ਪਠਾਨ ਲੱਗੇ
ਕਰ ਹਿੰਦਨਾ ਕਠੀਆਂ ਦੇਸ ਵਿਚੋਂ ਬੁਘਰੇ ਪਿੰਡ ਆ ਜਮ੍ਹਾਂ ਕਰਾਨ ਲੱਗੇ
ਮੁਸਲਮਾਨੀਆਂ ਸਭ ਕਰਤਾਰ ਸਿੰਘਾ ਕਰਨ ਵਾਸਤੇ ਦਿਨ ਠਹਿਰਾਨ ਲੱਗੇ

ਲਾਹੌਰ ਤੋਂ ਇਮਦਾਦ ਤੇ ਬੁਘਰੇ ਪਿੰਡ ਤੇ ਧਾਵਾ

ਪਹੁੰਚ ਗਈ ਸੀ ਖਬਰ ਤਾਂ ਦਿਨ ਪਹਿਲੇ ਪਰ ਡੋਗਰੇ ਗਏ ਦਬਾਇ ਭਾਈ
ਉਹ ਚੰਦਰੇ ਵੈਰੀ ਸਰਦਾਰ ਜੀ ਦੇ ਬਦੀ ਚਾਹਨ ਭੈੜੇ ਬਦਖਾਹਿ ਭਾਈ
ਚਿੱਠੀ ਤੀਸਰੀ ਮਿਲੀ ਸ੍ਰਕਾਰਤਾਈਂ, 'ਹਰੀਸਿੰਘ ਡਿਗਾ ਜ਼ਖਮ ਖਾਇ ਭਾਈ
ਦਿਨੋ ਦਿਨ ਗਾਜ਼ੀ ਬਹੁਤੇ ਵਧ ਰਹੇ ਰਾਤ ਦਿਨ ਰਹੇ ਜ਼ੋਰ ਵਧਾਇ ਭਾਈ

---

†ਓਥੇ ਇਕ ਕੱਚੀ ਮਸੀਤ ਸੀ, ਜਿਸਦੇ ਵਿਚ ਘੇਰੇ ਹੋਇ ਸ: ਹਰੀ ਜੀ, ਮਹਾਂ ਸਿੰਘ, ਕਿਸ਼ਨ ਸਿੰਘ, ਰਤਨ ਸਿੰਘ ਆਦਿਕ ਪਠਾਨਾਂ ਨਾਲ ਲੜਦੇ ਰਹੇ। ਰਾਤ ਨੂੰ ਪਠਾਨਾਂ ਨੇ ਓਸ ਮਸੀਤ ਨੂੰ ਅੱਗ ਲਾ ਦਿਤੀ। ਉਸ ਥਾਂ ਤੋਂ ਬਾਹਰ ਨਿਕਲਦਿਆਂ ਕਿਸ਼ਨ ਤੇ ਰਤਨ ਸਿੰਘ ਜੀ ਸ਼ਹੀਦ ਹੋ ਗਏ, ਮਹਾਂ ਸਿੰਘ ਥੋਹੜਾ ਜ਼ਖਮੀ ਹੋ ਕੇ ਡੇਰੇ ਪੁਜ ਗਿਆ ਤੇ ਸਰਦਾਰ ਹਰੀ ਸਿੰਘ ਜ਼ਿਆਦਾ ਹੋਣ ਦੇ ਕਾਰਨ ਓਥੇ ਹੀ ਪਿਆ ਰਿਹਾ।

ਗੁੱਸਾ ਖਾ ਸੂਕਾਰ ਨੇ ਵਕਤ ਓਸੇ ਫੌਜਾਂ ਤੇਰੀਆਂ ਤਯਾਰ ਕਰਵਾਇ ਭਾਈ
ਚਾਰ ਪਲਟਨਾਂ ਤੇ ਨਾਲ ਤੋਪਖਾਨਾ ਡਬਲ ਕੂਚ ਕਰਦੇ ਚੱਲੇ ਧਾਇ ਭਾਈ
ਗੰਡ ਗੜ੍ਹ ਦੇ ਜਾਇ ਮੈਦਾਨ ਪਹੁੰਚੇ ਮਿਲੇ ਵੀਰਾਂ ਨੂੰ ਫਤ੍ਹੇ ਗਜਾਇ ਭਾਈ
ਹਰੀ ਸਿੰਘ ਦੇ ਜ਼ਖਮ ਭੀ ਭਰਆਏ ਬਲ ਜਿਸਮ ਅੰਦਰ ਗਿਆ ਆਇ ਭਾਈ
ਓਧਰਹਿੰਦੂਆਂ ਦਾ ਬੁਰਾ ਹਾਲ ਸੁਣਯਾਂ ਸਿੰਘ ਉਠਿਆ ਮਤਾ ਪਕਾਇ ਭਾਈ
ਬੁਘਰੇ ਪਿੰਡ ਤੇ ਸਾਰਿਆ ਜਾਇ ਛਾਪਾ ਘੇਰਾ ਚਹੁੰਪਾਸੀਂ ਲਿਆਪਾਇ ਭਾਈ
ਬਾਉਂ ਖ਼ਾਂ ਦਬਾ ਲਏ ਰਾਤ ਸੁਤੇ ਲਈਆਂ ਹਿੰਦਨਾਂ ਸਭ ਕਢਾਇ ਭਾਈ
ਫੇਰ ਪਿੰਡ ਨੂੰ ਅੱਗ ਲਾ ਫੂਕ ਦਿਤਾ ਹਥ ਆਇ ਗਾਜ਼ੀ ਕਤਲਾਇ ਭਾਈ
ਪਈ ਧੁਮ ਸਾਰੇ 'ਹਰੀਸਿੰਘ ਜੀਊਂਦਾ' ਗਏ ਸੁਣ ਪਠਾਨ ਘਬਰਾਇ ਭਾਈ
ਸ੍ਰੀ ਕੋਟ ਦੇ ਪਾਸ ਕਰਤਾਰ ਸਿੰਘਾ ਜਮਾਂ ਹੋਇ ਗ਼ਾਜ਼ੀ ਫੇਰ ਜਾਇ ਭਾਈ

### ਸ੍ਰੀ ਕੋਟ ਤੇ ਸਰਦਾਰ ਹਰੀ ਸਿੰਘ ਦਾ ਕਬਜ਼ਾ

ਗੰਡਗੜ੍ਹ ਦਾ ਤੱਲਕਾ ਕਰ ਕਬਜ਼ਾ ਸ੍ਰੀ ਕੋਟ ਵਲੇ ਸਿੰਘ ਧਾਇ ਗਏ
ਗਾਜ਼ੀ ਛਡ ਮੈਦਾਨ ਨੂੰ ਨੱਠ ਗਏ ਮੂੰਹ ਵਿਚ ਪਹਾੜਾਂ ਛੁਪਾਇ ਗਏ
ਸਰਬੁਲੰਦ ਖਾਂ ਜਾਇ ਪਹਾੜ ਵੜਿਆ ਖਾਂ ਮੁਹੰਮਦ ਹੋਰੀ ਘੇਰੇ ਆਇ ਗਏ
ਕਿਲ੍ਹਾ ਕਰ ਆਕੀ ਅੰਦਰ ਬੈਠ ਰਿਹਾ ਤੋਪਖਾਨੇ ਸਿੰਘਾਂ ਵਲੋਂ ਡਾਹਿ ਗਏ
ਦੋ ਹਫਤੇ ਤੋਪਾਂ ਦੀ ਮਾਰ ਪਈ ਬੁਰਜ ਭੰਨ ਕੇ ਕਈ ਗਿਰਾਇ ਗਏ
ਬੇ-ਹੌਂਸਲਾ ਕਿਲ੍ਹੇ ਨੂੰ ਛਡ ਗਿਆ ਖਾਲਸਈ ਨਿਸ਼ਾਨ ਝੁਲਾਇ ਗਏ
ਚਾਰ ਦਿਨ ਦੀ ਧੂੜ ਧੁਮਾਇ ਗਾਜ਼ੀ ਆਪੋ ਆਪਣੇ ਸਾਰੇ ਪੈ ਰਾਹਿ ਗਏ
ਖਾਨ ਭੰਨਕੇ ਸਾਰੇ ਕਰਤਾਰ ਸਿੰਘਾ ਠਾਣੇ ਸਿੰਘਾਂ ਦੇ ਫੇਰ ਬੈਠਾਇ ਗਏ

### ਸਰਦਾਰ ਹਰੀ ਸਿੰਘ ਨੇ ਲਾਹੌਰ ਆਉਣਾ

ਸਰ ਕਰ ਕੇ ਦੇਸ ਦਬਾ ਗਾਜ਼ੀ ਹਰੀ ਸਿੰਘ ਹਰੀ ਪੁਰ ਆਵੰਦਾ ਏ
ਮਹਾਂ ਸਿੰਘ ਤਾਈਂ ਓਥੇ ਛਡ ਕਰਕੇ ਕਾਰੋਬਾਰ ਉਸ ਤਈਂ ਸੌਂਪਾਵੰਦਾ ਏ
ਆਪ ਗੁਜਰਾਂ ਵਾਲੇ ਆ ਗਿਆ ਝਬਦੇ ਕਾਰੀ ਜ਼ਖਮਾਂ ਦੀ ਕਰਵਾਵੰਦਾ ਏ
ਕੁਝ ਦਿਨ ਗੁਜ਼ਾਰ ਆਰਾਮ ਕਰ ਕੇ ਜਾ ਲਾਹੌਰ ਦੀਦਾਰ ਵਿਖਾਵੰਦਾ ਏ
ਬਹੁਤ ਕੁਝ ਸਰਕਾਰ ਦੀ ਭੇਟ ਕਰਕੇ ਹਾਲ ਬੀਤਯਾ ਸਭ ਸੁਣਾਵੰਦਾ ਏ

ਕੀਤਾ ਮਾਨ ਵੱਡਾ ਕਰਤਾਰ ਸਿੰਘਾ ਮਹਾਰਾਜ ਉੱਠ ਗਲੇ ਲਗਾਵੰਦਾ ਏ

ਗੋਲੜੇ ਤੇ ਖਾਨ ਪੁਰ ਵਾਲਿਆਂ ਦਾ ਫਸਾਦ

ਭਾਵੇਂ ਦੇਸ ਹਜ਼ਾਰੇ ਵਿਚ ਹਰੀ ਸਿੰਘ ਦਾ ਡੰਕਾ ਵੱਜਦਾ ਸੀ ਜੋਰਦਾਰ ਭਾਈ
ਪਰ ਖਾਨ ਪੁਰਾਣੇ ਜੋ ਦੇਸ ਅੰਦਰ ਦਿਲਾਂ ਵਿਚ ਰਖਣ ਵੱਡੀ ਖਾਰ ਭਾਈ
ਗੰਡਗੜ੍ਹ ਫਸਾਦ ਮਿਟਾਇ ਕਰ ਕੇ ਚਲਾ ਆਯਾ ਲਾਹੌਰ ਸਰਦਾਰ ਭਾਈ
ਪਿਛੇ ਗੋਲੜੇ ਵਾਲੇ ਤੇ ਖਾਨ ਪੁਰੀਏ ਸਮਾ ਤਾੜ ਹੋ ਗਏ ਹੁਸ਼ਯਾਰ ਭਾਈ
ਵਿਚੇ ਵਿਚ ਲਗੇ ਫੇਰ ਕੱਠ ਕਰਨੇ ਮਹਾਂ ਸਿੰਘ ਨੂੰ ਹੋ ਗਈ ਸਾਰ ਭਾਈ
ਏਸ ਤਰਫ ਲਾਹੌਰ ਤੋਂ ਹਰੀ ਸਿੰਘ ਨੇ ਹਰੀ ਪੁਰ ਨੂੰ ਮੋੜੀ ਮੁਹਾਰ ਭਾਈ
ਮਹਾਂ ਸਿੰਘ ਨੇ ਭੀ ਸਾਰੇ ਹਾਲ ਦੀ ਜੀ ਦੇਇ ਟੋਰਯਾ ਚਿੱਠੀ ਅਸਵਾਰ ਭਾਈ
ਰਾਵਲਪਿੰਡੀ ਹਰੀ ਸਿੰਘ ਪਹੁੰਚ ਗਿਆ ਚਿੱਠੀ ਆਣ ਮਿਲੀ, ਕਰੋਸਾਰ ਭਾਈ
ਓਸੇ ਵਕਤ ਸ੍ਰਦਾਰ ਜੀ ਕੂਚ ਕੀਤਾ ਚਲੇ ਅਗ੍ਹਾਂ ਨੂੰ ਤੇਜ਼ ਰਫਤਾਰ ਭਾਈ
ਓਧਰ ਗੌਹਰ ਅਲੀ ਖਾਂ ਨਜੱਫ ਅਲੀ ਖਾਨ ਪੁਰੀਏ ਖਾਨ ਵਿਚਾਰ ਭਾਈ
ਜ਼ਾਹਫਰਖਾਨ ਸ਼ਰਾਰਤੀ ਗੋਲੜੇ ਦਾ ਰਲਯਾ ਨਾਲ ਓਨ੍ਹਾਂ ਜੋਸ਼ ਧਾਰ ਭਾਈ
ਕੂਚ ਕਰਦਾ ਹਰੀ ਸਿੰਘ ਜਾ ਰਿਹਾ ਸੀ ਅਗੋਂ ਹੋਕੇ ਖਾਨ ਤਿਆਰ ਭਾਈ
ਛਾਪਾ ਮਾਰਦੇ ਸਿੰਘਾਂ ਦੀ ਫੌਜ ਉਤੇ ਰਾਤ ਲੈ ਮੁਲਖੱਈਏ ਦੀ ਧਾੜ ਭਾਈ
ਏਸ ਤਰਫ ਅਗੇ ਹਰੀ ਸਿੰਘ ਹੈਸੀ ਹਰ ਵਕਤ ਜੇਹੜਾ ਖਬਰਦਾਰ ਭਾਈ
ਓਹਦੇ ਸੂਹਯਾਂ ਅਗੇਤਰੀ ਖਬਰ ਦਿਤੀ ਸਿੰਘ ਤਯਾਰ, ਲੈਰਹੇ ਹਥਯਾਰ ਭਾਈ
ਦਿਤੀ ਫੌਜ ਬੈਠਾਲ ਕਮਾਨ ਗੋਸ਼ੇ ਗਾਜ਼ੀ ਆਇ ਜਦੋਂ ਹੇਠ ਮਾਰ ਭਾਈ
ਚੌਹਾਂ ਪਾਸਯਾਂ ਤੋਂ ਸਿੰਘਾਂ ਘੇਰ ਲਏ ਫਸਯਾ ਜਾਲ ਦੇ ਵਿਚ ਸ਼ਿਕਾਰ ਭਾਈ
ਜੇਹੜੇ ਹਥ ਆਇ ਕੀਤੇ ਕਤਲ ਸਾਰੇ ਬਾਕੀ ਮਾਰ ਖਾ ਹੋਇ ਉਡਾਰ ਭਾਈ
ਕੁਝ ਫੜ ਘੱਤੇ ਜ਼ਾਫਰ ਖਾਨ ਸਣੇ ਪਏ ਲੈਣੇ ਦੇ ਦੇਣੇ ਸ਼ੁਮਾਰ ਭਾਈ
ਕੈਦੀ ਨਾਲ ਲੈ ਲਏ ਕਰਤਾਰ ਸਿੰਘਾ ਹਰੀ ਪੁਰ ਪਹੁੰਚੇ ਧੌ ਧੇ ਮਾਰ ਭਾਈ

ਜ਼ਾਹਫਰ ਖਾਂ ਨੇ ਸਰਦਾਰ ਹਰੀ ਸਿੰਘ ਜੀ ਦੇ ਪੇਸ਼ ਹੋਣਾ

ਦੂਜੇ ਦਿਨ ਕਿਲੇ ਦਰਬਾਰ ਲੱਗਾ ਜ਼ਾਹਫਰ ਖਾਂ ਦੇ ਤਈਂ ਬੁਲਾਯਾ ਜੀ
ਪਈਆਂ ਬੇੜੀਆਂ ਕੈਦੀਆਂ ਵਾਂਗ ਓਹਨੂੰ ਪੇਸ਼ ਵਿਚ ਦਰਬਾਰ ਕਰਾਯਾ ਜੀ

ਕੈਦੀ ਜਿਸਮ ਸੀ, ਦਿਲ ਅਜ਼ਾਦ ਹੈਸੀ ਆਉਂਦੇ ਤਈਂ ਸਰਦਾਰ ਸੁਨਾਯਾ ਜੀ
ਕਿਉਂ ਖਾਂ ਜੀ ਹੁਣ ਦਲੀਲ ਕੀਹ ਏ ? ਕੀਹ ਸੋਚ ਫਸਾਦ ਉਠਾਯਾ ਜੀ
ਜ਼ਾਹਫਰ ਖਾਂ ਨੂੰ ਬੜਾ ਘੁਮੰਡ ਹੈਸੀ ਓਸ ਜਰਾ ਨ ਦਿਲ ਡੁਲਾਯਾ ਜੀ
ਕਹਿੰਦਾ ਮਾਰ ਲਿਆ ਤਕਦੀਰ ਮੈਨੂੰ ਘੇਰ ਮੌਤ ਦੇ ਜਾਲ ਫਸਾਯਾ ਜੀ
ਮੇਰ ਦਿਲ ਦੀ ਦਿਲ ਵਿਚ ਰਹਿ ਗਈ ਹੈ ਨਿਧੜਕ ਤੇ ਸਾਫ ਸੁਨਾਯਾ ਜੀ
ਮਰਦ ਹੈਂ ਤੇ ਨਿਕਲ ਮੈਦਾਨ ਅੰਦਰ ਮੇਰੇ ਹਥ ਦੋ ਦੇਖ ਜਤਾਯਾ ਜੀ
ਤੂੰ ਭੀ ਵਿਚ ਸਿਖਾਂ ਉਘਾ ਸੂਰਮਾਂ ਹੈਂ ਮੈਂ ਵੀ ਮਾਉਂ ਸੁਵਾਣੀ ਨੇ ਜਾਯਾ ਜੀ
ਦੋ ਹੱਥ ਦਿਖਾਲ ਕਰਤਾਰ ਸਿੰਘਾ ਖੂਨ ਅੱਖੀਆਂ ਦੇ ਵਿਚ ਛਾਯਾ ਜੀ

ਜ਼ਾਹਫਰ ਖਾਂ ਦਾ ਮਰਨਾ

ਲੱਗੀ ਸੁਣਕੇ ਤਮਕ ਸਰਦਾਰ ਜੀ ਨੂੰ ਬੋਲੀ ਸੂਰਮਾ ਕਿਵੇਂ ਸਹਾਰਦਾ ਏ
ਤੇਗ ਧੂਹਕੇ ਝਟ ਹੀ ਖੜੇ ਹੋ ਗਏ ਤੇਜ ਚਿਹਰੇ ਉਤੇ ਚਮਕਾਰਦਾ ਏ
ਪਰ ਏਨੇ ਚਿਰ ਨੂੰ ਸੰਤਾ ਸਿੰਘ ਮਜ਼ਬੀ ਅੱਗੇ ਹੋ ਕੇ ਅਰਜ਼ ਗੁਜ਼ਾਰਦਾ ਏ
ਸਾਡੇ ਹੁੰਦਯਾਂ ਤੁਸੀਂ ਕਿਉਂ ਤੇਗ ਖਿਚੋ ਵੇਖੋ ਹੱਥ ਗੁਲਾਮ ਦਿਖਾਰਦਾ ਏ
ਤੁਹਾਡੇ ਸਾਮ੍ਹਣੇ ਅੱਖ ਉਘੇੜ ਸਕੇ ਮਕਦੂਰ ਕੀਹ ? ਏਸ ਗੁਵਾਰਦਾ ਏ
ਜ਼ਾਹਫਰ ਖਾਂ ਨੂੰ ਕਰ ਆਜ਼ਾਦ ਦਿੱਤਾ ਫੜ ਆਪਣੀ ਤੇਗ ਸੰਭਾਰਦਾ ਏ
ਗੜਾਡੀਲ ਵੱਡਾ ਜ਼ਾਹਫਰ ਖਾਨ ਹੈਸੀ ਕਰਦਾ ਬੜਾ ਹੰਕਾਰ ਬਲਕਾਰਦਾ ਏ
ਦੋਵੇਂ, ਸ਼ੇਰ ਛੁਟੇ ਮੱਤੇ ਰੋਹ ਅੰਦਰ ਇਕ ਦੂਸਰੇ ਤਈਂ ਵੰਗਾਰਦਾ ਏ
ਇਕ ਦੋ ਅਜੇ ਹੱਥ ਹੋਇ ਹੈਸਨ ਸੰਤਾ ਸਿੰਘ ਲੈ ਤੇਗ ਉਲਾਰਦਾ ਏ
ਮਾਰ ਕੱਦੂ ਦੇ ਵਾਂਗ ਕਰਤਾਰ ਸਿੰਘਾ ਜ਼ਾਹਰ ਖਾਂ ਦਾ ਸਿਰ ਉਤਾਰਦਾ ਏ

ਵਾਕ ਕਵੀ

ਮਰਯਾਂ ਗੱਖੜਾਂ ਦਾ ਸਰਦਾਰ ਵੱਡਾ ਸੋਗ ਵਰਤਯਾ ਤੇ ਹਾਹਾ ਕਾਰ ਹੋਈ
ਸਾਥੀ ਦੌੜ ਗਏ ਪਿੱਛਾ ਦੇਇ ਸਾਰੇ ਧਾੜ ਗਾਂਢਵੀਂ ਸਭ ਉਡਾਰ ਹੋਈ
ਗਸ਼ਤੀ ਫੌਜ ਛੱਡੀ ਵਿਚ ਦੇਸ ਦੇ ਜੀ ਕੀਤੇ ਭੰਨ ਸਿਧੇ ਡਾਢੀ ਮਾਰ ਹੋਈ
ਕੁਝ ਦਿਨਾਂ ਦੇ ਲਈ ਕਰਤਾਰ ਸਿੰਘਾ ਪਈ ਠੰਢ ਪਰਜਾ ਸੁਖਯਾਰ ਹੋਈ

ਮੁਹੰਮਦ ਅਜ਼ੀਮ ਖਾਂ ਦੀਆਂ ਵਿਚਾਰਾਂ

ਸਿੰਘਾਂ ਮੱਲਯਾ ਦੇਸ ਪਸ਼ੌਰ ਤੋੜੀ ਫੇਰ ਓਹਨਾਂ ਦੇ ਪਾਸੋਂ ਛੁਡਾਯਾ ਜਾਵੇ
ਦਿਨੋਦਿਨ ਸਿੰਘ, ਅਗ੍ਹਾਂ ਹੀ ਵਧੀ ਆਉਂਦੇ ਜੋਰ ਤੇਗ ਦੇ ਮੂੰਹ ਭੁਵਾਯਾ ਜਾਵੇ
ਓਧਰ ਸਿੰਘ, ਪਠਾਨ ਨੇ ਏਸ ਪਾਸੇ ਜੋਰ ਵਿਚ ਮੈਦਾਨ ਅਜ਼ਮਾਯਾ ਜਾਵੇ
ਵਧੀ ਗੈਰ ਹਕੂਮਤ ਦੇਸ ਅੰਦਰ ਇਹਨੂੰ ਅਟਕੋਂ ਪਾਰ ਲੰਘਾਯਾ ਜਾਵੇ
ਪੁਸ਼ਤਾਂ ਤੱਕ ਸਾਡੇ ਤਾਬੇ ਦੇਸ ਰਿਹਾ ਨਵੇਂ ਸਿਰੇ ਆਜ਼ਾਦ ਕਰਾਯਾ ਜਾਵੇ
ਲੰਮਾ ਰੇੜਕਾ ਪਿਆ ਕਰਤਾਰ ਸਿੰਘਾ ਜਿਵੇਂ ਮੁਕਦਾ ਤਿਵੇਂ ਮੁਕਾਯਾ ਜਾਵੇ

ਮੁਹੰਮਦ ਅਜ਼ੀਮ ਖਾਂ ਨੇ ਕਾਬਲ ਤੋਂ ਚੜ੍ਹਾਈ ਕਰਨੀ

ਜ਼ੋਰ ਸਿੰਘਾਂ ਦੇ ਨਾਲ ਅਜਮਾਉਣ ਖਾਤਰ ਖਾਂ ਮੁਹੰਮਦਅਜੀਮ ਚੜ੍ਹਾਈ ਕੀਤੀ
ਬੜੀ ਭਾਰੀ ਅਫ਼ਗਾਨਾਂ ਦੀ ਫੌਜ ਲੈਕੇ ਵਿਚ ਜੋਸ਼ ਦੇ ਕਾਬਲੋਂ ਧਾਈ ਕੀਤੀ
ਜੰਗੀ ਸਾਜ ਸਾਮਾਨ ਬੇਅੰਤ ਲੈ ਕੇ ਵਿਚ ਰਾਹਾਂ ਦੇ ਧੂੜ ਧੁਮਾਈ ਕੀਤੀ
ਸਿੱਧਾ ਵੱਲ ਪਸ਼ੌਰ ਤੇ ਚੜ੍ਹ ਆਯਾ ਦੱਰੇ ਖੈਬਰੋਂ ਕਦਮ ਉਠਾਈ ਕੀਤੀ
ਢੋਲ ਵਜਦੇ ਬੇਸ਼ੁਮਾਰ ਆਵਨ ਕੱਠੀ ਰਾਹਾਂ ਦੇ ਵਿਚੋਂ ਲੁਕਾਈ ਕੀਤੀ
ਮਾਘ ਅਠਾਰਾਂਸੌਅੱਸੀ ਕਰਤਾਰ ਸਿੰਘਾ ਕਾਬਲ ਵਾਲਯਾਂ ਛੇੜ ਛੜਾਈ ਕੀਤੀ

ਯਾਰ ਮੁਹੰਮਦ ਖਾਂ ਦੀ ਚਲਾਕੀ

ਖਾਂ ਮੁਹੰਮਦ ਅਜ਼ੀਮ ਦਾ ਭਾਈ ਛੋਟਾ ਸੀ ਪਸ਼ੌਰ ਅੰਦਰ ਹੁਕਮਰਾਨ ਭਾਈ
ਗਵਰਨਰ ਪਸ਼ੌਰ ਸਰਕਾਰ ਵਲੋਂ ਹੈਸੀ ਯਾਰ ਮੁਹੰਮਦ ਜਾਨ ਭਾਈ
ਮਿਲਯਾਅੰਦਰੋਂਨਾਲਭਰਾਦੇ ਉਹ ਬਾਹਰੋਂ ਜ਼ਾਹਰ ਕੀਤਾ ਇਉਂ ਪਛਾਨ ਭਾਈ
'ਤਾਕਤ ਨਹੀਂ ਮੁਕਾਬਲਾਕਰਨਦੀ ਜੀ ਜ਼ਬਰਦਸਤ ਹੈ ਫੌਜ ਅਫਗਾਨਿ ਭਾਈ
ਖਾਲੀ ਕਰ ਪਸ਼ੌਰ ਨੂੰ ਚਲਾ ਗਿਆ *ਯੂਸਫ ਜ਼ਈ ਵਲ, ਲੈ ਸਮਾਨ ਭਾਈ
ਖਾਂ ਮੁਹੰਮਦ ਅਜ਼ੀਮ ਕਰਤਾਰ ਸਿੰਘਾ ਕਬਜ਼ਾ ਲਿਆ ਪਸ਼ੌਰ ਦਾ ਆਨ ਭਾਈ

ਜਹਾਦ ਦਾ ਝੰਡਾ

ਤੇਰਾਂ ਦਿਨ ਗਿਆਹੈਸੀਮਾਘ ਸਮਝੋ ਕਬਜ਼ਾਲਿਆ ਪਸ਼ੌਰ ਦਾ ਆਇ ਜਲਦੀ

---

*ਇਹਨਾਂ ਮੁਲਾਣਯਾਂ ਤੋਂ ਬਿਨਾਂ ਪੀਰਜ਼ਾਦਾ ਮੁਹੰਮਦ ਅਕਬਰ ਤੇ ਚਮਕਨੀਆਂ ਦੇ ਅਵਖਾਨ-ਜ਼ਾਦੇ ਭੀ ਸ਼ਾਮਲ ਸਨ ।

ਓਸੇ ਦਿਨ ਜਹਾਦ ਦਾ ਕੱਢ ਝੰਡਾ ਦਿਤਾ ਵਿਚ ਮੈਦਾਨ ਗਡਾਇ ਜਲਦੀ
ਕਈ ਸੌ ੧ਮੁਲਾਨਯਾਂ ਸੱਯਦਾਂ ਨੂੰ ਦਿਤਾ ਵਲ ਪਹਾੜਾਂ ਦੁੜਾਇ ਜਲਦੀ
ਢੋਲ ਪਿੰਡਾਂ ਦੇ ਵਿਚ ਵਜਾਇ ਦਿਤੇ ਦੀਨ ਮਜ਼ਬ ਦਾ ਜੰਗ ਸੁਨਾਇ ਜਲਦੀ
ਸ਼ੁਰੂਵਾਅਜ਼ ਮੁਲਾਣਯਾਂ ਕਰ ਦਿਤੇ ਕੌਮਾਂ ਸਾਰੀਆਂ ਦੇ ਵਿਚ ਜਾਇ ਜਲਦੀ
ਦੀਨ ਕੁਫ਼ਰ ਦਾ ਮੋਮਨੋ ਜੰਗ ਹੋਣਾ ਰਲੋ ਨਾਲ ਭਰਾਵਾਂ ਦੇ ਧਾਇ ਜਲਦੀ
ਸਿੰਘਾਂ ਕਾਫਰਾਂ ਮਲਯਾ ਦੇਸ ਸਾਡਾ ਦਿਹੋ ਅਟਕੋਂ ਪਾਰ ਧਕਾਇ ਜਲਦੀ
ਹੈਸੀ ਦੇਸ ਪੰਜਾਬ ਜਗੀਰ ਸਾਡੀ ਲਿਆ ਸਿੰਘਾਂ ਨੇ ਸਾਰਾ ਦਬਾਇ ਜਲਦੀ
ਆਈਆਂਕਾਬਲੋਂਚੜ੍ਹਕੇਸ਼ਾਹੀ ਫੌਜਾਂ ਦੇਣੀ ਕੁਫਰ ਦੀ ਸ਼ਾਹੀ ਉਠਾਇ ਜਲਦੀ
ਕੀਤੀਦੀਨ ਦੀਤੁਸਾਂਇਮਦਾਦ ਨ ਜੇ ਸਮਝੋ ਹੋਯਾ ਇਸਲਾਮ ਸਫਾਇ ਜਲਦੀ
ਫੈਲ ਜਾਣਗੇ ਸਿੰਘ ਸਰਹੱਦ ਉਤੇ ਮਜ਼ਬ ਆਪਣਾ ਦੇਣ ਫੈਲਾਇ ਜਲਦੀ
ਮਾਰਨ ਸਾਰਯਾਂ ਨੂੰ ਕਾਫਰ ਕਰਕੇ ਓਹ ਫੇਰ ਰੋਵੋਗੇ ਮੁਲਕ ਖੁਹਾਇ ਜਲਦੀ
ਉਠੋ ਜੰਗ ਦੇ ਲਈ ਤਯਾਰ ਹੋਵੋ ਕੰਮ ਧੰਧਯਾਂ ਤਈਂ ਭੁਲਾਇ ਜਲਦੀ
ਸ਼ਾਹੀ ਫੌਜ ਦੇ ਨਾਲ ਕਰਤਾਰ ਸਿੰਘਾ ਰਲ ਹੌਂਸਲੇ ਦਿਹੋ ਵਧਾਇ ਜਲਦੀ

ਤਥਾ

‡ਲੋਇਆਗਜ਼ਾਕਰਨਾਨਾਲਕਾਫਰਾਂਦੇ ਹੋਮੋਮਨ ਹੋ ਕੋਈ ਮੂੰਹ ਛੁਪਾਇ ਨਾਹੀਂ
'ਧਰਮਯੁੱਧ ਵੱਡਾ' ਵੇਖ ਹੋਣ ਲੱਗਾ ਮੁਸਲਮਾਨ ਕੋਈ ਦੇਰ ਲਗਾਇ ਨਾਹੀਂ
ਉਪਰ ਓਹਦੇ ਖੁਦਾ ਰਸੂਲ ਰਾਜ਼ੀ ਜੋ ਜਹਾਦ ਤੋਂ ਦਿਲ ਚੁਰਾਇ ਨਾਹੀਂ
ਝੰਡੇ ਦੀਨ ਦੇ ਹੇਠ ਨ ਰਲੇ ਜਿਹੜਾ ਨਬੀ ਓਸਦੀ ਭਰੇ ਸਫਾਇ ਨਾਹੀਂ
ਗਾਜ਼ੀ ਹੋ ਜੋ ਮੌਤ ਤੋਂ ਡਰੇ, ਪਾਜ਼ੀ, ਲਾਇ ਓਸਨੂੰ ਮੂੰਹ ਖੁਦਾਇ ਨਾਹੀਂ
ਜਿਹੜਾ ਦੀਨ ਇਸਲਾਮ ਨੂੰ ਪਿੱਠਦੇਵੇ ਨਬੀ ਜੰਨਤ ਵਿਚ ਬੁਲਾਇ ਨਾਹੀਂ
ਮਰਦਾਂ ਵਾਸਤੇ ਮੌਤ ਜਹਾਦ ਚੰਗੀ ਮੌਤ ਦੂਸਰੀ ਨੂੰ ਗਾਜ਼ੀ ਚਾਹਿ ਨਾਹੀਂ
ਲੜਨਾ ਦੀਨ ਦੇ ਹੇਤ ਕਰਤਾਰ ਸਿੰਘਾ ਏਦੂੰ ਵੱਡਾ ਸਵਾਬ ਕੋ ਆਹਿ ਨਾਹੀਂ

ਗਾਜ਼ੀਆਂ ਨੇ ਜਹਾਦ ਵਾਸਤੇ ਕੱਠਯਾਂ ਹੋਣਾ

ਜੋਸ਼ ਭਰੇ ਮੁਲਾਣਯਾਂ ਵਾਅਜ਼ ਕੀਤੇ ਲੋਕ ਮਜ਼ਬੀ ਜੋਸ਼ ਵਧਾਇ ਚੱਲੇ

---

੧ਯੂਸਫ ਜ਼ਈ ਦੇ ਪਹਾੜਾਂ ਵਲ। ‡ਵੱਡਾ ਧਰਮ ਯੁਧ।

ਦੀਨ ਮਜ਼੍ਹਬ ਦੇ ਜੰਗ ਤੇ ਭੜਕ ਉਠੇ ਕੰਮਾਂ ਧੰਧਯਾਂ ਤਈਂ ਭੁਲਾਇ ਚੱਲੇ
ਢੋਲ ਵਿਚ ਪਹਾੜਾਂ ਦੇ ਵਜ ਪਏ ਗਾਜ਼ੀ ਹਰ ਥਾਂ ਟੋਲੇ ਬਨਾਇ ਚੱਲੇ
ਮਹਿੰਦੀ ਲਾਕੇ ਰੰਗਲੀ ਬੰਨ੍ਹ ਗਾਨੇ ਗਾਜ਼ੀ ਸ਼ਕਲ ਸ਼ਹੀਦਾਂ ਬਣਾਇ ਚੱਲੇ
ਐਲੀ ਐਲੀ ਕਰਦੇ ਮਤੇ ਜੋਸ਼ ਅੰਦਰ ਜੋ ਮਿਲਯਾ ਖਰਚ ਉਠਾਇ ਚੱਲੇ
ਸਭ ਬੁਢੇ ਜਵਾਨ ਤਯਾਰ ਹੋਏ ਸਾਕ ਅੰਗ ਸਰਬੰਧ ਰਲਾਇ ਚੱਲੇ
ਲੈਕੇ ਕਾਬਲੋਂ ਗਜ਼ਨੀ ਕੰਧਾਰ ਤੋੜੀ ਸਭ ਰਖਕੇ ਜੰਗ ਦਾ ਚਾਇ ਚੱਲੇ
ਦੁਰਗਈ, ਤੀਰਾਹ,ਚਿਤਰਾਲ,ਕੁਰਮੋ, ਪਿਸ਼ਪਿਲਾਕ, ਇਸ਼ਾਰਗੋਂ ਧਾਇ ਚੱਲੇ
ਤੋਰਵੜੀ, ਲੁਕਮਾਨ ਤੇ ਕੁਨਰਜਾਵਾ, ਕੋਟ ਪਟੀਉਂ ਨਾਹਰੇ ਬੁਲਾਇ ਚੱਲੇ
ਯਾਗਸਤਾਨ ਤੇ ਟਲ, ਬੁਲੰਦ ਖੇਲਾਂ ਅਲੀਖੇਲਾਂ ਵਾਲੇ ਮਹਿੰਦੀ ਲਾਇ ਚੱਲੇ
ਲੰਡੀ ਕੋਤਲੋਂ, ਅਲੀ ਮਸੀਤ ਗਿਰਦ ਗਿਰਦੀ, ਕੱਜੇ ਪਹਾੜੋਂ ਗਿਣਾਇ ਚੱਲੇ
ਬਿਜੌੜ, ਸੁਵਾਤ, ਬੁਨੇਰ ਵਾਲੇ ਅਤੇ ਦੀਰ ਤੋੜੀ ਧਰ ਭਾਇ ਚੱਲੇ
ਗਿਣੇ ਨਹੀਂ ਪਹਾੜਾਂ ਦੇ ਨਾਮ ਜਾਂਦੇ ਮੁਸਲਮਾਨ ਸਭ ਢੋਲ ਵਜਾਇ ਚੱਲੇ
ਭਾਰਾ ਮਚਯਾ ਰੌਲਾ ਕਰਤਾਰ ਸਿੰਘਾ ਇਕ ਦੂਜੇ ਤੋਂ ਸੁਣ ਸੁਣਾਇ ਚੱਲੇ

ਤਥਾ

ਕੌਮਾਂ ਸਾਰੀਆਂ ਚਲੀਆਂ ਜੋਸ਼ ਖਾਕੇ ਦੀਨ ਮਜ਼੍ਹਬੀ ਰੰਗ ਨੂੰ ਧਾਰ ਭਾਈ
ਮੁੱਮਦ ਅਤੇ ਮਸੂਤ, ਪਠਾਨ, ਮੋਰੇ, ਗਿਲਜੇ ਛਨਵਾਰੀ ਢੋਲ ਮਾਰ ਭਾਈ
ਕੌਚੀ ਨਾਲ ਮਜ਼ੀਰੀ ਤੋਂ ਮਸੇਜ਼ਈ ਅਫਰੀਦੀ ਵਜੀਰੀ ਸ਼ੁਮਾਰ ਭਾਈ
ਯੂਸਫਜ਼ਈ ਸ਼ਨਵਾਰੀ, ਬ੍ਰਹਮਜ਼ਈ, ਸੱਦੂਜ਼ਈ ਫਸੀਹ ਵਿਚਾਰ ਭਾਈ
ਕੂਨਰਜ਼ਈ ਖੱਟਕਾਂ ਨਾਲ ਮੰਗਲ ਤੋਰੀ, ਜੈਮ ਸਤ, ਮਿਸਤੀਏ ਸਾਰ ਭਾਈ
ਬੇਸ਼ੁਮਾਰ ਪਠਾਨ ਕਰਤਾਰ ਸਿੰਘਾ ਆਇ, ਦੀਨ ਤੇ ਹੋਣ ਨਿਸਾਰ ਭਾਈ

ਮੈਦਾਨਿ ਜੰਗ

ਲੱਗੀ ਲਾਰ ਪਹਾੜਾਂ ਤੋਂ ਜਿਸ ਵੇਲੇ ਖਾਂ ਅਜ਼ੀਮ ਫਿਰ ਨਿਗ੍ਹਾ ਦੁੜਾਵਂਦਾ ਏ
ਏਸ ਭਾਰੇ ਇਕੱਠ ਦੇ ਵਾਸਤੇ ਜੀ ਅਗੇ ਚਲ ਪਸ਼ੌਰ ਤੋਂ ਆਵਂਦਾ ਏ
ਇਸ਼ਤ ਨਗਰ, ਨੁਸ਼ਹਿਰੇ ਦੇ ਵਿਚ ਆਕੇ ਝੰਡੇ ਖੁਲੇ ਮੈਦਾਨ ਗਡਾਵਂਦਾ ਏ
ਫੇਰ ਗਾਜ਼ੀਆਂ ਦੇ ਖਾਣ ਪੀਣ ਲਈ ਬੇਸ਼ੁਮਾਰ ਸਾਮਾਨ ਮੰਗਵਾਵਂਦਾ ਏ

ਕਠ ਹੋਣ ਲਗਾ ਓਥੇ ਗਾਜੀਆਂ ਦਾ ਘਟਾ ਉਡ ਆਕਾਸ਼ ਤੇ ਛਾਂਵਦਾ ਏ
ਚੌਹਾਂ ਪਾਸਯਾਂ ਤੋਂ ਦੇਸ਼ ਹਿਲ ਪਿਆ ਲਾਯਾ ਕੋਈ ਹਿਸਾਬ ਨਾ ਜਾਂਵਦਾ ਏ
ਜਿਧਰ ਕੰਨ ਕਰੋ ਓਧਰ ਢੋਲਵਜਣ ਨਾਲ ਨਾਹਰਯਾਂ ਗਗਨ ਗੂੰਜਾਂਵਦਾ ਏ
ਗਾਜ਼ੀ ਪੰਝੀ ਹਜ਼ਾਰ ਕਰਤਾਰ ਸਿੰਘਾ ਦਿਨਾਂ ਵਿਚ ਆ ਗਿਆ ਦਿਸਾਂਵਦਾ ਏ

ਵਾਕ ਕਵੀ

ਕੱਠ ਗਾਜ਼ੀਆਂ ਦਾ ਬੇਸ਼ੁਮਾਰ ਹੋਯਾ ਹੋਰ ਬਹੁਤ ਦਿਨੋ ਦਿਨ ਆਇ ਰਹੇ
ਹਰੀਆਂਝੰਡੀ ਆਂਹਥਾਂ ਦੇ ਵਿਚ ਫੜੀਆਂ ਮਹਿੰਦੀ ਰਾਂਗਲੀ ਹਥੀਂ ਲਗਾਇ ਰਹੇ
ਪਟੇ ਚੋਪੜੇ ਖੂਬ ਜਵਾਨ ਬਾਂਕੇ ਦਿਲੀਂ ਭਰ ਸ਼ਹੀਦੀਆਂ ਚਾਇ ਰਹੇ
ਐਲੀ ਐਲੀ ਦੇ ਬੋਲਦੇ ਆਉਣ ਨਾਹਰੇ ਚਿਹਰੇ ਭਖਦੇ ਰੂਪ ਸੁਹਾਇ ਰਹੇ
ਦੀਨ ਵਾਸਤੇ ਹੋ ਸ਼ਹੀਦ ਮਰਨਾ ਖੌਫ ਮੌਤ ਦਾ ਉਕਾ ਗਵਾਇ ਰਹੇ
ਜਿਤ ਗਏ 'ਇਸਲਾਮ ਦੀ ਫਤ੍ਹੇ ਸਮਝੋ, ਵਧੇ ਦੀਨ ਦਾ ਰਾਜ' ਸੁਨਾਇ ਰਹੇ
ਮਰ ਗਏ ਬਹਿਸ਼ਤ ਨਸੀਬ ਹੋਸੀ ਬੇਫਿਕਰ ਹੋ ਜਲੀਆਂ ਪਾਇ ਰਹੇ
ਕੌਮੀ ਜੋਸ਼ ਦਾ ਰੰਗ ਕਰਤਾਰ ਸਿੰਘਾ ਗਾਜ਼ੀ ਕਰਕੇ ਜ਼ਾਹਿਰ ਦਿਖਾਇ ਰਹੇ

ਰਸਤੇ ਦੀ ਰੋਕ

ਬਹੁਤ ਕੱਠ ਪਠਾਨਾਂ ਦਾ ਹੋਇ ਗਿਆ ਵੰਡ ਫੇਰ 'ਅਜ਼ੀਮ' ਕਰਾਇ ਜਲਦੀ
ਫੌਜ ਕਾਬਲੀ ਲੰਡਯੋਂ ਪਾਰ ਰਖੀ ਤੋਪਾਂ ਭਾਰੀਆਂ ਪਾਰ ਛੁਪਾਇ ਜਲਦੀ
ਪਕੇ ਮੋਰਚੇ ਤਰੀ ਪਹਾੜ ਉਪਰ ਜੰਗ ਢੰਗ ਦਾ ਦੇਖ, ਬਨ੍ਹਵਾਇ ਜਲਦੀ
ਕੁਝ ਗਾਜੀ *ਮੁਹੰਮਦ ਜ਼ਮਾਨ ਖਾਂ ਦੇ ਨਾਲ ਦੇਇਕੇ ਸੋਚ ਸੁਚਾਇ ਜਲਦੀ
ਕੀਤਾ ਕਿਲ੍ਹੇ ਜਹਾਂਗੀਰ ਤੇ ਜਾਇ ਧਾਵਾ ਫੌਜ ਖਾਲਸੇ ਨੂੰ ਘੇਰਾ ਪਾਇ ਜਲਦੀ
ਦਲ ਦੇਇ ਫਰੀਦੀਆਂ ਖੱਟਕਾਂ ਦਾ †ਖਵਾਸਖਾਂ ਦੇ ਤਈਂ ਸਮਝਾਇ ਜਲਦੀ
ਖੈਰਾਬਾਦ ਦੇ ਜਾਇ ਪਹਾੜ ਰੋਕੇ ਲਏ ਮੋਰਚੇ ਖੂਬ ਜਮਾਇ ਜਲਦੀ
ਪੈਰ ਲਏ ਜਮਾ ਕਰਤਾਰ ਸਿੰਘਾ ਕੰਢੇ ਪਾਰਲੇ ਫੌਜ ਬੈਠਾਇ ਜਲਦੀ

---

*ਮੁਹੰਮਦ ਜਮਾਨ ਖਾਂ ਮੁਹੰਮਦ ਅਜ਼ੀਮ ਖਾਂ ਦਾ ਭਤੀਜਾ ਸੀ। (ਲਤੀਫ ਸਫਾ੪੨੯)
†ਖਵਾਜ ਖਾਂ ਫੀਰੋਜ਼ ਖਾਂ ਗੱਖੜ ਦਾ ਪੁਤਰ ਸੀ।

ਲਾਹੌਰ ਵਿਚ ਖਬਰਾਂ

ਰੌਲਾ ਅਟਕ ਤੋਂ ਸੁਣਯਾਂ ਪਾਰ ਪਿਆ ਕਿਲੇਦਾਰ ਬਹੁਫਿਕਰ ਦੁੜ੍ਹਾਵੰਦਾ ਏ
ਤੋਪਾਂ ਚਾੜ੍ਹਕੇ ਕਿਲੇ ਨੂੰ ਕਾਇਮ ਕੀਤਾ ਪਹਿਰੇਦਾਰ ਚੁਫੇਰੇ ਲਗਾਵੰਦਾ ਏ
ਲਿਖ ਪਾਰਲੇ ਕੱਠ ਦੀ ਖਬਰ ਸਾਰੀ ਪਕੀ ਕਰ ਅਸਵਾਰ ਭਜਾਵੰਦਾ ਏ
ਮਹਾਰਾਜ ਦੇ ਤਈਂ ਕਰਤਾਰ ਸਿੰਘਾ ਖਬਰ ਬਹੁਤ ਜਲਦੀ ਪਚਵਾਵੰਦਾ ਏ

ਸਰਕਾਰ ਖਾਲਸੇ ਦਾ ਦਰਬਾਰ

ਪਹੁੰਚੀ ਖਬਰ ਸ੍ਰਕਾਰ ਨੂੰ ਜਿਸ ਵੇਲੇ ਬੜਾ ਭਾਰਾ ਦਰਬਾਰ ਲਗਾਯਾ ਜੀ
ਫੌਜਦਾਰ, ਸਰਦਾਰ, ਜਗੀਰਦਾਰਾਂ ਅਹਿਲਕਾਰਾਂ ਤਈਂ ਬੁਲਵਾਯਾ ਜੀ
ਵਿਚ ਕਿਲੇ ਲਾਹੌਰ ਦੇ ਕੱਠ ਹੋਯਾ ਮਹਾਰਾਜ ਨੇ ਆਖ ਸੁਨਾਯਾ ਜੀ
ਵੇਖੋ ਖਾਲਸਾ ਜੀ ਮਾਰ ਮਾਰ ਤੁਸਾਂ ਰਾਜ ਪੰਥ ਦਾ ਕਾਇਮ ਕਰਾਯਾ ਜੀ
ਖੂਨ ਡੋਲ੍ਹ ਬੇਕੀਮਤੀ, ਮਾਰ ਤੇਗਾਂ ਝੰਡਾ ਧਰਮ ਪੰਜਾਬ ਝੁਲਾਯਾ ਜੀ
ਕਾਬਲ, ਗਜ਼ਨੀ ਕੰਧਾਰ ਦੇ ਬਾਦਸ਼ਾਹਾਂ ਸੈ ਸਾਲਾਂ ਤੋਂ ਦੇਸ ਦਬਾਯਾ ਜੀ
ਆਉਂਦੇ ਜ਼ੁਲਮ ਤੂਫਾਨ ਰਹੇ ਚਿਰਾਂ ਦੇ ਜੋ ਡੱਕਾਉਨ੍ਹਾਂਤਾਈਂ ਤੁਸਾਂ ਪਾਯਾ ਜੀ
ਓਹਨਾਂ ਕਾਬਲੀ ਰਾਖਸ਼ਾਂ ਗਿਲਜਯਾਂ ਨੂੰ ਤੁਸਾਂ ਖੈਬਰੋਂ ਪਾਰ ਲੰਘਾਯਾ ਜੀ
ਲੁਟਾਂ ਭਾਜੜਾਂ ਪੈਂਦੀਆਂ ਨਿਤ ਜੋ ਸਨ ਖੋਜ ਓਨ੍ਹਾਂ ਦਾ ਤੁਸਾਂ ਮਿਟਾਯਾ ਜੀ
ਹੋਯਾ ਦੇਸ ਬਰਬਾਦ ਪੰਜਾਬ ਹੈਸੀ ਫੇਰ ਸੁਖਾਂ ਦੇ ਨਾਲ ਵਸਾਯਾ ਜੀ
ਗੱਲ ਭਾਈ ਨ ਅਮਨ ਦੇ ਵੈਰੀਆਂ ਨੂੰ ਓਹਨਾਂ ਫੇਰ ਅਧਮੂਲ ਮਚਾਯਾ ਜੀ
ਭਾਰੀ ਕਾਬਲੋਂ ਫੌਜ ਪਠਾਨਾਂ ਦੀ ਲੈ ਚੜ੍ਹ ਫੇਰ ਅਜ਼ੀਮ ਖਾਂ ਆਯਾ ਜੀ
ਗਿਆ ਖੁੰਬ ਠਪਾ ਕਸ਼ਮੀਰ ਵਿਚੋਂ ਚਿਰ ਪਿਛੋਂ ਆ ਸਿਰ ਉਠਾਯਾ ਜੀ
ਆਯਾ ਬਹੁਤ ਮੁਲਖੱਈਏ ਨੂੰ ਨਾਲ ਲੈਕੇ ਪੈਰ ਅਟਕੋਂ ਪਾਰ ਜਮਾਯਾ ਜੀ
ਖੋਹਣਾ ਚਾਹਿ ਪੰਜਾਬ ਮੁੜ ਤੁਸਾਂ ਪਾਸੋਂ ਓਹਦੇ ਚਿਤ ਹੰਕਾਰ ਸਮਾਯਾ ਜੀ
ਝੰਡਾ ਖੜਾ ਜਹਾਦ ਦਾ ਓਸ ਕੀਤਾ ਜੋਸ਼ ਮਜ਼੍ਹਬੀ ਬੜਾ ਵਧਾਯਾ ਜੀ
ਭੇੜ ਮਚੇਗਾ ਬੜਾ ਹੁਣ ਖਾਲਸਾ ਜੀ ਸਾਡੇ ਚਿੱਤ ਨੇ ਖਾਸ ਜਤਾਯਾ ਜੀ
ਸ੍ਰੀ ਸਾਹਿਬ ਦੀ ਆਸ ਕਰਤਾਰ ਸਿੰਘਾ ਹੋਣਾ ਸੋਈ ਕਰਤਾਰ ਜੋ ਭਾਯਾ ਜੀ

ਤਥਾ

ਚੜ੍ਹਿਆ ਕਾਬਲੋਂ ਇਹ ਤੂਫਾਨ ਭਾਰਾ ਤੁਸੀਂ ਖਾਲਸਾ ਜੀ ਅਟਕੋਂ ਪਾਰ ਡੱਕੋ
ਗਿਲਜੇ ਰਾਕਸ਼ ਪਰਜਾ ਖਾਣ ਆਏ ਤੇਗਾਂ ਵਿਚ ਮੈਦਾਨ ਦੇ ਮਾਰ ਡੱਕੋ
ਆਈਆਂ ਬਹੁਤ ਲੁਟੇਰੀਆਂ ਚੜ੍ਹ ਧਾੜਾਂ ਲੜ, ਵਾਸਤੇ ਪਰਉਪਕਾਰ ਡੱਕੋ
ਹਿੰਦ ਬਕਰੀ ਖਾ ਬਘਿਆੜ ਜਾਵਣ ਸਿੰਘ ਸੂਰਮੇ ਹੋ ਭੱਬਕਾਰ ਡੱਕੋ
ਇਨ੍ਹਾਂ ਜ਼ਾਲਮਾਂ ਹਿੰਦ ਬਰਬਾਦ ਕੀਤੀ ਸਦਾ ਵਾਸਤੇ ਹੌਂਸਲਾ ਧਾਰ ਡੱਕੋ
ਤੁਸੀਂ ਲਾਡਲੇ ਗੁਰੂ ਗੁਬਿੰਦ ਸਿੰਘ ਦੇ ਜ਼ੋਰ ਜ਼ੁਲਮ ਨੂੰ ਨਾਲ ਤਲਵਾਰ ਡੱਕੋ
ਕਈ ਵਾਰ ਅਗੇ ਹਾਰਾਂ ਖਾਇ ਗਏ ਅਹੀਆਂ ਮਾਰ ਤੇਗਾਂ ਏਸ ਵਾਰ ਡੱਕੋ
ਮੁੜ ਆਉਣ ਨ ਕਦੇ, ਕਰਤਾਰ ਸਿੰਘਾ ਅੰਮ੍ਰਿਤ ਸ਼ਕਤੀ ਖਾਸ ਦਿਖਾਰ ਡੱਕੋ

ਸਰਦਾਰਾਂ ਦੇ ਹੌਂਸਲੇ

ਸੁਣੇ ਬਚਨ ਸਰਕਾਰ ਦੇ ਜੋਸ਼ ਵਾਲੇ ਬੋਲੇ ਗਜਕੇ ਸਿੰਘ ਸਰਦਾਰ ਸਾਰੇ
ਦਿਹੋ ਹੁਕਮ ਮਹਾਰਾਜ ਜੀ ਜਿਸ ਵੇਲੇ ਲੜਨ ਮਰਨ ਨੂੰ ਅਸੀਂ ਤਯਾਰ ਸਾਰੇ
ਕਾਬਲਇਕਕੀਹ?ਕੌਮ ਪਠਾਨ ਜਿੰਨੀ ਗਜ਼ਨੀ,ਬਲਖ, ਬੁਖਾਰ ਕੰਧਾਰ ਸਾਰੇ
ਆਉਣ ਰਲਕੇ ਰੂਮ ਈਰਾਨ ਵਿਚੋਂ ਕਠੇ ਹੋਕੇ ਜੋਰ ਸੰਭਾਰ ਸਾਰੇ
ਨਿਕਲੇ ਖਾਲਸਾ ਜਦੋਂ ਮੈਦਾਨ ਅੰਦਰ ਚਾ ਦੇਵੇਗਾ ਮਾਰ ਉਤਾਰ ਸਾਰੇ
ਸ੍ਰੀ ਸਾਹਿਬ ਦੀ ਓਟ ਹੈ ਖਾਲਸੇ ਨੂੰ ਰਾਜ ਕਰੇਗਾ ਵਿਚ ਸੰਸਾਰ ਸਾਰੇ
ਨਾਮ ਜੰਗ ਦਾ ਸੁਣਦਯਾਂਰੰਗ ਚੜ੍ਹਗਏ ਮੁੱਛੀ ਤਾਉ ਦੇਂਦੇ ਇਕੋ ਵਾਰ ਸਾਰੇ
ਚੜੇ ਖਾਲਸਾ ਫੌਜ ਕਰਤਾਰ ਸਿੰਘਾ ਜੋਸ਼ ਭਰੇ ਪੈਦਲ ਅਸਵਾਰ ਸਾਰੇ

ਫੌਜਾਂ ਦੀਆਂ ਤਿਆਰੀਆਂ

ਹੁਕਮ ਲਸ਼ਕਰਾਂ ਵਿਚ ਸੁਨਾਇ ਗਏ ਸਭ ਸਾਜ਼ ਸਾਮਾਨ ਤਯਾਰ ਕਰ ਲੌ
ਕਰ ਵਖ ਬੀਮਾਰ ਕਮਜੋਰ ਕਢੋ ਯੋਧੇ ਚੋਣਵੇਂ ਵਖ ਨਿਤਾਰ ਕਰ ਲੌ
ਤੋਪਾਂ ਵਡੀਆਂ ਅਤੇ ਜੰਬੂਰਚੇ ਭੀ ਤੋਪਾਂ ਸ਼ੁਤਰੀ ਸਾਫ ਸੁਵਾਰ ਕਰ ਲੌ
ਜਿਨ੍ਹਾਂ ਚੀਜ਼ਾਂ ਦੀ ਲੋੜ ਹੈ ਜੰਗ ਅੰਦਰ ਠੀਕ ਵੇਖਕੇ ਆਪ ਸੁਦਾਰ ਕਰ ਲੌ
ਬਾਲਣਘਾਸ, ਦਾਣਾ, ਰਸਦ, ਖਰਚਸਾਰੇ ਜਿੰਨੀਲੋੜ ਪੂਰੀ ਜੁਮੇਵਾਰ ਕਰ ਲੌ
ਘੋੜ ਚੜੇ ਪੈਦਲ, ਵਰਦੀ ਸਾਜ਼ ਜੰਗੀ ਸਾਫ ਸੁਥਰੇ ਸਭ ਹਥਯਾਰ ਕਰ ਲੌ

ਲਈ ਜਾਏਗੀ ਹਾਜਰੀ ਕਲ ਸਭ ਦੀ ਸੋ ਤਯਾਰੀਆਂ ਹੋ ਖਬਰਦਾਰ ਕਰ ਲੌ
ਜਾਣਾ ਦੇਸ ਤੋਂ ਦੂਰ ਕਰਤਾਰ ਸਿੰਘਾ ਹਰ ਗਲ ਦੀ ਸੋਚ ਵਿਚਾਰ ਕਰ ਲੌ

ਲਾਹੌਰ ਤੋਂ ਫੌਜਾਂ ਦੀ ਚੜ੍ਹਾਈ

ਲਈ ਹਾਜਰੀ ਆਪ ਸ੍ਰਕਾਰ ਸਭ ਦੀ ਓਸੇ ਵਕਤ ਹੀ ਹੁਕਮ ਸੁਨਾਇ ਦਿੱਤਾ
ਕ੍ਰਿਪਾਰਾਮ ਦੀਵਾਨ ਤੇ ਸ਼ੇਰ ਸਿੰਘ ਨੂੰ ਅਗੇ ਜਾਣ ਦਾ ਭੇਦ ਸਮਝਾਇ ਦਿੱਤਾ
ਦੋ ਹਜ਼ਾਰ ਅਸਵਾਰ ਸ਼ਤਾਬ ਦੇਇਕੇ ਓਸੇ ਦਿਨ ਹੀ ਰਵਾਂ ਕਰਾਇ ਦਿੱਤਾ
ਪੁਲ ਬਾਂਦਰਾਂ ਨੇ ਬੱਧਾ ਬੜਾ ਭਾਰੀ ਸੀ *ਚਟਾਨਾਂ ਦੀ ਓਟ ਰਖਾ ਕਰਕੇ
ਸੈਨਾ ਬਾਂਦਰਾਂ ਦੀ ਕੀਤੀ ਪਾਰ ਹੈਸੀ ਰਸਤੇ ਪੁਲ ਦੇ ਕਹਿਣ ਸੁਨਾ ਕਰਕੇ
ਅਟਕ ਗਾਹਣ ਲੰਘੀ ਰਣਜੀਤ ਸਿੰਘ ਨੇ ਬਿਨਾਂ ਪੁਲ ਤੋਂ ਸੈਂਗਾ ਗਵਾ ਕਰਕੇ
ਪੱਕਾ ਹੈਸੀ ਇਰਾਦੇ ਦਾ ਸੂਰਮਾ ਓਹ ਅਟਕ ਲੰਘਯਾ ਫਤੇ ਗਜਾ ਕਰਕੇ
ਅੱਗੇ ਸਦਾ ਸਰਕਾਰ ਕਰਤਾਰ ਸਿੰਘਾ ਫਤੇ ਖੜੀ ਰਹੀ ਸਿਰ ਝੁਕਾ ਕਰਕੇ

ਤਥਾ

ਇਹ ਗਲ ਕੋਈ ਨਹੀਂ ਮੁਬਾਲਗੇ ਦੀ ਗਪ ਮਾਰਕੇ ਨਹੀਂ ਲਿਖਾਇ ਵੀਰੋ
ਅਗੇ ਗੁਜ਼ਰਯਾ ਨਹੀਂ ਕੋਈ ਸਮਾਂ ਬਹੁਤਾ ਹੈ ਜਾਣਦੀ ਬਹੁਤ ਲੁਕਾਈ ਵੀਰੋ
ਕੁਲ ਸੌ ਵਰ੍ਹਾ ਅਜੇ ਬੀਤਿਆ ਹੈ ਨਹੀਂ ਮੁਦਤ ਬਹੁਤ ਵਿਹਾਈ ਵੀਰੋ
ਮੇਰੀ ਉਮਰ ਤ੍ਰਿਤਾਲੀਏਂ ਸਾਲ ਦੀਏ ਮੈਨੂੰ ਵਡਯਾਂ ਗਲ ਸੁਨਾਈ ਵੀਰੋ
ਮੇਰੇ †ਤਾਯਾ ਜੀ ਜਦੋਂ ਜੁਵਾਨ ਹੈਸਨ ਜਦੋਂ ਹੋਈ ਸੀ ਇਹ ਲੜਾਈ ਵੀਰੋ
ਅਖੀ ਵੇਖੀਆਂ ਸਭ ਕਰਤਾਰ ਸਿੰਘਾ ਨਹੀਂ ਲਿਖੀ ਝੂਠੀ ਚਤੁਰਾਈ ਵੀਰੋ

---

*ਚਟਾਨਾ ਜਿਥੇ ਸਮੁੰਦਰ ਵਿਚਲੇ ਪਹਾੜ ਉਚੇ ਪਾਣੀ ਦੇ ਬਰਾਬਰ ਹੁੰਦੇ ਹਨ, ਰਾਮੇਸਵਰ ਦੇ ਪੁਲ ਦੇ ਹੁਣ ਤਕ ਨਿਸ਼ਾਨ ਹਨ ਜੋ ਸਮੁੰਦਰੀ ਪਹਾੜਾਂ ਦੀ ਸ਼ਕਲ ਵਿਚ ਦਿਸਦੇ ਹਨ। ਮੈਕਰੇਗਰ ਸਫਾ ੧੯੫ ਜਿਲਦ ਪਹਿਲੀ ਕੈਨੇਘਮ ਸਫਾ ੧੬੧ ਮ: ਲਤੀਫ ਸਫਾ ੪੨੧।

†ਮੇਰੇ ਤਾਯਾ ਸ੍ਰੀ ਮਾਨ ਭਾਈ ਦੁਸੰਧਾ ਸਿੰਘ ਜੀ ਜੋ ਮੇਰੇ ਵਿਦਿਆ ਗੁਰੂ ਸਨ, ਓਹਨਾਂ ਦਾਸ ਨੂੰ ਇਹ ਗਲ ਕਈ ਵਾਰੀ ਸੁਣਾਈ ਸੀ ਕਿ ਅਟਕ ਦਰਯਾ ਨੇ ਮਹਾਰਾਜ ਰਣਜੀਤ ਸਿੰਘ ਜੀ ਨੂੰ ਇਸ ਤਰਾਂ ਰਸਤਾ ਦਿਤਾ ਸੀ ਜਿਸ ਤਰਾਂ ਕਿ ਕਿ ਓਸ ਵੇਲੇ ਕੋਈ ਖਾਸ ਰੱਬੀ ਹੁਕਮ ਵਰਤਕੇ ਦਰਯਾ ਥੰਮ੍ਹ ਗਿਆ ਜਾਪਦਾ ਸੀ ਦਰਿਆ ਲੰਘਣ ਵਾਲੀ ਫੌਜ ਨਾਲ ਇਕ ਪਾਲਤੂ ਬਕਰਾ [ ਜੋ ਜਰੂਰੀ ਹੈ ਕਿ ਅਟਕ ਕਿਲੇ ਵਾਲੀ ਫੌਜ ਦੇ ਕਿਸੇ ਇਕ ਸਿਪਾਹੀ ਦਾ ਪਾਲਤੂ ਹੋਵੇ ] ਭੀ ਲੰਘ ਗਿਆ, ਜਿਸਦੀ ਖੁਰਾਕ ਵਾਸਤੇ ਮਹਾਰਾਜ ਨੇ ਅਠ ਆਨੇ ਰੋਜ਼ ਮੁਕੱਰਰ ਕੀਤੇ।

## ਮਹਾਰਾਜ ਨੇ ਅਟਕੋਂ ਪਾਰ ਹੋ ਕਿਲੇ ਜ਼ਹਾਂਗੀਰੇ ਤੇ ਖੈਰਾਬਾਦ ਤੇ ਕਬਜ਼ਾ ਕਰਨਾ

ਪਾਰ ਅਟਕ ਦਰਯਾਉਂ ਸਰਕਾਰ ਹੋਕੇ ਫੌਜਾਂ ਸਾਰੀਆਂ ਤਈਂ ਸੰਭਾਰਯਾ ਜੀ
ਓਧਰ ਗਾਜੀਆਂ ਖਬਰ ਇਹ ਸੁਣੀ ਕੰਨੀਂ ਮਾਰੇਡਰਦੇ ਹੌਸਲਾ ਹਾਰਯਾ ਜੀ
ਛਡ ਗਏ ਟਿਕਾਣਯਾਂ ਸਾਰਯਾਂ ਨੂੰ ਹਟੇ ਪਿਛ੍ਹਾਂ ਨੂੰ ਖੌਫ ਦਿਲ ਧਾਰਯਾ ਜੀ
ਹਰੀ ਸਿੰਘ ਸੂਦਾਰ ਨੇ ਕਰ ਧਾਵਾ ਖੈਰਾਬਾਦ ਵਲ ਕਦਮ ਉਭਾਰਯਾ ਜੀ
ਕਢੇ ਮਾਰ ਗਾਜੀ ਕਿਲ੍ਹਾ ਕਰ ਕਾਬੂ ਜਹਾਂਗੀਰ ਵਲੇ ਰੁਖ ਧਾਰਯਾ ਜੀ
ਘੇਰਾ ਪਾ ਗਾਜੀ ਕਿਲੇ ਗਿਰਦ ਬੈਠੇ ਜਾ ਉਨ੍ਹਾਂ ਦੇ ਤਈਂ ਵੰਗਾਰਯਾ ਜੀ
ਤੋਪਾਂ ਕੜਕੀਆਂ ਗਾਜੀ ਉਡਾਰ ਹੋਏ ਚਾਉ ਫਤ੍ਹੇ ਦਾ ਮਨੋਂ ਉਤਾਰਯਾ ਜੀ
ਹਟੇਵਲਨੁਸ਼ਹਿਰੇ ਕਰਤਾਰ ਸਿੰਘਾ ਸਿੰਘਾਂ ਪਹਿਲਾ ਮੈਦਾਨ ਇਹ ਮਾਰਯਾ ਜੀ
ਸੂਹੇ ਖਬਰ ਦਿਤੀ ਕਿਲੇ ਜਹਾਂਗੀਰੇ ਫੌਜ ਤੰਗ ਹੋਈ ਤੰਗੀ ਪਾਇਕੇ ਜੀ
ਮਹਾਰਾਜ ਨੂੰ ਫੇਰ ਉਡੀਕਯਾ ਨ ਸ਼ੇਰ ਸਿੰਘ ਮੁੜ ਹੁਕਮ ਸੁਨਾਇਕੇ ਜੀ
ਪੁਲ ਬੇੜੀ ਦਾ ਬੰਨ ਪਾਰ ਹੋਯਾ ਜਹਾਂਗੀਰੇ ਨੂੰ ਵਾਗ ਉਠਾਇਕੇ ਜੀ
ਅਗੋਂ ਉਠ ਮੁਲਖੱਈਏ ਨੇ ਲਏ ਚਾਰ ਤਰਫ ਤੋਂ ਸੋਰ ਮਚਾਇਕੇ ਜੀ
ਅੱਠ ਸੌ ਅਸਵਾਰ ਲੈ ਹਰੀ ਸਿੰਘ ਨੇ ਇਕ ਪਾਸਯੋਂ ਧਾਵਾ ਬੁਲਾਇਕੇ ਜੀ
ਬਾਰਾਂ ਸੌ ਅਸਵਾਰ ਲੈ ਸ਼ਾਹਜ਼ਾਦਾ ਦੂਜੀ ਤਰਫ ਵਲੋਂ ਪਿਆ ਧਾਇਕੇ ਜੀ
ਓਧਰ ਗਾਜੀ ਪਹਾੜ ਤੋਂ ਟੁਟ ਪਏ ਯਾ ਐਲੀ ਦੇ ਨਾਹਰੇ ਬੁਲਾਇਕੇ ਜੀ
ਮਚੀ ਮਾਰ ਦੋ ਤਰਫ ਤੋਂ ਬੁਰੀ ਓਥੇ ਸਰਫਾ ਰੱਖਯਾ ਮੌਤ ਚੁਕਾਇਕੇ ਜੀ
ਥੋੜੇ ਸਿੰਘ ਤੇ ਗਾਜੀ ਬੇਅੰਤ ਹੈਸਨ ਪਹੁੰਚੀ ਮੱਦਦ ਕੋਈ ਨ ਜਾਇਕੇ ਜੀ
ਲਏ ਵੈਰੀਆਂ ਘੇਰ ਕਰਤਾਰ ਸਿੰਘਾ ਸਿੰਘ ਅੜੇ ਰਹੇ ਪੈਰ ਜਮਾਇਕੇ ਜੀ

### ਵਾਕ ਕਵੀ

ਓਸੇ ਦਿਨ ਪਿਛੋਂ ਮਹਾਰਾਜ ਪਹੁੰਚੇ ਲਈ ਲਸ਼ਕਰਾਂ ਦੀ ਫਿਰਕੇ ਸਾਰ ਭਾਈ
ਜਦ ਅਟਕ ਦੇ ਵਲ ਧਯਾਨ ਕੀਤਾ ਅਗੇ ਪਾਣੀ ਅਗਾਹ ਅਪਾਰ ਭਾਈ

ਓਧਰ ਬੇੜੀਆਂ ਦਾ ਪੁਲ ਰੁੜ੍ਹ ਚੁਕਾ ੧ਗਾਜ਼ੀ ਕਰ ਗਏ ਤੇਜ਼ੀ ਭਾਰ ਭਾਈ
ਬਾਕੀ ਬੇੜੀਆਂ ਲੈ † ਮਲਾਹ ਟੁਰਗਏ ਪੱਖ ਮਜ਼੍ਹਬੀ ਦਲਾਂ ਵਿਚ ਧਾਰ ਭਾਈ
ਤੀਜਾ ਸਾਹਮਣੇ ਮੱਚਯਾ ਜੰਗ ਭਾਂਰਾ ਸਭ ਸੁਣੀਦਾ ਸ਼ੋਰ ਕਰਾਰ ਭਾਈ
ਚੌਥੀ ਸੁਹੇ ਨੇ ‡ਤਰ ਆ ਖਬਰ ਦਿਤੀ ਫੌਜ ਘਿਰ ਗਈ ਥਾਂ ਦੁਸ਼ਵਾਰ ਭਾਈ
ਪਹੁੰਚੀ ਝੱਬਦੇ ਨ ਇਮਦਾਦ ਜੇਕਰ ਮਾਰੇ ਜਾਣਗੇ ਸਿੰਘ ਲਾਚਾਰ ਭਾਈ
ਗੱਲਾਂ ਔਖੀਆਂ ਸਭ ਕਰਤਾਰ ਸਿੰਘਾ ਅੜੀਆਂ ਆਣ ਅਗੇ ਸਰਕਾਰ ਭਾਈ

ਮਹਾਰਾਜਾ ਰਣਜੀਤ ਸਿੰਘ ਅਤੇ ਅਟਕ

ਘਿਰੀ ਫੌਜ ਮਲਾਹਾਂ ਦੀ ਬੇਈਮਾਨੀ ਵੇਖ, ਜੋਸ਼ ਆ ਗਿਆ ਅਪਾਰ ਜਲਦੀ
ਓਸੇ ਵਕਤ ਘੋੜਾ ਮੰਗਵਾਇ ਕਰਕੇ ਮਹਾਰਾਜ ਹੋ ਗਏ ਅਸਵਾਰ ਜਲਦੀ
ਦਿਤਾ ਹੁਕਮ ਫੌਜਾਂ ਸਭ ਤਯਾਰ ਹੋਵਣ ਸਾਡੇ ਪਿਛੇ ਆਵਣ ਸ੍ਰਦਾਰ ਜਲਦੀ
ਏਥੇ ਬੈਠ ਰਹਿਣਾ ਕਾਇਰਪੁਣਾ ਵੱਡਾ, ਹੋਣਾ ਲੰਘ ਦਰਯਾ ਤੋਂ ਪਾਰ ਜਲਦੀ
ਵਜ ਪਈਆਂ ਤਯਾਰੀਆਂ ਵਕਤ ਓਸੇ ਲਏ ਸਾਜ ਸਾਮਾਨ ਸੰਭਾਰ ਜਲਦੀ
ਕੰਢੇ ਅਟਕ ਜਾ ਖਲੇ ਕਰਤਾਰ ਸਿੰਘਾ ਮਹਾਰਾਜ ਹਿਰਦੇ ਜੋਸ਼ ਧਾਰ ਜਲਦੀ

ਸਰਦਾਰਾਂ ਦੀ ਬੇਨਤੀ

ਡਿਠਾ ਰੁਖ ਸਰਦਾਰਾਂ ਸਰਕਾਰ ਦਾ ਜਾਂ ਹਥ ਬੰਨ੍ਹ ਖੜੇ ਸਭੇ ਆਨ ਅੱਗੇ
ਮਹਾਰਾਜ ਜੀ ਅਟਕ, ਦਰਯਾ ਡੂੰਘਾ ਕੋਈ ਲੰਘਯਾ ਨ ਇਹਨੂੰ ਗਾਹਨ ਅੱਗੇ
ਏਥੇ ਵਗਦਾ ਹੈ ਅਥਾਹ ਪਾਣੀ ਕੋਈ ਅਟਕਯਾ ਨ ਇਹਦੇ ਤਾਨ ਅੱਗੇ
ਬਿਨਾਂ ਪਲ ਦੇ ਬਧੇ ਕਰਤਾਰ ਸਿੰਘਾ ਹੈ ਖਰਾ ਔਖਾ ਲੰਘ ਜਾਨ ਅੱਗੇ

ਮਹਾਰਾਜ ਦੀ ਦਲੇਰੀ

ਗਲਾਂ ਸੁਣ ਸਰਕਾਰ ਜੁਵਾਬ ਦਿਤਾ ਸ਼ੰਕਾ ਮਨ ਦੀ ਪਈ ਡਰਾਵੰਦੀ ਏ

---

੧ਮੁਹੰਮਦ ਜ਼ਮਾਨ ਖਾਂ ਨੇ ਲੜਾਈ ਦੇ ਵਿਚੋਂ ਹੀ ਮੌਕਾ ਤਾੜਕੇ ਕੁਝ ਆਦਮੀ ਭੇਜਕੇ ਬੇੜੀਆਂ ਦਾ ਪੁਲ ਤੁੜਾਇ ਦਿਤਾ ਸੀ ਤਾਕਿ ਪਾਰੋਂ ਫੌਜ ਖਾਲਸਾ ਦੀ ਮਦਦ ਨਾ ਆ ਸਕੇ।

†ਜਦ ਅਗਲਾ ਬੇੜੀਆਂ ਦਾ ਪੁਲ ਰੁੜ੍ਹ ਗਿਆ ਤਦ ਮੁਸਲਮਾਨ ਮਲਾਹ ਦੀਨ ਦਾ ਪੱਖ ਕਰਕੇ ਜਬੇੜੀ ਸੀ ਛਡਕੇ ਕਿਤੇ ਦੂਰ ਲੈ ਗਏ।

‡ਸੂਹੇ ਨੇ ਸਰਨਾਈ ਤੇ ਤਰਕੇ ਖਬਰ ਦਿਤੀ ਸੀ।

ਅੰਦਰ ਆਪਣੇ ਜਿਸਦੇ ਅਟਕ ਪਈ, ਅਟਕ ਓਸਦੇ ਤਈਂ ਰੁੜ੍ਹਾਵੰਦੀ ਏ
ਜਿਥੇਅਟਕਬਿਨਾਂ *ਫਟਕਸਾਫ ਹ੍ਰਿਦਾ ਅਟਕਓਨਾਂਨੂੰ ਨਹੀਂ ਅਟਕਾਵੰਦੀ ਏ
ਰਖੀ ਓਟ ਕਰਤਾਰ ਕਰਤਾਰ ਸਿੰਘਾ ਥਾਹ ਅਟਕ ਪਈ ਨਿਗਾ ਆਵੰਦੀ ਏ

ਮਹਾਰਾਜ ਨੇ ਅਟਕ ਤੋਂ ਪਾਰ ਹੋਣਾ

ਇਹ ਆਖਕੇ ਫਤੇ ਬੁਲਾਇ ਕਰਕੇ ਵਾਗ ਘੋੜੇ ਦੀ ਲਈ ਉਠਾਇ ਜਲਦੀ
ਘੋੜਾ ਵਿਚ ਦਰਯਾ ਦੇ ਜਾਇ ਪਿਆ ਗਈ ਫੌਜ ਸਾਰੀ ਬਿਸਮਾਇ ਜਲਦੀ
ਮਹਾਰਾਜ ਦਰਯਾ ਦੇ ਵਿਚ ਖਲੇ ਦਿਤੀ ਕਲਾ ਕਰਤਾਰ ਵਰਤਾਇ ਜਲਦੀ
ਜੋਰ ਪਾਣੀ ਦਾ ਕੁਦਰਤੋਂ ਥੰਮ ਗਿਆ ਫੌਜ ਵੜ ਗਈ ਹੁਮਹੁਮਾਇ ਜਲਦੀ
ਪੈ ਗਏ ਵਹੀਰ ਦਰਯਾ ਅੰਦਰ ਲਏ ਸਾਜ਼ ਸਾਮਾਨ ਲੰਘਾਇ ਜਲਦੀ
ਕੁਝ †ਰੁੜ੍ਹਗਏ ਜੀਵ ਕਰਤਾਰ ਸਿੰਘਾ ਜੇਹੜੇ ਲੰਘੇ ਨ ਹਿੰਮਤਲਾਇ ਜਲਦੀ

ਵਾਕ ਕਵੀ

ਜਿੰਨਾ ਚਿਰ ਘੋੜਾ ਵਿਚ ਖੜਾ ਰਿਹਾ ਫੌਜਾਂ ਹੋਈਆਂ ਸੁਖੱਲੀਆਂ ਪਾਰ ਸੱਭੇ
ਤੋਪਾਂ ਹਾਥੀ ਘੋੜੇ ਜੰਗੀ ਸਾਜ ਭਾਰੇ ੦ਲੰਘੇ ਪੈਦਲ ਅਤੇ ਅਸਵਾਰ ਸੱਭੇ
ਜਦੋਂ ਘੋੜਾ ਸਰਕਾਰ ਦਾ ਪਾਰ ਹੋਯਾ ਬਾਕੀ ਰੁੜ ਗਏ ਮੰਝਧਾਰ ਸੱਭੇ
ਏਡੀ ਵੇਖਕੇ ਸ਼ਕਤ ਕਰਤਾਰ ਸਿੰਘਾ ਡਿਗੇ ਪੈਰਾਂ ਉਤੇ ਸਰਦਾਰ ਸੱਭੇ

ਤਥਾ

ਰਾਮ ਚੰਦ ਸਮੁੰਦ ਤੋਂ ਪਾਰ ਹੋਯਾ ਵਡੀ ਹਾਲ ਤੇ ਹੂਲ ਮਚਾ ਕਰਕੇ
ਤੁਸੀਂ ਚੱਲੋ ਅਗੇ, ਵੇਖੋ ਰਾਹ ਸਾਰੇ ! ਪਿਛੇ ਆਉਂਦੇ ਅਸੀਂ ਜਤਾਇ ਦਿੱਤਾ
ਬਾਰਾਂ ਫਗਣੋਂ ਖਾਸ ਸ਼ਾਹਜ਼ਾਦੇ ਨੇ ਜੀ ਲਾਹੌਰ ਤੋਂ ਕੂਚ ਬੁਲਾਇ ਦਿੱਤਾ
ਕਰ ਡਬਲ ਪੜਾਉ ਕਰਤਾਰ ਸਿੰਘਾ ਰੁਖ ਅਟਕ ਦੇ ਵਲ ਰਖਾਇ ਦਿੱਤਾ

---

*ਫਟਕ ਅਰਥਾਤ ਸਾਫ ਬਲੌਰ ।

†ਪੰਜ ਸੌ ਆਦਮੀ ਰੁੜ੍ਹ ਤੇ ਡੁਬ ਗਿਆ ਸੀ ਰੁੜ੍ਹ ਗਈ ਖਲਕਤ ਵਿਚੋਂ ਮੌਲਵੀ ਮਿਰਜ਼ਾ ਹੁਸ਼ੈਨ ਹਿੰਦੁਸਤਾਨੀ ਜ਼ਿਆਦਾ ਮਸ਼ਹੂਰ ਹੈ।

੦ਇਸ ਪੱਤਣ ਨੂੰ ਹੁਣ ਤਕ ਲੋਕ'ਘੋਤਾ ਤ੍ਰੱਪ' ਆਖਦੇ ਹਨ ।

੨੩ ਫਗਣ ਨੂੰ ਮਹਾਰਾਜ ਨੇ ਆਪ ਚੜ੍ਹਾਈ ਕਰਨੀ

ਤੇਈ ਫਗਣ ਅਠਾਰਾਂ ਸੌ ਅਸੀਏਂ ਨੂੰ ਮਹਾਰਾਜ ਭੀ ਫਤੇ ਗਜਾਇ ਚੜ੍ਹ ਪਏ
ਫੌਜਾਂ ਭਾਰੀਆਂ ਤੇ ਲੈਕੇ ਤੋਪਖਾਨੇ ਜੰਗ ਲਈ ਅਰਦਾਸ ਸੁਧਾਇ ਚੜ੍ਹ ਪਏ
ਬੜੇ ਬੜੇ ਸ੍ਰਦਾਰ ਵਰਯਾਮ ਯੋਧੇ ਧਰਮ ਯੁਧ ਦਾ ਰਖਕੇ ਚਾਇ ਚੜ੍ਹ ਪਏ
ਹਰੀਸਿੰਘਨਲੂਆ ਅਤਰ ਸਿੰਘ ਯੋਧਾ ਫੂਲਾਸਿੰਘ ਜਹੇ ਫਤੇਗਜਾਇ ਚੜ੍ਹ ਪਏ
ਮਹਾਂ ਸਿੰਘ ਅਤੇ ਧੰਨਾ ਸਿੰਘ ਜੈਸੇ ਆਪੋ ਆਪਣੀ ਫੌਜ ਸਜਾਇ ਚੜ੍ਹ ਪਏ
ਰਤਨ ਸਿੰਘਘਰ ਜਾਖੀਆਨਾਲਚੜਯਾ ਸ਼ਾਮਸਿੰਘ ਜਹੇਜੋਸ਼ ਵਧਾਏ ਚੜ੍ਹ ਪਏ
ਚੜਯਾਸੂਰਿਆਂਵਾਲਾਅਮੀਰ ਸਿੰਘਭੀ ਦੇਸਾ ਸਿੰਘ ਨੂੰ ਨਾਲ ਰਲਾਏ ਚੜ੍ਹ ਪਏ
ਆਹਲੂਵਾਲੀਆਫਤੇ ਸਿੰਘ ਨਾਲਹੋਯਾ ਹੋਰਬਹੁਤ ਸ੍ਰਦਾਰ ਗਿਣਾਏ ਚੜ੍ਹ ਪਏ
ਹਰਸਾ ਸਿੰਘ ਤੇ ਗੁਰੂਸਹਾਈਸਿੰਘ ਭੀ ਸ੍ਰੀਸਾਹਿਬ ਦੀਆਸਰ ਖਾਇ ਚੜ੍ਹ ਪਏ
ਕਾਦਰਬਖਸ਼ ਇਲਾਹੀ ਬਖਸ਼ ਜੈਸੇ ਗੌਂਸੇ ਖਾਂ ਹੋਰੀ ਹੁਕਮ ਪਾਇ ਚੜ੍ਹ ਪਏ
ਵੈਂਨਤੂਰਾ ਇਲਾਰਡ ਤੇ ਐਬੂਟੈਬਲ ਕਦਮਕਈ ਜਰਨੈਲਉਠਾਇ ਚੜ੍ਹ ਪਏ
ਚੜਯਾਖਾਲਸਾਦਲ ਕਰਤਾਰ ਸਿੰਘਾ ਜੰਗੀ ਸਾਜ਼ ਸਾਮਾਨ ਲਦਾਇ ਚੜ੍ਹ ਪਏ

ਵਾਕ ਕਵੀ

ਚੜ੍ਹਯਾਆਪ ਮਹਾਰਾਜਰਣਜੀਤਸਿੰਘ ਜੀ ਜੰਗ ਨਾਲ ਪਠਾਨਾਂ ਦੇ ਪਾਵਨੇ ਨੂੰ
ਪਿਛੇ ਚਲਯਾ ਖਾਲਸਾ ਦਲ ਚੜਕੇ ਜੋਰ ਗਾਜ਼ੀਆਂ ਨਾਲ ਅਜ਼ਮਾਵਨੇ ਨੂੰ
ਨਿਤ ਕਾਬਲੋਂ ਚੜ੍ਹ ਤੂਫਾਨ ਆਉਂਦਾ ਸਦਾ ਵਾਸਤੇ ਦੂਰ ਕਰਾਵਨੇ ਨੂੰ
ਝੰਡਾ ਪੁਟਕੇ ਜੁਲਮ ਦਾ ਦੇਸ ਵਿਚੋਂ ਪਾਰ ਖੈਂਬਰੋਂ ਸੁਟ ਵਗਾਹਵਨੇ ਨੂੰ
ਤੇਗ ਖਾਲਸੇ ਵਿਚ ਇਹ ਬਰਕਤਾਂ ਨੇ ਦੇਸਾਂ ਸਾਰਿਆਂ ਵਿਚ ਸੁਨਾਵਨੇ ਨੂੰ
ਭੁਖੀ ਧਰਤ ਨੁਸ਼ਹਿਰੇ ਦੀ ਪਈ ਹੈਸੀ ਖੂਨ ਗਾਜ਼ੀਆਂ ਨਾਲ ਰਿਝਾਵਨੇ ਨੂੰ
ਜੰਗੀ ਕੌਮ ਪਠਾਨਾਂ ਦੀ ਮੰਨੀ ਹੋਈ ਧ੍ਰਮਾਂ ਓਸਦੇ ਸਿਰ ਬੈਠਾਵਨੇ ਨੂੰ
ਜੌਹਰ ਤੇਗ ਦੇ ਭਾਰੇ ਕਰਤਾਰ ਸਿੰਘਾ ਚਲੇ ਵਿਚ ਮੈਦਾਨ ਦਿਖਾਵਨੇ ਨੂੰ

ਸ਼ਾਹਜ਼ਾਦੇ ਸ਼ੇਰ ਸਿੰਘ ਨੇ ਅਟਕੋਂ ਪਾਰ ਹੋਣਾ

ਸ਼ੇਰਸਿੰਘ ਕਰਦਾ ਮਾਰੋ ਮਾਰ ਗਿਆ ਕੰਢੇ ਅਟਕ ਬੈਠਾ ਡੇਰੇ ਲਾਇਕੇ ਜੀ
ਹਰੀ ਸਿੰਘ ਪਿਛੋਂ ਧਾਈ ਕਰ ਮਿਲਯਾ ਰਾਤ ਦਿਨ ਦੇ ਪੰਧ ਮੁਕਾਇਕੇ ਜੀ

### ਸਰਕਾਰ ਖ਼ਾਲਸੇ ਦਾ ਕੈਂਪ

ਖੈਰਾਬਾਦ ਜਹਾਂਗੀਰਾ ਸੰਭਾਲ ਕਰਕੇ ਹੋਰ ਚੌਂਕੀਆਂ ਬਹੁਤ ਬੈਠਾਇਕੇ ਜੀ
ਫੌਜ ਖਾਲਸਾ ਵਧੀ ਅਕੋੜੇ ਵੱਲੇ ਡਿੱਠਾ ਖਾਲੀ ਮੈਦਾਨ ਉਹ ਜਾਇਕੇ ਜੀ
ਲਾਯਾ *ਕੈਂਪ ਸ੍ਰਕਾਰ ਨੇ ਓਸ ਜਗ੍ਹਾ ਸਭ ਮਾਲ ਅਸਬਾਬ ਰਖਾਇਕੇ ਜੀ
ਸੂਹੇ ਭੇਜ ਮੁਹੱਈ ਉਦੀਨ ਰਾਹੀਂ ਖਬਰ ਵੈਰੀ ਦੀ ਸਾਰੀ ਮੰਗਾਇਕੇ ਜੀ
ਗੁਰਮਤਾ ਸ੍ਰਦਾਰਾਂ ਦੇ ਨਾਲ ਕੀਤਾ ਸਾਰੇ ਜੰਗ ਦੇ ਭੇਦ ਸਮਝਾਇਕੇ ਜੀ
ਹਿਸੇ ਫੌਜ ਦੇ ਤਿੰਨ ਕਰਤਾਰ ਸਿੰਘਾ ਕਰ ਦਿਤੇ ਇਉਂ ਵੰਡ ਵੰਡਾਇਕੇ ਜੀ

### ਫੌਜ ਖਾਲਸਾ ਦੀ ਵੰਡ ਦਾ ਗੁਰਮਤਾ

ਸੂਹਿਆਂ ਰਾਹ ਸਭ ਖਬਰ ਮੰਗਾਕਰਕੇ ਦਿਤੀਫੌਜਇਉਂ ਵੰਡ ਵੰਡਾਇ ਸਮਝੋ
ਰਤਨਸਿੰਘਸ੍ਰਦਾਰਘਰਜਾਖੀਆ ਜੋ ਨਾਲਜਨਰਲ ਇਲਾਰਡ ਰਲਾਇ ਸਮਝੋ
ਵੈਂਨਤੂਰੇ ਵਾਲਾ ਵੱਡਾ ਤੋਪਖਾਨਾ ਅਠ ਰਜਮਟਾਂ ਸਭ ਗਿਣਾਇ ਸਮਝੋ
ਇਹ ਵਲ ਨੁਸ਼ਹਿਰੇ ਦੇ ਜਾਣ ਝਬਦੇ ਲੈਣਾ ਮੋਰਚਾ ਪਾਸ ਦਰਯਾਇ ਸਮਝੋ
ਸੂਹੇ ਖਬਰ ਦਿਤੀ †ਪਾਰ ਲੰਡਯੋਂ ਜੀ ਬੈਠਾ ਹੈ ਅਜ਼ੀਨ ਖਾਂ ਆਇ ਸਮਝੋ
ਓਹਦੇ ਨਾਲ ਹੈ ਦਸਹਜ਼ਾਰ ਗਾਜ਼ੀ ਤੋਪਾਂ ਵੱਡੀਆਂ ਚਾਲੀ ਗਿਣਾਇ ਸਮਝੋ
ਅਜ ਲੰਘਣਾ ਓਸਨੇ ਪਾਰ ਏਧਰ ਮਿਲੇ ਗਾਜ਼ੀਆਂ ਦੇ ਨਾਲ ਧਾਇ ਸਮਝੋ
'ਅੱਗਾ ਓਸਦਾ ਰੋਕ ਲੌ ਜਾ ਝੱਬਦੇ' ਆਉਣਾ ਏਸ ਪਾਸੇ ਨਹੀਂ ਪਾਇ ਸਮਝੋ
ਕੌਰਖੜਕਸਿੰਘਤੇਹਰੀਸਿੰਘ ਨਲੂਆ ਹਰਸਾ ਸਿੰਘ ਜਰਨੈਲ ਮਿਲਾਇ ਸਮਝੋ

---

*ਅਕੌੜੇ ਜਦ ਫੌਜ ਖਾਲਸਾ ਪਹੁੰਚੀ ਤਾਂ ਸਰਦਾਰ ਜ਼ੈ ਸਿੰਘ ਅਟਾਰੀ ਵਾਲਾ ਜੋ ੧੮੭੯ ਵਿਚ ਕਿਸੇ ਕਸੂਰ ਦੇ ਕਾਰਨ ਨਠ ਕੇ ਕਾਬਲ ਜਾ ਵੜਿਆ ਸੀ ਸਣੇ ਆਪਣੇ ਚਾਰ ਸੌ ਅਸਵਾਰ ਦੇ ਮਹਾਰਾਜ ਦੀ ਸ਼ਰਨ ਆਣ ਪਿਆ ਤੇ ਪਿਛਲੇ ਕਸੂਰ ਦੀ ਮੁਆਫੀ ਮੰਗੀ। ਕਹਿੰਦੇ ਹਨ ਕਿ ਇਹ ਸ੍ਰਦਾਰ ਮੁਹੰਮਦ ਅਜ਼ੀਮ ਖਾਂ ਦੀ ਫੌਜ ਵਿਚ ਰਲਕੇ ਸਿੰਘਾਂ ਨਾਲ ਲੜਨ ਆਇਆ ਸੀ, ਜਦ ਖੈਰਾਬਾਦ ਅਤੇ ਜਹਾਂਗੀਰੇ ਦੇ ਕਿਲਿਆਂ ਤੇ ਮੁਹੰਮਦ ਜ਼ਮਾਨ ਖਾਂ ਲੜ ਰਿਹਾ ਸੀ ਤਾਂ ਓਸ ਨੇ ਕੁਝ ਸਿੰਘਾਂ ਦੇ ( ਜੋ ਸ਼ਹੀਦ ਹੋ ਗਏ ਸਨ) ਸਿਰ ਕਟਵਾ ਕੇ ਪਸ਼ੌਰ ਭੇਜ ਦਿਤੇ, ਜਦ ਸਿੰਘਾਂ ਦੇ ਸਿਰ ਦਰਬਾਰ ਵਿਚ ਪੇਸ਼ ਹੋਏ ਤਦ ਜੈ ਸਿੰਘ ਨੂੰ ਆਪਣੇ ਭਰਾਵਾਂ ਦੇ ਸਿਰ ਵੇਖ ਕੇ ਜੋਸ਼ ਆਇਆ ਅਤੇ ਆਪਣੇ ਆਪ ਤੇ ਲਾਹਨਤਾਂ ਪਾਉਣ ਲਗਾ ਵੇਲਾ ਤਾੜ ਆਪਣਾ ਦਾਅ ਬਚਾ ਕੇ ਅਕੌੜੇ ਦੇ ਮੈਦਾਨ ਵਿਚ ਸਰਕਾਰ ਖਾਲਸਾ ਨੂੰ ਆ ਮਿਲਿਆ ਤੇ ਜੰਗ ਵਿਚ ਸ਼ਾਮਲ ਹੋਕੇ ਖੂਬ ਬਹਾਦਰੀ ਦੇ ਕੰਮ ਕੀਤੇ।

†ਖੇਸ਼ਗੀ ਦੇ ਮੈਦਾਨ ਵਿਚ ਨੁਸ਼ਹਿਰੇ ਤੋਂ ਚਾਰ ਕੋਹ ਲਹਿੰਦੇ ਵਲ ਲੰਡਯੋਂ ਪਾਰ।

ਚੋਥਾਮਿਜ਼ਰ ਦੀਵਾਨ ਚੰਦ ਨਾਲ ਹੋਵੇ ਰਲੇਬਲੀ ਹਮੀਰ ਸਿੰਘ ਧਾਇ ਸਮਝੋ
ਹਿੱਸਾ ਦੂਸਰਾ ਨਾਲ ਇਹ ਲੈ ਜਾਵਣ ਪਿਛੇ ਠੇਰੀ ਦੇ ਦਾਉ ਤਕਾਇ ਸਮਝੋ
ਰਹਿਣਹੱਟਕੇ ਦੂਰ ਇਹ ਗਾਜ਼ੀਆਂ ਤੋਂ ਛਪ ਵੈਰੀ ਦੀ ਨਜ਼ਰ ਬਚਾਇ ਸਮਝੋ
ਵੈਰੀ ਅਗ੍ਹਾਂ ਵਧਦਾ ਜੇਕਰ ਨਜ਼ਰ ਆਵੇ ਪਿਛੋਂ ਪੈਕੇ ਲੈਣਾ ਦਬਾਇ ਸਮਝੋ
ਭਾਜ ਖਾ ਜੇ ਪਿਛ੍ਹਾਂ ਨੂੰ ਹਟਣ ਲਗੇ ਤੋਪਾਂ ਧਰਕੇ ਦੇਣਾ ਉਡਾਇ ਸਮਝੋ
ਹਿੱਸਾ ਤੀਸਰਾ ਦੇਇ ਫੂਲਾ ਸਿੰਘ ਤਾਈਂ ਸੱਜੇ ਟੋਰਯਾਂ ਫਤੇ ਗਜਾਇ ਸਮਝੋ
ਕੁਮੇਦਾਨਸਤਿਗੁਰੂਸਹਾਈਸਿੰਘ ਦੇ ਕਰਨਲ ਮਹਾਂਸਿੰਘ ਸਣੇ ਬੁਲਾਇ ਸਮਝੋ
ਹੱਲਾ ਗਾਜ਼ੀਆਂ ਤੇ ਕਰਨਾ ਸਾਮ੍ਹਣੇ ਤੋਂ ਤੁਸਾਂ ਹੌਂਸਲਾ ਖੂਬ ਰਖਾਇ ਸਮਝੋ
ਫੌਜ ਚੋਣਵੀਂ ਦੋਹਾਂ ਦੇ ਨਾਲ ਕੀਤੀ ਚਲੇ ਖੂਬ ਹਥਯਾਰ ਸਜਾਇ ਸਮਝੋ
ਬਾਕੀ ਫੌਜ ਰੱਖੀ ਪਾਸ ਆਪਣੇ ਜੀ ਵੇਲੇ ਲੋੜ ਇਮਦਾਦ ਪੁਚਾਇ ਸਮਝੋ
ਏਸੇ ਤਰ੍ਹਾਂ ਫੌਜਾਂ ਟੋਰ ਸਭ ਪਾਸੀਂ ਆਪ ਕਈ ਹਾਥੀ ਮੰਗਵਾਇ ਸਮਝੋ
ਇਕੋ ਜਿਹੇ ਹੌਦੇ ਹੋਏ ਸਾਰਯਾਂ ਤੇ ਟੋਰੇ ਫੌਜਾਂ ਦੇ ਪਿਛੇ ਲਗਾਇ ਸਮਝੋ
ਆਪ ਇਕ ਹੌਦੇ ਵਿਚ ਹੋਏ ਬੈਠੇ ਚਲੇ ਆਸ ਕਰਤਾਰ ਰਖਾਇ ਸਮਝੋ
ਖਾਉਂਬਾਈਂ ਫੌਜਾਂਸਭ ਪਹੁੰਚਗਈਆਂ ਦਿਤਾ ਜੰਗਦਾ ਬਿਗਲ ਵਜਾਇ ਸਮਝੋ
†ਪਹਿਲੀ ਚੇਤ੍ਰੋਂ ਹੈਸੀ ਕਰਤਾਰ ਸਿੰਘਾ ਕਾਲ ਆ ਗਿਆ ਮੂੰਹ ਫੈਲਾਇ ਸਮਝੋ

ਕੁਮੇਦਾਨ ਸਤਿਗੁਰੂ ਸਹਾਈ ਸਿੰਘ ਤੇ ਕਰਨਲ ਮਹਾਂ ਸਿੰਘ ਤੇ ਗਾਜ਼ੀਆਂ ਤੇ

ਹੱਲਾ ਕਰਨਾ

ਚੜ੍ਹ ਸੂਰਜ ਥੋੜਾ ਹੀ ਆਯਾ ਸੀ ਫੌਜ ਖਾਲਸੇ ਹੱਲਾ ਬੁਲਾਇ ਦਿਤਾ
ਮਹਾਂ ਸਿੰਘ ਤੇ ਗੁਰੂ ਸਹਾਈ ਸਿੰਘ ਨੇ ਦਲ ਠੇਰੀ ਦੇ ਵਲ ਝੁਕਾਇ ਦਿਤਾ
ਖਬੇ ਪਾਸੇ ਵਧਾ ਕੇ ਤੋਪਖਾਨੇ ਤੋੜਾ ਇਕਸੇ ਵਾਰ ਧੁਖਾਇ ਦਿਤਾ
ਓਸ ਤਰਫ ਪਠਾਨ ਤਯਾਰ ਹੈਸਨ ਚੁਪ ਹੋ ਰਹੇ, ਜਵਾਬ ਨ ਕਾਇ ਦਿਤਾ
ਸਿੰਘ ਤਰੀ ਪਹਾੜ ਤੇ ਚੜ੍ਹਨ ਲਗੇ ਸਤਿ ਸ੍ਰੀ ਅਕਾਲ ਗਜਾਇ ਦਿਤਾ
ਵੇਲਾ ਵੇਖ ਪਠਾਨ ਭੀ ਕੁੱਦ ਪਏ ਐਲੀ ਐਲੀ ਦਾ ਸ਼ੋਰ ਮਚਾਇ ਦਿਤਾ

†ਗਯਾਨੀ ਗਯਾਨ ਸਿੰਘ ਜੀ ਨੇ ੧੩ ਚੇਤਰ ਲਿਖਿਆ ਹੈ।

ਵਾਂਗਬਦਲਾਂ ਨਿਕਲ ਪਹਾੜੀਆਂ ਤੋਂ ਮੀਂਹ ਗੋਲੀਆਂ ਦਾ ਬਰਸਾਇ ਦਿਤਾ
ਸਿੰਘਾਂਚੜ੍ਹਦਯਾਂ ਨੂੰ ਅਗੋਂ ਮਾਰ ਪੱਥਰ ਬੜਾ ਭਾਰੀ ਨੁਕਸਾਨ ਪੁਚਾਇ ਦਿਤਾ
ਰੌਲਾ ਪਿਆ ਪਹਾੜੀਆਂ ਵਿਚ ਬਹੁਤਾ ਤੋਪਖਾਨਯਾਂ ਘੱਟਾ ਉਡਾਇ ਦਿਤਾ
ਮਚਪਿਆ ਘਮਸਾਨ ਕਰਤਾਰ ਸਿੰਘਾ ਸਰਫਾ ਮੌਤ ਦਾ ਅੰਤ ਚੁਕਾਇ ਦਿਤਾ

ਦੋਸਤ ਮੁਹੰਮਦ ਖਾਂ ਤੇ ਜੱਬਾਰ ਖਾਂ

ਕੱਠੇ ਗ਼ਾਜ਼ੀ ਸਨ ਤਰਕੀ ਪਹਾੜ ਉਤੇ ਗਾਨੇ ਬੰਨ ਸ਼ਹੀਦੀਆਂ ਪਾਨ ਲੱਥੇ
ਬੇਸ਼ੁਮਾਰ ਓਥੇ ਹੈਸੀ ਕੱਠ ਹੋਯਾ ਲੈ ਪਹਾੜ ਦੀ ਆੜ ਪਠਾਨ ਲੱਥੇ
ਓਹਨਾਂ ਵਿਚ ਜਬਾਰ ਖਾਂ, ਖਾਂ ਦੋਸਤ ਬੇਸ਼ੁਮਾਰ ਲੈ ਜੰਗੀ ਸਾਮਾਨ ਲੱਥੇ
ਇਹ ਦੋਵੇਂ ਭਰਾ ਅਜ਼ੀਮ ਖਾਂ ਦੇ, ਗਜ ਸੂਰਮੇ ਵਿਚ ਮੈਦਾਨ ਲੱਥੇ
ਫੌਜ ਖਾਲਸਾ ਤੇ ਹਲਾ ਕਰ ਅਗੋਂ ਭਾਰੀ ਅਗ ਦਾ ਮੀਂਹ ਬਰਸਾਨ ਲੱਥੇ
ਸਿੰਘਾਂਚੜ੍ਹਦਯਾਂ ਨੂੰ ਲਿਆ ਘੇਰ ਏਹਨਾਂ ਫੌਜ ਖਾਲਸਾ ਦੇ ਭਾਰੀ ਘਾਨ ਲੱਥੇ
ਬਹੁਤੇ ਗੋਲੀਆਂ ਨਾਲ ਸ਼ਹੀਦ ਕੀਤੇ ਬਹੁਤੇ ਸੱਟਾਂ ਖਾ ਬਲੇ ਜੁਵਾਨ ਲੱਥੇ
ਹੋਯਾ ਬਹੁਤਨੁਕਸਾਨ ਕਰਤਾਰ ਸਿੰਘਾ ਗ਼ਾਜ਼ੀ ਗਜ਼ਬ ਦੇ ਹਥ ਦਿਖਾਨ ਲੱਥੇ

ਕੁਮੇਦਾਨ ਸਤਿਗੁਰੂ ਸਹਾਈ ਸਿੰਘ ਤੇ ਮਹਾਂ ਸਿੰਘ ਦਾ ਸ਼ਹੀਦ ਹੋਣਾ

ਭਾਵੇਂ ਸਿੰਘਾਂ ਦਲੇਰੀਆਂ ਕੀਤੀਆਂ ਜੀ ਪਲਪਲ ਵਿਚ ਕਦਮ ਵਧਾਈ ਜਾਂਦੇ
ਪਰ ਅਗੋਂ ਪਠਾਨ ਸਨ ਥਾਂ ਉਚੀ ਨਾਲ ਗੋਲੀਆਂ ਦੇ ਉਲਟਾਈ ਜਾਂਦੇ
ਓਸੇ ਰੌਲੇ ਦੇ ਵਿਚ ਸਹਾਈ ਸਿੰਘ ਜੀ ਗੋਲੀ ਲਗ ਕੇ ਕਰ ਚੜ੍ਹਾਈ ਜਾਂਦੇ
ਮਹਾਂ ਸਿੰਘ ਭੀ ਹੋ ਸ਼ਹੀਦ ਡਿਗਾ, ਵੇਲੇ ਸਿਰ, ਕਰ ਬੇਵਫਾਈ ਜਾਂਦੇ
ਫੌਜ ਬਿਨਾਂ ਸਰਦਾਰਾਂ ਦੇ ਨਠ ਉਠੀ ਗਾਜ਼ੀ ਹੋ ਦਲੇਰ ਦਬਾਈ ਜਾਂਦੇ
ਗਾਜੀ ਛਡ ਪਹਾੜ ਕਰਤਾਰ ਸਿੰਘਾ ਵਿਚ ਸਾਫ ਮੈਦਾਨ ਦੇ ਆਈ ਜਾਂਦੇ

ਵਾਕ ਕਵੀ

ਤਿੰਨ ਕੋਹ ਪਿਛਾਂਹ ਅਕਾਲ ਰਜਮਟ ਆਈ ਹਟ, ਨੁਕਸਾਨ ਉਠਾਯਾ ਜੀ
ਗਾਜੀ ਛਡ ਪਹਾੜ ਹਿਠਾਂ ਆਏ ਨਹੀਂ ਨਫਾ ਨੁਕਸਾਨ ਸੁਚਾਯਾ ਜੀ
ਏਸ ਸਿੰਘਾਂ ਦੀ ਹਾਰ ਨੇ ਕੁਦਰਤੋਂ ਹੀ ਸਗੋਂ ਚੰਗਾ ਸਬਬ ਆ ਲਾਯਾ ਜੀ
ਹਰੀ ਸਿੰਘ ਵਾਲੀ ਫੌਜ ਵਧ ਅਗੇ ਆ ਠੇਰਾ ਤੇ ਪੈਰ ਜਮਾਯਾ ਜੀ

ਏਸ ਥੋੜ੍ਹੀ ਜਹੀ ਜਿਤ ਤੋਂ ਗਾਜ਼ੀਆਂ ਨੇ ਆਣ ਹੌਸਲਾ ਬਹੁਤ ਵਧਾਯਾ ਜੀ
ਅਗੇ ਵਧ ਆ ਗਏ ਕਰਤਾਰ ਸਿੰਘਾ ਬੰਦੋਬਸਤ ਨ ਪਿਛੇ ਕਰਾਯਾ ਜੀ

ਅਕਾਲੀ ਫੂਲਾ ਸਿੰਘ

ਫੌਜ ਹਟਦੀ ਹਟਦੀ ਪਿਛ੍ਹਾਂ ਆ ਗਈ ਗਾਜ਼ੀ ਮਗਰ ਲਗੇ ਬੇਸ਼ੁਮਾਰ ਭਾਈ
ਰੌਲਾ ਮਚਯਾ ਵਿਚ ਮੈਦਾਨ ਭਾਰਾ ਤੋਪਾਂ ਚਲੀਆਂ ਬੇਸ਼ੁਮਾਰ ਭਾਈ
ਸਜੇ ਹਥ ਫੂਲਾ ਸਿੰਘ ਖੜਾ ਹੈਸੀ ਸਿੰਘ ਨਾਲ ਲੈ ਚਾਰ ਹਜ਼ਾਰ ਭਾਈ
ਬੁਰਾ ਹਾਲ ਡਿਠਾ ਫੌਜ ਆਪਣੀ ਦਾ ਖ਼ੂਨ ਭੜਕ ਆਯਾ ਜੋਸ਼ ਮਾਰ ਭਾਈ
ਫੌਜ ਹਟ ਦੀ ਨੂੰ ਖਲਾ ਡਕ ਅਗੋਂ ਉਚੀ ਫਤੇਹ ਗਜਾਇ ਲਲਕਾਰ ਭਾਈ
ਕਿਥੇ ਜਾਓਗੇ ਭਜਕੇ ਖਾਲਸਾ ਜੀ ਖਾ ਵਿਚ ਮੈਦਾਨ ਦੇ ਹਾਰ ਭਾਈ
ਏਸ ਥਾਂ ਤੋਂ ਨਹੀਂ ਲਾਹੌਰ ਨੇੜੇ ਵੇਖੋ ਦਿਲਾਂ ਦੇ ਵਿਚ ਵਿਚਾਰ ਭਾਈ
ਪਿੱਠਾਂ ਸ਼ੇਰਾਂ ਨੇ ਕਦੇ ਵਖਾਈਆਂ ਨਹੀਂ ਜਾਂਦੇ ਸਾਮ੍ਹਣੇ ਮੌਤ ਵਿਸਾਰ ਭਾਈ
ਹਟੋ ਪਿਛ੍ਹਾਂ ਨ ਨਾਮ ਨੂੰ ਲਾਜ ਲਾਵੋ ਕੀਹ ਚੀਜ਼ ਨੇ ਗਾਜ਼ੀ ਗੁਵਾਰ ਭਾਈ
ਕਈ ਵਾਰ ਤੁਸਾਂ ਪਾਸੋਂ ਹਾਰ ਨੱਠੇ ਤੁਸੀਂ ਸੂਰਮੇ ਧਨੀ ਤਲਵਾਰ ਭਾਈ
ਡਰ ਮੌਤ ਤੋਂ ਨੱਠਣਾ ਖਾਲਸਾ ਜੀ ਬਦਨਾਮੀ ਹੈ ਵਿਚ ਸੰਸਾਰ ਭਾਈ
ਇਨ੍ਹਾਂ ਦਿਹਾਂ ਨੇ ਅੰਤ ਨੂੰ ਨਾਸਹੋਣਾ ਰਹਿਣਾ ਸਦਾ ਨਹੀਂ ਗੰਦ ਭੰਡਾਰ ਭਾਈ
ਇਉਂ ਆਖ ਕੇ ਫ਼ੇਰ ਕੁਦਾਇ ਘੋੜਾ ਸਤਿ ਸ੍ਰੀ ਅਕਾਲ ਉਚਾਰ ਭਾਈ
ਕਰ ਦਿਤੋ ਸੂ ਹੱਲਾ ਕਰਤਾਰ ਸਿੰਘਾ ਖਲੋ ਸਿੰਘ ਸਭ ਪੈਰ ਸੰਭਾਰ ਭਾਈ

ਘੋਰ ਜੰਗ

ਗਾਜੀ ਵਧੇ ਆਉਂਦੇ ਬੇਮੁਹਾਰ ਹੈਸਨ ਸਿੰਘ ਉਲਟਕੇ ਫਤ੍ਹੇ ਉਚਾਰ ਪੈ ਗਏ
ਭੌਂ ਪਿਆ ਉਹ ਹੜ੍ਹ ਦਾ ਹੜ ਪਿਛੇ ਸਿੰਘ ਗਾਜੀਆਂ ਤੇ ਬਾੜਾਂ ਝਾੜ ਪੈ ਗਏ
ਠਾਠਾਂਮਾਰਦਾਪਿਆ ਦਰਜਾ ਆਉਂਦਾ ਸਿੰਘ ਵਾਂਗ ਚਟਾਨਾਂ ਦੇ ਸਾਰ ਪੈ ਗਏ
ਲਿਆਡੱਕ ਉਹ ਭਾਰੀ ਤੂਫਾਨਆਉਂਦਾ ਕਰ ਸਿੰਘਾਂ ਦਲੇਰੀਆਂ ਭਾਰ ਪੈ ਗਏ
ਅੱਗ ਵਗ੍ਹੀ ਚੁਪਾਸਯੋਂ ਸਖਤ ਓਥੇ ਧੂੜਾਂ ਉਡੀਆਂ ਅੰਧ ਗੁਬਾਰ ਪੈ ਗਏ
ਏਸ ਤਰਫ ਅਕਾਲ ਅਕਾਲ ਹੋਵੇ ਓਧਰ ਨਾਹਰਯਾਂ ਦੇ ਘੁੰਮਘਾਰ ਪੈ ਗਏ
ਢੋਲ ਵਜਦੇ ਥਾਉਂ ਥਾਂ ਗਾਜ਼ੀਆਂ ਦੇ ਪਾਜ਼ੀ ਖਾਕੇ ਮਾਰ ਲਾਚਾਰ ਪੈ ਗਏ

ਧਰਤੀ ਖੂਨ ਦੇ ਨਾਲ ਹੋ ਲਾਲ ਗਈ ਪਲਾਂ ਵਿਚ ਮੈਦਾਨ ਸਥਾਰ ਪੈ ਗਏ
ਕਿਤੇ ਸਿੰਘ ਤੇ ਕਿਤੇ ਪਠਾਨ ਜਾਬਰ ਟੋਟੇ ਹੋ ਕੇ ਪੈਰ ਪਸਾਰ ਪੈ ਗਏ
ਕਿਤੇ ਪੈਦਲਾਂ ਦੇ ਲੱਬੇ ਘਾਣ ਪਏ ਕਿਤੇ ਹੋ ਬੇਜਾਨ ਅਸਵਾਰ ਪੈ ਗਏ
ਮਾਰੋ ਮਰ ਮੈਦਾਨ ਦੇ ਵਿਚ ਮੱਚੀ ਇਕ ਦੂਜੇ ਤੇ ਹੋ ਖੂਨ ਖਾਰ ਪੈ ਗਏ
ਗਾਜੀ ਰੁਝ ਗਏ ਸਾਰੇ ਕਰਤਾਰ ਸਿੰਘਾ ਇਕ ਪਾਸੇ ਹੀ ਕਰ ਉਲਾਰ ਪੈ ਗਏ

ਫੌਜ ਖਾਲਸਾ ਤੇ ਗਾਜ਼ੀਆਂ ਨੂੰ ਘੇਰ ਲੈਣਾ

ਗਾਜੀ ਰੁਝੇ ਮੈਦਾਨ ਦੇ ਵਿਚ ਸਾਰੇ ਡਿੱਠਾ ਨਿਗ੍ਹਾ ਸ੍ਰਕਾਰ ਨੇ ਮਾਰ ਜਲਦੀ
ਝਟ ਜਨਰਲ ਇਲਾਰਡ ਨੂੰ ਹੁਕਮਦਿਤਾ ਤੂੰ ਰਸਾਲਯਾਂਤਈਂ ਉਲਾਰ ਜਲਦੀ
ਧਾਵਾ ਲਹਿੰਦਯੋਂ ਕਰਦਿਹੋਗਾਜੀਆਂਤੇ ਦਿਹੋ ਪੈਰਾਂ ਤੋਂ ਮਾਰ ਉਖਾੜ ਜਲਦੀ
ਬਲ ਬਹਾਦਰ ਸਿੰਘ ਜੋ ਗੋਰਖਾ ਸੀ ਕਹਯਾ ਓਸਨੂੰ 'ਹੋ ਉਡਾਰ' ਜਲਦੀ
ਪਲਟਨ ਗੋਰਖਾ ਲੈਕੇ ਵਲ ਠੇਰੀ ਪਹੁੰਚ ਗਾਜੀਆਂ ਦੇ ਪਿਛੇ ਵਾਰ ਜਲਦੀ
ਹੱਲਾ ਕਰਕੇ ਗਾਜੀ ਖਿੰਡਾਇ ਦੇਵੇ ਲਵੇ ਮੋਰਚੇ ਸਭ ਸੰਭਾਰ ਜਲਦੀ
ਹਰੀ ਸਿੰਘ ਵਾਲੀ ਫੌਜ ਪਹਿਲਾਂ ਹੀ ਜਾ ਮੱਲ ਬੈਠੀ ਸੀ ਠੇਰੀ ਪਹਾੜ ਜਲਦੀ
ਏਸੇ ਤਰ੍ਹਾਂ ਚੁਪਾਸਯੋਂ ਪਾਇ ਘੇਰਾ ਵਧੀ ਖਾਲਸਾ ਫੌਜ ਜਰਾਰ ਜਲਦੀ
ਹਲਾ ਹੋਯਾ ਚੁਫੇਰਯੋਂ ਗਾਜੀ ਤੇ ਛਡੇ ਤੋਪਖਾਨੇ ਵੇਲਾ ਤਾੜ ਜਲਦੀ
ਮਚਪਿਆ ਘਮਸਾਨ ਕਰਤਾਰ ਸਿੰਘਾ ਕਿਤੇ ਤੋਪ ਤੇ ਕਿਤੇ ਤਲਵਾਰ ਜਲਦੀ

ਪਠਾਣਾਂ ਦੀ ਦਲੇਰੀ

ਫੌਜ ਖਾਲਸਾ ਨੇ ਬੜੇ ਤਾੜ ਮੌਕੇ ਚੌਂਹ ਪਾਸਯੋਂ ਹੱਲੇ ਕਰਾਇ ਭਾਵੇਂ
ਦੋਜਾਂ ਸਿਖੀਆਂ ਲੜਨ ਕੁਵੇਦ ਅੰਦਰ ਤੋਪ ਖਾਨਯਾਂ ਮੀਂਹ ਵਰਾਇ ਭਾਵੇਂ
ਤੋਪਾਂ ਗਾਜੀਆਂ ਪਾਸ ਨ ਬਹੁਤੀਆਂ ਸਨ ਪੇਂਡੂ ਹੋ ਕਠੇ ਹੈਸਨ ਆਇ ਭਾਵੇਂ
ਹਲੇ ਪੈਰ ਨ ਛਡ ਟਿਕਾਣਯਾਂ ਨੂੰ ਸਿੰਘਾਂ ਵਧਕੇ ਜ਼ੋਰ ਦਿਖਾਇ ਭਾਵੇਂ
ਆਉਣ ਤੋਪਾਂ ਤੇ ਵਾਂਗ ਭਮੱਕੜਾਂ ਦੇ ਸੈ ਮਾਰ ਕੇ ਅਗੋਂ ਉਡਾਇ ਭਾਵੇਂ
ਐਲੀ ਐਲੀ ਕਰਦੇ ਗਾਜੀ ਵਧੀ ਆਵਣ ਥਾਂ ਥਾਂ ਨੁਕਸਾਨ ਉਠਾਇ ਭਾਵੇਂ
ਡਕੇ ਗਏ ਨ ਗਾਜੀ ਦੁਪਹਿਰ ਤੋੜੀ ਜ਼ੋਰ ਖਾਲਸੇ ਬਹੁਤੇ ਲਾਇ ਭਾਵੇਂ
ਮੁਕਣ ਵਿਚ ਨ ਆਉਣ ਕਰਤਾਰ ਸਿੰਘਾ ਵਢ ਵਾਂਗ ਜੁਵਾਰ ਵਢਾਇ ਭਾਵੇਂ

ਅਕਾਲੀ ਫੂਲਾ ਸਿੰਘ ਜੀ ਦਾ ਸ਼ਹੀਦ ਹੋਣਾ

ਕੋਹਾਂ ਵਿਚ ਰੌਲਾ ਪੈ ਰਿਹਾ ਹੈਸੀ, ਹੈਸੀ ਮਚਯਾ ਬੜਾ ਘਮਸਾਨ ਭਾਈ
ਫੂਲਾ ਸਿੰਘ ਨਾਲ ਲੈ ਅਕਾਲੀਆਂ ਨੂੰ ਸਤ ਅਠ ਹਜ਼ਾਰ ਜੁਵਾਨ ਭਾਈ
ਮਾਰੋ ਮਾਰ ਕਰਦਾ ਅਗੇ ਵਧ ਗਿਆ ਬੀਰ ਰਸ ਮਤਾ ਬਲਵਾਨ ਭਾਈ
ਹੈਸੀ ਘੋੜੇ ਉਤੇ ਅਸਵਾਰ ਹੋਯਾ ਗੋਲੀ ਵਿਚ ਗੋਡੇ ਵਜੀ ਆਨ ਭਾਈ
ਗੋਡਾ ਭੰਨ ਗੋਲੀ ਘੋੜਾ ਮਾਰ ਗਈ ਓਸੇ ਵਕਤ ਹਾਥੀ ਮੰਗਵਾਨ ਭਾਈ
ਹੌਦੇ ਵਿਚ ਨਿਹੰਗ ਜੀ ਬੈਠ ਗਏ ਲਗੇ ਫੌਜ ਨੂੰ ਫੇਰ ਲੜਾਨ ਭਾਈ
ਗਾਜ਼ੀਹੱਲਖਲੇ ਪਿਛ੍ਹਾਂ ਹਟਣਲਗੇ ਭਾਣਾ ਵਰਤਯਾ ਆਣ ਭਗਵਾਨ ਭਾਈ
ਕਰਾਬੀਨ ਚਲੀ ਕਿਤੇ ਨੇੜਯੋਂ ਹੀ ਚਾਰ ਗੋਲੀਆਂ ਕਠੀਆਂ ਜਾਨ ਭਾਈ
ਫੂਲਾ ਸਿੰਘ ਉਤੇ ਪਈਆਂ ਵਾਰ ਇਕੋ ਗਈਆਂ ਬੱਬਰ ਭੰਨ ਪਛਾਨ ਭਾਈ
ਗਿਆ ਹੋ *ਸ਼ਹੀਦ ਕਰਤਾਰ ਸਿੰਘਾ ਫੌਜ ਖਾਲਸੇ ਦਾ ਉਹ ਨਿਸ਼ਾਨ ਭਾਈ

ਗਾਜ਼ੀਆਂ ਦਾ ਜ਼ੋਰ

ਪਾਯਾ ਜ਼ੋਰ ਜਬਾਰ ਖਾਂ ਆਣ ਅਗੇ ਪਿਛੇ ਦਲਾਂ ਦੇ ਦਲ ਪਠਾਨ ਲੱਗੇ
ਫੂਲਾ ਸਿੰਘ ਹੋ ਗਿਆ ਸ਼ਹੀਦ ਏਧਰ ਢਾਹ ਹੌਂਸਲਾ ਸਿੰਘ ਘਬਰਾਨ ਲੱਗੇ
ਗਾਜ਼ੀ ਮਰਨ ਮਾਰਨ ਉਤੇ ਆਣ ਰੁਠੇ ਵਧ ਵਧ ਤੇਗਾਂ ਖੜਕਾਨ ਲੱਗੇ
ਦਿਲੀਂ ਰਖਕੇ ਚਾਉ ਬਹਿਸ਼ਤ ਦਾ ਜੀ ਪਲੋ ਪਲੀ ਆ ਪੈਰ ਵਧਾਣ ਲੱਗੇ
ਯਾਐਲੀਅਕਬਰ ਯਾ ਐਲੀ ਅਕਬਰ ਮਜ਼੍ਹਬੀ ਜੋਸ਼ ਦੇ ਨਾਹਰੇ ਸੁਨਾਨ ਲੱਗੇ
ਤੋਪਾਂ ਗੋਲੀ ਦੀ ਛਡ ਪ੍ਰਵਾਹ ਦਿੜ੍ਹੀ ਗਾਜ਼ੀ ਕਰਨ ਡਾਢਾ ਘਮਸਾਨ ਲੱਗੇ
ਆਣ ਉਖੜੇ ਪੈਰ ਅਕਾਲੀਆਂ ਦੇ ਕਦਮ ਪਿਛ੍ਹਾਂ ਦੇ ਵਲ ਉਠਾਨ ਲੱਗੇ
ਡਿਠਾ ਹਾਲ ਸ੍ਰਕਾਰ ਕਰਤਾਰ ਸਿੰਘਾ ਬਾਜ਼ੀ ਉਲਟ ਚਲੀ ਜੋਸ਼ ਖਾਨ ਲੱਗੇ

ਮਹਾਰਾਜ ਨੇ ਨੰਗੀ ਤੇਗ ਲੈਕੇ ਮੈਦਾਨ ਵਿਚ ਉਤਰਨਾ

ਚੜ੍ਹ ਆਯਾ ਤੂਫਾਨ ਜਾਂ ਗਾਜ਼ੀਆਂ ਦਾ ਵਧੇ ਆਇ ਰਹੇ ਢੋਲ ਮਾਰ ਅੱਗੇ
ਹਟ ਆਈ ਪਿਛਾਂਹ ਅਕਾਲ ਰਜਮਟ ਜਿਸ ਤਰਫ ਸੀ ਖੜੀ ਸ੍ਰਕਾਰ ਅੱਗੇ
ਪਲਟਨਖੜੀਸੀਪਾਸ ਨਜੀਬਾਂ ਵਾਲੀ ਦਿਤਾ ਹੁਕਮ 'ਹੋਵੋ ਖਬਰਦਾਰ' ਅੱਗੇ

*ਕੇਨਿੰਘਮ ਸਫਾ ੧੬੧–ਸ ਮ: ਲਤੀਫ ਸਫਾ ੪੩੧

ਜੇਹੜੇ ਛਡ ਮੈਦਾਨ ਨੂੰ ਨਠ ਆਵਣ ਕਰੋ ਮਾਰਕੇ ਓਹਨਾਂ ਨੂੰ ਪਾਰ ਅੱਗੇ
ਇਹ ਆਖ ਕੁਦਾਇਕੇ ੦ਪਰੀ ਤਾਈਂ ਖੜੇ ਜਾ ਮੈਦਾਨ ਲਲਕਾਰ ਅੱਗੇ
ਸਤਿ ਸ੍ਰੀ ਅਕਾਲ ਉਚਾਰ ਕਰਕੇ ਜਾ ਪਏ ਕਰ ਨੰਗੀ ਤਲਵਾਰ ਅੱਗੇ
ਅੜਦਲ ਵਾਲੀਆਂ ਫੌਜਾਂ ਨੇ ਕਰ ਧਾਵਾ ਬਧੀ ਵਿਚ ਮੈਦਾਨ ਕਤਾਰ ਅੱਗੇ
ਬਾੜਾਂ ਝਾੜੀਆਂ ਮੀਂਹ ਦੇ ਵਾਂਗ ਓਥੇ ਦਿਤੇ ਲਾਹ ਪਠਾਨ ਸਬਾਰ ਅੱਗੇ
ਮਹਾਰਾਜ ਮੈਦਾਨ ਵਿਚ ਆਪ ਆਯਾ ਸੁਣ ਕੁਦ ਪਏ ਸਰਦਾਰ ਅੱਗੇ
ਬਾਜ਼ੀ ਉਲਟ ਪਈ ਵੇਖ ਕਰਤਾਰ ਸਿੰਘਾ ਵਧਣ ਲੱਗੇ ਜੋਸ਼ ਧਾਰ ਅੱਗੇ

ਵਾਕ ਕਵੀ

ਜਦ ਆਪ ਸ੍ਰਕਾਰ ਤਲਵਾਰ ਸੂਤੀ ਫੇਰ ਪਿਛ੍ਹਾਂ ਹੋ ਮੂੰਹ ਛੁਪਾਇ ਕਿਹੜਾ
ਬਾਦਸ਼ਾਹ ਰੁਠਾ ਜਦ ਮਰਨ ਉਤੇ ਫ਼ੌਜਦਾਰ ਫਿਰ ਦਿਲ ਚੁਰਾਇ ਕਿਹੜਾ
ਵੜਯਾਵਿਚਮੈਦਾਨ ਰਣਜੀਤਸਿੰਘਜਾਂ ਪਿਛੇਫੇਰ ਸ੍ਰਦਾਰ ਰਹਿ ਜਾਇ ਕਿਹੜਾ
ਫਤ੍ਹੇ ਜਿਸ ਦਿਆਂ ਕਦਮਾਂ ਵਿਚ ਖੜੀ ਅਗੇ ਓਸਦੇ ਵੈਰੀ ਠਹਿਰਾਇ ਕਿਹੜਾ
ਇਕਬਾਲ ਸਤਾਰਾ ਬਲੰਦ ਜਿਸਦਾ ਜ਼ੱਕ ਓਸਦੇ ਤਈਂ ਪੁਚਾਇ ਕਿਹੜਾ
ਤੇਗ ਸਿੰਘਾਂ ਦੀ ਅਗੇ ਕਰਤਾਰ ਤਿੰਘਾ ਪੈਰ ਹੋ ਨਿਧੜਕ ਜਮਾਇ ਕਿਹੜਾ

ਭਾਰੀ ਘਮਸਾਨ

ਫੌਜਾਂ ਉਲਟ ਪਈਆਂ ਮਹਾਰਾਜ ਪਿਛੇ ਤੇਗਾਂ ਸੂਤਕੇ ਸਭ ਜੁਵਾਨ ਪੈ ਗਏ
ਗੋਲੀ ਚਲਣੀ ਬੰਦ ਹੋ ਗਈ ਉਕੀ ਸਿੰਘ ਤੇਗ ਦਾ ਜੰਗ ਮਚਾਨ ਪੈ ਗਏ
ਵਿਚ ਬਦਲਾਂ ਬਿਜਲੀਲਿਸ਼ਕ ਪਈਆਂ ਸਿੰਘਜ਼ੋਰਦੇ ਕਰਨ ਘਮਸਾਨ ਪੈ ਗਏ
ਵਧੇ ਆਉਂਦਯਾਂ ਗਾਜ਼ੀਆਂ ਰੋਕ ਅੜੀ ਸ਼ੇਰ ਹੋ ਨਿਧੜਕ ਮੁਕਾਨ ਪੈ ਗਏ
ਓਧਰ ਗਾਜ਼ੀ ਭੀ ਰੋਹ ਦੇ ਵਿਚ ਮਤੇ ਨਾਹਰੇ ਮਾਰ, ਤੇਗਾਂ ਖੜਕਾਨ ਪੈ ਗਏ
ਦੋਹਾਂ ਪਾਸਯਾ ਦੇ ਸ਼ੇਰ ਜੁਟ ਪਏ ਇਕ ਦੂਸਰੇ ਦੇ ਤਈਂ ਖਾਨ ਪੈ ਗਏ
ਬੰਨ੍ਹ ਤੁਮਲੇ ਲੜਨ ਜੁਵਾਨ ਲਗੇ ਆਪੋ ਆਪਣਾ ਜ਼ੋਰ ਅਜ਼ਮਾਨ ਪੈ ਗਏ
ਧੂੜਾਂ ਉਡੀਆਂ ਮਚਯਾ ਸ਼ੋਰ ਭਾਰਾ ਅੰਧ ਗੁਬਾਰ ਅਸਮਾਨ ਪੈ ਗਏ
ਤੇਗਾਂ ਖੜਕੀਆਂ ਧੜੀਆਂ ਛਾਤੀਆਂ ਜੀ ਬੇਸ਼ੁਮਾਰ ਜੁਵਾਨ ਬੇਜਾਨ ਪੈ ਗਏ

---

੦ਪਰੀ ਮਹਾਰਾਜ ਦੀ ਘੋੜੀ ਦਾ ਨਾਮ ਸੀ ।

ਥਾਂ ਥਾਂ ਲਗੇ ਢੇਰ ਮੁਰਦਯਾਂ ਦੇ ਕਟਣ ਖੇਤੀਆਂ ਜਿਵੇਂ ਕਿਰਸਾਨ ਪੈ ਗਏ
ਘਾਇਲ ਤੜਫਦੇ ਲੁਛਦੇ ਹੇਠ ਪੈਰਾਂ ਹੋ ਸੂਰਮੇ ਲਹੂ ਲੁਹਾਨ ਪੈ ਗਏ
ਕਟੇ ਹਥ ਮਥੇ ਲਥੇ ਸਿਰ ਕਿਧਰੇ ਕਿਤੇ ਸਿੰਘ ਤੇ ਕਿਤੇ ਪਠਾਨ ਪੈ ਗਏ
ਦੋਹਾਂ ਵਿਚ ਭਾਰੀ ਘਮਸਾਨ ਪਿਆ ਦੀਨ ਮਜ਼੍ਹਬੀ ਜੋਸ਼ ਦਿਖਾਨ ਪੈ ਗਏ
ਓੜਕ ਕੜਕੀ ਧੁਪ ਕਰਤਾਰ ਸਿੰਘਾ ਗਾਜ਼ੀ ਅੰਤ ਢਿਲੇ ਕੁਝ ਆਨ ਪੈ ਗਏ

ਤੋਪ ਖਾਨੇ

ਜਦ ਪਿਆ ਘਮਸਾਨ ਮੈਦਾਨ ਅੰਦਰ ਤੋਪਖਾਨਯਾਂ ਨੇ ਝੜੀ ਲਾਇ ਦਿਤੀ
ਗੋਲੇ ਪੈਣ ਲਗੇ ਵਿਚ ਗਾਜ਼ੀਆਂ ਦੇ ਕੋਹਾ ਤਕ ਫਿਰ ਧਰਤ ਹਲਾਇ ਦਿਤੀ
ਵਧ ਆਏਗਾਜ਼ੀ ਜੇਹੜੇ ਵਧ ਆਏ ਭੀੜ ਬਾਕੀ ਦੀ ਡੱਕ ਠਹਿਰਾਇ ਦਿਤੀ
ਮੀਂਹ ਵਾਂਗ ਜਦੋਂ ਗੋਲਾ ਵਰ੍ਹਨਲਗਾ ਧੂੜ ਧਰਤ ਦੀ ਮਾਰ ਉਡਾਇ ਦਿਤੀ
ਕਠੀ ਭੀੜ ਪਿਛੇ ਮੁਲਖਈਏ ਦੀ ਸੀ ਤੋਪਖਾਨਯਾਂ ਨੇ ਬਿਚਲਾਇ ਦਿਤੀ
ਇਕ ਕਦਮ ਨ ਉਨ੍ਹਾਂ ਨੂੰ ਵਧਣ ਦਿਤਾ ਹੋਸ਼ ਉਨ੍ਹਾਂ ਦੀ ਮਾਰ ਭੁਲਾਇ ਦਿਤੀ
ਰਿਹਾ ਕੱਠ ਨ ਇਕ ਥਾਂ ਗਾਜ਼ੀਆਂ ਦਾ ਸਾਰੀ ਭੀੜ ਖਿੰਡਾਇ ਪੁੰਡਾਇ ਦਿਤੀ
ਵੇਖ ਜੰਗ ਦੇ ਢੰਗ ਕਰਤਾਰ ਸਿੰਘਾ ਵਿਚ ਵੈਰੀਆ ਖਲਬਲੀ ਪਾਇ ਦਿਤੀ

ਠੇਰੀ ਵਾਲੀ ਫੌਜ ਨੇ ਗਾਜ਼ੀਆਂ ਤੇ ਧਾਵਾ ਕਰਨਾ

ਜੇਹੜੇ ਵਧੇ ਗਾਜ਼ੀ ਅਗੇ ਰੁਕੇ ਜਾਕੇ ਬਾਕੀ ਤੋਪਾਂ ਨੇ ਡੱਕ ਖਲ੍ਹਾਰ ਦਿਤੇ
ਅਗੇ ਪਿਛੇ ਦੀਖਬਰ ਨ ਰਹੀ ਮੂਲੋਂ ਭਾਈ ਭਾਈਆਂ ਨੇ ਦਿਲੋਂ ਵਿਸਾਰ ਦਿਤੇ
ਫੌਜ ਖਾਲਸਾ ਨੇ ਮੱਲੀ ਆਣ ਠੇਰੀ ਕਾਇਮ ਕਰ ਪੈਦਲ ਅਸਵਾਰ ਦਿਤੇ
ਤੋਪਾਂ ਛੇ ਹੈਸਨ ਨਾਲ ਉਨ੍ਹਾਂ ਦੇ ਜੀ ਓਹਨਾਂ ਵਿਗੜੇ ਕੰਮ ਸੁਵਾਰ ਦਿਤੇ
ਗੋਲੇ ਪਾਟਵੇਂ ਗਾਜ਼ੀਆਂ ਵਿਚ ਛਡੇ ਅਗਾਂ ਲਾਕੇ ਤੁੱਮਲੇ ਸਾੜ ਦਿਤੇ
ਦੋਹਾਂ ਪਾਸਿਆਂ ਤੋਂ ਅੱਗ ਵਰ੍ਹਨ ਲੱਗੀ ਗਾਜੀ ਬੇਤਰਤੀਬ ਖਲਾਰ ਦਿਤੇ
ਰੌਲਾ ਪਿਆ ਨ ਸੁਝਦੀ ਚਾਲ ਕੋਈ ਮੁਲਖੱਈਏ ਨੇ ਹੌਂਸਲੇ ਹਾਰ ਦਿਤੇ
ਜਾਂਦੀ ਪੇਸ਼ ਨ ਕੋਈ ਕਰਤਾਰ ਸਿੰਘਾ ਫੌਜਾਂ ਸਿੱਖੀਆਂ ਨੇ ਗਾਜ਼ੀ ਮਾਰ ਦਿਤੇ

ਵਾਕ ਕਵੀ

ਅਸਾਂ ਸੁਣਯਾਂ ਆਪਨੇ ਵਡਯਾਂ ਤੋਂ ਗਾਜ਼ੀ ਹੌਂਸਲੇ ਬੜੇ ਦਿਖਾਂਦੇ ਰਹੇ

ਤੋਪਾਂ ਚਲਦੀਆਂ ਦੇ ਵਲ ਹੋ ਸਿਧੇ ਐਲੀ ਐਲੀ ਕਰ ਕਦਮ ਵਧਾਂਦੇ ਰਹੇ
ਸਿਧੇ ਆਉਂਦੇ ਵਾਂਗ ਭਮਕੜਾਂ ਦੇ ਗੋਲੇ ਮਾਰ ਕੇ ਅਗੋਂ ਉਡਾਂਦੇ ਰਹੇ
ਤਾਂ ਭੀ ਕੁਝ ਪ੍ਰਵਾਹ ਨ ਕਰਦੇ ਸਨ ਤੋਪਾਂ ਖੋਹਣੀਆਂ ਹਰਦਮ ਚਾਹੁੰਦੇ ਰਹੇ
ਫਰਕ ਰਖਯਾ ਵਿਚ ਬਹਾਦਰੀ ਨ ਪੈਰ ਪੈਰ ਤੇ ਜਿੰਦ ਘੁਮਾਂਦੇ ਰਹੇ
ਅਸਲ ਕੌਮ ਦੀ ਆਨ ਕਰਤਾਰ ਸਿੰਘਾ ਗਾਜ਼ੀ ਪਾਲ ਬਹਿਸ਼ਤ ਨੂੰ ਜਾਂਦੇ ਰਹੇ

ਮੁਹੰਮਦ ਅਜ਼ੀਮ ਖਾਂ ਵਾਲੀ ਫੌਜ

ਏਸ ਤਰਫ ਪਿਆ ਘਮਸਾਨ ਭਾਰਾ ਜਿੰਦਾਂ ਕਾਲ ਭਗਵਾਨ ਖਪਾਈਆਂ ਸਨ
ਪਾਰ ਲੰਡਯੋਂ ਪਿਆ ਅਜ਼ੀਮ ਖਾਂ ਸੀ ਖਬਰਾਂ ਓਸਨੇ ਭੀ ਸੁਣ ਪਾਈਆਂ ਸਨ
ਠੇਰੀਵਾਲਯਾਂ ਦੀ ਇਮਦਾਦ ਲਈ ਓਸ ਕੀਤੀਆਂ ਬਹੁਤੀਆਂ ਧਾਈਆਂ ਸਨ
ਫੌਜਾਂ ਪਾਰ ਉਤਾਰਨ ਵਾਸਤੇ ਆ ਖਾਨ ਬੇੜੀਆਂ ਕਈ ਮੰਗਵਾਈਆਂ ਸਨ
ਪਰ ਏਸ ਪਾਸੇ ਵਡਾ ਤੋਪ ਖਾਨਾ ਓਸ ਕੋਸ਼ਸ਼ਾਂ ਸਭ ਗੁਵਾਈਆਂ ਸਨ
ਛੇ ਬੇੜੀਆਂ ਕਾਬਲੀ ਫੌਜ ਦੀਆਂ ਭਰੀਆਂ ਲੰਡੇ ਦੇ ਵਿਚ ਡੁਬਾਈਆਂ ਸਨ
ਡਕੀ ਰਖਯਾ ਓਸਨੂੰ ਓਧਰੇ ਹੀ ਤੋਪ ਖਾਨਯਾਂ ਝੜੀਆਂ ਲਾਈਆਂ ਸਨ
ਤੋਪਾਂ ਚਾਲੀ ਹੈਸਨ ਪਾਸ ਉਸਦੇ ਭੀ ਕਈ ਵਾਰ ਮੁਕਾਬਲੇ ਢਾਹੀਆਂ ਸਨ
ਆ ਸਕਿਆ ਲੰਡਯੋਂ ਪਾਰ ਨ ਉਹ ਚਾਲਾਂ ਕਰਕੇ ਕਈ ਦਿਖਾਈਆਂ ਸਨ
ਥੋੜਾਦਿਨਰੈਹਗਯਾ ਕਰਤਾਰ ਸਿੰਘਾ ਠੇਰੀਵਾਲਿਆਂ ਵਿੱਗੀਆਂ ਢਾਹੀਆਂ ਸਨ

ਜਾਨ ਤੋੜਵੀਂ ਲੜਾਈ

ਤਿੰਨਪਹਿਰ ਲੜਾਈਦਾ ਜ਼ੋਰ ਰਿਹਾ ਸਰਫਾ ਰਿਹਾ ਨ ਜੌਹਰ ਦਿਖਾਨ ਅੰਦਰ
ਗਾਜ਼ੀ ਵਧਦੇ ਰਹੇ ਦੁਪਹਿਰ ਤੋੜੀ ਹੌਲੀ ਖੇਡਦੇ ਰਹੇ ਮੈਦਾਨ ਅੰਦਰ
ਤੀਜੇਪਹਿਰ ਆ ਸਿੰਘਾਂਦਾਜ਼ੋਰ ਪਿਆ ਗਾਜ਼ੀ ਘੇਰ ਲਏ ਗੋਸ਼ੇ ਕਮਾਨ ਅੰਦਰ
ਸੱਜੇ ਖੱਬੇ ਤੇ ਸਾਮ੍ਹਣੇ ਤੋਪਖਾਨੇ ਰੁਝੇ ਹੋਇ ਸਨ ਅਗ ਬਰਸਾਨ ਅੰਦਰ
ਘੇਰ ਘਤਯਾ ਬੇਸ਼ੁਮਾਰ ਗਾਜ਼ੀ ਬੇੜਾ ਜਿਵੇਂ ਸਮੁੰਦ ਤੂਫਾਨ ਅੰਦਰ
ਅੰਤ ਤੇਗਾਂ ਤੇ ਉਤਰੇ ਦੋਇੰ ਪਾਸੇ ਜੁਟ ਪਏ ਡਾਢੇ ਘਮਸਾਨ ਅੰਦਰ
ਹੈਸਨ ਗਾਜ਼ੀ ਭੀ ਦਿਲੋਂ ਦਲੇਰ ਬਹੁਤੇ ਤੇਜ਼ ਸਿੰਘ ਰਹੇ ਤੇਗ ਚਲਾਨ ਅੰਦਰ
ਓਸ ਤਰਫ ਸਨ ਬੇਤਰਤੀਬਲੜਦੇ ਏਧਰ ਅਫਸਰ ਮਾਹਰਿ ਲੜਾਨ ਅੰਦਰ

ਚੱਲੀ ਉਹ ਤਲਵਾਰ ਜੋ ਦੋ ਘੜੀਆਂ ਯਾਦ ਰਹੀ ਉਹ ਕੌਮ ਪਠਾਨ ਅੰਦਰ
ਲਹਿਗਏ ਸੱਥਾਰ ਕਰਤਾਰ ਸਿੰਘਾ ਡਾਢਾ ਗੈਰ ਪੈ ਗਿਆ ਅਸਮਾਨ ਅੰਦਰ

ਪਠਾਨਾਂ ਨੇ ਅਖੀਰ ਮੈਦਾਨ ਛਡਕੇ ਨਠਣਾ

ਸਾਰਾਦਿਨ ਗਿਆਬੀਤ ਲੜਦਯਾਂ ਜਾਂ ਅੰਤਗਜ਼ਬਦੀ ਆਣ ਤਲਵਾਰ ਚੱਲੀ
ਧਰਤੀ ਲਾਲ ਖੂਨੋ ਖੂਨ ਹੋਇ ਰਹੀ ਖਲਕ ਲੜਦੀ ਹੋਇ ਸੱਥਾਰ ਚੱਲੀ
ਮੁਰਦੇ ਪੈਰਾਂ ਦੇ ਹੇਠ ਬੇਅੰਤ ਰੁਲਦੇ ਜਿੰਦ ਤੜਰਦੀ ਹੋਇ ਉਡਾਰ ਚੱਲੀ
ਲਈ ਸਾਰ ਮੁਹੰਮਦ ਅਜ਼ੀਮ ਨੇ ਨ ਕਮਦਿਲੀ ਆ ਪੈਰ ਪਸਾਰ ਚੱਲੀ
ਪਹੁੰਚੀ ਕੋਈ ਇਮਦਾਦ ਨ ਹੋਰ ਪਿਛੋਂ ਅਗੋਂ ਫਸਯਾਂ ਨੂੰ ਮੌਤ ਮਾਰ ਚੱਲੀ
ਦਿਨ ਡੁਬਦਯਾਂ ਗਾਜੀ ਭੀ ਡੁਬ ਗਏ ਅੰਤ ਭੀੜ ਪਠਾਨਾਂ ਦੀ ਹਾਰ ਚੱਲੀ
ਪੈਰ ਉੱਖੜੇ ਆਨ ਮੈਦਾਨ ਵਿਚੋਂ ਉਹ ਹਜੂਮ ਹੋ ਬੇਮੁਹਾਰ ਚੱਲੀ
ਸਿੰਘ ਹੋਇ ਦਲੇਰ ਕਰਤਾਰ ਸਿੰਘਾ ਤਲਵਾਰ ਆ ਬੇਸ਼ੁਮਾਰ ਚੱਲੀ

ਗਾਜ਼ੀਆਂ ਦੀ ਦੁਰਦਸ਼ਾ

ਪੈਰ ਉਖੜੇ ਜ਼ਰਾ ਕੁ ਗਾਜ਼ੀਆਂ ਦੇ ਤੋਪਖਾਨਯਾਂ ਸ਼ੋਰ ਮਚਾਇ ਦਿੱਤਾ
ਤਿੰਨਾਂਪਾਸਯਾਂ ਤੋਂਬਰਸੀ ਅਗ ਡਾਢੀ ਆ ਪਠਾਨਾਂ ਤਾਈਂ ਬਿਚਲਾਇ ਦਿੱਤਾ
ਜਿਧਰ ਹਟਦੇ ਓਧਰੋਂ ਪੈਣ ਗੋਲੇ ਅੱਗ ਗਾਜ਼ੀਆਂ ਨੂੰ ਘਬਰਾਇ ਦਿੱਤਾ
ਪਿਛੋਂ ਠੇਰੀ ਵਾਲੀ ਫੌਜ ਵਧ ਅਗੇ ਪਿਛ੍ਹਾਂ ਹਟਦਯਾਂ ਤਈਂ ਵਿਛਾਇ ਦਿੱਤਾ
ਪਾਸਾ ਕੋਈ ਨ ਮਿਲਦਾ ਨਿਕਲਣੇ ਨੂੰ ਆ ਗਾਜ਼ੀਆਂ ਹੌਂਸਲਾ ਢਾਹਿ ਦਿੱਤਾ
ਜਿਧਰ ਮੂੰਹ ਹੋਯਾ ਓਧਰ ਉਠ ਨਠੇ ਹਲਾ ਖਾਲਸੇ ਪਿਛੇ ਬੁਲਾਇ ਦਿੱਤਾ
ਧਰੀ ਵਾਢ ਤਲਵਾਰ ਦੀ ਮਗਰ ਪੈਕੇ ਬੇਸ਼ੁਮਾਰ ਹੀ ਗਾਜ਼ੀ ਖਪਾਇ ਦਿੱਤਾ
ਬੁਰੀ ਗਾਜ਼ੀਆਂ ਨਾਲ ਕਰਤਾਰ ਸਿੰਘਾ ਕਰ ਸਦਾ ਦਾ ਝੇੜਾ ਮੁਕਾਇ ਦਿੱਤਾ

ਵਾਕ ਕਵੀ

ਗਾਜ਼ੀ ਮਾਰ ਖਾ ਛਡ ਮੈਦਾਨ ਨੱਠੇ ਓਧਰ ਮੂੰਹ ਹੋਯਾ ਓਧਰ ਧਾਇ ਗਏ
ਤੋਬਾ ਤੋਬ ਕਰਦੇ ਤੇਗ ਖਾਲਸੇ ਤੋਂ ਸਭ ਕੁਝ ਹੀ ਛਡ ਛੜਾਇ ਗਏ
ਕੋਹਾਂ ਤਕ ਸਿੰਘਾਂ ਪਿਛੇ ਮਾਰ ਕੀਤੀ ਮੁਰਦੇ ਵਿਚ ਮੈਦਾਨ ਰੁਲਾਇ ਗਏ
ਨੁਸ਼ਹਿਰੇ ਮੈਦਾਨ ਤੋਂ ਲੈ ਕਰਕੇ ਚਾਰਸਦੇ ਤੋੜੀ ਸੀ ਦਬਾਇ ਗਏ

ਜਿਹੜੇ ਵੜੇ ਪਹਾੜੀਂ ਸੋ ਬਚ ਗਏ ਹਥ ਆਇ, ਸੋ ਸਭ ਕਤਲਾਇ ਗਏ
ਅੱਧੀ ਰਾਤ ਪਿਛੋਂ ਕਰਤਾਰ ਸਿੰਘਾ ਸਿੰਘ ਪਰਤ ਸਭੇ ਡੇਰੀਂ ਆਇ ਗਏ

ਤਥਾ

ਸਿੰਘਾਂ ਮੋਰਚੇ ਆਪਣੇ ਕਾਇਮ ਰਖੇ ਮਤਾਂ ਪਰਤ ਕੇ ਫੇਰ ਪਠਾਨ ਆਵਨ
ਥਾਂ ਥਾਂ ਤੇ ਪਹਿਰੇ ਲਗਾਇ ਰਖੇ ਗਾਜ਼ੀ ਰਾਤ ਜੇ ਜ਼ੋਰ ਅਜ਼ਮਾਨ ਆਵਨ
ਕੱਠ ਕਰਕੇ ਨਠਯਾਂ ਭਜਯਾਂ ਦਾ ਛਾਪਾ ਮਾਰ ਨੁਕਸਾਨ ਖੁਚਾਨ ਆਵਨ
ਪਰ ਆਯਾ ਨ ਕੋਈ ਕਰਤਾਰ ਸਿੰਘਾ ਹਥ ਵੇਖ ਗਏ ਕਿਵੇਂ ਮੈਦਾਨ ਆਵਨ

ਮੁਹੰਮਦ ਅਜ਼ੀਮ ਖਾਂ ਨੇ ਉਦਾਸ ਹੋਕੇ ਕਾਬਲ ਵਲ ਪਰਤ ਜਾਣਾ

ਖਬਰਾਂ ਪਹੁੰਚੀਆਂ ਸਭਅਜ਼ੀਮ ਖਾਂ ਨੂੰ ਕਠ ਗਾਜ਼ੀਆਂ ਦਾ ਹਾਰ ਖਾਇ ਗਿਆ
ਬੁਰਾ ਹਾਲ ਹੋਯਾ ਠੇਰੀ ਵਾਲਯਾਂ ਦਾ ਗਮ ਦਿਲ ਉਤੇ ਆਣ ਛਾਇ ਗਿਆ
ਟੁਟਾ ਹੌਂਸਲਾ ਰਹੀ ਉਮੈਦ ਕੋਈ ਨ ਸੋਆਂ ਬੁਰੀਆਂ ਸੁਣ ਘਬਰਾਇ ਗਿਆ
ਨਾ ਉਮੈਦ ਹੋਕੇ ਦਿਨ ਦੂਸਰੇ ਜੀ ਕੂਚ ਕਾਬਲ਼ ਵਲ ਬੁਲਾਇ ਗਿਆ
ਕੁਝ ਖੱਟਯਾ ਨ ਮਰੇ ਬਹੁਤ ਸਾਥੀ ਨੁਕਸਾਨ ਬੇਅੰਤ ਉਠਾਇ ਗਿਆ
ਰਾਹ ਵਿਚ ਮਰ ਗਿਆ ਕਰਤਾਰ ਸਿੰਘਾ ਚਾਰਦਿਨ ਦੇ ਵਾਜੇ ਵਜਾਇ ਗਿਆ

ਗਾਜ਼ੀਆਂ ਨੇ ਖਿੰਡ ਪੁੰਡ ਜਾਣਾ

ਚਾਰ ਸਦਯੋਂ ਲੰਘ ਕੇ ਦੂਰ ਅਗੇ ਗਾਜ਼ੀ ਆੜ ਪਹਾੜ ਤਕਾਇ ਬੈਠੇ
ਏਧਰ ਓਧਰੋਂ ਹੋ ਖੁਵਾਰ ਬਹੁਤੇ ਇਕ ਥਾਂ ਸਾਰੇ ਰਲ ਆਇ ਬੈਠੇ
ਆਸ ਰਖ ਮੁਹੰਮਦ ਅਜ਼ੀਮ ਖਾਂ ਦੀ ਜੰਗ ਕਰਨ ਦੀ ਠਟ ਠਟਾਇ ਬੈਠੇ
ਜਦਪਤਾਲਗਾ 'ਉਹ ਤਾਂ ਚਲਾ ਗਿਆ' ਗਾਜ਼ੀ ਆਸ ਮੈਦਾਨ ਦੀ ਲਾਹਿ ਬੈਠੇ
ਅੰਤ ਰੋਵੰਦੇ ਸਾਕ ਸਰਬੰਧੀਆਂ ਨੂੰ ਆਪੋ ਆਪਣੀ ਥਾਂ ਸਾਰੇ ਜਾਇ ਬੈਠੇ
ਕੀਹ ਖਟਯਾ ਵੇਖ ਕਰਤਾਰ ਸਿੰਘਾ ਬੇਅੰਤ ਨੁਕਸਾਨ ਉਠਾਇ ਬੈਠੇ

ਏਸ ਜੰਗ ਦਾ ਸਿੱਟਾ

ਏਸ ਜੰਗ ਦੀ ਖਾਸ ਤਯਾਰੀਆਂ ਲਈ ਪੈਸਾ ਖਰਚ ਹੋਯਾ ਬੇਸ਼ੁਮਾਰ ਸਮਝੋ
ਆਯਾ ਚੜ੍ਹ ਮੁਹੰਮਦ ਅਜ਼ੀਮ ਖਾਂ, ਦੋਸਤ ਮੁਹੰਮਦ ਤੇ ਖਾਨ ਜੱਬਾਰ ਸਮਝੋ
ਹੋਰ ਖਾਨ ਬੇਅੰਤ ਸਨ ਹੋਇ ਕੱਠੇ ਜੰਗ ਮਜ਼ਬੀ ਦੀ ਰਖ ਆੜ ਸਮਝੋ

ਗਾਜ਼ੀ ਹੋਯਾ ਸੀ ਲੱਖ ਕਰੀਬ ਕੱਠਾ ਦਿਲੀਂ ਚਾ ਸ਼ਹੀਦੀਆਂ ਧਾਰ ਸਮਝੋ
ਦੇਸ ਸਿੰਘਾਂ ਤੋਂ ਸਾਰਾ ਛੁਡਾਵਣੇ ਨੂੰ ਸਾਰੇ ਆਇ ਸਨ ਹੋ ਤਯਾਰ ਸਮਝੋ
ਏਸ ਕੱਠ ਦੀ ਪਈ ਸੀ ਧੁਮ ਭਾਰੀ ਕੰਬ ਰਹੇ ਹੈਸਨ ਨਰ ਨਾਰ ਸਮਝੋ
ਸ਼ੁਰੂ ਜੰਗ ਅੰਦਰ ਵੇਖ ਭੀੜ ਬਹੁਤੀ ਘਬਰਾਯਾ ਸੀ ਦਿਲ ਸਰਕਾਰ ਸਮਝੋ
ਹਾਰ ਜਿਤ ਖੁਦਾ ਦੇ ਹਥ ਭਾਈ ਜਿੱਤੇ ਸਿੰਘ ਗਾਜ਼ੀ ਗਏ ਹਾਰ ਸਮਝੋ
ਦਿਨ ਇਕਸੇ ਫੈਸਲਾ ਹੋਇ ਗਿਆ ਲੱਗਾ ਚਿਰ ਨ ਬਹੁਤ ਵਿਚਾਰ ਸਮਝੋ
ਸਦਾ ਵਾਸਤੇ ਕਾਬਲੀ ਹਾਰ ਗਏ ਬਾਜ਼ੀ ਉਲਟ ਗਈ ਉਨ੍ਹਾਂ ਦੀ ਭਾਰ ਸਮਝੋ
ਭਾਵੇਂ ਜੰਗ ਹੋਯਾਇਕਦਿਨ ਹੀ ਸੀ ਗਾਜ਼ੀ ਕਤਲ ਹੋਇ ੧ਤਿੰਨ ਹਜ਼ਾਰ ਸਮਝੋ
ਗੋਲੇ ਗੋਲੀਆਂ ਦੇ ਨਾਲ ਹੋਏ ਫਟੜ ਆਯਾ ਕੁਝ ਨ ਸੀ ਪਾਰਾਵਾਰ ਸਮਝੋ
ਕਈਆਂ ਲਿਖਿਆ ਵੀਹ ਹਜ਼ਾਰ ਗਾਜੀ ਹੋਯਾ ਫਟੜ ਕਤਲ ਅਸਾਰ ਸਮਝੋ
ਸਿੰਘ ਛੇ ਹਜ਼ਾਰ ਸੀ ਗਿਆ ਗਿਣਯਾ ਨਾਲ ਜਖਮਾਂ ਪਿਆ ਲਾਚਾਰ ਸਮਝੋ
ਬਾਰਾਂ ਸੋ ਚਾਲੀ ਹੋ ਸ਼ਹੀਦ ਗਏ ਲੰਘ ਗਏ ਜੋ ਭਵਜਲੋਂ ਪਾਰ ਸਮਝੋ
ਕੁਮੇਦਾਨ ਸਤਿਗੁਰੂ ਸਹਾਈ ਸਿੰਘ ਜੀ ਮਹਾਂ ਸਿੰਘ ਕਰਨਲ ਭਲੀਭਾਰ ਸਮਝੋ
ਫੂਲਾ ਸਿੰਘ ਅਤੇ ਗਰਭਾ ਸਿੰਘ ਜਹੇ ਹੋ ਸ਼ਹੀਦ ਗਏ ਸਰਦਾਰ ਸਮਝੋ
ਓਸ ਤਰਫ ਮਿਰਜਾ ਜਾਹਫਰ ਬੇਗ ਜਹੇ ਖਾਂ ਨੌਰੋਜ ਜੈਸੇ ਹੁਸ਼ਯਾਰ ਸਮਝੋ
ਖਾਂ ਮੁਹੰਮਦ ਬਖਸ਼ ਫੀਰੋਜ ਖਾਂ ਭੀ ਗਏ ਦੀਨ ਤੋਂ ਹੋ ਨਸਾਰ ਸਮਝੋ
ਹੋਯਾ ਮਹਾਂਭਾਰਤ ਕਰਤਾਰ ਸਿੰਘਾ, ਸਿੰਘਾਂ ਗਾਜੀਆਂ ਦੇ ਵਿਚਕਾਰ ਸਮਝੋ

ਵਾਕ ਕਵੀ

ਏਥੋਂ ਹਾਰ ਪਠਾਨਾਂ ਦਾ ਲਕ ਟੁਟਾ ਸੁਤੇ ਪਏ ਭੀ ਬਚੇ ਬੜਾਨ ਹੁਣ ਤੱਕ
ਏਸਜੰਗ ਨੁਸ਼ਹਿਰੇ ਦਾ ਨਾਮ ਸੋਹਣਾ 'ਲੋਆਗਜਾ' ਸਰਹੱਦੀਸੁਨਾਨ ਹੁਣ ਤੱਕ
ਨੁਸ਼ਹਿਰੇ ਤੋਂ ਲੇ ਚਾਰਸਦੇ ਤੋੜੀ ਹੈ ਪਿਆ ਜੋ ਖੁਲ੍ਹਾ ਮੈਦਾਨ ਹੁਣ ਤੱਕ
ਕੋਹਾਂ ਵਿਚ ਕਬਰਾਂ ਦਫਨਾਇ ਮੁਰਦੇ ਖੜੇ ਦਿਸਦੇ ਖਾਸ ਨਿਸ਼ਾਨ ਹੁਣ ਤੱਕ
ਏਸ ਜੰਗ ਦੀ ਹਾਰ ਨੂੰ ਯਾਦ ਕਰਕੇ ਹੈਣ ਕੰਬਦੇ ਦਿਲੋਂ ਪਠਾਨ ਹੁਣ ਤੱਕ
ਓਸ ਦੇਸ ਦੇ ਵਿਚ ਕਰਤਾਰ ਸਿੰਘਾ ਏਸਜੰਗ ਦੇ ਗੀਤਾਂ ਨੂੰ ਗਾਨ ਹੁਣ ਤੱਕ

---

੧ਸ: ਮ: ਲਤੀਫ ਸਫਾ ੪੩੦।

ਬਾਬੇ ਫੂਲਾ ਸਿੰਘ ਜੀ ਦੀ ਸਮਾਧ

ਜੰਗ ਖਤਮ ਹੋਯਾ ਦੂਜੇ ਦਿਨ ਚੜ੍ਹਕੇ ਸ਼ਹੀਦਾਂ ਦੀ ਭਾਲ ਕਰਵਾਈ ਸੀ ਜੀ
ਜੀਉਂਦੇਜ਼ਖਮੀਆਂ ਤਈਂ ਉਠਵਾ ਕਰਕੇ ਧੋ ਮਲਮ ਪਟੀ ਲਗਵਾਈ ਸੀ ਜੀ
ਜੋ ਸ਼ਹੀਦ ਹੋਏ ਭੇਟਾ ਅਟਕ ਕੀਤੇ †ਫੂਲਾ ਸਿੰਘ ਦੀ ਦੇਹ ਨੁਲ੍ਹਾਈ ਸੀ ਜੀ
ਬੜੀ ਸ਼ਾਨ ਦੇ ਨਾਲ ਲੇਜਾ ਕਰਕੇ ਦਿਹ ਅਗਨ ਦੀ ਭੇਟ ਕਰਾਈ ਸੀ ਜੀ
ਗੁਰਮਤ ਅਨੁਸਾਰ ਸਭ ਕਾਰ ਕਰਕੇ ਦਿਹ ਅਗਨ ਦੀ ਭੇਟ ਕਰਾਈ ਸੀ ਜੀ
ਯੋਧੇ ਬੇਮਿਸਾਲ ਦੀ ਯਾਦਗਾਰੀ ਓਸ ਥਾਂ ਸਮਾਧ ਬਣਵਾਈ ਸੀ ਜੀ
ਲੰਗਰ ਸਦਾ ਚਲੇ ਰੌਣਕ ਬਣੀ ਰਹੇ ਬੜੀ ਭਾਰੀ ਜਾਗੀਰ ਲਗਾਈ ਸੀ ਜੀ
ਅਠਾਰਾਂ ਸੌ ਨਿਕਾਨਵੇਂ ੦ਕੰਵਰ ਸਾਹਿਬ ਜਾ ਹੋਰ ਜਗੀਰ ਵਧਾਈ ਸੀ ਜੀ
ਚਾਰ ਕੋਹ ਨੁਸ਼ਹਿਰਯੋਂ ਵਲ ਪੂਰਬ ਯੋਧੇ ਬੀਰ ਜਾ ਜੋਤ ਜਗਾਈ ਸੀ ਜੀ
ਤਾਬੇ ਬਰਕਤਾਂ ਰਹੀਆਂ ਕਰਤਾਰ ਸਿੰਘਾ ਕੀਤੀ ਯੋਧਯਾਂ ਨੇਕ ਕਮਾਈ ਸੀ ਜੀ

ਮਹਾਰਾਜੇ ਨੇ ਪਸ਼ੌਰ ਦਾ ਬੰਦੋਬਸਤ ਕਰਨਾ

ਤੀਜੀ ਚੇਤਰੋਂ ਚੜ੍ਹ ਨੁਸ਼ਹਿਰਯੋਂ ਜੀ ਸਿੰਘ ਚੜੇ ਪਸ਼ੌਰ ਨੂੰ ਧਾਇ ਕਰਕੇ
ਇਸ਼ਤ ਨਗਰਵਾਲਾ ਕਿਲ੍ਹਾ ਚਾਰਸਦਾ ਕਾਬੂਕਰਲਿਆ ਸਿੰਘਾਂ ਜਾਇ ਕਰਕੇ
ਗਾਜ਼ੀ ਨਿਕਲਗਏ ਸਭਟਿਕਾਣਾਯਾਂ ਤੋਂ ਖਾਲੀ ਗੜੀਆਂ ਛਡ ਛਡਾਇ ਕਰਕੇ
ਅਗੋ ਅੜਯਾ ਕੋਈ ਨ ਆਣਕੇ ਜੀ ਸਰਕਾਰ ਮੁੜ ਫਤ੍ਹੇ ਗਜਾਇ ਕਰਕੇ
ਚਾਰ ਚੇਤਰੋਂ ਜਾਇ ੧ਪਸ਼ੌਰ ਵੜੇ ਸ਼ਾਨ ਸ਼ੌਕਤਾਂ ਧੂਮ ਮਚਾਇ ਕਰਕੇ
ਖਾਲੀ ਸ਼ਹਿਰ, ਨ ਕਿਸੇ ਨੇ ਰੋਕਕੀਤੀ ਕਬਜ਼ਾਲਿਆਮੁੜ ਖੁਸ਼ੀ ਮਨਾਇ ਕਰਕੇ
ਦਿਤਾ ਅਮਨ ਤੇ ਪਰਜਾ ਘਰੀਂ ਵਸੀ ਡੌਂਡੀ ਦੇਸ ਦੇ ਵਿਚ ਫਿਰਾਇ ਕਰਕੇ
ਈਨ ਮੰਨ ਰਾਈਸ ਕਰਤਾਰ ਸਿੰਘਾ ਵਸੇ ਫੇਰ ਗੜ੍ਹੀਆਂ ਵਿਚ ਆਇ ਕਰਕੇ

ਪਸ਼ੌਰ ਦੀ ਸੂਬੇਦਾਰੀ

ਅਜੇ ਗੁਜ਼ਰੇ ਥੋਹੜੇ ਹੀ ਦਿਨ ਹੈਸਨ ਸੂਬਾ ਯਾਰ ਮੁਹੰਮਦ ਆਯਾ ਜੀ

---

†ਫੂਲਾ ਸਿੰਘ ਜੀ ਦੀ ਦੇਹ ਹਾਥੀ ਦੇ ਹੌਦੇ ਵਿਚ ਹੀ ਵਾਪਸ ਆ ਗਈ ਸੀ ਜੋ ਰਾਤ ਸੰਭਾਲ ਕੇ ਰੱਖ ਗਈ ਸੀ। ੦ਕੰਵਰ ਨੌਨਿਹਾਲ ਸਿੰਘ।

੧ਸ: ਮ: ਲਤੀਫ ੧੭ ਮਾਰਚ ੧੮੨੩ ਲਿਖਦਾ ਹੈ ਸਫਾ ੪੩੧।

ਨਾਲ ਦੋਸਤ ਮੁਹੰਮਦ ਖਾਨ ਤਾਬੀਂ ਲੈ ਕਦਮੀ ਸੀਸ ਝੁਕਾਯਾ ਜੀ
ਕਈ ਕਾਬਲੀ ਤੋਹਫੇ ਪੰਜਾਹ ਘੋੜੇ ੦ਗੌਹਰਬਾਰ ਭੀ ਨਾਲ ਲਿਆਯਾ ਜੀ
ਨਜ਼ਰ ਪੇਸ਼ ਕਰ, ਈਨ ਮਨਜ਼ੂਰ ਕੀਤੀ, 'ਸਾਨੂੰ ਬਖਸ਼ੋ' ਆਖ ਸੁਨਾਯਾ ਜੀ
ਪਿਛਲਾ ਸਾਰਾ ਖਿਰਾਜ ਅਦਾ ਕੀਤਾ ਅਗੋਂ ਲਈ ਪਟਾ ਲਿਖਵਾਯਾ ਜੀ
ਪਸ਼ੌਰ ਦਾ ਫੇਰ ਕਰਤਾਰ ਸਿੰਘਾ ਸੂਬਾ ਯਾਰ ਮੁਹੰਮਦ ਬਨਾਯਾ ਜੀ

ਵਾਕ ਕਵੀ

ਹੈਸਨ ਅਜਬ ਖਯਾਲ ਸਰਕਾਰ ਦੇ ਜੀ ਮੁਲਕ ਜਿੱਤਯਾ ਦੁਖ ਉਠਾ ਕਰਕੇ
ਜਾਨਾਂ ਸੈਂਕੜੇ ਹੋ ਬਰਬਾਦ ਗਈਆਂ ਧਰਤ ਖੂਨ ਦੇ ਨਾਲ ਨੁਲ੍ਹਾ ਕਰਕੇ
ਫੇਰ ਸੌਂਪ ਦਿਤਾ ਵਡੇ ਵੈਰੀਆਂ ਨੂੰ ਓਹਨਾਂ ਉਤੇ ਯਕੀਨ ਜਮਾ ਕਰਕੇ
ਵੈਰੀ ਮੁਢ ਦੇ ਕਦੇ ਨ ਮਿਤ ਹੋਏ, ਅਗੇ ਵੇਖ ਚੁਕੇ ਅਜ਼ਮਾ ਕਰਕੇ
ਕਸੂਰ, ਮੁਲਤਾਨ, ਮਨਕੇਰੇ ਅੰਦਰ, ਇਹ ਗਲਤੀਆਂ ਕਰ ਕਰਾ ਕਰਕੇ
ਦੇਂਦ ਫੇਰ ਭੁਲਾ ਕਰਤਾਰ ਸਿੰਘਾ ਵੈਰੀ ਡਿਗਦੇ ਜਾਂ ਸ਼ਰਨ ਆ ਕਰਕੇ

ਸਰਕਾਰ ਨੇ ਸਣੇ ਫੌਜ ਖਾਲਸਾ ਦੇ ਲਾਹੌਰ ਵਾਪਸ ਆਉਣਾ

ਕਾਰਬਾਰ ਪਸ਼ੌਰ ਦੇ ਠੀਕ ਕਰਕੇ ਗਦਰ ਦੇਸ ਦੇ ਵਿਚੋਂ ਮਿਟਾਇ ਕੇ ਜੀ
ਸਦਾ ਵਾਸਤੇ ਕੌਮ ਪਠਾਨਾਂ ਦੀ ਤੇ ਸਿੰਘੀ ਤੇਗ ਦਾ ਧਮ੍ਹਾ ਬੈਠਾਇ ਕੇ ਜੀ
ਮਾਨਸ ਖਾਣਯਾਂ ਦੇਵਾਂ ਪਹਾੜੀਆ ਨੂੰ ਖੰਡੇ ਅੰਮ੍ਰਿਤ ਜੌਹਰ ਦਿਖਾਇਕੇ ਜੀ
ਜਮਰੋਦ ਤੋਂ ਲੈ ਮਾਲਾ ਕੰਦ ਤੋੜੀ ਸਿੱਖ ਰਾਜ ਦਾ ਝੰਡਾ ਝੁਲਾਇ ਕੇ ਜੀ
ਇਲਾਕਾ ਖੱਟਕੋਂ, ਰੁਸਤਮ ਬਨੇਰ ਤੀਕਰ ਦੋਹੀ ਖਾਲਸੇ ਦੀ ਫਿਰਾਇ ਕੇ ਜੀ
ਕੀਤਾ ਕੂਚ ਪਿਛਾਂਹ ਨੂੰ ਮਹਾਰਜੇ ਵੱਡੇ ਸ਼ਾਦਯਾਨੇ ਵਜਵਾਇ ਕੇ ਜੀ
ਹਾਥੀ ਘੋੜਿਆਂ ਸਣੇ ਸਮਾਨ ਜੰਗੀ ਬਹੁਤ ਮਾਲ ਮਤਾਹ ਲਦਵਾਇ ਕੇ ਜੀ

---

੦ਗੌਹਰਬਾਰ ਨਾਮੀ ਘੋੜਾ ਯਾਰ ਮੁਹੰਮਦ ਪਾਸ ਸੀ। ਸ਼ਾਹ ਕਾਬਲੀ ਅਤੇ ਸਰਕਾਰ ਨੇ ਅਗੇ ਇਹ ਘੋੜਾ ਲੈਣ ਵਾਸਤੇ ਬੜੀ ਕੋਸ਼ਿਸ਼ ਕੀਤੀ ਸੀ, ਓਸ ਵਕਤ ਮਹਾਰਾਜ ਨੇ ਤਾਂ ਪੰਝੀ ਹਜ਼ਾਰ ਸਾਲਾਨਾ ਜਾਗੀਰ ਦੇਣੀ ਭੀ ਮਨਜ਼ੂਰ ਕਰ ਲਈ ਸੀ ਪਰ ਯਾਰ ਮੁਹੰਮਦ ਨੇ ਘੋੜਾ ਦੇਣਾ ਨਹੀਂ ਸੀ ਚਾਹਿਆ। ਇਹ ਘੋੜਾ ਰੰਗ ਕੁਮੈਤ, ਵਲਾਇਤੀ ਨਸਲ ਦਾ ਬਹੁਤ ਸੋਹਣਾ ਤੇ ਮਯਾਨੇ ਕੱਦ ਦਾ ਸੀ।

ਗਿਆ *ਪੰਦਰਾਂ ਦਿਨ ਵੈਸਾਖ ਹੈਸੀ ਵੜੇ ਵਿਚ ਲਾਹੌਰ ਦੇ ਆਇ ਕੇ ਜੀ
ਕੀਤੀ ਰੋਸ਼ਨੀ ਸ਼ਹਿਰ ਦੇ ਵਿਚ ਸਾਰੇ ਦਿਤੇ ਦਾਨ ਗਰੀਬ ਬੁਲਾਇ ਕੇ ਜੀ
ਹਾਜ਼ਰ ਹੋ ਕੇ ਸ੍ਰੀ ਦਰਬਾਰ ਸਾਹਿਬ ਕੀਤੀ ਬੇਨਤੀ ਸੀਸ ਝੁਕਾਇ ਕੇ ਜੀ
੦ਸੋਨੇ ਵਾਸਤੇ ਪੰਝੀ ਹਜ਼ਾਰ ਨਕਦੀ ਅਰਦਾਸ ਕੀਤਾ, ਭਾ ਰਖਾਇ ਕੇ ਜੀ
ਦਿਤਾ ਦਾਨ ਗਰੀਬਾਂ ਨੂੰ ਬਹੁਤ ਓਥੇ ਕੀਤੀ ਰੋਸ਼ਨੀ ਸ਼ਹਿਰ ਸਜਾਇ ਕੇ ਜੀ
ਫੇਰ ਵਿਚ ਲਾਹੌਰ ਦੇ ਪਰਤ ਆਏ ਫੌਜੀ ਬੜਾ ਦਰਬਾਰ ਲਗਾਇ ਕੇ ਜੀ
ਸਰਦਾਰਾਂ ਨੂੰ ਬੜੇ ਇਨਾਮ ਦਿਤੇ ਸਿਰੇ ਪਾਉ ਦਿਤੇ ਵਡਿਆਇ ਕੇ ਜੀ
ਫੌਜਾਂ ਵਿਚ ਵੰਡੇ ਕੰਠੇ, ਕੜੇ, ਵਾਲੇ, ਕੀਤਾ ਸਭ ਦਾ ਮਾਨ ਸੁਨਾਇ ਕੇ ਜੀ
ਫਟੜ ਜ਼ਖਮੀਆਂ ਦੀ ਕਰਤਾਰ ਸਿੰਘਾ ਦਾਰੀ ਬਹੁਤਕੀਤੀ ਕਦਰ ਪਾਇਕੇ ਜੀ

ਸੇਠ ਰਾਮਾ ਨੰਦ ਅੰਮ੍ਰਿਤਸਰੀ ਦਾ ਗੁਜਰਨਾ

ਅਠਾਰਾਂ ਸੌ ਇਕਾਸੀਏਂ ਸਾਲ ਚੜ੍ਹਦੇ ਰਾਮਾ ਨੰਦ ਭੀ ਕੂਚ ਬੁਲਾਵੰਦਾ ਏ
ਵੱਡਾ ਸੇਠ ਸੀ ਵਿਚ ਪੰਜਾਬ ਦੇ ਇਹ ਫੜ ਕਾਲ ਭਗਵਾਨ ਚਬਾਵੰਦਾ ਏ
੧ਵਾਰਸ ਨਹੀਂ ਹੈਸੀ ਖਾਸ ਕੋਈ ਇਹਦਾ ਮਰ ਬਿਨ੍ਹਾਂ ਔਲਾਦ ਦੇ ਜਾਵੰਦਾ ਏ
ਓਹਦੇ ਘਰ ਮਹਾਰਾਜ ਬੁਲਾਨ ਗਏ ਓਸ ਮਾਈ ਦੇ ਦਿਲ ਵਿਚ ਆਵੰਦਾਂ ਏ
ਅਠ ਲੱਖ ਸੂਕਾਰ ਦੇ ਧਰ ਅਗੇ ਮਾਈ ਆਖਯਾ ਦਿਲ ਇਹ ਚਾਹਵੰਦਾ ਏ
ਕਿਸੇ ਭਲੀ ਜਗ੍ਹਾ ਉਤੇ ਲਾਇ ਦੇਵੇ ਸਮਾ ਫੇਰ ਭੀ ਪਿਆ ਵਿਹਾਵੰਦਾ ਏ
ਮਹਾਰਾਜ ਰੁਪਯਾ ਉਹ ਲੈ ਆਯਾ ਆ ਕੋਟ ਲਾਹੌਰ ਤੇ ਲਾਵੰਦਾ ਏ
ਧਰਮਅਰਥ ਇਹਰਕਮ ਕਰਤਾਰ ਸਿੰਘਾ ਸਾਰੀ ਪ੍ਰਜਾ ਦੇ ਹੇਤ ਖਰਚਾਵੰਦਾ ਏ

---

*੨੭ ਅਪਰੈਲ ੧੮੨੩ ਈਸਵੀ।

੦ਪੰਝੀ ਹਜ਼ਾਰ ਦਾ ਸੋਨਾ ਸ੍ਰੀ ਹਰਿਮੰਦਰ ਸਾਹਿਬ ਜੀ ਉਪਰ ਚੜ੍ਹਾਨ ਦਾ ਹੁਕਮ ਦਿਤਾ ਅਤੇ ਨਾਲ ਹੀ ਸਾਰੇ ਸ਼ਹਿਰ ਦੀ 'ਸਹਿਰ ਪਨਾਹ' ਭੀ ਬਨਵਾਈ, ਜਿਸ ਤੇ ਸਰਕਾਰ ਦਾ ਬੜਾ ਭਾਰਾ ਖਰਚ ਆਯਾ ਤੇ ਪੂਰੇ ਇਕ ਸਾਲ ਵਿਚ ਸ਼ਹਿਰ ਪਨਾਹ ਤਯਾਰ ਹੋਈ ਜਿਸਦਾ ਨਮੂਨਾ ਦਰਵਾਜ਼ਾ ਰਾਮ ਬਾਗ ਹੁਣ ਤਕ ਖੜਾ ਹੈ।

੧ਸੇਠ ਰਾਮਾ ਨੰਦ ਦਾ ਪੁਤਰ ਕੋਈ ਨਹੀਂ ਸੀ, ਇਕ ਦੋਹਤਰਾ ਬਦਰੀ ਨਾਥ ਹੈਸੀ ਜੋ ਪਿਛੋਂ ਬੇਅੰਤ ਦੌਲਤ ਦਾ ਮਾਲਕ ਬਣਿਆਂ, ਸੁਣਿਆਂ ਹੈ ਕਿ ਬਦਰੀ ਨਾਥ ਬੜਾ ਧਰਮਾਤਮਾ ਤੇ ਦਾਨੀ ਸਜਣ ਸੀ।

ਮਿਸਰ ਦੀਵਾਨ ਚੰਦ

ਇਹਨੀਦਿਨੀ ਹੀ ਮਿਸਰ ਦੀਵਾਨਚੰਦ ਭੀ ਕਾਲਤੇਗ ਨੇ ਮਾਰ ਖਪਾਇ ਦਿੱਤਾ
ਵਡਾ ਥੰਮ੍ਹ ਲਾਹੌਰ ਦਰਬਾਰ ਦਾ ਸੀ ਧਕ ਸਮੇਂ ਨੇ ਗੇੜ ਚਲਾਇ ਦਿੱਤਾ
ਓਹਦੇ ਥਾਂ ਭਾਈ ਸੁਖਦਯਾਲ ਓਹਦਾ ਫੇਰ ਸਿਪ੍ਹਾਸਾਲਾਰ ਬਨਾਇ ਦਿੱਤਾ
ਚਾਰ ਦਿਨ ਦੀ ਖੇਡ ਕਰਤਾਰ ਸਿੰਘਾ ਖੇਡ ਸਭ ਨੇ ਵਕਤ ਟਪਾਇ ਦਿੱਤਾ

ਯੂਸਫਜ਼ਈ ਪਠਾਨਾਂ ਨੇ ਫੇਰ ਫਸਾਦ ਕਰਨਾ

ਅਸੂ ਵਿਚ ਚੜੇ ਮਹਾਰਾਜ ਦੌਰੇ ਜਾ ਵਜੀਰਾ ਬਾਦੇ ਡੇਰਾ ਲਾਯਾ ਜੀ
ਓਥੇ ਸੂਹੇ ਨੇ ਆਇਕੇ ਖਬਰ ਦਿਤੀ ਸ਼ੋਰ ਫੇਰ ਮੁਲਖਈਏ ਉਠਾਯਾ ਜੀ
ਯੂਸਫ ਜ਼ਈ ਪਠਾਨਾਂ ਨੇ ਕਠਯਾਂ ਹੋ ਦਰੇਬੰਦ ਦਾ ਕਿਲ੍ਹਾ ਛੁਡਾਯਾ ਜੀ
ਫੌਜ ਰਾਖੀ ਵਾਲੀ ਸਾਰੀ ਕਤਲ ਕੀਤੀ ਸ਼ੋਰ ਦੇਸ ਦੇ ਵਿਚ ਮਚਾਯਾ ਜੀ
ਗੁਸਾ ਖਾਇ ਸਰਕਾਰ ਨੇ ਹਰੀ ਸਿੰਘ ਨੂੰ ਫੌਜਾਂ ਦੇਇਕੇ ਫੇਰ ਚੜ੍ਹਾਯਾ ਜੀ
ਪਿਛੋਂ ਆਪ ਭੀ ਓਧਰੇ ਕੂਚ ਕੀਤਾ ਮੁਲਖਈਏ ਨੇ ਬਹੁਤ ਸਤਾਯਾ ਜੀ
ਅਠ ਕਤਕੋਂ ਪਹੁੰਚ ਕੇ ਹਰੀ ਸਿੰਘ ਨੇ ਜਾ ਗਾਜ਼ੀਆਂ ਤਈਂ ਦਬਾਯਾ ਜੀ
ਨਾਮ ਸੁਣ ਪਠਾਣ ਗਏ ਨਠ ਸਾਰੇ ਕਿਲ੍ਹਾ ਜਾਇ ਸਰਦਾਰ ਛੁਡਾਯਾ ਜੀ
ਕਈ ਗੜ੍ਹੀਆਂ ਫੂਕੀਆਂ ਲਾਇ ਅੱਗਾਂ ਤੋਬਾ ਤੋਬ ਸਭ ਤੋਂ ਕਰਵਾਯਾ ਜੀ
ਫਿਰ ਦੇਸ ਦੇ ਵਿਚ ਕਰਤਾਰ ਸਿੰਘਾ ਗਾਜ਼ੀ ਮਾਰ ਫਸਾਦ ਮਿਟਾਯਾ ਜੀ

ਗੜ੍ਹੀ ਲਕਵਾਹ ਉਤੇ ਸਰਕਾਰ ਖਾਲਸਾ ਦਾ ਧਾਵਾ

ਪਿਛੋਂਆਪਮਹਾਰਾਜ ਭੀ ਜਾਇ ਪਹੁੰਚੇ ਲਗੇ ਅਟਕ ਤੋਂ ਹੋਣ ਜਾਂ ਪਾਰ ਭਾਈ
ਅਚਨਚੇਤ ਮੁਲਖਈਏ ਨੇ ਕਰ ਧਾਵਾ ਆਣ ਘਤਯਾ ਸ਼ੋਰ ਅਪਾਰ ਭਾਈ
ਹਰੀਆਂ ਝੰਡੀਆਂ ਫੜੀਆਂ ਵਿਚ ਹਥਾਂ ਗਿਰਦ ਆਣ ਹੋਇ ਢੋਲ ਮਾਰ ਭਾਈ
ਬੇਵਕੂਫੀ ਪਠਾਨਾਂ ਦੀ ਵੇਖ ਕਰਕੇ ਗੁਸਾ ਬਹੁਤ ਕੀਤਾ ਸਰਕਾਰ ਭਾਈ
ਕਰ ਤੋਪਖਾਨੇ ਸਿਧੇ ਬੀੜ ਦਿਤੇ ਤੋਪਾਂ ਛੁਟੀਆਂ ਗਰਦ ਗੁਬਾਰ ਭਾਈ
੦ਸੀਕਆਇਗਿਆ,ਸੀਕ ਆਇ ਗਿਆ ਕਰਦੇ ਹੋਇ ਗਏ ਫੇਰ ਉਡਾਰ ਭਾਈ
ਛਪੇ ਵਿਚ ਪਹਾੜਾਂ ਦੇ ਜਾ ਕਰਕੇ ਮੁਫਤ ਵਿਚ ਨੁਕਸਾਨ ਸਹਾਰ ਭਾਈ

---

੦ਪਠਾਨ ਲੋਕ ਆਪਣੀ ਜ਼ਬਾਨ ਪਸ਼ਤੋ ਵਿਚ ਸਿੱਖ ਨੂੰ 'ਸੀਕ' ਆਖਦੇ ਹਨ।

ਦੂਜੇ ਦਿਨ ਸੁਣਯਾਂ ਗੜ੍ਹੀ ਲੱਕਵਾਹਾ ਕਠੇ ਹੋਇ ਗਾਜ਼ੀ ਬੇਸ਼ੁਮਾਰ ਭਾਈ
ਧੌਂਸਾ ਮਾਰ ਸਰਕਾਰ ਨੇ ਕੂਚ ਕੀਤਾ ਵਲ ਗੜ੍ਹੀ ਦੇ ਕਰ ਮੁਹਾਰ ਭਾਈ
ਅਗੋਂ ਯਾਰ ਮੁਹੰਮਦ ਆਇ ਮਿਲਯਾ ਲੋਕਾਂ ਵਲੋਂ ਹੋਯਾ ਮਿੰਨਤਦਾਰ ਭਾਈ
ਜਾਮਨ ਹੋਇਕੇ ਸੁਲ੍ਹਾ ਕਰਵਾਇ ਦਿਤੀ ਯੂਸਫਜ਼ਈ ਹੋਏ ਤਾਬੇਦਾਰ ਭਾਈ
ਵਾਗ ਪਿਛ੍ਹਾਂ ਸ੍ਰਕਾਰ ਪ੍ਰਤਾਇ ਲਈ ਪੰਜੇ ਸਾਹਿਬ ਆ ਕੀਤੇ ਦੀਦਾਰ ਭਾਈ
ਕੜਾਹਪ੍ਰਸ਼ਾਦ ਅਰਦਾਸ ਕਰਾਇ ਕਰਕੇ ਪਰਤੇ ਵਲ ਲਾਹੌਰ ਵਿਚਾਰ ਭਾਈ
ਬਾਈ ਮਘਰੋਂ ਆਨ ਲਾਹੌਰ ਵੜੇ ਰਾਹੀਂ ਕਰਕੇ ਸੈਰ ਸ਼ਿਕਾਰ ਭਾਈ
ਨਾਲ ਸੁਖ ਦੇ ਫੇਰ ਕਰਤਾਰ ਸਿੰਘਾ ਦਿਤਾ ਸਾਰਾ ਇਹ ਸਾਲ ਗੁਜ਼ਾਰ ਭਾਈ

ਦੀਵਾਨ ਮੋਤੀ ਰਾਮ ਤੇ ਦੀਵਾਨ ਕਿਰਪਾ ਰਾਮ ਕੁੰਜਾਹ ਵਾਲੇ

ਮੋਹਕਮ ਚੰਦ ਦੀਵਾਨ ਦਾ ਖਾਸ ਬੇਟਾ ਮੋਤੀ ਰਾਮ ਹੈਸੀ ਬੁਧਵਾਨ ਸਮਝੋ
ਸੂਬੇਦਾਰੀ ਕਸ਼ਮੀਰ ਸੀ ਉਹ ਕਰਦਾ ਵੈਰੀ ਓਸ ਉੱਤੇ ਚੁਗਲੀ ਖਾਨ ਸਮਝੋ
ਮੋਤੀਰਾਮ ਕਸ਼ਮੀਰ ਬਰਬਾਦ ਕੀਤਾ ਪਰਜਾ ਦੁਖੀ, ਹਿੰਦੂ ਮੁਸਲਮਾਨ ਸਮਝੋ
ਪੈਸਾ ਬਹੁਤ ਸਰਕਾਰ ਦਾ ਮਾਰ ਬੈਠਾ ਮਗਰੂਰ ਹੋ ਗਿਆ, ਜਟਾਨ ਸਮਝੋ
ਬਾਦਸ਼ਾਹਾਂ ਦੇ ਹੋਵੰਦੇ ਕੰਨ ਖੁਲ੍ਹੇ ਵਿਚ ਨਿਗ੍ਹਾ ਆ ਗਿਆ ਦੀਵਾਨ ਸਮਝੋ
ਸੂਬੇਦਾਰੀ ਕਸ਼ਮੀਰ ਦੀ ਖੋਹ ਲਈ, ਚਟੀ ਅੱਸੀ ਹਜ਼ਾਰ ਦੀ ਲਾਨ ਸਮਝੋ
ਮੋਤੀਰਾਮ ਦਾ ਸੀ ਕਿਰਪਾਰਾਮ ਬੇਟਾ ਵੈਰੀ ਓਹਨੂੰ ਭੀ ਕੂੜੀ ਅੜਾਨ ਸਮਝੋ
ਉਹ ਕਿਲ੍ਹੇਦਰਬੰਦ ਦੇ ਜੰਗ ਅੰਦਰ ਹਾਜ਼ਰ ਹੋਯਾ ਕਿਉਂ ਨ, ਸਮਝਾਨ ਸਮਝੋ
ਕਿਰਪਾਰਾਮ ਮਹਾਰਾਜ ਨੇ ਕੈਦ ਕੀਤਾ 'ਦੋਸ਼-ਹੁਕਮ ਅਦੂਲੀ' ਠਹਿਰਾਨ ਸਮਝੋ
ਪਿਉ ਪੁਤਰਾਂ ਤਈਂ ਕਰਤਾਰ ਸਿੰਘਾ ਚੁਗਲਬਾਜ਼ ਨੁਕਸਾਨ ਪੁਚਾਨ ਸਮਝੋ

ਦੋਹਾਂ ਪਿਉ ਪੁਤਰਾਂ ਦਾ ਕਸੂਰ ਮੁਆਫ

ਭਮੀ ਸਿੰਘ ਕੀਤਾ ਕਸ਼ਮੀਰ ਸੂਬਾ ਕੰਮ ਓਸ ਨੇ ਸਗੋਂ ਉਲਝਾਇ ਦਿੱਤੇ
ਚੂਨੀ ਲਾਲ ਤੇ ਗੁਰਮੁਖ ਸਿੰਘ ਤਾਈਂ ਮੁੜ ਕੰਮ ਸਾਰੇ ਸੌਂਪਾਇ ਦਿੱਤੇ
ਸਤਾਈ ਲੱਖ ਪੰਜਾਹ ਹਜ਼ਾਰ ਠੇਕਾ ਲੈਣਾ ਸਾਲ ਦਾ ਕਰ ਬੈਠਾਇ ਦਿੱਤੇ
ਕੰਮ ਇੰਨਾਂ ਤੋਂ ਭੀ ਮੂਲੋਂ ਚੱਲਯਾ ਨ ਧਯਾਨ ਫੇਰ ਸਰਕਾਰ ਨੇ ਆਇ ਦਿੱਤੇ
ਮੋਤੀ ਰਾਮ ਤੇ ਕਿਰਪਾ ਰਾਮ ਦੋਵੇਂ ਭਲੇ ਮਾਨਸਾਂ ਆਖ ਛੁਡਵਾਇ ਦਿੱਤੇ

## ੧ਪਹਿਲੇ ਔਹਦਯਾਂ ਉੱਤੇ ਕਰਤਾਰ ਸਿੰਘਾ ਤਈਨਾਤ ਓਵੇਂ ਕਰਵਾਇ ਦਿੱਤੇ

### ਸਰਦਾਰ ਫਤੇਹ ਸਿੰਘ ਆਹਲੂਵਾਲੀਏ ਤੇ ਸਰਕਾਰ ਖਾਲਸੇ ਦਾ ਵਿਰੋਧ

ਏਸੇ ਸਾਲ ਅੰਦਰ ਫਤ੍ਹੇ ਸਿੰਘ ਤਾਂਈ ਚੁਗਲ ਬਾਜ਼ਾਂ ਨੇ ਆਣ ਭਰਮਾਇ ਦਿੱਤਾ
੦ਕਾਦਰ ਬਖਸ਼ ਤੇ ਰਲਕੇ†ਸ਼ੇਰ ਅਲੀ ਪਾਟਕ ਨਾਲ ਸੂਕਾਰ ਪਵਾਇ ਦਿੱਤਾ
ਫਤ੍ਹੇ ਸਿੰਘ ਭੀ ਹੋਇ ਮਗਰੂਰ ਬੈਠਾ ਕੀਤਾ ਸਭ ਅਹਿਸਾਨ ਭੁਲਾਇ ਦਿੱਤਾ
ਛਡ ਪਿਆ ਉਹ ਆਪੇ ਕਪੂਰਥਲਾ ਡੇਰਾ ਵਿਚ ਜਗਰਾਵਾਂ ਦੇ ਲਾਇ ਦਿੱਤਾ
ਰਹਿਣਾ ਚਾਹਯਾ ਅੰਗ੍ਰੇਜ਼ਾਂਦੀਸ਼ਰਨਅੰਦਰ ਓਹਨਾਂਸਾਫ ਜਵਾਬ ਸੁਨਾਇ ਦਿੱਤਾ
ਸਾਡਾ ਅਹਿਦਨਾਮਾ ਨਾਲ ਮਹਾਰਾਜੇ ਏਜੰਟ ਨੇ ਲੇਖਾ ਚੁਕਾਇ ਦਿੱਤਾ
ਹੋ ਗਿਆ ਨਿਰਾਸ ਇਮਦਾਦ ਵਲੋਂ ਪਿਛਲਾ ਮੁਲਕ ਭੀ ਛਡ ਛਡਾਇ ਦਿੱਤਾ
ਦੋ ਸਾਲ ਫਿਰਯਾ ਵਿਚ ਗਮਾਂ ਦੇ ਜੀ ਖੋਟੇ ਅਹਿਲਕਾਰਾਂ ਦੁੱਖ ਪਾਇ ਦਿੱਤਾ
ਅਠਾਰਾਂ ਸੌ ਚੁਰਾਸੀਏਂ ਵਿਚ ਚੇਤਰ ਆ ਸਰਕਾਰ ਨੂੰ ਸੀਸ ਝੁਕਾਇ ਦਿੱਤਾ
ਦਿਤੇ ਬਖਸ਼ ਕਸੂਰ ਕਰਤਾਰ ਸਿੰਘਾ ਸਿਰੋਪਾਉ ਦੇ ਮੁਲਕਸੌਂ ਪਾਇ ਦਿੱਤਾ

### ਦਰਵੇਸ਼ ਮੁਹੰਮਦ ਨਜ਼ਾਮ ਹੈਦਰਾਬਾਦ ਦਖਣ ਵਾਲੇ ਦੇ ਵਕੀਲ ਦਾ ਆਉਣਾ

ਅਠਾਰਾਂ ਸੌ ਤਿਰਆਸੀਏ ਸਾਲ ਅੰਦਰ ਸੀ ਪ੍ਰੀਤ ਦੀ ਰੀਤ ਜੜਾਇ ਸੋਹਣੀ
ਦੱਖਣ ਹੈਦਰਾਬਾਦ ਦੇ ਬਾਦਸ਼ਾਹ*ਇਕ ਚਾਂਦਨੀ ਖੂਬ ਬਣਵਾਇ ਸੋਹਣੀ
ਬੇਲ ਬੂਟੇ ਜਿਸਦੇ ਵਿਚ ਮੋਤੀਆਂ ਦੇ ਝਾਲਰਮੋਤੀਆਂ ਦੀ ਲਗਵਾਇ ਸੋਹਣੀ
ਹੋਇਆ ਕੰਮ ਅਜੀਬ ਸੀ ਜਿਸਉਤੇ ਬਣੀ ਬਹੁਤ ਹੀ ਜ਼ਰਖ ਰਚਾਇ ਸੋਹਣੀ

---

੧ਮੋਤੀਰਾਮ ਲਾਹੌਰ ਰਿਹਾ, ਕ੍ਰਿਪਾਰਾਮ ਓਸਦੇ ਥਾਂ ਸੂਬਾ ਕਸ਼ਮੀਰ ਬਣਿਆ। ਉ: ਤ: ਦਫਤਰ ੨।
੦ਕਾਦਰਯਾਭ ਸ: ਫਤੇਹ ਸਿੰਘ ਦਾ ਏਜੰਟ ਲਾਹੌਰ ਦਰਬਾਰ ਵਿਚ ਰਿਹਾ ਕਰਦਾ ਸੀ।
†ਸ਼ੇਰ ਅਲੀ ਖਾਂ ਸ: ਫਤੇਹ ਸਿੰਘ ਦਾ ਦੀਵਾਨ ਸੀ ਤੇ ਸਰਦਾਰ ਜੀ ਏਸਦੀ ਬਹੁਤ ਮੰਨਦੇ ਸਨ।
*ਚਾਂਦਨੀ ਦੇ ਨਾਲ ਚਾਰ ਕੀਮਤੀ ਘੋੜੇ, ਇਕ ਜੜਾਊ ਤਲਵਾਰ, ਇਕ ਤੋਪ ਤੇ ਕਈ ਬੰਦੂਕਾਂ ਭੀ ਸਨ।

ਮਹਾਰਾਜ ਦੇ ਲਈ *ਸੁਗਾਤ ਭੇਜੀ ਪਹੁੰਚੀ ਵਿਚ ਲਾਹੌਰ ਦੇ ਆਇ ਸੋਹਣੀ
ਲਾਈ ਗਈ ॥ ਬਸੰਤ ਦਰਬਾਰ ਉੱਤੇ ਸ਼ਲਾਮਾਰ ਦੇ ਬਾਗ ਸਜਾਇ ਸੋਹਣੀ
ਪਹੁੰਚੀ ਵਿਚ ਦਰਬਾਰ ਸ੍ਰਕਾਰ ਨੇ ਜਾਂ ਡਿੱਠੀਚਾਂਦਨੀ ਨਜ਼ਰ ਉਠਾਇ ਸੋਹਣੀ
ਓਸੇਵਕਤ ਹੀਬਾਹਰ ਜਾਖੜੇਹੋਗਏ ਕਹਿੰਦੇ 'ਵਸਤ ਅਜੀਬ' ਸੁਨਾਇ ਸੋਹਣੀ
ਮੈਂ ਤਾਂ ਜੱਟ ਮੈਨੂੰ ਰਾਜ ਗੁਰੂਦਿਤਾ ਇਹ ਤਾਂ ਗੁਰੂ ਦਰਬਾਰ ਸੁਹਾਇ ਸੋਹਣੀ
ਰਾਮਦਾਸਸਤਿਗੁਰੂਦੇਲਾਇਕ ਹੈ ਇਹ ਸ਼ੋਭਾ ਵਿਚ ਦਰਬਾਰ ਦੇਪਾਇ ਸੋਹਣੀ
ਓਸੇ ਵਕਤ ਕੱਠੀ ਕਰਵਾਇ ਦਿਤੀ ਦਿਤੀ †ਅੰਮ੍ਰਿਤਸਰ ਪੁਚਾਇ ਸੋਹਣੀ
ਸਿਖੀ ਏਸੇਦਾਨਾਮ ਕਰਤਾਰਸਿੰਘਾ ਰਣਜੀਤ ਸਿੰਘ ਗਿਆ ਨਿਭਾਇ ਸੋਹਣੀ

ਵਾਕ ਕਵੀ

ਰਾਮਦਾਸ ਸਤਿਗੁਰੂ ਦਰਬਾਰਅੰਦਰ ਵਿਰਲਾਇਹੋ ਜਹੀ ਸੇਵ ਕਰਵਾਇ ਕੋਈ
ਜੋ ਸ਼ਾਨ ਬਣਾਯਾ ਰਣਜੀਤ ਸਿੰਘ ਨੇ ਮੁੜ ਜੰਮੇ ਤੇ ਫੇਰ ਬਣਾਇ ਕੋਈ
ਜੋ ਕੁਝ ਅੰਦਰ ਬਣਯਾ ਪਿਆ ਨਜ਼ਰਆਵੇ ਓਸਕੰਮਦਾਸਾਨੀ ਦਿਖਾਇ ਕੋਈ
ਮੀਨਾਕਾਰੀਆਂ ਹੋਈਆਂ ਨਕਾਸੀਆਂ ਜੋ ਦਿਲ ਖੋਹਲਕੇ ਅਜ ਕਰਵਾਇ ਕੋਈ

---

*ਬਜ਼ੁਰਗ ਦਸਦੇ ਸਨ ਕਿ ਨਵਾਬ ਦੀ ਮਰਹਟਿਆਂ ਨਾਲ ਲੜਾਈ ਭੜਾਈ ਰਹਿੰਦੀ ਸੀ ਜਿਸ ਕਰਕੇ ਨਵਾਬ ਹੈਦਰਾਬਾਦ ਨੇ ਮਹਾਰਾਜ ਤੋਂ ਮਦਦ ਮੰਗੀ ਮਹਾਰਾਜ ਨੇ ਕੀਤੀ ਹਜ਼ਾਰ ਪੈਦਲ ਤੇ ਕਈ ਹਜ਼ਾਰ ਅਸਵਾਰ ਭੇਜੇ ਜਿਸ ਕਰਕੇ ਮਰਹਟੇ ਦਬ ਗਏ ਓਸ ਅਹਿਸਾਨ ਬਦਲੇ ਨਵਾਬ ਨੇ ਇਹੋ ਚਾਂਦਨੀ ਤੋਹਫੇ ਤੌਰ ਤੇ ਭੇਜੀ।

॥ ਫਗਣ ਦੇ ਮਹੀਨੇ।

†ਇਹ ਚਾਂਦਨੀ ਦਾਸ ਨੇ ਆਪਣੀ ਅੱਖੀਂ ਡਿੱਠੀ ਹੈ, ਅਜ ਕਲ ਸ੍ਰੀ ਦਰਬਾਰ ਸਾਹਿਬ ਜੀ ਦੇ ਤੋਸ਼ੇਖਾਨੇ ਵਿਚ ਜਰਜਰੀ ਹੋਈ ਪਈ ਹੈ, ਇਸਦਾ ਸਭ ਕਪੜਾ ਸਿਲ੍ਹਾਬੇ ਦੇ ਕਾਰਨ ਖਾ ਘੱਤਾ ਹੈ ਤੇ ਲੀਰਾਂ ਵਗ ਰਹੀਆਂ ਹਨ, ਮੋਤੀਆਂ ਦੇ ਬੇਲ ਬੂਟੇ ਸਭ ਉਖੜ ਗਏ ਹਨ, ਝਾਲਰ ਦੇ ਮੋਤੀ ਪਿਛਲੇ ਸਮੇਂ ਦੇ ਪ੍ਰਬੰਧ ਵਿਚ ਹੀ ਖਤਮ ਹੋ ਚੁਕੇ ਹੋਏ ਹਨ ਅਤੇ ਹੁਣ ਜਿਹੜੇ ਨਾਮ ਮਾਤ੍ਰ ਹਨ ਓਹ ਕਿਰਕਿਰ ਪੈਂਦੇ ਹਨ, ਸੀਸ਼ੇ ਦਾ ਕੰਮ ਜੋ ਬਹੁਤ ਸੁੰਦਰ ਹੋਯਾ ੨ ਸੀ ਸਭ ਉਖੜ ਗਿਆ ਹੈ ਇਸ ਵਕਤ ਚਾਂਦਨੀ ਦੀ ਬਹੁਤ ਬੁਰੀ ਹਾਲਤ ਹੈ ਅਤੇ ਦਸਦੀ ਹੈ ਕਿ ਜੋ ਭਾਈ ਗੁਰਦਾਸ ਜੀ ਨੇ ਲਿਖਯਾ ਹੈ ਕਿ 'ਸਾਂਝੀ ਵਥਨ ਰਈਏ ਚਿੱਤ ਚਿਤ ਨ ਚੁਖਾ' ਉਹ ਬਿਲਕੁਲ ਠੀਕ ਹੈ, ਪਿਛਲੇ ਸਰਬ੍ਰਾਹਾਂ ਦੀ ਅਨਗਹਿਲੀ ਨਾਲ ਥੋੜੀ ਉਮਰ ਵਿਚ ਹੀ ਬੁਢੇਪਾ ਆ ਗਿਆ ਤੇ ਹੁਣ ਸਿਰਫ ਨਾਮ ਮਾਤ੍ਰ ਹੀ ਚਾਂਦਨੀ ਹੈ, ਇਸ ਚਾਂਦਨੀ ਵਾਂਗੂੰ ਬੜੀਆਂ ਬੜੀਆਂ ਕੀਮਤੀ ਚੀਜ਼ਾਂ ਪ੍ਰਬੰਧਕਾਂ ਦੀ ਸੁਸਤੀ ਦੇ ਕਾਰਨ ਪਈਆਂ ਹੀ ਨਾਸ ਹੋ ਗਈਆਂ ਜਾਂ ਪੁਜਦੇ ਹਥਾਂ ਵਾਲਿਆਂ ਦੀ ਘਰੀਂ ਜਾਕੇ ਸਮਾਂ ਗਈਆਂ ਹਨ।

ਹੋਇ ਕੰਮ ਨਿਸ਼ੰਗ ਜੋ ०ਸੰਗ ਉੱਤੇ ਨ ਬਰਾਬਰੀ ਕਿਤੇ ਰਖਾਇ ਕੋਈ
'ਮੇਰਾ ਰਾਜ ਪਰਤਾਪ ਸਤਿਗੁਰ ਦਾ ਏ' ਐਸੀ ਨਿਮ੍ਰਤਾ ਰਖ ਜਤਾਇ ਕੋਈ
'ਮੈਂ ਨਿਮਾਣਾ ਸੇਵਕ ਗੁਰੂ ਮਿਹਰ ਕੀਤੀ' ਮੈਥੋਂ ਲਈ ਸੇਵਾ ਜਤਲਾਇ ਕੋਈ
ਵਾਲੀ ਦੇਸ ਦਾ ਹੋ ਕਰਤਾਰ ਸਿੰਘਾ ਇਹੋ ਜਹੀ ਗਰੀਬੀ ਨਿਬਾਹਿ ਕੋਈ

ਤਥਾ

ਸੇਵਾਦਾਰ ਬਣਯਾ ਰਿਹਾ ਗੁਰੂ ਘਰ ਦਾ ਕਦੇ ਆਪਣਾ ਮਾਨ ਜਤਾਯਾ ਨ
ਕਰ ਲਖਾਂ ਰੁਪਯਾਂ ਦੇ ਖਰਚ ਫਿਰ ਭੀ ਹੰਕਾਰ ਦਾ ਰੰਗ ਦਿਖਾਯਾ ਨ
ਸੇਵਾਦਾਰ ਜੋ ਸ੍ਰੀ ਦਰਬਾਰ ਸਾਹਿਬ ਕਦੇ ਓਹਨਾਂ ਦਾ ਹੁਕਮ ਪਰਤਾਯਾ ਨ
ਹੁਕਮਨਾਮਾ ਨ ਭੇਜਿਆ ਕਦੇ ਹੈਸੀ ਰਾਜਾ ਬਣ ਕਦੇ ਅੰਦਰ ਆਯਾ ਨ
ਰਾਮਦਾਸ ਸਤਿਗੁਰੂ ਦੇ ਸੇਵਕਾਂ ਨੂੰ 'ਨੌਕਰ ਆਪਣੇ' ਕਦੇ ਸੁਨਾਯਾ ਨ
ਮੈਂ ਗੁਲਾਮ ਮੇਰਾ ਪਾਤਸ਼ਾਹ ਸਤਿਗੁਰ 'ਮੈਂ ਬਾਦਸ਼ਾਹ' ਕਦੇ ਲਖਾਯਾ ਨ
ਮੇਰਾ †ਹੁਕਮ ਨ ਕੋਈ ਦਰਬਾਰ ਸਾਹਿਬ ਸਿੱਖੀ ਭਾਵ ਨੂੰ ਕਦੇ ਭੁਲਾਯਾ ਨ
ਅੰਮ੍ਰਿਤਸਰ ਦੇ ਵਿਚ ਕਰਤਾਰ ਸਿੰਘਾ ਬਾਦਸ਼ਾਹੀ ਦਾ ਸਿੱਕਾ ਬੈਠਾਯਾ ਨ

ਤਥਾ

ਵੇਲੇ ਮਿਸਲਾਂ ਤੇ ਰਣਜੀਤ ਸਿੰਘ ਤੋਂ ਹੁਣ ਤਾਂ ਹੋਰ ਹੀ ਰੰਗ ਵੰਗਾਈ ਫਿਰਦੇ
ਸਚ ਖੰਡ ਸਤਿਗੁਰੂ ਦੇ ਧਾਮ ਉਪਰ ਜ਼ੁਮੇਵਾਰ ਕਬਜ਼ੇ ਨੇ ਜਮਾਈ ਫਿਰਦੇ
ਸੇਵਾ ਕਰਨ ਨ ਸਮਝਕੇ ਭਾਗ ਵਡੇ ਬਣ ਬਾਲਕ ਧੌਣ ਅਕੜਾਈ ਫਿਰਦੇ
ਹਾਕਿਮ ਬਣ ਹਕੂਮਤਾਂ ਹੈਨ ਕਰਦੇ ਗੁਰਸੇਵਾ ਦੇ ਫ਼ਰਜ਼ ਭੁਲਾਈ ਫਿਰਦੇ
ਜਾਚ ਸਿੱਖਦੇ ਨਹੀਂ ਰਣਜੀਤ ਸਿੰਘ ਤੋਂ ਹੰਕਾਰ ਦੇ ਬੁਰਜ ਉਸਰਾਈ ਫਿਰਦੇ
ਕਈ ਹੋਇ ਕਈ ਹੋਣ ਕਰਤਾਰ ਸਿੰਘਾ ਮੇਰੇ ਜੇਹੇ ਕਿਉਂ ਚਿੱਤ ਭ੍ਰਮਾਈ ਫਿਰਦੇ

---

०ਸੰਗ ਮਰ ਮਰ।

†ਦੇਖੋ ਪਿਛੇ ਜਿਥੇ ਕਿ ੧੩੯੫ ਈਸਵੀ ਨੂੰ ਮੁਹਰਮ ਦੇ ਦਿਨਾਂ ਵਿਚ ਅਕਾਲੀਆਂ ਅਤੇ ਮੁਸਲਮਾਨ ਦੀ ਲੜਾਈ ਤਾਜ਼ੀਏ ਲੰਘਾਉਣ ਉਤੋਂ ਹੋ ਪਈ ਸੀ ਤੇ ਸਰ ਨਟਕਾਫ ਨੇ ਚਾਹਿਆ ਸੀ ਕਿ ਅਕਾਲੀਆ ਨੂੰ ਸਜ਼ਾ ਦਿਤੀ ਜਾਵੇ ਪਰ ਧੰਨ ਮਹਾਰਾਜ ਰਣਜੀਤ ਸਿੰਘ ਜਿਸ ਨੇ ਜਵਾਬ ਦਿਤਾ ਕਿ ਮੈਂ ਪੰਜਾਬ ਦਾ ਬਾਦਸ਼ਾਹ ਹਾਂ ਪਰ ਸ੍ਰੀ ਦਰਬਾਰ ਸਾਹਿਬ ਜੀ ਦੇ ਸੇਵਾਦਾਰਾਂ ਤੇ ਮੇਰਾ ਹੁਕਮ ਨਹੀਂ।

ਮੁਹੰਮਦ ਖਾਂ ਤਰੀਨ

ਪਿਛੇ ਜਦੋਂ ਨੁਸ਼ਹਿਰੇ ਦਾ ਜੰਗ ਛਿੜਿਆ ਹਰੀ ਸਿੰਘ ਲਾਹੌਰ ਭੇਂ ਧਾਯਾ ਸੀ
ਮਹਾਂ ਸਿੰਘ ਭੀ ਏਸੇ ਹੀ ਅੰਦਰ ਸਣੇ ਫੌਜ ਦੇ ਤੁਰਤ ਬੁਲਾਯਾ ਸੀ
ਹਰੀ ਪੁਰ ਤੋਂ ਜਾ ਮਹਾਂ ਸਿੰਘ ਤੁਰਯਾ ਰਾਜਨੀਤ ਦਾ ਢੰਗ ਚਲਾਯਾ ਸੀ
ਮੁਹੰਮਦ ਖਾਂ ਤਰੀਨ ਨੂੰ ਸੱਦ ਕਰਕੇ ਕੈਦ ਕਰਕੇ ਨਾਲ ਲੈ ਆਯਾ ਸੀ
ਪਿਛੇ ਰਿਹਾ ਤੇ ਕਰੂ ਫਸਾਦ ਕੋਈ ਸਿਰੋਂ ਵੈਰੀ ਨੂੰ ਨਹੀਂ ਭੁਲਾਯਾ ਸੀ
ਜੰਗ ਫਤ੍ਹੇ ਹੋਇਆ ਖਾਂ ਤਰੀਨ ਤਾਂਈ ਪੇਸ਼ ਆਣ ਲਾਹੌਰ ਕਰਾਯਾ ਸੀ
ਪਚਵੰਜਾ ਹਜ਼ਾਰ ਦੀ ਲਾ ਚੱਟੀ ਸਰਕਾਰ ਨੇ ਖੂਬ ਸਮਝਾਯਾ ਸੀ
'ਚੱਟੀ ਦਏ ਤੇ ਰਹੇ †ਜਗੀਰ ਕਾਇਮ ਨਹੀਂ ਤਾਂ ਕੈਦ ਰੱਖੋ ਜਤਲਾਯਾ ਸੀ
ਹਰੀ ਸਿੰਘ ਦੇ ਕੰਮ ਸਪੁਰਦ ਹੋਇਆ ਹਰੀ ਪੁਰ ਲਿਆ ਬੈਠਾਯਾ ਸੀ
ਚਟੀ ਦੇਣ ਦੇ ਦਰ ਕਰਤਾਰ ਸਿੰਘਾ ਆਯਾ ਨ ਹੰਕਾਰ ਵਧਾਯਾ ਸੀ

ਬੋਸਤਾਂ ਖਾਂ ਤਰੀਨ ਦੀ ਬਗਾਵਤ

ਖਾਂ ਮੁਹੰਮਦ ਕੈਦ ਦੇ ਵਿਚ ਪਿਆ ਚੱਟੀ ਦਣ ਦੇ ਦਰ ਨ ਆਂਵਦਾ ਜੀ
ਓਹਦਾ ਸਕਾ ਭਤੀਜਾ ਜੋ ਬੋਸਤਾਂ ਸੀ ਉਹ ਚਿੜਕੇ ਗਦਰ ਮਚਾਂਵਦਾ ਜੀ
ਮੁਲਖਈਏ ਨੂੰ ਫੇਰ ਭੜਕਾਇ ਦਿਤਾ ਸ਼ੋਰ ਦੇਸ ਦੇ ਉਠਾਂਵਦਾ ਜੀ
ਹਰੀ ਸਿੰਘ *ਲਾਹੌਰ ਸੀ ਗਿਆ ਹੋਯਾ ਡਰ ਖਤਰਾ ਸਿਰੋਂ ਭੁਲਾਂਵਦਾ ਜੀ
ਲੈਕੇ ਗਾਜ਼ੀਆਂ ਦੀ ਇਮਦਾਦ ਭਾਰੀ ਹਰੀਪੁਰ ਗਿਰਦੇ ਘੇਰਾ ਪਾਂਵਦਾ ਜੀ
ਮਾਂਹ ਸਿੰਘ ਸੂਦਾਰ ਕਰਤਾਰ ਸਿੰਘਾ ਲਿਖ ਖਬਰ ਲਾਹੌਰ ਪੁਚਾਂਵਦਾ ਜੀ

ਸਰਦਾਰ ਹਰੀ ਸਿੰਘ ਦਾ ਆਉਣਾ

ਹਰੀ ਸਿੰਘ ਨੁਸ਼ਹਿਰੇ ਦਰਬਾਰ ਪਿਛੋਂ ਹਰੀ ਪੁਰ ਵਲੇ ਹੈਸੀ ਆਇ ਰਿਹਾ

---

†੧੯੭੯ ਵਿਚ ਜਦ ਕਿ ਹਰੀ ਸਿੰਘ ਹਰੀਪੁਰ ਦਾ ਗਵਰਨਰ ਬਣਿਆਂ ਤਦ ਰਾਜਨੀਤੀ ਢੰਗ ਨੂੰ ਸੋਚ ਏਸੇ ਮੁਹੰਮਦ ਖਾਂ ਤਰੀਨ ਤੇ ਬੋਸਤਾਂ ਖਾਂ ਦੋਹਾਂ ਨੂੰ [ ਕਿਉਂਕਿ ਇਹ ਦੋਵੇਂ ਓਸ ਇਲਾਕੇ ਵਿਚ ਬੜੇ ਦਿਲ ਚਲੇ ਸ਼ੈਤਾਨ ਸਨ ਤੇ ਹਰ ਵਕਤ ਫਸਾਦ ਉਠਾਈ ਰੱਖਦੇ ਸਨ ] ਵੀਹ ਵੀਹ ਹਜ਼ਾਰ ਦੀ ਜਾਗੀਰ ਸਰਕਾਰ ਖਾਲਸਾ ਪਾਸੋਂ ਦੁਵਾ ਕੇ ਆਪਣੇ ਪੱਖ ਤੇ ਕਰ ਲਏ ਹੋਏ ਸਨ, ਪਰ ਬਦ ਹਮੇਸ਼ਾਂ ਬਦੀ ਹੀ ਕਰਦੇ ਹਨ।

*ਨੁਸ਼ਹਿਰੇ ਦੀ ਫਤੇ ਦੇ ਦਰਬਾਰ ਤੇ।

ਰਸਤੇ ਵਿਚ ਹੀ ਉਸਨੂੰ ਖਬਰ ਮਿਲੀ ਬੋਸਤਾਂ ਬਹੁ ਸ਼ੋਰ ਮਚਾਇ ਰਿਹਾ
ਕਈ ਹਜ਼ਾਰ ਬਾਗੀ ਕੱਠਾ ਹੋਇ ਕਰਕੇ ਹਰੀਪੁਰ ਗਿਰਦੇ ਘੇਰਾ ਪਾਇ ਰਿਹਾ
ਡਬਲ ਕੂਚ ਸਰਦਾਰ ਜੀ ਕਰ ਜਲਦੀ ਹਰੀਪੁਰੋਂ ਉਰੇ ਡੇਰਾ ਲਾਇ ਰਿਹਾ
ਬਾਗੀ ਬਹੁਤ ਸੀ ਆਪਣੀ ਫੌਜ ਥੋੜ੍ਹੀ ਸੋਚਾਂ ਸੋਚ ਸੀ ਫਿਕਰ ਦੁੜਾਇ ਰਿਹਾ
ਏਨੇ ਚਿਰ ਨੂੰ ਕਿਸੇ ਨੇ ਖਬਰ ਦਿਤੀ ਵੈਂਟੂਰਾ ਪਸੌਰ ਨੂੰ ਜਾਇ ਰਿਹਾ
ਵਡਾ ਤੋਪ ਖਾਨਾ ਨਾਲ ਉਸਦੇ ਹੈ ਝਟ ਉਸਦੇ ਤਈਂ੧ ਬੁਲਾਇ ਰਿਹਾ
ਰਾਤੋ ਰਾਤ ਕਰ ਕੂਚ ਕਰਤਾਰ ਸਿੰਘਾ ਜਾ ਬਾਗੀਆਂ ਤਈਂ ਦਬਾਇ ਰਿਹਾ

### ਫਸਾਦੀਆਂ ਦੀ ਬਰਬਾਦੀ

ਦਿਨਚੜ੍ਹਦੇਤੋਂਪਹਿਲਾਂ ਪਹੁੰਚ ਕਰਕੇ ਘੇਰਾਬਾਗੀਆਂ ਦੇ ਗਿਰਦੇ ਪਾਇ ਦਿਤਾ
ਤੋਪਾਂ ਛੁਟੀਆਂ ਤੇ ਕੜਾ ਕਾੜ ਮਚੀ ਹੈਸੀ ਧਰਤ ਅਕਾਸ਼ ਕੰਬਾਇ ਦਿਤਾ
'ਹਰੀਆਰਾਗਲੇਦੇ ਹਰੀਆਰਾਗਲੇਦੇ' ਭਾਰਾ ਸ਼ੋਰ ਪਠਾਨਾਂ ਉਠਾਇ ਦਿਤਾ
ਜਿਧਰ ਮੂੰਹ ਹੋਯਾ ਓਧਰ ਨਠ ਗਏ ਸਾਥ ਸਾਥੀਆਂ ਦਾ ਤੁੜਵਾਇ ਦਿਤਾ
ਸਣੇ ਸਾਥੀਆਂ ਬੋਸਤਾਂ ਗਿਆਫੜਿਆ ਕੈਦੀ ਬੇੜੀਆਂ ਮਾਰ ਬੈਠਾਇ ਦਿਤਾ
ਦਿਨੇ ਦੇਸ ਤੇ ਧਮੂੰ ਬੈਠਾਉਨ ਖਾਤਰ ਸਰਦਾਰ ਜੀ ਹੁਕਮ ਸੁਨਾਇ ਦਿਤਾ
ਸਲੀਮਸ਼ਾਹ ਮਸਵਾਨੀ ਜਲਾਲਖਾਂ ਨੂੰ ਅਤੇ ਬਸਤਾਂ ਤਈਂ ਬਨਵਾਇ ਦਿਤਾ
ਬਾਹਰ ਰਖਹਰਕਿਸ਼ਨ ਗੜ੍ਹ ਕਿਲੇ ਅਗੇ ਧਰ ਤੋਪ ਦੇ ਨਾਲ ਉਡਾਇ ਦਿਤਾ
ਮੁਹੰਮਦ ਖਾਂ ਤਾਈਂ ਚਟੀ ਦੇਣ ਖ਼ਾਤਰ ਸਰਦਾਰ ਜੀ ਨੇ ਜਤਲਾਇ ਦਿਤਾ
ਬੁਰਾ ਭਲਾ ਸ੍ਰਦਾਰ ਨੂੰ ਕਹਿਣ ਲੱਗਾ ਓਹਦਾ०ਗੁੱਸੇ ਦਿਮਾਗ ਫਿਰਾਇ ਦਿਤਾ
ਕਿਲ੍ਹੇ ਕੱਲਰ ਕਹਾਰ ਦੇ ਭੇਜ ਦਿੱਤਾ ਓਥੇ ਮੌਤ ਨੇ ਮਾਰ ਖਪਾਇ ਦਿਤਾ
ਹੈਸਨ ਬੜੇ ਫਸਾਦੀ ਕਰਤਾਰ ਸਿੰਘਾ ਅੰਤ ਤਕ ਫਸਾਦ ਨਿਬਾਹਿ ਦਿਤਾ

---

੧ਜਨਰਲ ਵੈਂਟੂਰਾ ਪੰਜੇ ਸਾਹਿਬ ਉਤਰਯਾ ਹੋਯਾ ਸੀ।

०ਮੁਹੰਮਦ ਖਾਂ ਨੂੰ ਉਸਦੇ ਭਤੀਜੇ ਬੋਸਤਾਂ ਖਾਂ ਤੇ ਹੋਰ ਸਬੰਧੀਆਂ ਦੀ ਮੌਤ ਨੇ ਬੋਰਯਾਂ ਕਰ ਦਿਤਾ ਸੀ। ਜਦ ਸਰਦਾਰ ਹਰੀ ਸਿੰਘ ਨੇ ਉਸਨੂੰ ਚੱਟੀ ਤਾਰਨ ਵਾਸਤੇ ਕਿਹਾ ਤਦ ਉਹ ਸਿਵਾਇ ਸਰਦਾਰ ਜੀ ਨੂੰ ਕੋਈ ਚੰਗਾ ਜਵਾਬ ਦੇ ਗਾਲ੍ਹਾਂ ਕੱਢਣ ਲਗ ਪਿਆ।

ਸੈਦ ਅਹਿਮਦ

ਮੁਹੰਮਦ ਖਾਂ ਮੋਯਾ ਕੁਝ ਅਮਨ ਹੋਯਾ ਧਮ੍ਹਾਂ ਬਾਗੀਆਂ ਦੇ ਉਤੇ ਛਾਯਾ ਜੀ
ਪਰ ਸਾਲ ਏਸੇ ਇਕ ਨਵੇਂ ਬਾਗੀ ਸ਼ੇਰ ਕਾਬਲੋਂ ਉਰੋਂ ਉਠਾਯਾ ਜੀ
੦ਸੱਯਦਸੈਦਅਹਿਮਦ ਓਹਦਾ ਨਾਂਹੈਸੀ ਮੁਲਖਈਆ ਬਹੁਤਾ ਪਿਛੇ ਲਾਯਾ ਜੀ
ਨਾਲ ਮਕਰ ਦੇ ਬਣ ਇਮਾਮ ਮਹਿਦੀ ਪਾਯਾ ਜਾਹਿਲਾਂ ਦੇ ਸਿਰ ਸਾਯਾ ਜੀ
ਦਸਵੰਦ ਲੋਕਾਂ ਪਾਸੋਂ ਲੈਣ ਲੱਗਾ ਤੇ ਮੁਆਮਲਾ ਭੀ ਉਗਰਾਹਯਾ ਜੀ
ਧਿੰਗੋ ਜ਼ੋਰੀ ਹੀ ਖੈੱਬਰੋਂ ਪਰੇ ਸਾਰੇ ਝੰਡੇ ਆਪਣੇ ਨਾਮ ਝੁਲਾਯਾ ਜੀ
ਟੋੱਲੇ ਨਾਲ ਸ਼ੈਤਾਨਾਂ ਦੇ ਜਮ੍ਹਾਂ ਕਰਕੇ ਭਾਰਾ ਲਸ਼ਕਰ ਇਕ ਬਨਾਯਾ ਜੀ
ਹਿੰਦੂ ਦੇਸ ਦੇ ਲੁੱਟ ਬਰਬਾਦ ਕੀਤੇ ਸਾਰੇ ਜ਼ੁਲਿਯ ਬਰਪਾ ਕਰਾਯਾ ਜੀ
ਸਿੰਘਾਂ ਕਾਫਰਾਂ ਨੂੰ ਅਟਕੋਂ ਪਾਰ ਕਢੋ ਲੋਕਾਂ ਸਾਦਯਾਂ ਤਈਂ ਭੜਕਾਯਾ ਜੀ
ਪਹਿਲੇ ਹਥ ਚੜ੍ਹ ਕਰਤਾਰ ਸਿੰਘਾ ਆ ਪਿਸ਼ੌਰ ਤੇ ਹੱਲਾ ਬੁਲਾਯਾ ਜੀ

ਸੈਦ ਅਹਿਮਦ ਨੇ ਪਸ਼ੌਰ ਤੇ ਧਾਵਾ ਕਰਨਾ

ਸੈਦ ਅਹਿਮਦ ਨਾਲ ਲੈ ਗਾਜੀਆਂ ਨੂੰ ਗਜ ਪਿਆ ਪਿਸ਼ੌਰ ਤੇ ਆ ਕਰਕੇ
ਸੂਬਾ ਯਾਰ ਮੁਹੰਮਦ ਹਾਰ ਗਿਆ ਡਰ ਹਟਯਾ ਦੁੰਬ ਦਬਾ ਕਰਕੇ

---

੦ਸ਼ੈਦ ਅਹਿਮਦ ਮੁਹੰਮਦ ਉਰੀਆਂ ਦਾ ਪੁਤਰ, ਬਰੇਲੀ ਦਾ ਰਹਿਣ ਵਾਲਾ ਸੀ, ਸੰਮਤ ੧੮੩੩ ਨੂੰ ਜੰਮਿਆਂ ਤੇ ਕੁਝ ਪੜ੍ਹਿਆ ਨੇ ਪਹਿਲਾਂ ਨਵਾਬ ਮੁਹੰਮਦ ਮੇਲ ਖਾਂ ਵਾਲੀਏ ਪਾਸ ਨੌਕਰ ਰਿਹਾ। ਵੱਡਾ ਹੋਕੇ ਲਖਨਊ ਗਿਆ ਤੇ ਉਥੇ ਭੀ ਕੁਝ ਨਾ ਬਣਿਆ, ਫੇਰ ਦਿੱਲੀ ਵਿਚ ਆਕੇ ਮੌਲਵੀ ਅਬਦੁਲ ਅਜ਼ੀਜ਼ [ ਜੋ ਬੜਾ ਮੁਤਅੱਸਿਬ ਸੀ ] ਪਾਸੋਂ ਥੋਹੜਾ ਬਹੁਤਾ ਪੜ੍ਹਕੇ ਨੀਮ ਮੁਲਾਂ ਬਣ ਗਿਆ, ਫੇਰ ਅਮੀਰ ਖਾਂ ਰੁਹੇਲੇ ਦੇ ਨਾਲ ਮਿਲ ਕੇ ਦੇਸ ਵਿਚ ਲੁਟ ਮਾਰ ਕਰਨ ਲਗਾ, ਅਮੀਰ ਖਾਂ ਤਾਂ ਅੰਗਰੇਜ਼ਾਂ ਨੇ ਦਬ ਲਿਆ ਤੇ ਇਹ ਫੇਰ ਮੁੜਕੇ ਦਿੱਲੀ ਜਾ ਵੜਿਆ, ਓਹਨਾਂ ਦਿਨਾਂ ਵਿਚ ਦਿੱਲੀ ਦੀ ਬਾਦਸ਼ਾਹੀ ਐਵੇਂ ਨਾਮ ਧਰੀਕ ਹੀ ਸੀ ਪਰ ਸਭ ਮੁਸਲਮਾਨ ਸਿੰਘਾਂ ਨਾਲ ਤੁਅੱਸਬ ਰਖਦੇ ਸਨ, ਅਬਦੁਲ ਅਜ਼ੀਜ਼ ਤੇ ਓਸਦਾ ਭਤੀਜਾ ਇਸਮਾਈਲ ਇਸ ਦੇ ਨਾਲ ਮਿਲ ਗਏ ਅਤੇ ਸਿੰਘਾਂ ਤੋਂ ਦੇਸ ਛੁਡਾਣ ਵਾਸਤੇ ਮੁਸਲਮਾਨਾਂ ਨੂੰ ਭੜਕਾਣ ਲਗੇ ਤੇ ਲੁਟ ਮਾਰ ਕਰਨ ਲਗੇ ਜਦ ਏਧਰ ਮੁਸਲਮਾਨਾਂ ਪਾਸੋਂ ਕੋਈ ਕੰਮ ਸਰਦਾ ਨਾ ਵੇਖਿਆ ਤਦ ਉਹ ਦੋਵੇਂ ( ਚਾਚਾ ਭਤੀਜਾ ) ਸੈਦ ਅਹਿਮਦ ਨੂੰ ਇਮਾਮ ਮਹਿੱਦੀ ਧੁਮਾ ਕੇ ਸਰਹੱਦੀ ਉਜੱਡ ਲੋਕਾਂ ਵਿਚ ਚਲੇ ਗਏ ਜਿਥੇ ਇਹਨਾਂ ਦਾ ਮੰਤਰ ਚੱਲ ਗਿਆ ਤੇ ਕਈ ਹਜ਼ਾਰਾਂ ਪਹਾੜੀ ਪਠਾਣ ਇਹਨਾਂ ਦੇ ਪਿਛੇ ਲਗ ਟੁਰੇ, ਜਦ ਬਹੁਤ ਸਾਰੇ ਪਹਾੜੀ ਮੁਸਲਮਾਨ ਇਹਨਾਂ ਦੇ ਫੰਧੇ ਵਿਚ ਆ ਗਏ ਤਦ ਸੈਦ ਅਹਿਮਦ ਨੇ ਸਿੰਘਾਂ ਤੋਂ ਦੇਸ ਛੁਡਾ ਕੇ ਲੁਟ ਮਾਰ ਨਾਲ ਹਥ ਰੰਗਨਾ ਦਾ ਲੋਭ ਪਾ ਕੇ ਓਹਨਾਂ ਲੋਕਾਂ ਨੂੰ ਨਾਲ ਲੈ ਪਸ਼ੌਰੋਂ ਪਰੇ ਡੇਰੇ ਆ ਲਾਏ ਤੇ ਲੜਾਈ ਦਾ ਸਾਮਾਨ ਇਕੱਠਾ ਕਰਨਾ ਸ਼ੁਰੂ ਕਰ ਦਿਤਾ।

ਉਹ ਆਣ ਪਸ਼ੌਰ ਦੇ ਵਿਚ ਵੜਯਾ ਸ਼ਹਿਰ ਲੁੱਟਯਾ ਢੋਲ ਵਜਾ ਕਰਕੇ
ਓਹਦੇ ਆਯਾ ਹਥ ਸਾਮਾਨ ਬਹੁਤਾ ਲੈ ਗਿਆ ਉਹ ਸਭ ਉਠਵਾ ਕਰਕੇ
ਕੁਝ ਤੋਪਾਂ ਭੀ ਓਸਦੇ ਹਥ ਆਈਆਂ ਵੜਯਾ ਵਿਚ ਪਹਾੜਾਂ ਦੇ ਜਾ ਕਰਕੇ
ਗਿਆ ਹੌਂਸਲਾ ਵਧ ਕਰਤਾਰ ਸਿੰਘਾ ਫਿਟ ਗਿਆ ਹੰਕਾਰ ਵਧਾ ਕਰਕੇ

### *ਸੂਬੇ ਯਾਰ ਮੁਹੰਮਦ ਖਾਂ ਦਾ ਮਰਨਾ

ਸੈਦ ਅਹਿਮਦ ਨਾਲ ਕਈ ਟਾਕਰੇ ਹੋਏ ਸੀ, ਫਸਾਦ ਭਾਰਾ ਕਈ ਵਾਰ ਹੋਯਾ
ਦਿਨੋਂਦਿਨ ਗਿਆ ਅਹਿਮਦ ਜ਼ੋਰ ਫੜਦਾ 'ਸੂਬਾ ਆਣਕੇ ਅੰਤ ਲਾਚਾਰ ਹੋਯਾ
ਕਿਲ੍ਹੇ ਸੈਦੋ ਦੇ ਗਿਰਦ ਲੜਾਈ ਅੰਦਰ ਸੂਬਾ ਫੱਟ ਖਾਕੇ ਜ਼ਖਮੀ ਭਾਰ ਹੋਯਾ
ਅੰਤ ਮਰ ਗਿਆ ਥੋੜੇ ਦਿਨਾਂ ਅੰਦਰ ਸੈਦ ਅਹਿਮਦ ਤੇਜ਼ ਤੱਰਾਰ ਹੋਯਾ
ਕਬਜ਼ਾ ਓਸ ਪਸ਼ੌਰ ਤੇ ਆਇ ਕੀਤਾ ਲੁੱਟ ਮਾਰ ਦਾ ਗਰਮ ਬਾਜ਼ਾਰ ਹੋਯਾ
ਏਸ ਰੌਲੇ ਦਾ ਪਤਾ ਕਰਤਾਰ ਸਿੰਘਾ ਸਰਕਾਰ ਦੇ ਤਈਂ ਵਿਚਾਰ ਹੋਯਾ

### ਲਾਹੌਰੋਂ ਫੌਜਾਂ ਦੀ ਚੜ੍ਹਾਈ ਤੇ ਟਾਕਰਾ

ਸੈਦ ਅਹਿਮਦ ਨੇ ਘੱਤਯਾ ਸ਼ੋਰਭਾਰਾ ਖਬਰਾਂ ਕੁੱਲ ਲਾਹੌਰ ਵਿਚ ਆਈਆਂ ਜੀ
ਤੋੜਨ ਵਾਸਤੇ ਦਿਲ ਫਸਾਦੀਆਂ ਦਾ ਫੌਜਾਂ ਫੇਰ ਸਰਕਾਰ ਚੜ੍ਹਾਈਆਂ ਜੀ
ਸੰਧਾਂਵਾਲੀਆ ਬੁਧਸਿੰਘ ਨਾਲਕੀਤਾ ਓਸ ਕੀਤੀਆਂ ਲੰਮੀਆਂ ਧਾਈਆਂ ਜੀ
ਅਤਰ ਸਿੰਘ ਸਰਦਾਰ ਭੀ ਨਾਲ ਹੈਸੀ ਪਾਰ ਅਟਕੋਂ ਛੌਣੀਆਂ ਪਾਈਆਂ ਜੀ
ਸੈਦ ਅਹਿਮਦ ਸ਼ਰਾਰਤੀ ਬੜਾ ਹੈਸੀ ਓਸ ਕੀਤੀਆਂ ਸਭ ਤਕੜਾਈਆਂ ਜੀ
ਸਿੱਖ ਫੌਜ ਅਕੋੜੇ ਦੇ ਪਾਸ ਹੈਸੀ ਘਟਾਂ ਗਾਜ਼ੀਆਂ ਵਾਲੀਆਂ ਛਾਈਆਂ ਜੀ

---

*ਭਾਈ ਗਯਾਨ ਸਿੰਘ ਜੀ ਨੇ ਤਵਾਰੀਖ ਰਾਜ ਖਾਲਸਾ ਵਿਚ ਲਿਖਿਆ ਹੈ ਕਿ ਸੂਬੇ ਯਾਰ ਮੁਹੰਮਦ ਪਾਸ ਲੇਲੀ ਨਾਮ ਇਕ ਘੋੜੀ ਸੀ ਜੋ ਮਹਾਰਾਜ ਜੀ ਲੈਣੀ ਚਾਹੁੰਦੇ ਸਨ ਪਰ ਸੂਬਾ ਟਾਲਾ ਮਟੋਲੇ ਕਰਦਾ ਸੀ, ਅਖੀਰ ਸਰਕਾਰ ਨੇ ਸਰਦਾਰ ਬੁਧ ਸਿੰਘ ਸੰਧਾਂਵਾਲੀਏ ਨੂੰ ਚੜ੍ਹਾ ਦਿਤਾ ਕਿ ਸੂਬਾ ਜਿਸ ਤਰ੍ਹਾਂ ਘੋੜੀ ਦੇਵੇ ਲੈ ਆਓ, ਫੌਜ ਖਾਲਸਾ ਦੀ ਚੜ੍ਹਾਈ ਸੁਣਕੇ ਯਾਰ ਅਹਿਮਦ ਖਾਂ ਸੈਦ ਅਹਿਮਦ ਪਾਸ ਚਲਾ ਗਿਆ ਤੇ ਪਸ਼ੌਰ ਦੇ ਇਰਦ ਗਿਰਦ ਸਿੰਘਾਂ ਦੀਆਂ ਚੌਕੀਆਂ ਤੇ ਧਾਵੇ ਕਰਨੇ ਸ਼ੁਰੂ ਕਰ ਦਿਤੇ, ਅੰਤ ਸੈਦੋ ਦੇ ਮੈਦਾਨ ਵਿਚ ਹਾਰ ਖਾ ਕੇ ਨਠ ਗਿਆ ਤੇ ਯਾਰ ਮੁਹੰਮਦ ਦੇ ਛੋਟੇ ਭਾਈ ਸੁਲਤਾਨ ਮੁਹੰਮਦ ਖਾਂ ਨੇ ਇਕ ਸ਼ੀਰੀ ਨਾਮ ਘੋੜੀ ਦਿਤੀ ਤੇ ਸ਼ਾਹਜ਼ਾਦੇ ਸ਼ੇਰ ਸਿੰਘ ਨੇ ਉਸ ਨੂੰ ਪਸ਼ੌਰ ਦੀ ਸੂਬੇਦਾਰੀ ਦੇ ਦਿਤੀ।

ਬੇਸ਼ੁਮਾਰ ਆ ਕੇ ਗਾਜ਼ੀ ਹੋਇ ਗਿਰਦੇ ਧੂੜਾਂ ਚਾਰ ਚੁਫੇਰੇ ਧੁਮਾਈਆਂ ਜੀ
ਔਖਾ ਜਾਣਾ ਪਸ਼ੌਰ ਕਰਤਾਰ ਸਿੰਘਾ ਬੁਧ ਸਿੰਘ ਦਲੀਲਾਂ ਦੁੜਾਈਆਂ ਜੀ

### ਸਰਦਾਰ ਬੁਧ ਸਿੰਘ ਨੇ ਕਿਲੇ ਹੈਦਰ ਵਿਚ ਜਾ ਵੜਨਾ ਤੇ ਗਾਜ਼ੀਆ ਦਾ ਘੇਰਾ

ਕਿਲ੍ਹੇ ਹੈਦਰ ਅੰਦਰ ਸਿੱਖ ਫੌਜ ਥੋੜ੍ਹੀ ਹੈਸੀ ਗਾਜ਼ੀਆਂ ਨੇ ਘੇਰਾ ਪਾਇ ਲਿਆ
ਬੁਧਸਿੰਘ ਨੂੰ ਓਹਨਾਂ ਦੀ ਖਬਰ ਪਹੁੰਚੀ ਓਸ ਤਰਫ ਨੂੰ ਰੁਖ ਪਰਤਾਇ ਲਿਆ
ਉਠ ਚਾਰ ਸੈ ਲੱਦਯਾ ਰਸਦ ਜਾਂਦਾ ਓਧਰਸਿੰਘਾਂ ਨੇ ਹੱਲਾ ਬੁਲਾਇ ਲਿਆ
ਰਸਦ ਗਾਜ਼ੀਆਂਦੀਲਈ ਕਰਕਬਜ਼ੇ ਘੇਰਾ ਕਿਲ੍ਹੇ ਦਾ ਜਾਇ ਉਠਾਇ ਲਿਆ
ਅੰਦਰ ਜਾ ਵੜੀਆਂ ਫੌਜਾਂਸਾਰੀਆਂ ਜੀ ਸਾਰਾ ਸਾਜ ਸਮਾਨ ਟਿਕਾਇ ਲਿਆ
ਬਾਹਿਰ ਗਾਜ਼ੀਆਂ ਨੇ ਕਰਤਾਰ ਸਿੰਘਾ ਘੇਰਾ ਆਪਣਾ ਖ਼ੂਬ ਜਮਾਇ ਲਿਆ

### ਕਿਲੇ ਹੈਦਰ ਦਾ ਘੇਰਾ ਫੌਜ ਦੀ ਉਦਾਸੀ

ਬੁਧ ਸਿੰਘ ਸਣੇ ਫੌਜਾਂ ਘਿਰ ਗਿਆ, ਕੱਠੇ ਗਾਜ਼ੀ ਆ ਬੇਸ਼ੁਮਾਰ ਹੋਏ
ਹਰੀਆਂ ਝੰਡੀਆਂ ਤੇ ਐਲੀ ਐਲੀ ਕਰਦੇ, ਜਮ੍ਹਾਂ ਕਿਲੇਗਿਰਦੇ ਢੋਲ ਮਾਰ ਹੋਏ
ਭੇਜੀ ਖਬਰ ਲਾਹੌਰ ਸਰਕਾਰ ਵਲੇ, ਸਹੇ ਚਿਠੀਆਂ ਲੈ ਉਡਾਰ ਹੋਏ
ਏਧਰ ਸਿੰਘਾਂ ਦੀ ਪੇਸ਼ ਨ ਜਾਇ ਕੋਈ, ਬਾਹਰ ਦਲਾਂ ਦੇ ਦਲ ਉਤਾਰ ਹੋਏ
ਦਿਨੋ ਦਿਨ ਜਾਂਦੀ ਅੰਦਰ ਰਸਦਥੁੜਦੀ, ਨਾ ਉਮੇਦ ਹੋ ਸਿੰਘ ਲਾਚਾਰ ਹੋਏ
ਬੀਤੇ ਪੰਦਰਾਂ ਦਿਨ ਕਰਤਾਰ ਸਿੰਘਾ, ਘੇਰੇ ਵਿਚ ਪਿਆ ਦੁਖ ਭਾਰ ਹੋਏ

### ਸਰਦਾਰ ਬੁਧ ਸਿੰਘ ਨੇ ਫੌਜਾਂ ਨੂੰ ਹੌਂਸਲਾ ਦੇਣਾ

ਬੁਧ ਸਿੰਘ ਸ੍ਰਦਾਰ ਨੇ ਹਾਲ ਡਿੱਠਾ, ਕਹਿੰਦਾ ਹੌਸਲਾ ਮੂਲ ਨ ਢਾਹਨਾ ਸਿੰਘੋ
ਖਬਰਾਂ ਭੇਜੀਆਂ ਹੈਨ ਲਾਹੌਰ ਸਭੇ, ਫੌਜਾਂ ਝਬਦੇ ਹੁਣ ਆ ਜਾਨ ਸਿੰਘੋ
ਮੱਦਦ ਜਦੋਂ ਲਾਹੌਰ ਤੋਂ ਆਇਪਹੁੰਚੀ, ਨਿਕਲ ਜੰਗ ਮੈਦਾਨ ਮਚਾਨਾ ਸਿੰਘੋ
ਇਹਨਾਂ ਗੀਦੀਆਂ ਗਾਜ਼ੀਆਂ ਪਾਜ਼ੀਆਂ ਨੂੰ, ਹੱਥ ਤੇਗ ਦਾ ਫੇਰ ਦਿਖਾਨਾ ਸਿੰਘੋ
ਜਦੋਂ ਤੋਪ ਚਲੀ ਦੋਹਾਂ ਪਾਸਿਆਂ ਥੀਂ, ਨਹੀਂ ਲਭਨਾ ਫੇਰ ਟਿਕਾਨਾ ਸਿੰਘੋ
ਭੱਜ ਜਾਣਗੇ ਛਡਕੇ ਮੋਰਚੇ ਇਹ, ਜਾ ਪਹਾੜੀਆਂ ਸਿਰ ਛੁਪਾਨਾ ਸਿੰਘੋ
ਦਿਨ ਇਕ ਦੀ ਹੋਰ ਉਡੀਕ ਕਰ ਲੌ, ਫੇਰ ਹੋਵੇਗਾ ਜੋ ਗੁਰੂ ਭਾਨਾ ਸਿੰਘੋ
ਰਖੋ ਸਿਦਕ ਯਕੀਨ ਕਰਤਾਰ ਸਿੰਘਾ, ਨਹੀਂ ਹੌਂਸਲੇ ਤਈਂ ਡੁਲਾਨਾ ਸਿੰਘੋ

ਲਾਹੌਰ ਤੋਂ ਹੋਰ ਮੱਦਦ ਆਉਣੀ ਤੇ ਗਾਜ਼ੀਆਂ ਨੂੰ ਹਾਰ

ਪਹੁੰਚੀ ਖਬਰ ਲਾਹੌਰ ਦੇ ਵਿਚ ਜਦੋਂ, ਯੋਧੇ ਦੇਇ ਮੁਛਾਂ ਤਾਈਂ ਤਾ ਚੱਲੇ
ਜੰਮੂ ਵਾਲਯਾਂ ਦੇ ਤਈਂ ਹੁਕਮ ਹੋਯਾ, ਫੌਜਾਂ ਸਣੇ ਸਾਮਾਨ ਲਦਾ ਚੱਲੇ
ਸ਼ੇਰ ਸਿੰਘ ਵੈਨਤੂਰਾ ਸਨ ਗਏ*, ਅਗੇ ਅਸਵਾਰ ਓਹਨਾਂ ਵਲ ਧਾ ਚੱਲੇ
ਰਲੇ ਤੁਸੀਂ ਭੀ ਨਾਲ ਗੁਲਾਬ ਸਿੰਘ ਦੇ, ਇਹ ਭੀ ਏਧਰੋਂ ਕਦਮ ਉਠਾ ਚੱਲੇ
ਕਠੇ ਅਟਕੋਂ ਪਾਰ ਇਹ ਹੋਇ ਜਾ ਕੇ, ਵਲ ਗਾਜ਼ੀਆਂ ਬਣ ਬਨਾ ਚੱਲੇ
ਕਿਲ੍ਹੇ ਹੈਦਰ ਦੇ ਵਲ ਕਰ ਧਾਈ, ਖਾਲਸਈ ਨਸ਼ਾਨ ਝੁਲਾ ਚੱਲੇ
ਸੂਹੇ ਕਿਲ੍ਹੇ ਅੰਦਰ ਖਬਰ ਦੇਣ ਖਾਤਰ, ਝਟਾ ਪਟ ਹੀ ਭੇਸ ਬਦਲਾ ਚੱਲੇ
ਅੰਦਰ ਬਾਹਰ ਤਿਆਰੀਆਂ ਹੋਇ ਗਈਆਂ, ਇਕ ਦਮ ਬਹੁਤੇ ਗੋਲੇ ਆ ਚੱਲੇ
ਦੋਹਾਂ ਪਾਸਯਾਂ ਤੋਂ ਅੱਗ ਪੈਣ ਲਗੀ, ਇਕ ਦਮ ਗਾਜ਼ੀ ਘਬਰਾ ਚੱਲੇ
ਤੋਪਾਂ ਵਡੀਆਂ ਸਫਾਂ ਉਡਾਈਆਂ ਜੀ, 'ਸੀਕ ਆ ਗਏ' ਗਾਜ਼ੀ ਸੁਨਾ ਚੱਲੇ
ਹੋਰ ਫੌਜ ਸਰਕਾਰ ਦੀ ਆਇ ਗਈ, ਚੜ੍ਹੇ ਚਾ ਜਹਾਦ ਭੁਲਾ ਚੱਲੇ
ਇਕ ਦੂਸਰੇ ਨੂੰ ਕਿਸੇ ਪੁਛਯਾ ਨ, ਜਿਧਰ ਮੂੰਹ ਹੋਯਾ ਹੋ ਹਵਾ ਚੱਲੇ
ਅਹਿਮਦ ਹੋਰੀ ਪਹਾੜਾਂ ਨੂੰ ਦੌੜ ਗਏ, ਸਭ ਕੁਝ ਹੀ ਛਡ ਛਡਾ ਚੱਲੇ
ਗਾਜ਼ੀ ਮੋਏ ਬੇਅੰਤ ਕਰਤਾਰ ਸਿੰਘਾ, ਮੁਫਤ ਵਿਚ ਹੀ ਖੁੰਬ ਠਪਾ ਚੱਲੇ

ਫੌਜ ਖਾਲਸਾ ਨੇ ਪਸ਼ੌਰ ਵਿਚ ਦਾਖਲ ਹੋਣਾ

ਸਭ ਸਾਜ ਸਮਾਨ ਸੰਭਾਲ ਕਰਕੇ, ਗਾਜ਼ੀ ਤਲਕੇ ਵਿਚੋਂ ਨਸਾਕੇ ਜੀ
ਫੌਜਾਂ ਸਿਧੀਆਂ ਵਲ ਪਸ਼ੌਰ ਹੋਈਆਂ, ਅਗੇ ਫਤ੍ਹੇ ਨਿਸ਼ਾਨ ਝੁਲਾਕੇ ਜੀ
ਕਰਨਾ ਟਾਕਰਾ ਕਿਸੇ ਨੇ ਕੀ ਹੈਸੀ, ਕਬਜ਼ਾ ਲਿਆ ਪਸ਼ੌਰ ਦਾ ਜਾ ਕੇ ਜੀ
ਦੋਹੀ ਸਾਰੇ ਸਰਕਾਰ ਦੀ ਫੇਰ ਦਿਤੀ, ਸਾਰੇ ਅਮਨ ਦਾ ਹੁਕਮ ਸੁਨਾਕੇ ਜੀ
ਦਿਤੀ ਧੀਰਜ ਆਖਯਾ 'ਅਮਨ ਰਖੋ', ਸਭੇ ਖਾਨ ਅਮੀਰ ਬੁਲਾਕੇ ਜੀ
ਬਾਗੀ ਨਠਗਏ ਸਭ ਕਰਤਾਰ ਸਿੰਘਾ, ਸਿੰਘ ਬੈਠ ਗਏ ਛਾਉਣੀਆਂ ਪਾਕੇ ਜੀ

*ਕੌਰ ਸ਼ੇਰ ਸਿੰਘ ਤੇ ਵੈਨਤੂਰਾ ਸਾਹਿਬ ਅਗੇ ਹੀ ਅਟਕੋਂ ਦੇ ਗਿਰਦ ਇਲਾਕੇ ਛੱਛ ਦਾ ਦੌਰਾ ਕਰ ਰਹੇ ਸਨ।

### ਸੁਲਤਾਨ ਮੁਹੰਮਦ ਖਾਂ ਨੂੰ ਪਸ਼ੌਰ ਦਾ ਸੂਬਾ ਬਨਾਣਾ

ਸ਼ੇਰ ਸਿੰਘ ਸਣੇ ਫੌਜਾਂ ਸਾਰੀਆਂ ਦੇ, ਡੇਰਾਂ ਵਿਚ ਪਸ਼ੌਰ ਦੇ ਲਾ ਦਿਤਾ
ਨੇੜੇ ਤੇੜੇ ਬਾਗੀ ਕੋਈ ਰਿਹਾ ਨਹੀਂ ਸੀ, ਸਿਰ ਵਿਚ ਪਹਾੜਾਂ ਦੇ ਲਾ ਦਿਤਾ
ਸੂਬੇ ਯਾਰ ਮੁਹੰਮਦ ਦੇ ਭਾਈ ਛੋਟੇ, ਆ ਸ਼ਾਹਜ਼ਾਦੇ ਨੂੰ ਸੀਸ ਝੁਕਾ ਦਿਤਾ
ਸਣੇ ਤੋਹਫਯਾਂ ਦੇ †ਲੇਲੀ ਨਾਮ ਘੋੜੀ, ਕੀਤੀ ਪੇਸ਼ ਆ ਮਾਨ ਗੁਵਾ ਦਿਤਾ
ਦਸ ਦਸ ਕੇ ਬਾਗੀ ਫੜਾਇ ਬਹੁਤੇ, ਵਫਾਦਾਰੀ ਦਾ ਰੰਗ ਵਖਾ ਦਿਤਾ
ਸ਼ੇਰ ਸਿੰਘ ਉਸਤੇ ਬੜਾ ਖੁਸ਼ੀ ਹੋਯਾ, ਦੇਇਕੇ ਹੌਂਸਲਾ ਮਾਨ ਵਧਾ ਦਿਤਾ
ਤੇ ਸਫਾਰਸ਼ ਲਿਖ ਲਾਹੌਰ ਭੇਜੀ, 'ਨੇਕ ਮਰਦ ਇਹ ਬੜਾ ਜਿਤਾ ਦਿਤਾ
ਮਹਾਰਾਜ ਸਫਾਰਸ਼ ਮੰਨ ਲਈ, ਸੂਬੇਦਾਰੀ ਦਾ ਖਿਆਲਤ ਭਿਜਵਾ ਦਿਤਾ
ਸੁਲਤਾਨ ਮੁਹੰਮਦ ਖਾਨ ਤਾਈਂ, ਸੂਬੇਦਾਰ ਪਸ਼ੌਰ ਬਣਾ ਦਿਤਾ
ਲੈ ਕੇ ਪਿਛਲੇ ਟਕੇ ਕਰਤਾਰ ਸਿੰਘਾ, ਕੂਚ ਵਲ ਲਾਹੌਰ ਬੁਲਾ ਦਿਤਾ

### ਵਾਕ ਕਵੀ

ਏਸੇਸਾਲਮਹਾਰਾਜ ਨੇ ਵਿਚ ਸ਼ਿਮਲੇ‡*ਤੋਹਫੇ ਕੀਮਤੀ ਕਈ ਭਿਜਵਾਇ ਹੈਸਨ
ਮੋਤੀ ਰਾਮ ਫਕੀਰ ਅਜ਼ੀਜ਼ ਦੀਂ ਨੇ, ੦ਗਵਰਨਰ ਦੇ ਪਾਸ ਪੁਚਾਇ ਹੈਸਨ
ਕਈ ਦਿਨ ਪਰਾਹੁਣੇ ਰਹੇ ਓਥੇ, ਬੜੇ ਪਯਾਰ ਤੇ ਮਾਨ ਵਧਾਇ ਹੈਸਨ
ਗਵਰਨਰ ਨੇ ਭੀ ਸਰਕਾਰ ਲਈ, ਬਹੁਮੁਲੇ ੧ਤੋਹਫੇ ਬਣਵਾਇ ਹੈਸਨ

---

†ਕਈ ਆਖਦੇ ਹਨ ਕਿ ਇਹ ਘੋੜੀ ਨਹੀਂ ਸੀ, ਇਹ ਭੀ ਘੋੜਾ ਹੀ ਸੀ, ਜਿਸ ਦੇ ਲੈਣ ਵਾਸਤੇ ਸਰਕਾਰ ਨੇ ਅਗੇ ਕਈ ਹੀਲੇ ਕੀਤੇ ਸਨ।

‡ਜੇਠ ਅਠਾਰਾਂ ਸੌ ਚੁਰਾਸੀ ਵਿਚ।

*ਕਈ ਬਹੁ-ਮੁਲੀਆਂ ਚੀਜ਼ਾਂ ਸਨ ਜਿਨ੍ਹਾਂ ਵਿਚੋਂ ਕਸ਼ਮੀਰੀ ਬਨਾਵਟ ਦਾ ਪਸ਼ਮੀਨੇ ਦਾ ਸਾਮਯਾਨੀ ਸੀ, ਜਿਸ ਦੀਆਂ ਚੋਬਾਂ ਚਾਂਦੀ ਦੀਆਂ ਸਨ ਤੇ ਉਤੇ ਕਾਰ ਚੋਬੀ ਕੰਮ ਹੋਯਾ ਹੋਯਾ ਸੀ, ਕੁਝ ਬੜੇ ਕੀਮਤੀ ਘੋੜੇ ਤੇ ਇਕ ਹਾਥੀ ਸਣੇ ਹੌਦੇ ਸੀ।

੦ਲਾਰਡ ਐਮਹਰਟਸ:—ਇਹ ਪਹਿਲਾ ਗਵਰਨਰ ਜਨਰਲ ਸੀ, ਜਿਹੜਾ ਗਰਮੀਆਂ ਕਟਨ ਸ਼ਿਮਲੇ ਆਇਆ ਸੀ।

੧ਦੋ ਵਲੈਤੀ ਘੋੜੇ ਬੜੇ ਕੀਮਤੀ, ਇਕ ਚਾਂਦੀ ਦੇ ਹੌਦੇ ਸਣੇ ਸਜਿਆ ਹੋਇਆ ਹਾਥੀ ਇਕ ਜੜਾਊ ਮੁਨ ਵਾਲੀ ਤਲਵਾਰ ਇਕ ਦੁਨਾਲੀ ਬੰਦੂਕ, ਇਕ ਤਮੰਚਾ, ਦੋ ਜੜਾਊ ਮਾਲਾ ਤੇ ਕੁਝ ਕੀਮ ਖਾਬ ਦੇ ਥਾਨ, ਇਹ ਤੋਹਫੇ ਕਪਤਾਨ ਵੈਡ ਸਾਹਿਬ ਲੈਕੇ ਲਾਹੌਰ ਆਇਆ ਸੀ।

ਬੜੇ ਆਦਰ ਮਾਨ ਤੇ ਨਾਲ ਖਾਤਰ, ਵਾਪਸ ਏਲਚੀ ਦੋਵੇਂ ਕਰਾਇ ਹੈਸਨ
ਤਦੋਂ ਦੋਹਾਂ ਸਰਕਾਰਾਂ ਕਰਤਾਰ ਸਿੰਘਾ, ਗੰਢ ਵਡੇ ਪਯਾਰ ਦੇ ਪਾਇ ਹੈਸਨ

ਰਾਜਾ ਹੀਰਾ ਸਿੰਘ

ਪਿਛੇ ਨੋਟ ਲਿਖਯਾ ਜੰਮੂ ਵਾਲਯਾਂ ਦਾ ਸਾਰਾ ਫੋਲ ਕੇ ਹਾਲ ਸੁਨਾਯਾ ਜੀ
ਹੀਰਾ ਸਿੰਘ ਬੇਟਾ ਧਿਆਨ ਸਿੰਘ ਦਾ ਸੀ ਮਹਾਰਾਜੇ ਦੇ ਦਿਲ ਨੂੰ ਭਾਯਾ ਜੀ
ਓਹਨੂੰ ਆਪਣੇ ਪਾਸ ਹਮੇਸ਼ ਰਖਣ ਮਾਨ ਓਸ ਦਾ ਬਹੁਤ ਵਧਾਯਾ ਜੀ
ਬਾਰਾਂ ਬਰਸ ਅਜੇ ਓਹਦੀ ਉਮਰ ਹੈਸੀ ਓਹਨੂੰ 'ਰਾਜਾ' ਖਿਤਾਬ ਦੁਵਾਯਾ ਜੀ
ਸਦਾ ਬੱਚੜੀ ਬੱਚੜੀ ਕਹਿਣ ਲਗੇ ਚੁਕ ਛੋਕਰਾ ਸਿਰ ਚੜ੍ਹਾਯਾ ਜੀ
ਅਨਰੁਧ ਚੰਦ ਕਟੋਚੀ ਦੀ ਭੈਣ ਸੀ ਜੋ ਓਹਦੇਨਾਲ ਵਿਆਹੁਨਾਂ ਚਾਹਯਾ ਜੀ
ਓਸ ਆਖਯਾ 'ਇਹ ਰਾਜੇ ਕਦੋਂ ਦੇ ਨੇ' ਠੋਕ ਸਾਫ ਜੁਵਾਬ ਸੁਨਾਯਾ ਜੀ
ਇਸੇ ਜ਼ਿਦ ਦੇ ਵਿਚ ਕਰਤਾਰ ਸਿੰਘਾ ਬਹੁਤ ਓਸ ਦੇ ਤਈਂ† ਸਤਾਯਾ ਜੀ

ਸਰਦਾਰ ਹਰੀ ਸਿੰਘ ਨਲੂਏ ਨੇ ਕਲਕਤੇ ਜਾਣਾ

ਮਹਾਰਾਜ ਜੀ ਦੇ ਐਸ੍ਵਰਜ ਜੀ ਦੀ ਪਈ ਧੁੰਮ ਸਾਰੇ ਸੰਸਾਰ ਸੀ ਜੀ
ਸਾਰੇ ਬਾਦਸ਼ਾਹਾਂ ਤੇ ਸ਼ਹਿਨਸ਼ਾਹਾਂ ਨਾਲੋਂ ਸ਼ਾਨਦਾਰ ਵਡਾ ਦਰਬਾਰ ਸੀ ਜੀ
ਦਰਬਾਰੀਆਂ ਦੀ ਵਡਾ ਸ਼ਾਨ ਹੈਸੀ ਚੜ੍ਹਦਾ ਇਕ ਤੋਂ ਇਕ ਸ੍ਰਦਾਰ ਸੀ ਜੀ
ਪਰ ਹਰੀ ਸਿੰਘ ਦੀ ਪਈ ਧੁੰਮ ਭਾਰੀ ਵਡਾ ਸੂਰਮਾ ਰੋਅਬਦਾਰ ਸੀ ਜੀ
ਵਡੀ ਕੌਂਸਲ ਜੋ ਖਾਸ ਕਲਕਤੇ ਵਾਲੀ ਹੋਈ ਦੇਖਣ ਦੀ ਤਲਬਗਾਰ ਸੀ ਜੀ
ਓਹਨਾਂ ਲਿਖਯਾ ਵਲ ਸਰਕਾਰ ਦੇ ਜੀ 'ਭਜੋਹਰੀਸਿੰਘ ਦੇਇਦੀਦਾਰ' ਸੀ ਜੀ

---

†ਜਦ ਹੀਰਾ ਸਿੰਘ ਦੀ ਸ਼ਾਦੀ ਮਹਾਰਾਜ ਜੀ ਨੇ ਅਨਰੁਧ ਚੰਦ ਦੀ ਭੈਣ ਨਾਲ ਕਰਨ ਵਾਸਤੇ ਸਫਾਰਸ਼ ਕੀਤੀ ਤਦ ਅਨਰੁਧ ਚੰਦ ਨੇ ਜਵਾਬ ਦਿਤਾ ਕਿ ਇਹ ਅਜ ਕਲ ਭੁਖੇ ਮਰਦੇ ਤੇ ਮਾਮੂਲੀ ਆਦਮੀ ਸਨ । ਮੈਂ ਜਦੀ ਰਾਜਾ ਹਾਂ ਤੇ ਨਾਲੇ ਇਹ ਮੇਰੇ ਨਾਲੋਂ ਨੀਵੇਂ ਘਰਾਣੇ ਦੇ ਹਨ, ਮੈਂ ਇਹਨੂੰ ਸਾਕ ਕਿਸ ਤਰ੍ਹਾਂ ਦੇਵਾਂ ? ਇਸ ਗਲੋਂ ਮਹਾਰਾਜ ਉਸ ਤੇ ਨਰਾਜ਼ ਹੋ ਗਏ, ਉਹ ਡਰਦਾ ਹੋਯਾ ਭੈਣ ਨੂੰ ਲੈਕੇ ਸਤਲੁਜੋਂ ਪਾਰ ਅੰਗਰੇਜ਼ਾਂ ਦੀ ਸ਼ਰਨ ਲੈਣ ਵਾਸਤੇ ਚਲਾ ਗਿਆ ਪਰ ਜਦ ਅਗੋਂ ਅੰਗਰੇਜ਼ਾਂ ਨੇ ਆਪਣੇ ਅਹਿਦਨਾਮੇ ਮੂਜਬ ਦਿਮਦਾਦ ਦੇਣ ਤੋਂ ਇਨਕਾਰ ਕੀਤਾ ਤਦ ਫੇਰ ਨਿਰਾਸ ਹੋਕੇ ਆਪਣੇ ਇਲਾਕ ਵਿਚ ਆ ਗਿਆ ਤੇ ਏਸ ਗਮ ਨਾਲ ਨਦੌਨ ਬੀਮਾਰ ਹੋਕੇ ਮਰ ਗਿਆ ਮਹਾਰਾਜ ਨੇ ਓਸਦੇ ਚਾਚੇ ਫਤਹ ਚੰਦ ਨੂੰ ਕੇਵਲ ਵੀਹ ਹਜ਼ਾਰ ਦੀ ਜਗੀਰ ਦੇ ਕੇ ਬਾਕੀ ਸਭ ਕੁਝ ਜ਼ਬਤ ਕਰ ਲਿਆ

ਦਿਤਾ ਭੇਜ ਸੁਕਾਰ ਨੇ ਖੁਸ਼ੀ ਹੋ ਕੇ ਹਰੀ ਸਿੰਘ ਨੂੰ ਕਰ ਤਯਾਰ ਸੀ ਜੀ
ਭੇਜੀ ਨਾਲ ਗਾਰਦਸੋਹਣੀਚੋਣਵੀਂਲੈ ੦ਗੁੱਜਰ ਸਿੰਘ ਜੈਸੇ ਸ਼ਾਨਦਾਰ ਸੀ ਜੀ
ਚਲ ਜਦੋਂ ਕਲਕਤੇ ਸਰਦਾਰ ਪਹੁੰਚਾ ਕੀਤੀ ਅਫਸਰਾਂ ਖੁਸ਼ੀ ਅਪਾਰ ਸੀ ਜੀ
ਆਉ ਭਗਤ ਕੀਤੀ ਵਡੀ ਸ਼ਾਨ ਵਾਲੀ ਹੋਇ ਦੇਖਕੇ ਦੰਗ ਬਿਸਯਾਰ ਸੀ ਜੀ
ਚੜ੍ਹਤਲ ਵੇਖਕੇ ਸਿੰਘਾਂ ਦੀ ਬੜੀ ਭਾਰੀ ਦਬ ਰਹੇ ਸਭੇ ਨਰ ਨਾਰ ਸੀ ਜੀ
ਕਈ ਦਿਨ ਰਹੇ ਦਰਬਾਰ ਲਗਦੇ ਵਧਯਾ ਆਪਸ ਵਿਚ ਪਯਾਰ ਸੀ ਜੀ
ਤੋਹਫੇ ਬਹੁਤ ਚੰਗੇ ਸਿਰੇ ਪਾਉ ਦੇਇਕੇ ਵਿਦਾ ਕੀਤੇ ਵਡੇ ਖੁਸ਼ੀ ਧਾਰ ਸੀ ਜੀ
ਪਹੁੰਚੇ ਆਨ ਲਾਹੌਰ ਕਰਤਾਰ ਸਿੰਘਾ ਵਡੀ ਖੁਸ਼ੀ ਮਨਾਈ ਸਰਕਾਰ ਸੀ ਜੀ

### ਸਰਦਾਰ ਬੁਧ ਸਿੰਘ ਸੰਧਾਵਾਲੀਏ ਦਾ ਮਰਨਾ

ਅਠਾਰਾਂ ਸੌ ਪਚਾਸੀਏ ਵਿਚ ਭਾਦੋਂ ਹੈਜ਼ਾ ਸਾਰੇ ਦੇਸ਼ ਵਿਚ ਛਾਇ ਗਿਆ
ਪਈ ਅਮਰੋਂ ਆਣ ਵਬਾ ਡਾਢੀ ਸਾਰਾ ਦੇਸ ਉਸ ਤੋਂ ਘਬਰਾਇ ਗਿਆ
ਖਾਸ ਅੰਮ੍ਰਿਤਸਰ ਲਾਹੌਰ ਅੰਦਰ ਇਕ ਦੱਮ ਵਿਰੋਲਾ ਫਿਰਾਇ ਗਿਆ
ਬੁਧ ਸਿੰਘ ਸਰਦਾਰ ਕਰਤਾਰ ਸਿੰਘਾ ਬਲੀ ਸੂਰਮਾਂ ਕੂਚ ਬੁਲਾਇ ਗਿਆ

### ਹਜ਼ਾਰੇ ਦੇ ਇਲਾਕੇ ਤ੍ਰਬੇਲੇ ਦਾ ਫਸਾਦ

ਕਿਲੇ ਹੈਦਰ ਤੇ ਜਦੋਂ ਲੜਾਈ ਹੋਈ ਗਿਆ ਸੈਦ ਅਹਿਮਦ ਹਾਰ ਖਾਇਕੇ ਜੀ
ਨੱਠ ਗਿਆ ਪਹਾੜਾਂ ਦੇ ਵਲ ਕਿਧਰੇ ਸਭ ਮਾਲ ਮਤਾਹ ਲੁਟਾਇਕੇ ਜੀ
ਹਜ਼ਾਰੇ, ਕਸ਼ਮੀਰ ਦੀ ਹੱਦ ਉੱਪਰ ਫੇਰ ਆਪਣਾ ਜ਼ਹਿਰ ਫੈਲਾਇਕੇ ਜੀ
ਲੋਕ ਸੈਂਕੜੇ ਆਪਣੇ ਮਗਰ ਲਾ ਲਏ ਜਹਾਦ ਦਾ ਝੰਡਾ ਝੁਲਾਇਕੇ ਜੀ
ਤਰਬੇਲੇ ਦੇ ਗਿਰਦ ਇਕੱਠੇ ਕਰਕੇ ਹਿੰਦੂ ਲੋਕ ਲੁੱਟੇ ਜ਼ੋਰ ਪਾਇਕੇ ਜੀ
ਹੋਈਆਂ ਖਬਰਾਂ ਜਾਹਰੀਪੁਰ ਅੰਦਰ*ਮਹਾਂ ਸਿੰਘ ਚੜ੍ਹਯਾ ਧੌਂਸਾ ਵਾਇਕੇ ਜੀ
ਓਦੋਂ ਥੋੜੀ ਹੀ ਮਾਰ ਖਾ ਨੱਠ ਗਿਆ ਪਿੰਡ ਫੋਕਰੀਂ ਸੀ ਬੈਠਾ ਜਾਇਕੇ ਜੀ

---

੦ਗੁਜਰ ਸਿੰਘ ਸਰਦਾਰ ਲਹਿਣਾ ਸਿੰਘ ਮਜੀਠੀਏ ਦਾ ਭਰਾ ਅਤੇ ਸਰਦਾਰ ਦੇਸਾ ਸਿੰਘ ਦਾ ਪੁਤ੍ਰ ਸੀ, ਇਸ ਦੇ ਨਾਲ ਸਰਦਾਰ ਦੇਵਾ ਸਿੰਘ ਮੰਨਸੂਰ ਵਾਲਾ (ਜ਼ਿਲਾ ਫੀਰੋਜ਼ਪੁਰ) ਮਿਸਲ ਨਿਸ਼ਾਨਾ ਵਾਲੀ ਦਾ ਭੀ ਗਿਆ ਸੀ।

*ਸਰਦਾਰ ਹਰੀ ਸਿੰਘ ਉਸ ਵਕਤ ਹਰੀਪੁਰ ਨਹੀਂ ਸੀ।

ਓਥੇ ਆਪਣਾ ਕਰਨ ਇਕੱਠ ਲਗਾ ਦੀਨ ਮਜ਼੍ਹੀ ਜੋਸ਼ ਵਧਾਇਕੇ ਜੀ
ਹਰੀ ਸਿੰਘ ਨੂੰ ਖਬਰ ਲਾਹੌਰ ਪਹੁੰਚੀ ਆਯਾ ਸੂਰਮਾ ਪੰਧ ਮੁਕਾਇਕੇ ਜੀ
ਜਾ ਫੋਕੱਰੇ ਪਿੰਡ ਤੇ ਫੌਜ ਢੋਈ ਬਹੁਤੇ ਨੱਠ ਗਏ ਪਿਠ ਦਿਖਾਇਕੇ ਜੀ
ਬਹੁਤੇ ਲੜ ਕੇ ਹੋਇ ਸ਼ਹੀਦ ਗਏ ਕਈ ਪਿੰਡ ਫੂਕੇ ਅੱਗਾਂ ਲਾਇਕੇ ਜੀ
ਅਹਿਮਦ ਖਿਸਕਗਿਆ ਕਰਤਾਰ ਸਿੰਘਾ ਮੁਲਖੱਈ ਨੂੰ ਮੁਫਤ ਮਰਵਾਇਕੇ ਜੀ

### ਗੜ੍ਹੀ ਹਬੀਬ ਉਲਾ

ਜਿਸ ਵਕਤ ਤੁਬੇਲੇ ਤੋਂ ਪਿਛ੍ਹਾਂ ਪਰਤੇ ਹਬੀਬੁੱਲਾ ਵਾਲੀ ਗੜ੍ਹੀ ਆਈ ਹੈਸੀ
ਉਹ ਰਾਹ ਜਾਂਦਾ ਐਵੇਂ ਅੜ ਬੈਠਾ ਝੋ ਮੁਫਤ ਹੀ ਲਈ ਲੜਾਈ ਹੈਸੀ
ਗੁਸਾ ਖਾ ਸਰਦਾਰ ਜੀ ਹੁਕਮ ਦੇਇਕੇ ਇਕੋ ਵਾਰ ਹੀ ਫੌਜ ਝੁਕਾਈ ਹੈਸੀ
ਥੋੜੀ ਮਾਰ ਖਾਕੇ ਐਵੇਂ ਨੱਠ ਗਿਆ ਗੜ੍ਹੀ ਮੁਫਤ ਦੇ ਵਿਚ ਫੁਕਵਾਈ ਹੈਸੀ
ਨਥਾ ਸਿੰਘ ਤਾਈਂ ਠਾਣੇਦਾਰ ਕਰਕੇ ਚੌਂਕੀ ਆਪਣੀ ਓਥੇ ਬੈਠਾਈ ਹੈਸੀ
ਜਿਸ ਵਕਤ ਸਰਦਾਰ ਜੀ ਚਲੇ ਆਏ ਹਬੀਬੁਲਾ ਕੀਤੀ ਖੁਟਯਾਈ ਹੈਸੀ
ਨੱਥਾ ਸਿੰਘ ਤਾਈਂ ਮਰਵਾ ਦਿਤਾ ਚੌਂਕੀ ਸਿੰਘਾਂ ਦੀ ਤੁਰਤ ਉਠਾਈ ਹੈਸੀ
ਬੜੇ ਤਕੜੇ ਲੋਕ ਕਰਤਾਰ ਸਿੰਘਾ ਦਿਲੀਂ ਬੇਪਰਵਾਹੀ ਸਮਾਈ ਹੈਸੀ

### ਹਜ਼ਾਰੇ ਵਿਚ ਮੁਲਖਈਆਂ ਦੀ ਸ਼ੋਰਸ਼

ਏਸ ਸਾਲ ਹਜ਼ਾਰੇ ਦੇ ਦੇਸ ਅੰਦਰ ਮੁਲਖੱਈਆਂ ਨੇ ਕੱਠ ਕਰਾਯਾ ਜੀ
ਬੜੇ ਬੜੇ ਖਾਨਾਂ ਰਲ ਸਾਜ਼ਸ਼ਾਂ ਕਰ ਦੇਸ ਵਿਚ ਫ਼ਤੂਰ ਉਠਾਯਾ ਜੀ
ਜਿਸ ਥਾਂ ਹੁਣ ਐਬਟਾਬਾਦ ਵੱਸੇ ਓਥੇ ਆਪਣਾ ੦ਅੱਡਾ ਬਨਾਯਾ ਜੀ
ਹੋਈ ਖਬਰ ਜਦੋਂ †ਸਰਦਾਰ ਜੀ ਨੂੰ ਓਸ ਫੌਜ ਲੈ ਕੂਚ ਬੁਲਾਯਾ ਜੀ
ਘੇਰਾ ਜਾ ਪਠਾਨਾਂ ਦੇ ਗਿਰਦ ਪਾਯਾ ਚੰਗਾ ਓਹਨਾਂ ਭੀ ਜੰਗ ਮਚਾਯਾ ਜੀ
ਅੰਤ ਨੱਠ ਗਏ ਫੇਰ ਕਰਤਾਰ ਸਿੰਘਾ ਡਰ ਬੜਾ ਸਰਦਾਰ ਦਾ ਛਾਯਾ ਜੀ

---

੦ਓਸ ਥਾਂ ਹੁਣ ਖੋਤੇ ਦੀ ਕਬਰ ਹੈ। ਕਹਿੰਦੇ ਹਨ ਕਿ ਇਕ ਖੋਤਾ ਰੋਜ਼ ਗਾਜ਼ੀਆਂ ਵਾਸਤੇ ਰੋਟੀਆਂ ਲਿਆਂਵਦਾ ਹੁੰਦਾ ਸੀ ਜੋ ਗੋਲੀ ਲਗਕੇ ਮਰ ਗਿਆ। ਲੜਾਈ ਪਿਛੋਂ ਮੁਸਲਮਾਨਾਂ ਓਸਦੀ ਕਬਰ ਬਣਾਕੇ ਯਾਦਗਾਰ ਖੜੀ ਕਰ ਦਿਤੀ।

†ਸਰਦਾਰ ਹਰੀ ਸਿੰਘ ਨਲੂਆ।

### ੧੮੮੬ ਬਿ: ਨੂੰ ਸੈਦ ਅਹਿਮਦ ਨੇ ਪਸ਼ੌਰ ਵਲ ਫੇਰ ਗਦਰ ਮਚਾ ਦੇਣਾ

ਸੂਬੇ ਯਾਰ ਮੁਹੰਮਦ ਮਰੇ ਪਿਛੋਂ ਸੁਲਤਾਨ ਮੁਹੰਮਦ ਖਾਨ ਹੋਯਾ
ਸੈਦ ਅਹਿਮਦ ਨੱਠ ਪਹਾੜ ਵੜਯਾ ਦੇਸ਼ ਵਿਚ ਫਿਰ ਅਮਨ ਅਮਾਨ ਹੋਯਾ
ਫੌਜ ਖਾਲਸਾ ਪਰਤ ਲਾਹੌਰ ਗਈ ਸੈਦ ਅਹਿਮੰਦ ਫੇਰ ਬਲਵਾਨ ਹੋਯਾ
ਕੱਠ ਕਰਕੇ ਮੁੜ ਜਹਾਦੀਆਂ ਦਾ ਉਹ ਗਿਰਦ ਪਸ਼ੌਰ ਦੇ ਆਨ ਹੋਯਾ
ਕਈ ਕਿਲੇ ਸਰਕਾਰ ਦੇ ਕਰ ਕਾਬੂ ਵਿਚ ਦੇਸ ਸਾਰੇ ਹੁਕਮਰਾਨ ਹੋਯਾ
ਸੁਲਤਾਨ ਮੁਹੰਮਦ ਖਾਨ ਪਹਿਲੀ ਕੁਝ ਅੜਯਾ ਜੰਗ ਪਛਾਨ ਹੋਯਾ
ਫੇਰ ਸੋਚਕੇ ੦ਦੋਗਲੀ ਚਾਲ ਤਾਈਂ ਈਨ ਮੰਨ ਉਹਦੀ ਤਾਬੇ ਜਾਨ ਹੋਯਾ
ਕਬਜ਼ਾ ਕਰ ਪਸ਼ੌਰ ਕਰਤਾਰ ਸਿੰਘਾ ਭੂਏ ਸਗੋਂ ਬਹੁਤਾ ਉਹ ਸ਼ੈਤਾਨ ਹੋਯਾ

### ਸੈਦ ਅਹਿਮਦ ਨੇ ਬਹੁਤ ਇਕੱਠ ਕਰਕੇ ਅਟਕੋਂ ਪਾਰ ਆਉਣ ਦੀ ਸਲਾਹ ਕਰਨੀ

ਹੋ ਗਿਆ ਪਸ਼ੌਰ ਤੇ ਜਦੋਂ ਕਬਜ਼ਾ ਸਯਦ ਅਹਿਮਦ ਪੈਰ ਜਮਾਇ ਲਏ
ਮਜ਼ਹਰ ਅਲੀ ਤੇ ਇਸਮਾਈਲ ਕਾਜ਼ੀ ਦੋਵੇਂ ਆਪਣੇ ਨਾਇਬ ਬਣਾਇ ਲਏ
ਇਰਦ ਗਿਰਦ ਪਸ਼ੌਰ ਦੇ ਭੇਜ ਮੁਲਾਂ ਉਹ ਸਰਹੱਦ ਦੇ ਲੋਕ ਭੜਕਾਇ ਲਏ
ਕਈ ਹਜ਼ਾਰ ਗਾਜ਼ੀ ਫੇਰ ਹੋਇ ਕਠੇ ਡੇਰੇ ਗਿਰਦ ਪਸ਼ੌਰ ਦੇ ਪਾਇ ਲਏ
ਜੰਗੀ ਸਾਜ਼ ਸਮਾਨ ਬੇਅੰਤ ਲਿਆ ਰਸਦ ਬਸਦ ਦੇ ਭਾਰ ਲਦਵਾਇ ਲਏ
ਲੈ ਲਏ ਪਸ਼ੌਰ ਦੇ ਤੋਪਖਾਨੇ ਗਾਜ਼ੀ ਨਾਲ ਬੇਅੰਤ ਰਲਾਇ ਲਏ
ਕਢੋ ਕਾਫਰਾਂ ਨੂੰ ਸਾਰੇ ਦੇਸ ਵਿਚੋਂ ਕਿਲੇ ਮੋਮਨਾਂ ਦੇ ਜਿਨ੍ਹਾਂ ਆਇ ਲਏ
ਮਸਲੇ ਦੀਨ ਸੁਣਾ ਕਰਤਾਰ ਸਿੰਘਾ ਪਿਛੇ ਲੋਕ ਜੋਸ਼ੀਲੇ ਲਗਾਇ ਲਏ

---

੦ਇਹ ਬਾਰਕਜ਼ਈ ਡਾਢੇ ਖਚਰੇ ਸਨ। ਜੇ ਸਰਕਾਰ ਖਾਲਸੇ ਦਾ ਜ਼ੋਰ ਪੈ ਜਾਂਦਾ ਤਾਂ ਮਹਾਰਾਜੇ ਦੀ ਈਨ ਮੰਨ ਲੈਂਦੇ ਤੇ ਜੇ ਕਾਬਲੀ ਜਾਂ ਹੋਰ ਪਠਾਨੀ ਤਾਕਤ ਜ਼ੋਰ ਫੜਦੀ ਤਾਂ ਓਧਰ ਹੋ ਜਾਂਦੇ। ਹੁਣ ਭੀ ਸੂਬੇ ਨੇ ਓਹੋ ਚਾਲ ਚਲੀ ਕਿ ਜੇਕਰ ਸਿੱਖਾਂ ਦਾ ਜ਼ੋਰ ਪੈ ਗਿਆ ਤਾਂ ਆਖ ਛਡਾਂਗੇ ਕਿ ਸੈਦ ਅਹਿਮਦ ਨੇ ਮੈਦੋਂ ਜੋਰੀ ਕਬਜ਼ਾ ਲੈ ਲਿਆ ਸੀ ਤੇ ਜੇ ਮੁਸਲਮਾਨਾਂ ਦਾ ਜੋਰ ਪੈ ਗਿਆ ਤਾਂ ਇਹਨਾਂ ਦੀ ਈਨ ਮੰਨ ਕੇ ਝਟ ਲੰਘਾ ਜਾਵਾਂਗਾ ਤੇ ਜੇ ਦੋਵੇਂ ਧਿਰਾਂ ਲੜ ਮੋਈਆਂ ਤਾਂ ਸਾਡਾ ਕਬਜ਼ਾ ਤੇ ਹੈ ਹੀ, ਐਵੇਂ ਵਿਚ ਵੜਕੇ ਕਿਉਂ ਨੁਕਸਾਨ ਉਠਾਵਾਂ ?

ਤਥਾ

ਅਠਾਰਾਂ ਸੌ ਸਤਾਸੀਆਂ ਸਾਲ ਹੈਸੀ ਢੋਲ ਚੜੇ ਵਸਾਖ ਵਜਾਇ ਚੜ੍ਹਿਆ
ਦਲ ਲੈਕੇ ਨਾਲ ਜਹਾਦੀਆਂ ਦਾ ਵਡਾ ਹੌਂਸਲਾ ਫੇਰ ਵਧਾਇ ਚੜ੍ਹਿਆ
ਇਕਦੂੰਇਕਕਰਕੇ ਮੁੜਨਾ ਏਸਵਾਰੀ ਦਿਲੋਂ ਪਕੀਆਂ ਕਈ ਪਕਾਇ ਚੜ੍ਹਿਆ
ਦੰਦ ਪੀਹਕੇ ਸਿੰਘਾਂ ਦੇ ਟਾਕਰੇ ਤੇ ਦੀਨ ਮਜ਼੍ਹਬੀ ਜੋਸ਼ ਰਖਾਇ ਚੜ੍ਹਿਆ
ਸ਼ਾਨ ਸ਼ੌਕਤਾਂ ਨਾਲ ਪਸ਼ੌਰ ਵਿਚੋਂ ਗੱਜ ਵਜ ਕੇ ਧੂੜਾਂ ਧੁਮਾਇ ਚੜ੍ਹਿਆ
ਜਿੰਦਾਂ ਸੈਂਕੜੇ ਮਰਨ ਕਰਤਾਰ ਸਿੰਘਾ ਭੈੜੀ ਮੌਤ ਦਾ ਰੂਪ ਬਨਾਇ ਚੜ੍ਹਿਆ

ਲਾਹੌਰੋਂ ਫੌਜਾਂ ਦੀ ਚੜ੍ਹਾਈ

ਖਬਰਾਂ ਪਹੁੰਚੀਆਂ ਵਿਚ ਲਾਹੌਰ ਦੇ ਸਨ ਸਿੰਘ ਏਧਰੋਂ ਭੀਓਂ ਸੈਮਾਰ ਚੜ੍ਹ ਪਏ
ਹਰੀ ਸਿੰਘ ਸੁਦਾਰ ਦੇ ਹੁਕਮ ਹੇਠਾਂ ਬੜੇ ਬੜੇ ਯੋਧੇ ਸਰਦਾਰ ਚੜ੍ਹ ਪਏ
ਜਨਰਲਇਲਾਰਡ ਰਸਾਲਯਾਂਸਣੇਚੜ੍ਹਿਆ ਤੋਪਖਾਨੇ ਕਈ ਵਿਚਾਰ ਚੜ੍ਹ ਪਏ
ਚਲ ਪੈਦਲ ਅਤੇ ਅਸਵਾਰ ਬਾਂਕੇ ਯੋਧੇ ਚੋਣਵੇਂ ਵੀਰ ਹਜ਼ਾਰ ਚੜ੍ਹ ਪਏ
ਰਸਦ ਬਸਤ ਸਾਮਾਨ ਲਦਾ ਗਡੇ ਜੰਗੀ ਸਾਜ਼ ਲੈ ਬੇਸ਼ੁਮਾਰ ਚੜ੍ਹ ਪਏ
ਇਹ ਰੋਜ਼ ਦੀ ਖੇਡ ਕਰਤਾਰ ਸਿੰਘਾ ਸੀ ਮੁਕਾਵਨੇ ਗੁਸਾ ਧਾਰ ਚੜ੍ਹ ਪਏ

ਫੌਜ ਖਾਲਸੇ ਨੇ ਅਟਕੋਂ ਪਾਰ ਹੋਣਾ

ਹੋਯਾਜਦੋਂਨੁਸ਼ਹਿਰੇ ਦਾ ਜੰਗ ਭਾਰਾ ਗਿਆ ਦਿਨ ਉਹ ੧ਸਬਕ ਸਿਖਾ ਭਾਈ
ਅਟਕ ਆਪਣੇ ਕਬਜ਼ੇ ਸਦਾ ਰੱਖੀ ਖਾਧਾ ਫੇਰ ਧੋਖਾ ਨਹੀਂ ਸੀ ਕਾ ਭਾਈ
ਜਹਾਂਗੀਰੇ ਅਤੇ ਖੈਰਾਬਾਦ ਅੰਦਰ ਰਖੀ ਫੌਜ ਸੀ ਬਹੁਤ ਵਧਾ ਭਾਈ
ਕਿਲੇ ਅਟਕ ਤੇ ਵਡੀਆਂ ਚਾੜ ਤੋਪਾਂ ਰਾਹ ਰੋਕਿਆ ਸੀ ਜ਼ੋਰ ਪਾ ਭਾਈ
ਏਸ ਵਾਸਤੇ ਕਦੇ ਨਾ ਫੇਰ ਮੁੜ ਕੇ ਵੈਰੀ ਸਕਿਆ ਸੀ ਅਟਕਾ ਭਾਈ
ਫੌਜਾਂ ਅਟਕ ਤੋਂ ਲੰਘ ਕੇ ਪਾਰ ਹੋਈਆਂ ਲਿਆ ਮਲ ਲੰਡਾ ਦਰਯਾ ਭਾਈ
ਵੈਰੀ ਪਾਰ ਤੇ ਸਿੰਘ ਉਰਾਰ ਬੈਠੇ ਸੂਹੇ ਭੇਜ ਖਬਰਾਂ ਮੰਗਵਾ ਭਾਈ

---

੧ਨੁਸ਼ਹਿਰੇ ਦੀ ਲੜਾਈ ਵੇਲੇ ਮੁਹੰਮਦ ਜਹਾਨ ਖਾਂ [ ਮੁਹੰਮਦ ਅਜ਼ੀਮ ਦਾ ਭਤੀਜਾ ਸੀ ] ਨੇ ਅਟਕ ਦਰਿਆ ਦਾ ਬੇੜੀਆਂ ਦਾ ਪੁਲ ਰੁੜ੍ਹਵਾ ਦਿਤਾ ਸੀ, ਜਿਸ ਕਰਕੇ ਫੌਜ ਖਾਲਸਾ ਨੂੰ ਪਾਰ ਹੋਣ ਵਿਚ ਦੇਰੀ ਹੋ ਗਈ ਅਤੇ ਪਾਰ ਹੋਣ ਲਗਿਆਂ ਪੰਜ ਸੌ ਦੇ ਕਰੀਬ ਜਾਨ ਦਾ ਨੁਕਸਾਨ ਭੀ ਹੋਯਾ ।

ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਫੌਜਾਂ ਦਿਤੀਆਂ ਵੰਡ ਬੈਠਾ ਭਾਈ

ਸੂਹੇ ਨੇ ਖਬਰ ਦੇਣੀ

ਦਿਤੀ ਖਬਰ ਇਹ ਸੂਹੇ ਸੂਦਾਰ ਜੀ ਨੂੰ ਵੈਰੀ ਕੱਲ੍ਹ ਆਕੇ ਜੰਗ ਪਾਇਆ ਜੀ
ਹੈ ਕਠੀਆਂ ਬੇੜੀਆਂ ਕਰ ਰਿਹਾ ਗਾਜ਼ੀ ਚਾੜ੍ਹ ਇਸ ਪਾਰ ਲੰਘਾਇਗਾ ਜੀ
ਸਠ ਸੱਤਰ ਹਜਾਰ ਦੀ ਭੀੜ ਲੈ ਕੇ ਅਧਮੂਲ ਭਾਰਾ ਆ ਮਚਾਇਗਾ ਜੀ
ਹੀਲਾ ਕਰ ਲੌ ਝਬ ਕਰਤਾਰ ਸਿੰਘਾ ਨਹੀਂ ਤੇ ਵੇਲਾ ਹਥੋਂ ਛਲ ਜਾਇਗਾ ਜੀ

ਜੰਗੀ ਚਾਲ

ਰਾਤੋ ਰਾਤ ਸੂਦਾਰ ਜੀ ਕਰ ਫੁਰਤੀ ਝੌਗ ਨੀਵੀ ਥਾਈਂ ਬਠਲਾ ਛੱਡੀ
ਅਗੇ ਤੋਪਖਾਨੇ ਵਡੇ ਬੜੀ ਭੀੜ ਕਰਕੇ ਸਿਸ਼ਤ ਓਹਨਾਂ ਦੀ ਸੋਚ ਲਗਾ ਛਡੀ
ਤੋਪ ਖਾਨਿਆਂ ਦੇ ਅਗੇ ਫੌਜ ਪੈਦਲ ਦਿਨ ਚੜ੍ਹਦਯਾਂ ਖੜੀ ਕਰਵਾ ਛਡੀ
ਪਿਛੇ ਰਖਯਾ ਦੂਰ ਰਸਾਲਯਾਂ ਦੂਰ ਨੂੰ ਫੌਜ †ਚੰਦੂਕਾਰ ਠਹਿਰਾ ਛੱਡੀ
ਬਿਨਾਂ ਹੁਕਮ ਦੇ ਗੋਲੀ ਨ ਦਗਾਣੀਏਂ ਗਲ ਸਭ ਸੱਭ ਤਾਈਂ ਸਮਝਾ ਛਡੀ
ਚਾਲ ਜੰਗ ਦੀ ਚਲ ਕਰਤਾਰ ਸਿੰਘਾ ਚੁੱਪ ਏਸ ਪਾਸੇ ਵਰਤਾ ਛੱਡੀ

ਗਾਜ਼ੀਆਂ ਨੇ ਲੰਡਯੋਂ ਪਾਰ ਹੋਣ ਦਾ ਹੀਲਾ ਕਰਨਾ

ਦਿਨ ਚੜ੍ਹਦਯਾਂ ਜੰਗ ਦੇ ਵਾਸਤੇ ਹੀ ਗਾਜ਼ੀ ਭੂਏ ਹੋ ਢੋਲ ਵਜਾਨ ਲਗ ਪਏ
ਹਰੀਆਂਝੰਡੀਆਂ ਹਥਾਂਦੇਵਿਚਲਈਆਂ ਡਾਢੇਮਸਤਹੋਜਲੀਆਂ ਪਾਨ ਲਗ ਪਏ
ਬਹੁਤ ਬੇੜੀਆਂ ਕਠੀਆਂ ਕਰਕੇ ਜੀ ਜੰਗੀ ਸਾਮਾਨ ਲਦਾਨ ਲਗ ਪਏ
ਪੈਦਲ ਫੌਜ ਥੋੜੀ ਖੜੀ ਕਰਕੇ ਬੇਖੌਬ ਹੋ ਨਾਹਰੇ ਸੁਨਾਨ ਲਗ ਪਏ
ਪਾਰ ਹੋਕੇ ਜੰਗ ਮਚਾਨ ਖਾਤਰ ਗਾਜ਼ੀ ਬੜੀਆਂ ਵਿਚ ਚੜ੍ਹਾਨ ਲਗ ਪਏ
ਪਾਰੋਂ ਵੈਰੀ ਵੀ ਅਗੋਂ ਹਟਾਨ ਖਾਤਰ ਅੰਧਾ ਧੁੰਧ ਗੋਲਾ ਬਰਸਾਨ ਲਗ ਪਏ
ਵੈਰੀ ਚਲ ਪਿਆ ਦੂਜੀ ਤਰਫ ਵਲੋਂ ਸਿੰਘ ਵੇਖ ਕਚੀਚੀਆਂ ਖਾਨ ਲਗ ਪਏ
ਹੋਵੇ ਹੁਕਮ ਹੁਣ ਕਦੋਂ ਕਰਤਾਰ ਸਿੰਘਾ 'ਫੈਰ ਕਰੀਏ' ਵੇਲਾ ਤਕਾਨ ਲਗ ਪਏ

ਗਾਜ਼ੀਆਂ ਦੇ ਭਰੇ ਬੇੜੇ ਗਰਕ ਹੋਣੇ

ਕੋਈ ਕੋਈ ਗੋਲੀ ਏਧਰ ਚਲਦੀ ਸੀ ਗਾਜ਼ੀ ਉਧਰੋਂ ਮੀਂਹ ਬ੍ਰਸਾਨ ਲਗੇ

†ਘੋੜੇ ਦੇ ਸੁੰਮ ਵਾਗੂੰ।

ਫੌਜ ਖਾਲਸਾ ਆਵੰਦੀ ਨਜ਼ਰ ਔੜੀ ਛਡ ਬੇੜੀਆਂ ਚੱਪੇ ਲਗਾਨ ਲਗੇ
ਜਦ ਐਨ ਦਰਯਾ ਵਿਚਘਾਰ ਆਏ ਤਦ ਏਧਰੋਂ ਲੈਣ ਨਿਸ਼ਾਨ ਲਗੇ
ਪੈਦਲ ਪਲਟਨਾਂ ਅਗਲੋਂ ਹੱਟ ਗਈਆਂ ਛੁਟੇ ਤੋਪਖਾਨੇ ਅਰੜਾਨ ਲਗੇ
ਤੋਪਾਂ ਕੋਨਯਾਂ ਤੋਂ ਅਗੇ ਵਧ ਆਈਆਂ ਗੋਲੇ ਧਰਤ ਅਸਮਾਨ ਕੰਬਾਨ ਲਗੇ
ਭਾਵੇਂ ਉਪਰੋਂ ਭੀ ਤੋਪਾਂ ਚਲ ਰਹੀਆਂ ਜਿੰਨਾ ਜ਼ੋਰ ਹੈਸੀ ਉਹ ਭੀ ਲਾਨ ਲਗੇ
ਏਧਰ ਤੋਪ ਖਾਨੇ ਵਡੀ ਮਾਰ ਵਾਲੇ ਦੂਰ ਤਕ ਤੂਫਾਨ ਮਚਾਨ ਲਗੇ
ਅਗੇ ਪਿਛੇ ਗੋਲੇ ਪੈਣ ਮੀਂਹ ਵਾਂਗੂ ਗਾਜ਼ੀ ਫਸੇ ਕੁਬਾਂ ਪਛਤਾਨ ਲਗੇ
ਤੋਪਾਂ ਮਾਰ ਬੇੜੇ ਮੂਧੇ ਕਰ ਦਿਤੇ ਰੁੜੇ ਵਿਚ ਦਰਯਾ ਦੇ ਜਾਨ ਲਗੇ
ਕੁਝ ਪੈਦਲ ਫੌਜ ਸੀ ਪਈ ਅੱਗੇ ਉੱਤੇ ਰੁੜ੍ਹਦਯਾਂ ਗੋਲੀ ਚਲਾਨ ਲਗੇ
ਖੂਨੋ ਖੂਨ ਦਰਯਾ ਹੋ ਗਿਆ ਸਾਰਾ ਹੋਇ ਜ਼ਖਮੀ ਬਹੁਤ ਕੁਰਲਾਨ ਲਗੇ
ਰੌਲਾ ਮਚਿਆ ਵਿਚ ਦਰਿਆ ਦੇ ਜੀ ਵੇਖ ਪਾਰ ਵਾਲੇ ਗਮ ਖਾਨ ਲਗੇ
ਬਚਯਾ ਇਕ ਨ ਬੇੜੀਆਂ ਵਿਚਲਾ ਜੀ ਵਿਚ ਅਟਕ ਜਾ ਤਾਰੀਆਂ ਲਾਨ ਲਗੇ
ਹੋਈ ਬਹੁਤ ਹੀ ਬੁਰੀ ਕਰਤਾਰ ਸਿੰਘਾ ਜੀਉਂਦੇ ਤੋਬਾ ਹੀ ਤੋਬ ਸੁਨਾਨ ਲਗੇ

ਸੈਦ ਅਹਿਮਦ ਨੇ ਦੌੜ ਜਾਣਾ

ਹਰੀ ਸਿੰਘ ਸਰਦਾਰ ਨੇ ਤਾੜ ਮੌਕਾ ਤੋਪਾਂ ਵੱਡੀਆਂ ਅਗ੍ਹਾਂ ਵਧਾਈਆਂ ਜੀ
ਗੋਲੇ ਪਾਰ ਦਰਿਆ ਤੋਂ ਜਾਣ ਲਗੇ ਓਹਨਾਂ ਮਾਰਕੇ ਸਫਾਂ ਉਜਾਈਆਂ ਜੀ
ਭੀੜਾਂ ਕੱਠੀਆਂ ਪਾਰ ਜੋ ਹੋਈਆਂ ਸਨ ਮਾਰ ਪੈਰਾਂ ਤੋਂ ਸਭ ਹਿਲਾਈਆਂ ਜੀ
ਇਕ ਪੈਰ ਭੀ ਅਗ੍ਹਾਂ ਨ ਆਉਣ ਦਿਤੇ ਸਭਸੁਘੜਗਈਆਂ ਚਤਰਾਈਆਂ ਜੀ
ਸੈਦ ਅਹਿਮਦ ਵੇਖ ਘਬਰਾਇ ਗਿਆ ਗਈਆਂ ਮੂੰਹ ਤੋਂ ਉੱਡ ਹਵਾਈਆਂ ਜੀ
ਗਾਜ਼ੀ ਛਡ ਮੈਦਾਨ ਨੂੰ ਨਠ ਚੱਲੇ ਜਿੰਦਾਂ ਸੈਂਕੜੇ ਮੁਫਤ ਗਵਾਈਆਂ ਜੀ
ਪਈਆਂ ਭਾਜੜਾਂ ਵਿਚ ਜਹਾਦੀਆਂ ਦੇ ਧਾੜਾਂ ਮਾਂਗਵੀਆਂ ਘਬਰਾਈਆਂ ਜੀ
ਇਕ ਦੂਜੇ ਦੀ ਕਿਸੇ ਨ ਬਾਤ ਪੁਛੀ ਜਿੰਦਾਂ ਜਾ ਪਹਾੜੀਂ ਛੁਪਾਈਆਂ ਜੀ
ਛਡ ਗਏ ਸਮਾਨ ਤੇ ਤੋਪਖਾਂਨੇ ਜਾਨਾਂ ਦੌੜਕੇ ਮਸਾਂ ਬਚਾਈਆਂ ਜੀ
ਬਹੁਤੇ ਕਤਲ ਹੋ ਗਏ ਕਰਤਾਰ ਸਿੰਘਾ ਪਈਆਂ ਦੇਸ਼ ਦੇ ਵਿਚ ਦੁਹਾਈਆਂ ਜੀ

ਗ਼ਾਜ਼ੀਆਂ ਦਾ ਨੁਕਸਾਨ

ਜਦੋਂ ਗਾਜ਼ੀਆਂ ਦੇ ਥੋੜੇ ਪੈਰ ਖਿਸਕੇ ਫੌਜ ਖਾਲਸਾ ਝੰਡੇ ਤੋਂ ਪਾਰ ਹੋਈ
ਪਿਛੋਂ ਚੜ੍ਹ ਰਸਾਲਯਾਂ ਵਾਢ ਕੀਤੀ ਦੂਰ ਦੂਰ ਤੋੜੀ ਬੁਰੀ ਮਾਰ ਹੋਈ
ਕਈਆਂ ਗੜ੍ਹੀਆਂ ਤੇ ਪਿੰਡ ਫੂਕ ਸੁਟੇ ਵਿਚ ਦੇਸ ਦੇ ਹਾਲ ਪੁਕਾਰ ਹੋਈ
ਸਿੰਘ ਦੋ ਕੁ ਸੌ ਸ਼ਹੀਦ ਹੋਯਾ ਗਿਣਤੀ ਗਾਜ਼ੀਆਂ ਦੀ ਕਈ ਹਜ਼ਾਰ ਹੋਈ
ਹਰੀ ਸਿੰਘ ਸਰਦਾਰ ਦਾ ਪਿਆ ਧਮਾ ਮਰੇ ਬਹੁਤ ਗਾਜ਼ੀ ਹਾ ਹਾ ਕਾਰ ਹੋਈ
ਸਾਂਭੇ ਸਾਜ਼ ਸਾਮਾਨ ਕਰਤਾਰ ਸਿੰਘਾ ਸੱਯਦ ਅਹਿਮਦੇ ਨੂੰ ਡਾਢੀ ਹਾਰ ਹੋਈ

ਫੌਜਾਂ ਦੀ ਵਾਪਸੀ

ਚਾ ਲਾਹ ਜਹਾਦ ਦਾ ਗਾਜ਼ੀਆਂ ਦਾ ਫੌਜਾਂ ਫਤੇ ਨਸ਼ਾਨ ਵਜਾਇ ਮੁੜੀਆਂ
ਵਿਚ ਦੇਸ ਦੇ ਅਮਨ ਕਰਾ ਸਾਰੇ ਸਰਕਾਰ ਦਾ ਸਿੱਕਾ ਬੈਠਾਇ ਮੁੜੀਆਂ
ਓਥੋਂ ਵਿਚ ਪਸ਼ੌਰ ਦੇ ਜਾਕੇ ਜੀ ਕਬਜ਼ਾ ਸੂਬੇ ਦਾ ਫੇਰ ਕਰਾਇ ਮੁੜੀਆਂ
ਪਿਛੇ ਪੈਂਤੜੇ ਛਡ ਕਰਤਾਰ ਸਿੰਘਾ ਫਤ੍ਹੇ ਗਾਜ਼ੀਆਂ ਦੇ ਉਤੇ ਪਾਇ ਮੁੜੀਆਂ

ਵਾਕ ਕਵੀ

ਜ਼ਬਰਦਸਤ ਸਿਰਹੱਦ ਦੇ ਲੋਕ ਸਾਰੇ ਸਦਾ ਏਵੇਂ ਫਸਾਦ ਉਠਾਵੰਦੇ ਰਹੇ
ਭਾਵੇਂ ਹੋਵੰਦੇ ਰਹੇ ਨੁਕਸਾਨ ਭਾਰੇ ਪਰ ਫੇਰ ਭੀ ਤੇਗ ਖੜਕਾਵੰਦੇ ਰਹੇ
ਸਿੱਧੇ ਸਾਧੇ ਤੇ ਮਜ਼੍ਹਬੀ ਜੋਸ਼ ਵਾਲੇ ਹਰ ਵਕਤ ਅਜਾਦੀਆਂ ਚਾਹਵੰਦੇ ਰਹੇ
ਚਲਾਕ ਤੇ ਮਤਲਬੀ ਕਈ ਬੰਦੇ ਇਹਨਾਂ ਤਈਂ ਹਥਯਾਰ ਬਨਾਵੰਦੇ ਰਹੇ
ਦੀਨ ਮਜਹਬੀ ਜੰਗ ਸੁਣਾ ਕਰਕੇ ਕੌਮਾਂ ਦੂਜੀਆਂ ਨਾਲ ਲੜਾਵੰਦੇ ਰਹੇ
ਓਹਨਾਂ ਸਿੱਧਯਾਂ ਲੋਕਾਂ ਨੂੰ ਡਾਹ ਅੱਗੇ ਭੇੜੇ ਮੁਫਤ ਦੇ ਵਿਚ ਮਰਵਾਵੰਦੇ ਰਹੇ
ਬਿਨਾਂ ਜੰਗ ਦੇ ਸਾਜ ਸਾਮਾਨ ਬਾਝੋਂ ਜਿੰਦਾਂ ਬੇਸ਼ੁਮਾਰ ਗੁਵਾਵੰਦੇ ਰਹੇ
ਸੈਦ ਅਹਿਮਦ ਜਹੇ ਕਰਤਾਰ ਸਿੰਘਾ ਆੜ ਮਜਹਬੀ ਲੈ ਫਸਾਵੰਦੇ ਰਹੇ

ਤਥਾ

ਮੁਹੰਮਦਖਾਂ ਤਰੀਨ ਦੇ ਵਾਂਗ ਸਮਝੋ ਇਹ ਅਹਿਮਦ ਭੀ ਕਈ ਵਾਰ ਭਾਈ
ਚੜ ਚੜ ਪਸ਼ੌਰ ਤੇ ਰਿਹਾ ਆਉਂਦਾ ਹਰ ਵਾਰ ਖਾਂਦਾ ਰਿਹਾ ਹਾਰ ਭਾਈ
ਪਰ ਫੇਰ ਸ਼ੈਤਾਨੀਓਂ ਟਲੇ ਨਾਹੀਂ ਭਾਰੀ ਰਖਦਾ ਮਜਹਬੀ ਖਾਰ ਭਾਈ

ਏਸੇ ਸਾਲ, ਮੁੜ ਏਸ ਨੇ ਪਾਯਾ' ਰੌਲਾ ਆਪ ਚੜ ਆਈ ਸਰਕਾਰ ਭਾਈ
ਸੁਣਦੇ ਸਾਰ ਸਰਕਾਰ ਦਾ ਨਾਮ ਸਮਝੋ ਭੱਜ ਛਪਯਾ ਜਾਇ ਪਹਾੜ ਭਾਈ
ਖੇਡਾਂ ਕਰਦਾ ਸਮਝ ਕਰਤਾਰ ਸਿੰਘਾ ਦਿਤਾ ਦਿਲੋਂ ਸਰਕਾਰ ਵਿਸਾਰ ਭਾਈ

ਸਰਦਾਰ ਹਰੀ ਸਿੰਘ ਨਲੂਏ ਨੇ ਕਮਾਂਡਰ ਇੰਨਚੀਫ
(ਫੌਜ ਖਾਲਸਾ ਦਾ ਵੱਡਾ ਜੰਗੀ ਅਫਸਰ) ਬਣਨਾ

ਹਰੀ ਸਿੰਘ ਸਰਦਾਰ ਦੇ ਕਾਰਨਾਮੇ ਵੇਖ, ਪਜਾਰ ਸਰਕਾਰ ਵਧਾਇ ਦਿਤਾ
ਓਹਦੀ ਨਿਮਕ ਹਲਾਲੀ ਤੇ ਖੈਰਖਾਹੀ ਸਿੱਕਾ ਦਿਲਮਹਾਰਾਜ ਬੈਠਾਇ ਦਿਤਾ
ਆਇ ਦਿਨ ਦੀਆਂ ਫਤੇਯਾਬੀਆਂ ਨੇ ਸਰਕਾਰ ਦੇ ਤਾਈਂ ਜਤਾਇ ਦਿਤਾ
ਹਰ.ਸਿੰਘ ਦਾ ਇਹ ਪਰਤਾਪ ਸਾਰਾ, ਧਮਾਂ ਗਾਜ਼ੀਆਂ ਤੇ ਜਿਸ ਪਾਇ ਦਿਤਾ
ਖੁਸ਼ੀ ਹੋ ਦੁਸਹਿਰੇ ਦਰਬਾਰ ਅੰਦਰ ਹਰੀ ਸਿੰਘ ਤਈਂ ਸਿਰੋਪਾਇ ਦਿਤਾ
ਫੌਜ ਖਾਲਸਾ ਦਾ 'ਜੰਗੀ ਬੜਾ ਅਫਸਰ' ਖੁਸ਼ ਹੋ ਸਰਕਾਰ ਬਣਾਇ ਦਿਤਾ
ਬਖਸ਼ੀ ਬਹੁਤ ਜਾਗੀਰ ਸਰਦਾਰ ਤਾਈਂ ਕਦਰਦਾਨ ਹੋਕੇ ਵਡਿਆਈ ਦਿਤਾ
ਹਰੀ ਸਿੰਘ ਨੇ ਭੀ ਕਰਤਾਰ ਸਿੰਘਾ ਪੂਰਾ ਆਪਣਾ ਫਰਜ਼ ਨਿਬਾਹਿ ਦਿਤਾ

ਵਾਕ ਕਵੀ

ਹਰੀਸਿੰਘ ਤਾਈਂ ਮਿਲਯਾਬੜਾ ਔਹਦਾ ਜੰਮੂਵਾਲਯਾਂ ਨੂੰ ਵੱਜਾ ਬਾਨ ਭਾਈ
ਵੈਰੀ ਹੋ ਗਏ ਉਹ ਸ੍ਰਦਾਰ ਜੀ ਦੇ ਵੈਰੀ ਰਿਦੇ ਵਿਚ ਗੁਪਤ ਰਖਾਨ ਭਾਈ
ਵੇਖੋ ਰੰਗ ਕਰਤਾਰ ਦੇ ਕਹੇ ਵਰਤੇ ਉਲਟੀ ਖੇਲ ਹੋ ਰਹੀ ਸੀ ਆਨ ਭਾਈ
ਲੜਦੇ ਮਰਦੇ ਸਿੰਘ ਸ੍ਰਦਾਰ ਰਹਿੰਦੇ ਰਲ ਅਨਮਤੀਏ, ਬੈਠੇ ਖਾਨ ਭਾਈ
ਆਹੂ ਲੱਥਦੇ ਸਿੰਘਾਂ ਦੇ ਨਵੇਂ ਸੂਰਜ ਲਹਿੰਦੇ ਵਿਚ ਮੈਦਾਨ ਦੇ ਘਾਨ ਭਾਈ
ਬੈਠੇ ਵਿਚ ਲਾਹੌਰ ਦੇ ਬਣੀ ਜਾਂਦੇ ਅਨਮਤੀਏ, ਰਾਜੇ ਦੀਵਾਨ ਭਾਈ
ਤਨਖਾਹਾਂ ਜਗੀਰਾਂ ਬੇਅੰਤ ਲੈਂਦੇ ਮੌਜਾਂ ਬੈਠੇ ਹੀ ਨਿਤ ਉਡਾਨ ਭਾਈ
'ਖਾਇ ਖੈਰਾ ਤੇ ਫਾਟੀਏ ਨਿਤ ਜੁੰਨਾ' ਮੇਰੀ ਕਲਮ ਭੀ ਵੇਖ ਹੈਰਾਨ ਭਾਈ
ਸਿੱਟਾ ਨਿਕਲਯਾ ਏਸਦਾ ਬੁਰਾ ਭੈੜਾ ਪੜ੍ਹੋ ਛੇਵਾਂ ਹਿੱਸਾ ਲੈ ਸਿਆਨ ਭਾਈ
ਮਿਲ ਗੋਭੇ ਨੇ ਵੇਖ ਕਰਤਾਰ ਸਿੰਘਾ ਬੇੜਾ ਡੋਬਯਾ ਸਿੰਘਾਂ ਦਾ ਜਾਨ ਭਾਈ

ਇਹ ਕਿਉਂ ਹੋਇਆ ?

ਸ਼ੀਸ਼ਾ ਸਾਫ ਸਰਕਾਰ ਦਾ ਚਿਤਹੈਸੀ ਨਹੀਂ ਸੀ ਦਿਲਦੇ ਵਿਚ ਹੰਕਾਰ ਸਮਝੋ
ਉਹ ਚਾਹੁੰਦਾ ਸੀ ਪਰਜਾ ਕੁਲ ਜਿਤਨੀ ਇਕੋ ਜਿਹਾ ਰਖੇ ਅਧਿਕਾਰ ਸਮਝੋ
ਸਿੰਘ ਹੋ ਕੇ ਸਿੰਘਾਂ ਨੂੰ ਜਿਵੇਂ ਚਾਹੁੰਦੇ ਤਿਵੇਂ ਸਾਰਯਾਂ ਨਾਲ ਪਯਾਰ ਸਮਝੋ
ਮੁਸਲਮਾਨ ਤੇ ਹਿੰਦੂਆਂ ਸਮਝ ਪਰਜਾ ਵਰਤੋਂ ਰਖੀ ਹੈਸੀ ਇਕ ਸਾਰ ਸਮਝੋ
ਏਸੇ ਲਈ ਹਿੰਦੂ ਮੁਸਲਮਾਨੇ ਆਦਿਕ ਰਖੇ ਹੋਏ ਸਨ ਵਿਚ ਦਰਬਾਰ ਸਮਝੋ
ਔਹਦੇ ਇੱਜਤਾਂਰਖੀਆਂ ਸਾਂਝੀਆਂਸਨ ਮਜ਼ਬੀ ਫਰਕ ਤੋਂ ਹੋ ਬਰਕਿਨਾਰ ਸਮਝੋ
ਇਹ ਤਾਂ ਨੇਕਨੀਤੀ ਸਰਕਾਰ ਦੀ ਸੀ ਦੂਜੀ ਤਰਫ ਸੀ ਮਜ਼ਬੀ ਖਾਰ ਸਮਝੋ
ਜਦੋਂ ਹਿੰਦੂਆਂ ਦਾ ਬਹੁਤਾ ਜ਼ੋਰਵਧਯਾ ਓਹਨਾਂਲਿਆ ਸੀ ਜਾਲਪਸਾਰ ਸਮਝੋ
ਜੱਫਾ ਮਾਰ ਲਿਆ ਸੀ ਓਹਨਾਂ ਰਾਜਤਾਈਂ ਜਾਣਸਿੰਘਾਂ ਨੂੰ ਮੂੜਗਵਾਰ ਸਮਝੋ
ਜ਼ੋਰ ਵਿਚ ਦਰਬਾਰ ਵਧਾਇ ਲਿਆ ਕਰਾਮਾਤ ਜਮਾਤ ਵਿਚਾਰ ਸਮਝੋ
ਆਪ ਵਧੀ ਗਏ ਵਿਚੇ ਵਿਚ ਸਾਰੇ ਲਏ ਮੁਲਕੀ ਕੰਮ ਸੰਭਾਰ ਸਮਝੋ
ਜੰਗੀ ਕੰਮ ਸੌਂਪੇ ਸਾਰੇ ਖਾਲਸੇ ਨੂੰ ਧੱਕੀ ਬਾਹਰ ਹੀ ਰਖੇ ਸਰਦਾਰ ਸਮਝੋ
ਮਹਾਰਾਜ ਦਾ ਬੜਾ ਇਕਬਾਲ ਹੈਸੀ ਕੁਝ ਹੋਯਾ ਨਾ ਤਦੋਂ ਵਿਗਾੜ ਸਮਝੋ
ਓਸੇ ਜ਼ਹਿਰ ਨੇ ਪਿਛੋਂ ਕਰਤਾਰ ਸਿੰਘਾ ਫੌਜ ਖਾਲਸਾ ਨੂੰ ਦਿਤਾ ਮਾਰ ਸਮਝੋ

ਸੈਦ ਅਹਿਮਦ ਨੇ ਪਸ਼ੌਰ ਤੇ ਕਬਜ਼ਾ ਕਰਨਾ

ਅਜੇ ਥੋੜ੍ਹੇ ਹੀ ਗੁਜ਼ਰੇ ਦਿਨ ਹੈਸਨ ਸੱਯਦ ਅਹਿਮਦ ਫੇਰ ਆ ਜਾਵੰਦਾ ਏ
ਆ ਪਸ਼ੌਰ ਉੱਤੇ ਧਾਵਾ ਫੇਰ ਕੀਤਾ ਸੁਲਤਾਨ ਖਾਂ ਤਈਂ ਦਬਾਵੰਦਾ ਏ
ਈਨ ਓਸਨੇ ਡਰ ਕੇ ਮੰਨ ਲਈ ਬੇਈਮਾਨੀ ਦੀ ਚਾਲ ਚਲਾਵੰਦਾ ਏ
ਦੇਣਾ ਸਾਲ ਦਾ ਛੱਤੀ ਹਜ਼ਾਰ ਕਰਕੇ ਸੂਬੇਦਾਰੀ ਦਾ ਪਟਾ ਲਿਖਵਾਵੰਦਾ ਏ
ਏਧਰ ਖਬਰ ਸਰਕਾਰ ਨੂੰ ਸਭ ਪਹੁੰਚੀ ਗੁੱਸਾ ਚਿਤ ਦੇ ਵਿਚ ਸਮਾਵੰਦਾ ਏ
ਦੇਣੀ ਚਾਹੀ ਸਜ਼ਾ ਕਰਤਾਰ ਸਿੰਘਾ ਸੈਦ ਨਿਤ ਫਸਾਦ ਉਠਾਵੰਦਾ ਏ

ਸਰਕਾਰ ਦੀ ਚੜ੍ਹਾਈ ਸੁਣਕੇ ਅਹਿਮਦ ਨੇ ਨੱਠੇ ਜਾਣਾ

ਅਠਾਰਾਂ ਸੌ ਸਤਾਸੀਆਂ ਸਾਲ ਹੈਸੀ ਅਤੇ ਕਤਕੋਂ ਤੇਈ ਪਛਾਨ ਭਾਈ
ਗੁੱਸਾ ਖਾਇ ਸਰਕਾਰ ਨੇ ਕੂਚ ਕੀਤਾ ਭਾਰੇ ਜੰਗ ਦੇ ਲਏ ਸਮਾਨ ਭਾਈ

ਮਾਰੋ ਮਾਰ ਕਰਦੇ ਅਟਕੋਂ ਪਾਰ ਹੋਏ ਗਾਜ਼ੀ ਲਗ ਪਏ ਬਰ ਬਰਾਨ ਭਾਈ
ਅਹਿਮਦ ਛਡ ਪਸ਼ੌਰ ਨੂੰ ਨੱਠ ਗਿਆ ਕਿਧਰੇ ਛਪਯਾਂ ਜਾਇ ਸ਼ੈਤਾਨ ਭਾਈ
ਰਾਖਾ ਦੇਖ ਕੇ ਨੱਠਦੇ ਜਿਵੇਂ ਗਿੱਦੜ ਤਿਵੇਂ ਨਠ ਗਏ ਸਭ ਪਠਾਨ ਭਾਈ
ਦੌਰਾ ਦੇਸ਼ ਦਾ ਕਰ ਕਰਤਾਰ ਸਿੰਘਾ ਵੜੇ ਵਿਚ ਲਾਹੌਰ ਦੇ ਆਨ ਭਾਈ

ਸੈਦ ਅਹਿਮਦ ਦੇ ਪਿਛੇ ਹਰੀ ਸਿੰਘ ਜੀ ਨੂੰ ਲਾਣਾ

ਆਪ ਪਰਤ ਲਾਹੌਰ ਨੂੰ ਆਏ ਗਏ ਹਰੀ ਸਿੰਘ ਨੂੰ ਕੰਮ ਸੌਂਪਾ ਆਏ
ਖੇਡਾਂ ਖੇਡਦਾ ਅਹਿਮਦ ਵਾਂਗ ਬਾਲਾਂ 'ਖੇਡਾਂ ਓਹਦੀਆਂ ਤੋੜੋ' ਸਮਝਾ ਆਏ
ਇਹ ਨਿਤ ਫਸਾਦ ਉਠਾਵੰਦਾ ਏ 'ਮੱਤ ਦਿਹੋ ਚੰਗੀ' ਸਿਖਲਾ ਆਏ
ਕਲਾ ਨਿੱਤ ਦੀ ਮੁਕੇ ਕਰਤਾਰ ਸਿੰਘਾ ਚੰਗੀ ਪਕੀ ਤਾਕੀਦ ਕਰਾ ਆਏ

ਸਰਦਾਰ ਹਰੀ ਸਿੰਘ ਦੀ ਰਾਜਨੀਤੀ ਚਾਲ

ਹੋਯਾ ਕੰਮ ਸਪੁਰਦ ਇਹ ਹਰੀ ਸਿੰਘ ਦੇ ਓਸ ਵੇਖਯਾ ਸੋਚ ਦੁੜਾਇਕੇ ਜੀ
ਸਯਦ ਅਹਿਮਦ ਬੜਾ ਸ਼ਰਾਰਤੀ ਹੈ ਕਿਵੇਂ ਫੜਯਾ ਜਾਇ ਦਬਾਇਕੇ ਜੀ
ਅੰਤ ਕੂਚ ਕੀਤਾ ਹਰੀਪੁਰ ਵਿਚੋਂ ਕਿਲੇ ਅਟਕ ਦੇ ਡੇਰੇ ਜਮਾਇਕੇ ਜੀ
ਗ਼ਸ਼ਤੀ ਫੌਜ ਛਡੀ ਇਰਦਗਿਰਦ ਸਾਰੇ ਬੰਨੂ, ਖਾਨ ਬਹਾਇ ਮੰਗਾਇਕੇ ਜੀ
ਬੰਨ੍ਹ ਲਿਆ ਮੁਲਾਣਯਾਂ ਕਾਜ਼ੀਆਂ ਨੂੰ ਖ਼ੂਬ ਓਹਨਾਂ ਤਾਈਂ ਦਬਾਇਕੇ ਜੀ
ਸੈਦ ਅਹਿਮਦ ਦੇ ਬਰਖਿਲਾਫ਼ ਕਰੋਵਾਇਜ਼ ਵਿਚ ਪਿੰਡਾਂ ਸਾਰੇ ਜਾਇਕੇ ਜੀ
ਆਗੂ ਅਹਿਮਦ ਹੈ *ਵਹਾਬੀਆਂ ਦਾ ਵੈਰੀ ਦੀਨ ਦਾ ਕਹੋ ਸੁਣਾਇਕੇ ਜੀ
ਦੇਹੀਏ ਛਡ ਅਸੀਂ ਫੇਰ ਸਾਫਯਾਂ ਨੂੰ ਜਾਉ ਲਿਖਤਾਂ ਸਭੇ ਪਾਇਕੇ ਜੀ
ਡਰਦੇ ਸਾਰਯਾਂ ਲਿਖ ਇਕਰਾਰ ਦਿਤੇ ਦਸਤਖਤ ਮੋਹਰਾਂ ਲਗਾਇਕੇ ਜੀ
ਦਿਤੇ ਛਡ ਸਾਰੇ ਕਰਤਾਰ ਸਿੰਘਾ ਇਹੋ ਕਰਨੇ ਵਾਇਜ਼, ਸੁਣਾਇਕੇ ਜੀ

ਸੈਦ ਅਹਿਮਦ ਦੇ ਖਿਲਾਫ ਮੁਲਾਂ ਤੇ ਕਾਜੀਆਂ ਨੇ ਸ਼ੋਰ ਉਠਾਨਾ

ਦਾਬਾਬੜਾਸਰਦਾਰ ਦਾ ਪਿਆ ਹੈਸੀ ਕਾਜੀ ਮੁਲਾ ਸਭ ਹੁਕਮ ਬਜਾਨ ਲੱਗੇ
ਏਧਰ ਖ਼ਤਯਾ ਫੇਰ ਨ ਫੜੇ ਜਾਈਏ ਸਰਦਾਰ ਦਾ ਕਹਯਾ ਕਮਾਨ ਲੱਗੇ
ਓਧਰ ਨਿਤ ਦੀਆਂ ਹਾਰਾਂ ਆਸ ਤੋੜੀ ਮੂੰਹ ਅਹਿਮਦ ਵਲੋਂ ਪਰਤਾਨ ਲੱਗੇ

---

*ਵਹਾਬੀ–ਜੋ ਪੀਰਾਂ, ਪੈਗੰਬਰਾਂ ਅਤੇ ਮੁਹਜਜ਼ਯਾਂ ਤੋਂ ਮੁਨਕਰ ਹੋਵੇ।

ਪਿੰਡਾਂਵਿਚਸਿਰਹੱਦ ਦੇ ਇਰਦ ਗਿਰਦੇ ਕਾਜ਼ੀ ਫਿਰਕੇ ਵਾਇਜ਼ਸੁਨਾਨ ਲੱਗੇ
ਸਯਦ ਅਹਿਮਦ ਦੇ ਬਰਖਿਲਾਫ ਸਾਰੇ ਮਾਰੇ ਡਰ ਦੇ ਸ਼ੋਰ ਉਠਾਨ ਲੱਗੇ
ਇਹ ਰਖਦਾ ਨਹੀਂ ਨਿਮਾਜ਼ ਰੋਜ਼ੇ ਰਖੇ ਮੱਤ ਵਹਾਬੀ ਜਤਾਨ ਲੱਗੇ
ਹੈ ਮੁਨਕਰ ਸ਼ਰ੍ਹਾ ਮੁਹੰਮਦੀ ਤੋਂ ਬਣਯਾਂ ਆਪ ਖ਼ਲੀਫ਼ਾ ਬਤਾਨ ਲੱਗੇ
ਵਾਇਜ਼ ਸੁਣ ਮੁਲਾਣਯਾਂ ਕਾਜ਼ੀਆਂ ਦੇ ਲੋਕ ਇਕ ਦਮ ਸ਼ੋਰ ਮਚਾਨ ਲੱਗੇ
ਮਾਰੂ ਅਹਿਮਦ ਦੇ ਸਾਰੇ ਬਣ ਗਏ ਵੇਲਾ ਮਾਰ ਦਾ ਫਿਰ ਤਕਾਨ ਲੱਗੇ
ਵੈਰੀ ਪੀਰ ਦੇ ਹੋਇ ਕਰਤਾਰ ਸਿੰਘਾ ਪੈਰ ਸੈਦ ਹੋਰੀ ਖਿਸਕਾਨ ਲੱਗੇ

ਸੈਦ ਅਹਿਮਦ ਨੇ ਮੁਜ਼ੱਫਰਾ ਬਾਦ ਦੇ ਪਹਾੜਾਂ ਨੂੰ ਨਠ ਜਾਣਾ

ਮੰਤਰ ਚਲ ਗਿਆ ਹਰੀ ਸਿੰਘ ਦਾ ਜਾ ਝਟ ਲੈ ਸੌਂਸਾ ਵਜਾਇ ਚੜਯਾ
ਦਿਤਾ ਗਾਜ਼ੀਆਂ ਸੈਦ ਦਾ ਸਾਥ ਕੋਈ ਨ ਸਾਥਸਾਥੀਆਂ ਛਡਕੇ ਰਾਹ ਫੜਯਾ
ਡਰਦਾ ਜਾਨ ਲੈ ਕੇ ਦੇਸ ਛਡ ਗਿਆ ਨ ਉਮੈਦ ਹੋ ਪੈਰ ਨ ਕਿਤੇ ਅੜਯਾ
ਛਡ ਏਧਰੋਂ ਆਸ ਕਰਤਾਰ ਸਿੰਘਾ ਜਾ ਮੁਜ਼ੱਫਰਾ ਬਾਦ ਪਹਾੜ ਵੜਯਾ

ਹਜ਼ਾਰੇ ਦੀ ਹੱਦ ਉਤੇ ਸੈਦ ਅਹਿਮਦ ਨੇ ਫੇਰ ਸ਼ੋਰ ਉਠਾਣਾ

ਮੁਸਲਮਾਨ ਪੰਜਾਬੀ ਜੋ ਓਸ ਪਾਸੇ ਅਹਿਮਦ ਓਹਨਾਂਦੇ ਤਈਂ ਫਸਾਵੰਦਾ ਜੀ
ਦੇਇਕੇ ਚੁੱਕ ਕਸ਼ਮੀਰ ਦੇ ਮੁਸਲਮਾਨਾਂ ਜਾ ਜਹਾਦ ਦੇ ਲਈ ਭੜਕਾਵੰਦਾ ਜੀ
ਪੈ ਖਾਂ ਪਠਾਨ ਜੋ*ਅੰਬ ਵਾਲਾ ਟਿੱਪਸ ਓਸਦੇ ਨਾਲ ਰਲਾਵੰਦਾ ਜੀ
ਆ ਹਜ਼ਾਰੇ ਕਸ਼ਮੀਰ ਦੀ ਹੱਦ ਉਤੇ ਲੁਟ ਮਾਰ ਤੇ ਸ਼ੋਰ ਮਚਾਵੰਦਾ ਜੀ
ਥੋੜੇ ਚਿਰ ਪਿਛੋਂ ਕਿਸੇ ਗਲ ਉਤੋਂ ਨਾਲ ਪੈਂਦੇ ਖਾਂ ਦੇ ਵਿਗੜ ਜਾਵੰਦਾ ਜੀ
ਓਹਦੀ ਖੋਹ ਰਿਆਸਤ ਕਢ ਦਿਤਾ ਪਕੇ ਆਪਣੇ ਪੈਰ ਜਮਾਵੰਦਾ ਜੀ
ਪੈਂਦੇ ਖਾਂ ਦੀ ਕਿਸੇ ਨ ਮੱਦਦਕੀਤੀ ਹਰੀਸਿੰਘ ਦੀ ਸ਼ਰਨ ਉਹ ਆਵੰਦਾ ਜੀ
ਮੰਨਲਈ ਸਰਕਾਰਦੀ ਈਨ ਉਸਨੇ ਖਬਰਾਂ ਅਹਿਮਦੇ ਦੀਆਂ ਪਹੁੰਚਾਵੰਦਾ ਜੀ
ਹਰੀਸਿੰਘ ਇਸ ਤਰਫ ਤਯਾਰ ਹੋਯਾ ਅਹਿਮਦ ਓਧਰ ਬਣਤ ਬਨਾਵੰਦਾ ਜੀ
ਲੈਕੇ ਲਸ਼ਕਰਾਂ ਤਈਂ ਕਰਤਾਰ ਸਿੰਘਾ ਵਲ ਖਾਲਸੇ ਵਾਂਗ ਉਨਾਵੰਦਾ ਜੀ

*ਅੰਬ–ਹਜ਼ਾਰੇ ਦੀ ਸਰਹੱਦ ਤੇ ਇਕ ਰਿਆਸਤ।

ਸਯਦ ਅਹਿਮਦ ਤੇ ਸਰਦਾਰ ਹਰੀ ਸਿੰਘ ਅਤੇ ਫੌਜ ਖਾਲਸਾ ਦੀ ਚੜ੍ਹਾਈ

ਅਠਾਰਾਂਸੌਸਤਾਸੀਆਂਜਾਵੰਦਾ ਸੀ ਅਹਿਮਦਕਿਸਮਤਫੇਰ ਅਜ਼ਮਾਉਨ ਚੜ੍ਹਯਾ
ਗੁਸਾ ਖਾ, ਲੈ ਕਈ ਹਜ਼ਾਰ ਗਾਜੀ ਦੇਸ ਖਾਲਸੇ ਪਾਸੋਂ ਛੁਡਾਉਨ ਚੜ੍ਹਯਾ
ਏਧਰਖਬਰਾਂਹੋਈਆਂ ਲਾਹੌਰ ਹੈਸਨ ਸ਼ੇਰਸਿੰਘ ਫਸਤਾ ਇਹਮੁਕਾਉਨ ਚੜ੍ਹਯਾ
ਚੜ੍ਹਯਾ ਨਾਲ ਇਲਾਰਡਸਾਹਿਬਬੀਸੀ ਤੋਪਖਾਨਾ ਭੀ ਅੱਗ ਬ੍ਰਸਾਉਨ ਚੜ੍ਹਯਾ
ਹਰੀ ਸਿੰਘ ਯੋਧਾ ਸੁਣਕੇ ਹਰੀਪੁਰ ਤੋਂ ਗੁਸਾ ਖਾਕੇ ਹਥ ਦਿਖਾਉਨ ਚੜ੍ਹਯਾ
ਕਠਾਸਿੰਘਾਂਦਾਦਲਕਰਤਾਰ ਸਿੰਘਾ ਸੱਯਦ ਅਹਿਮਦ ਦਾਬੇੜਾ ਡੁਬਾਨ ਚੜ੍ਹਯਾ

ਗਾਜੀਆਂ ਨੂੰ ਹਾਰ ਤੇ ਸੱਯਦ ਅਹਿਮਦ ਦਾ ਫੈਸਲਾ

ਅਹਿਮਦ ਚੱਲਕੇ ਅਟਕੋਂ ਪਾਰ ਆਯਾ ਕਰ ਆਪਣੇ ਥਾਂ ਤਯਾਰੀਆਂ ਜੀ
ਤੋਪਖਾਨਾ ਤੇ ਜੰਗੀ ਸਮਾਨਕੋਈਨਾ ਭੀੜਾਂ ਨਾਲ ਲਈਆਂ ਐਵੇਂ ਭਾਰੀਆਂ ਜੀ
ਕਈ ਵਾਰ ਅਗੇ ਹਥ ਵੇਖ ਚੁਕਾ ਹੋਈਆਂ ਕੋਸ਼ਿਸ਼ਾਂ ਸਭ ਨਕਾਰੀਆਂ ਜੀ
ਪਰ ਹੱਡੀ ਇਹਦੀ ਬੜੀ ਸਖਤ ਹੈਸੀ ਕਰਦਾ ਨਿਤ ਸ਼ਰਾਰਤਾਂ ਭਾਰੀਆਂ ਜੀ
ਸੂਬੇ ਖਬਰ ਦਿਤੀ ਹਰੀ ਸਿੰਘ ਤਾਈਂ ਨੇੜੇ ਜਾਕੇ ਫੌਜਾਂ ਉਤਾਰੀਆਂ ਜੀ
ਗਾਜੀ ਪਏ ਸਨ ਜਿਸ ਮੈਦਾਨ ਅੰਦਰ ਘੇਰਾ ਘਤਯਾ ਕਰ ਹੁਸ਼ਯਾਰੀਆਂ ਜੀ
ਛਡੇ ਤੋਪਖਾਨੇ ਸਿੰਘਾਂ ਜਿਸ ਵੇਲੇ ਓਹਨਾਂ ਅੱਖੀਆਂ ਫੇਰ ਉਘਾੜੀਆਂ ਜੀ
ਭਾਵੇਂ ਤੁੱਮਲੇ ਤੋਪਾਂ ਉਡਾਇ ਰਹੀਆਂ ਪਰ ਹਿੰਮਤਾਂ ਮੂਲ ਨਾ ਹਾਰੀਆਂ ਜੀ
ਇਕ ਵਾਰ ਤਾਂ ਬੋਲ ਕੇ ਐਲੀ ਐਲੀ ਤੇਗਾਂ ਵਧ ਅਗੇ ਆਣ ਮਾਰੀਆਂ ਜੀ
ਪਰ ਅੱਗ ਨੇ ਫੂਕ ਤਬਾਹ ਕੀਤੇ ਖਾਕ ਮੇਲੀਆਂ ਹਿੰਮਤਾਂ ਸਾਰੀਆਂ ਜੀ
ਕੁਝ ਉਡੇ ਤੇ ਕੁਝ ਸ਼ਹੀਦ ਹੋ ਗਏ ਬਾਕੀ ਕਰ ਨੱਠੇ ਹਾ ਹਾ ਕਾਰੀਆਂ ਜੀ
ਜਖਮੀ ਅਹਿਮਦ ਹੋਯਾ ਕਰਤਾਰ ਸਿੰਘਾ ਆਣ ਦਿਤੀਆਂਮੌਤਦਿਖਾਰੀਆਂ ਜੀ

ਫੌਜ ਖਾਲਸਾ ਨੇ ਫਤਹ ਪਾਕੇ ਸੈਦ ਅਹਿਮਦ ਤੇ ਇਸਮਾਈਲ ਦੇ ਸਿਰ ਲਾਹੌਰ ਪੁਚਾ ਦੇਣੇ

ਸੱਯਦ ਅਹਿਮਦ ਤੇ ਇਸਮਾਈਲ ਦੋਵੇਂ ਡਿਗੇ ਜਖਮੀ ਹੋਇ ਮੈਦਾਨ ਸਮਝੋ
ਬੇਸ਼ੁਮਾਰ ਸਾਥੀ ਹੋ ਸ਼ਹੀਦ ਗਏ ਰਹਿੰਦੇ ਨੱਠੇ, ਬਚਾਇ ਪਰਾਨ ਸਮਝੋ
ਲੋਥਾਂਸਿੰਘਾਂ ਨੇ ਦੋਵੇਂ ਉਠਾਇਲਈਆਂ ਸੂਹਿਆਂ ਦਸੀਆਂ ਕਰ ਪਛਾਨ ਸਮਝੋ
ਸਿਰ ਦੋਹਾਂ ਦੇ ਕੱਟ ਲਾਹੌਰ ਭੇਜੇ ਫਤੇ ਪਾ ਕੇ ਖੁਸ਼ੀ ਮਨਾਨ ਸਮਝੋ

ਅਮਨ ਦੇਸ਼ ਦੇ ਵਿਚ ਕਰਵਾ ਸਾਰੇ ਮੂੰਹ ਵਲ ਲਾਹੌਰ ਪਰਤਾਨ ਸਮਝੋ
ਭਾਰਾਕਲਾਦਾ ਬੀਜ ਮਿਟਾਇ ਕਰਕੇ ਫੌਜਾਂ ਪਹੁੰਚੀਆਂ ਸਾਰੀਆਂ ਆਨ ਸਮਝੋ
ਦਿਤੇ ਬਹੁਤ ਇਨਾਮ ਸ੍ਰਕਾਰ ਸਭ ਨੂੰ ਕੀਤੇ ਆਜਿਜ਼ਾਂ ਨੂੰ ਬਹੁਤੇ ਦਾਨ ਸਮਝੋ
ਕੁਝ ਦਿਨਾਂਦੇਲਈ ਕਰਤਾਰ ਸਿੰਘਾ ਹੋਯਾ ਦੇਸਦੇ ਵਿਚ ਅਮਨ ਅਮਾਨ ਸਮਝੋ

ਵਾਕ ਕਵੀ

ਅਠਾਰਾਂ ਸੌ ਛਪੰਜਾ ਤੋਂ ਲੈ ਕਰਕੇ ਤੀਹ ਸਾਲ ਹੁਣ ਤਕ ਬਿਤਾਇ ਸਾਰੇ
ਇਕ ਸਾਲ ਨ ਅਮਨ ਦਾ ਲੰਘਯਾ ਸੀ ਜੰਗ ਰਹੇ ਹੁੰਦੇ ਸੋ ਲਿਖਾਇ ਸਾਰੇ
ਬੜੇ ਬੜੇ ਅਮੀਰ ਤੇ ਖਾਨ ਵਡੇ ਜ਼ੋਰ ਤੇਗ ਦੇ ਮਾਰ ਨਿਵਾਇ ਸਾਰੇ
ਕੁਤਬ ਦੀਨ ਮੁਜ਼ੱਫਰ ਖਾਨ ਜੈਸੇ ਯੋਧੇ ਕਰ ਤਬਾਹ ਦਿਖਾਇ ਸਾਰੇ
ਕਸੂਰ ਮੁਲਤਾਨ ਤੇ ਝੰਗ ਵਾਲੇ ਮਨਕੋਰੀਏ ਠੱਪ ਬਹਾਇ ਸਾਰੇ
ਕੁਲੂ ਕਾਂਗੜਾ ਚੰਬਾ ਸੁਕੇਤ ਮੰਡੀ ਜੰਮੂ ਵਾਲਿਆਂ ਦੇ ਚਾ ਲਾਹਿ ਸਾਰੇ
ਕਸ਼ਮੀਰ ਹਜ਼ਾਰਾ ਤੇ ਟਾਂਕ ਬੰਨੂੰ ਝੰਡੇ ਛਛ ਦੇ ਵਿਚ ਝੁਲਾਇ ਸਾਰੇ
ਲੈ ਪਸ਼ੌਰ ਸਵਾਤ ਬਨੇਰ ਤੋੜੀ ਤੇਗਾਂ ਮਾਰ ਕੇ ਖਾਨ ਨਸਾਇ ਸਾਰੇ
ਮੁਹੰਮਦ ਖਾਂ ਤਰੀਨ ਤੇ ਬੋਸਤਾ ਜਹੇ ਫਤੇਹ ਖਾਂ ਅਜ਼ੀਮ ਸੁਨਾਇ ਸਾਰੇ
ਤੇਗ ਖਾਲਸੇ ਅਗੇ ਨ ਠਹਿਰ ਸਕੇ ਅੰਤ ਥੱਕ ਗਏ ਜੋਰ ਲਗਾਇ ਸਾਰੇ
ਹੋਯਾ ਫੈਸਲਾ ਅਹਿਮਦ ਖਾਂ ਦਾ ਭੀ ਬਾਗੀ ਹੋਰ ਸੀ ਚੁਣ ਮੁਕਾਇ ਸਾਰੇ
ਬਾਕੀ ਬਾਉਂ ਬਾਈਂ ਠੰਢੇ ਹੋਇ ਬੈਠੇ ਸਰਕਾਰ ਸੀਸ ਝੁਕਾਇ ਸਾਰੇ
ਲਹਿ ਗਿਆ ਜਹਾਦ ਦਾ ਚਾਉ ਸਾਰਾ ਬੈਠੇ ਜੋਸ਼ ਦੀ ਅੱਗ ਬੁਝਾਇ ਸਾਰੇ
ਕੋਈ ਅੜਨ ਜੋਗਾ ਰਿਹਾ ਸਾਹਮਣੇ ਨ ਹੋ ਗਏ ਮੈਦਾਨ ਸਫਾਇ ਸਾਰੇ
ਇਕ ਬਿਨਾਂ ਹਜ਼ਾਰੇ ਪੰਜਾਬ ਅੰਦਰ ਧਾਂਗ ਖਾਲਸੇ ਨੇ ਦਿਤੀ ਪਾਇ ਸਾਰੇ
ਹਰੀ ਸਿੰਘ ਬੈਠਾ ਓਥੇ ਗੱਡ ਝੰਡੇ ਖਤਰੇ ਦਿਲ ਦੇ ਹੋਰ ਗਵਾਇ ਸਾਰੇ
ਗਈਆਂ ਭਾਜੜਾਂ ਦੇਸ ਤੋਂ ਭਾਜੜਾਂ ਕਰ ਸੁਖੀ ਲੋਕ ਲਗੇ ਵੱਸਨ ਆਇ ਸਾਰੇ
ਰਾਹਜ਼ੱਨ ਬਦਮਾਸ਼ ਤੇ ਚੋਰ ਚਿੰਨੇ ਰਹੇ ਖੌਫ ਸਰਕਾਰ ਤੋਂ ਖਾਇ ਸਾਰੇ
ਧਕੇ ਜੁਲਮ ਮੁਲਾਣਿਆਂ ਕਾਜ਼ੀਆਂ ਦੇ ਦਿਤੇ ਪਾਰ ਸਰਹੱਦ ਧਿਕਾਇ ਸਾਰੇ
ਸ਼ੀਂਹ ਬੱਕਰੀ ਇਕ ਥਾਂ ਪੀਣ ਪਾਣੀ ਬੇਖੌਫ ਕਰਾ ਵਸਾਇ ਸਾਰੇ

ਰਿਹਾ ਕਾਬਲੀ ਲੋਕਾਂ ਦਾ ਡਰ ਕੋਈ ਨ ਗਿਲਜੇ ਬੈਠਗਏ ਮੂੰਹ ਭਨਾਇ ਸਾਰੇ
ਸੈ ਵਰਿਹਾਂ ਦੇ ਗੱਡੇ ਜ਼ੁਲਮ ਝੰਡੇ ਦਿਤੇ ਦੇਸ ਦੇ ਵਿਚੋਂ ਪੁਟਾਇ ਸਾਰੇ
ਝੰਡੇ ਇਕ ਹੇਠਾਂ ਸਾਰਾ ਦੇਸ ਆਯਾ ਬੈਠੇ ਤਾਕਤਾਂ ਖਾਨ ਖੁਹਾਇ ਸਾਰੇ
ਲੁਟ ਮਾਰ ਦਾ ਰਿਹਾ ਨ ਕੋਈ ਖਤਰਾ ਨਾਰਾਂ ਕੱਲੀਆਂ ਫਿਰਨ ਸੁਨਾਇ ਸਾਰੇ
ਫੇਰ ਰੌਣਕਾਂ ਦੇਸ ਦੇ ਵਿਚ ਵਧੀਆਂ ਲਗੇ ਕਰਨ ਵਪਾਰ ਵਧਾਇ ਸਾਰੇ
ਇੰਤਜ਼ਾਮ ਪੰਜਾਬ ਦਾ ਠੀਕ ਹੋਇਆ ਲੋਕ ਸੁਖ ਦੀ ਨੀਂਦ ਸੁਲਾਇ ਸਾਰੇ
ਸ਼ਾਨ ਵਧਯਾ ਆਇ ਰਣਜੀਤ ਸਿੰਘ ਦਾ ਬਾਦਸ਼ਾਹ ਗਏ ਖੌਫ ਖਾਇ ਸਾਰੇ
ਪਰਜਾ ਵੱਸਦੀ ਸੁਖੀ ਕਰਤਾਰ ਸਿੰਘਾ ਗੀਤ ਯੱਸ ਦੇ ਲੋਕ ਰਹਿ ਗਾਇ ਸਾਰੇ

ਤਥਾ

ਜਿਸ ਕਿਸੇ ਦਾ ਤੇਜ਼ ਬਲੰਦ ਹੁੰਦਾ ਸਾਰੇ ਬਣ ਬਹਿੰਦੇ ਓਹਦੇ ਯਾਰ ਭਾਈ
ਘਰਵਸਦਯਾਂ ਦੇ ਅੰਗਸਾਕ ਸਾਰੇ ਨਹੀਂ ਕੋਈ ਉੱਜੜੇ ਦਾ ਰਵਾਦਾਰ ਭਾਈ
ਵਧਯਾ ਆਣ ਪਰਤਾਪ ਰਣਜੀਤ ਸਿੰਘ ਦਾ ਪੈ ਰਹੀਆਂ ਧੁਮਾਂ ਸੰਸਾਰ ਭਾਈ
ਸਭੇ ਤਾਕਤਾਂ ਦੋਸਤੀ ਚਾਹਿ ਰਹੀਆਂ ਡਰਦੇ ਵੈਰੀ ਭੀ ਕਰਨ ਪਯਾਰ ਭਾਈ
ਕਾਬਲ, ਬਲ਼ਖ ਬੁਖਾਰੇ ਈਰਾਨ ਵਿਚੋਂ ਇੰਗਲੈਂਡ ਫਰਾਂਸ ਵਿਚਾਰ ਭਾਈ
ਰੂਸ ਜਹੇ ਜਾਬਰ ਮੁਲਾਕਾਤ ਚਾਹੁੰਦੇ ਤੋਹਫੇ ਭੇਜ ਰਹੇ ਕਈ ਪਰਕਾਰ ਭਾਈ
ਕਿਸੇ ਜੁਗ ਕੀਤਾ ਤੱਪ ਭੋਗ ਰਿਹਾ ਵੱਡੀ ਮਿਹਰ ਹੋ ਰਹੀ ਕਰਤਾਰ ਭਾਈ
ਕੀਹ ਲਿਖਾਂ ਵਧਾ ਕਰਤਾਰ ਸਿੰਘਾ ਰਣਜੀਤ ਸਿੰਘ ਸੀ ਅਵਿਤਾਰ ਭਾਈ

ਸਰਦਾਰ ਹਰੀ ਸਿੰਘ ਨਲੂਵੇ ਅਤੇ ਲਾਰਡ ਬੈਨਟਿੰਕ ਦੀ ਮੁਲਾਕਾਤ

ਵਧਯਾਸ਼ਾਨਜਿਵੇਂ ਰਣਜੀਤ ਸਿੰਘ ਦਾ ਰਹੀਆਂ ਤਾਕਤਾਂ ਸੀਸ ਝੁਕਾਇ ਸਮਝੋ
ਤਿਵੇਂ ਹਰੀਸਿੰਘ ਦਾ ਦਰਬਾਰੀਆਂ ਤੋਂਉੱਚਾ ਸ਼ਾਨ ਹੋਯਾ ਭਾਰਾ ਆਇ ਸਮਝੋ
ਸਰਹੱਦ ਦੀਆਂ ਫਤ੍ਹੇ ਯਾਬੀਆਂ ਥੀਂ ਵੱਡਾ ਨਾਮਨਾ ਲਿਆ ਸੀ ਪਾਇ ਸਮਝੋ
ਓਹਨੀ ਦਿਨੀ ਪੰਜਾਬ ਦੇ ਵਿਚ ਸਾਰੇ ਜਸ ਰਿਹਾ ਸਰਦਾਰ ਦਾ ਛਾਇ ਸਮਝੋ
ਵਿਲੀਅਮਬੈਨਟਿੰਕਲਾਰਡਜੋਕੰਪਨੀ ਦਾ ਰਿਹਾਹਿੰਦ ਦਾ ਰਾਜ ਕਮਾਇ ਸਮਝੋ
ਹਰੀਸਿੰਘ ਸਰਦਾਰ ਦੇ ਦੇਖਣੇ ਦਾ ਓਹਦੇ ਮਨ ਅੰਦਰ ਆਇਆ ਚਾਇ ਸਮਝੋ
ਖਤ ਲਿਖਯਾ ਓਸ ਸਰਕਾਰ ਵਲੇ ਰੈਜ਼ੀਡੈਂਟ ਲੁਧਿਆਣੇ ਦੇ ਰਾਹਿ ਸਮਝੋ

ਸਰ ਕਲਾਡ ਨੇ ਓਸ ਮੁਆਮਲੇ ਨੂੰ ਦਿਤਾ ਝੱਟ ਲਾਹੌਰ ਪੁਚਾਇ ਸਮਝੋ
ਬੜੀ ਖੁਸ਼ੀ ਸਰਕਾਰ ਦੇ ਚਿਤ ਹੋਈ ਓਸੇ ਵਕਤ ਹੀ ਹੁਕਮ ਸੁਨਾਇ ਸਮਝੋ
ਹਰੀਸਿੰਘ ਸਰਦਾਰ ਨੂੰ ਤਿਆਰ ਕੀਤਾ ਤੋਹਫੇ ਕੀਮਤੀ ਬਹੁਤ ਬਨਾਇ ਸਮਝੋ
ਅਜ਼ੀਜ਼ਦੀਨ*ਕਰਨੈਲਗੁਲਾਬ ਸਿੰਘ ਨੂੰ ਮੋਤੀਰਾਮਨਿਧਾਨਸਿੰਘ ਆਏ ਸਮਝੋ
ਨਾਲ ਟੋਰਯਾ ਰਾਜੇ ਸੁਚੇਤ ਸਿੰਘ ਨੂੰ ਹਰੀ ਸਿੰਘ ਦਾ ਸ਼ਾਨ ਵਧਾਇ ਸਮਝੋ
ਅਠਾਰਾਂ ਸੌ ਸਤਾਸੀਆਂ ਨੌ ਚੇਤਰ ਚਲੇ ਸਾਰੇ ਹੀ ਸੱਜ ਸਜਾਇ ਸਮਝੋ
ਰਲਯਾ ਨਾਲ ਲੁਧਯਾਨਯੋਂ ਵੈੱਡਸਾਹਿਬ ਨਾਲ ਚੱਲਯਾਪ੍ਰੇਮਜਤਾਇ ਸਮਝੋ
ਸਾਰੇ ਰਲਕੇ ਰਾਹਿ ਸਪਾਟੂ ਦੇ ਜੀ ਪਹੁੰਚੇ ਸ਼ਿਮਲੇ ਦੇ ਵਿਚ ਜਾਇ ਸਮਝੋ
ਬੜੇ ਆਦਰ ਨਾਲ ਕਰਤਾਰ ਸਿੰਘਾ ਮਹਿਮਾਨਦਾਰੀ ਹੋਇ ਭਾਇ ਸਮਝੋ

ਤਥਾ

ਲਾਰਡ ਸਾਹਿਬ ਵਲੋਂ ਹੋਈ ਬੜੀ ਖਾਤਰ ਮੁਲਾਕਾਤਦਾਦਿਨਠਹਿਰਾਯਾ ਜੀ
ਅਠਾਰਾਂ ਸੌ ਅਠਾਸੀ ਵਿਸਾਖ ਤੇਰਾਂ ਬੜਾ ਭਾਰਾ ਦਰਬਾਰ ਸਜਾਯਾ ਜੀ
ਹਰੀਸਿੰਘ ਸਰਦਾਰ ਨੂੰ ਨਾਲ ਆਦਰ ਲਾਟ ਸਾਹਿਬ ਨੇ ਤਦੋਂ ਬੁਲਾਯਾ ਜੀ
ਜਿਸ ਵਕਤ ਦਰਬਾਰ ਦੇ ਵਿਚ ਪਹੁੰਚੇ ਸਮਾ ਖੁਸ਼ੀ ਦਾ ਬੜਾ ਸੁਹਾਯਾ ਜੀ
ਵੇਖ ਚੜ੍ਹਤ ਸਰਦਾਰਾ ਲਿਬਾਸ ਸਿੱਖੀ ਰੋਅਬ ਸਾਰਯਾਂ ਦੇ ਉਤੇ ਛਾਯਾ ਜੀ
ਮੁਲਾਕਾਤ ਦੀ ਰਸਮ ਅਦਾ ਹੋ ਕੇ ਸੁੱਖ ਸਾਂਦ ਮੁੜ ਪੁਛ ਪੁਛਾਇਆ ਜੀ
ਤੋਪਾਂ ਛੁਟੀਆਂ ਤੇ ਵਾਜੇ ਵੱਜ ਰਹੇ ਰਾਗ ਰੰਗ ਬਹੁ ਕਰ ਦਿਖਾਯਾ ਜੀ
ਏਸੇ ਤਰ੍ਹਾਂ ਕਈ ਦਿਨ ਕਰਤਾਰ ਸਿੰਘਾ ਮਿਲ ਗਿਲ ਪਯਾਰ ਵਧਾਯਾ ਜੀ

ਤਥਾ

ਗਿਣ ਗਿਣ ਕੇ ਕਿਹੜੇ ਹਿਸਾਬ ਕਰਾਂ ਖਾਤਰ ਬੜੀ ਅੰਗਰੇਜ਼ ਕਮਾਂਦੇ ਰਹੇ
ਖੇਲਾਂ ਯੂਰਪ ਦੇਸ ਜੋ ਹੁੰਦੀਆਂ ਸਨ ਕਰ ਕਰਕੇ ਨਿਤ ਦਿਖਾਂਦੇ ਰਹੇ
ਢਾਈ ਸੌ ਰੁਪਯਾ ਤੇ ਬਹੁਤ ਮੇਵੇ ਪੈਂਠ ਸਾਲ ਮਿਠਾਈ ਗਿਣਾਂਦੇ ਰਹੇ
ਵਾਇਸ ਰਾਇ ਵਲੋਂ ਸਰਦਾਰ ਜੀ ਦੇ ਡੇਰੇ ਨਿਤ ਹੀ ਸਮਝ ਲੌ ਜਾਂਦੇ ਰਹੇ
ਦੂਰੋਂ ਨੇੜਯੋਂ ਹੋ ਅੰਗਰੇਜ਼ ਕੱਠੇ ਦੇਖਣ ਵਾਸਤੇ ਹੁਮ ਹੁਮਾਂਦੇ ਰਹੇ

*ਕਰਨੈਲ ਗੁਲਾਬ ਸਿੰਘ ਪੋਹੂ ਵਿੰਡ ਜਿਲਾ ਲਾਹੌਰ। †ਨਿਧਾਨ ਸਿੰਘ ਪੰਜ ਹੱਥਾਂ।

ਸਾਬਤ ਸੂਰਤਾਂ ਵੇਖ ਕਰਤਾਰ ਸਿੰਘਾ ਬੈਠ ਬੈਠ ਕੇ ਸਾਰੇ ਸਲਾਂਹਦੇ ਰਹੇ

ਫਕੀਰ ਅਜ਼ੀਜ਼ ਦੀਂ ਦੀ ੦ਦਨਾਈ

ਇਕ ਦਿਨ ਦਰਬਾਰ ਦੇ ਵਿਚ ਬੈਠੇ ਕਿਸੇ ਅਫਸਰ ਗਲ ਚਲਾਈ ਸੀ ਜੀ
ਅਸਾਂ ਸੁਣਯਾ ਹੈ ਮਹਾਰਾਜ ਤਾਈਂ ਛੋਟੇ ਹੁੰਦੇ ਬੀਮਾਰੀ ਇਕ ਆਈ ਸੀ ਜੀ
ਤਦੋਂ ਓਸ ਬੀਮਾਰੀ ਨੇ ਅਸਾਂ ਸੁਣਯਾਂ ਇਕ ਅੱਖ ਕਮਜ਼ੋਰ ਕਰਾਈ ਸੀ ਜੀ
ਹੈ ਖੱਬੀ ਯਾਂ ਸੱਜੀ ਕਰਤਾਰ ਸਿੰਘਾ ਕੀਤੀ ਰਮਜ਼ਇਹ ਨਾਲ ਦਾਨਾਈ ਸੀ ਜੀ

ਤਥਾ

ਅੱਗੇ ਬੜਾ ਫਕੀਰ ਦਾਨਾ ਹੈਸੀ ਦਿਤਾ ਓਸ ਜੁਵਾਬ ਬਣਾ ਕੇ ਜੀ
ਮਹਾਰਾਜਾ ਰਣਜੀਤ ਸਿੰਘ ਬਲੀ ਭਾਰਾ ਝੁਕਣ ਵੈਰੀ ਜਿਧੇ ਅਗੇ ਆ ਕੇ ਜੀ
ਜਿਧਾ ਬੜਾ ਪ੍ਰਤਾਪ ਤੇ ਰੋਅਬ ਵੱਡਾ ਕੌਣ ਤਕ ਸਕੇ ਨਿਗ੍ਹਾ ਪਾ ਕੇ ਜੀ
ਮੈਂ ਨ ਵੇਖਿਆ ਕਦੇ ਕਰਤਾਰ ਸਿੰਘਾ ਵਲ ਚਿਹਰੇ ਦੇ ਅੱਖ ਉਠਾ ਕੇ ਜੀ

੨੭ ਵਿਸਾਖ ਨੂੰ ਵਦਾਇਗੀ ਦੀ ਮੁਲਕਾਤ

ਦਿਨ ਮਿਥਯਾ ਫੇਰ ਵਿਦਾਇਗੀ ਦਾ ਬੜਾ ਭਾਰਾ ਦਰਬਾਰ ਸਜਾਇ ਸੋਹਣਾ
ਯੂਰਪੀਨ ਹੋਇ ਕਠੇ ਆਣ ਸਾਰੇ ਰਿਹਾ ਸਮਾਂ ਹੈਸੀ ਸੋਭਾ ਪਾਇ ਸੋਹਣਾ
ਵਾਜੇ ਵੱਜਦੇ ਖੁਸ਼ੀ ਦੇ ਚੌਂਹਪਾਸੀਂ ਆਇਆ ਮੇਘ ਆਨੰਦ ਦਾ ਛਾਇ ਸੋਹਣਾ
ਗਏ ਸਣੇ ਸਰਦਾਰ ਜੀ ਸਾਥੀਆਂ ਦੇ ਸਿੰਘਾਂ ਵਾਲਾ ਲਿਬਾਸ ਬਨਾਇ ਸੋਹਣਾ
ਸਿਰ ਦੋਹਰੇ ਦਸਤਾਰੇ ਤੇ ਪਾਇ ਚੋਗੇ ਮੁਛਾਂਟੇਢੀਆਂ ਨੂੰ ਦਿਤਾ ਤਾਇ ਸੋਹਣਾ
ਸੋਹਣੇ ਸਾਫ ਦਾੜ੍ਹੇ ਚਿਹਰੇ ਰੋਅਬ ਵਾਲੇ ਮੱਥੇ ਬੀਰਤਾ ਤੇਜ਼ ਸੁਹਾਇ ਸੋਹਣਾ
ਸੱਜ ਧੱਜ ਦੇ ਨਾਲ ਦਰਬਾਰ ਅੰਦਰ ਬੈਠੇ ਸਿੰਘ ਜੀ ਤੇਜ਼ ਵਧਾਇ ਸੋਹਣਾ
ਮਿਲੇ ਸਭ ਅੰਗਰੇਜ਼ ਕਰਤਾਰ ਸਿੰਘਾ ਮੁਲਾਕਾਤ ਦਾ ਢੰਗ ਦਿਖਾਇ ਸੋਹਣਾ

ਤਥਾ

ਪਹਿਲਾਂਲਾਟਜੀਦੇਨਾਲ ਸਰਦਾਰ ਜੀ ਦੇ*ਰੂਸਬਾਬਤ ਗਲ ਵਿਚਾਰ ਆਖੀ
ਪੂਰਬ ਵਲ ਈਰਾਨ ਦੇ ਵਧ ਅਗੇ ਬਨਾ ਆਣ ਪਾਜਾ ਜ਼ੋਰ ਧਾਰ ਆਖੀ

---

੦ਦੇਖੋ ਪੰਜਾਬ ਚੀਫ (ਰਚਿਤ ਸਰਲੈਪਲ ਗ੍ਰਿਫਨ ।
*ਸ: ਮੁ: ਲ: ਸਫਾ ੪੫੧ ।

ਇਹਦੀ ਬਾਬਤ ਖਾਸ ਵਿਚਾਰ ਕਰਨੀ ਅਸੀਂ ਚਾਹੁੰਦੇ ਨਾਲ ਸੁਕਾਰ ਆਖੀ
ਮੁਲਾਕਾਤ ਹੋਣੀ ਕਿਤੇ ਮਿਥੀ ਜਾਵੇ ਖਾਹਿਸ਼ ਕਰਕੇ ਦਿਲ ਦੀ ਜ਼ਾਹਰ ਆਖੀ
ਲਾਟ ਸਾਹਿਬ ਨੇ ਫੇਰ ਸਰਕਾਰ ਜੀ ਦੀ ਤਾਰੀਫ ਬਹੁਤੀ ਬਾਰ ਬਾਰ ਆਖੀ
ਖਿਮਾ ਕਰਨ ਸਾਨੂੰ ਕਰਤਾਰ ਸਿੰਘਾ ਖੇਚਲ ਦਿਤੀ ਹੋ ਕੇ ਸ਼ਰਮਸ਼ਾਰ ਆਖੀ

ਸਰਦਾਰ ਹਰੀ ਸਿੰਘ ਤੇ ਓਹਦੇ ਸਾਥੀਆਂ ਨੂੰ ਸਿਰੋਪਾਉ ਮਿਲਨੇ

ਸ਼ਾਨਦਾਰ ਦਰਬਾਰ ਦੇ ਵਿਚ ਹੀ ਜੋ ਸਿਰੋਪਾਉ ਬਹੁਮੁੱਲੇ ਮੰਗਾਇ ਹੈਸਨ
ਗਿਣ ਤੇਰਾਂ ਪੁਸ਼ਾਕਾਂ ਤੇ ਇਕ ਕਲਗੀ ਮੋਤੀ ਰਹੇ ਸੋਹਣੀ ਸ਼ੋਭਾ ਪਾਇ ਹੈਸਨ
ਇਕ ਹੀਰੇ ਦੀ ਮੁੰਦਰੀ ਬੇਸ਼ਕੀਮਤ ਕੰਠਾ ਮੋਤੀਆਂ ਲੜੀ ਪੁਰਾਇ ਹੈਸਨ
ਇਕ ਰਫਲ ਦੁਨਾਲੀ ਤੇ ਹੋਰ ਤੋਹਫੇ ਹਰੀ ਸਿੰਘ ਦੇ ਤਾਈਂ ਦੁਵਾਇ ਹੈਸਨ
ਸੋਹਣੀ ਤੇਗ ਕਮਾਂਡਿੰਗ ਚੀਫ ਦਿਤੀ ਵਿਚ ਕਬਜ਼ੇ ਰਤਨ ਜੜਾਇ ਹੈਸਨ
ਏਸੇ ਤਰ੍ਹਾਂ ਹੀ ਨਾਲ ਦੇ ਸਾਥੀਆਂ ਨੂੰ ਸਿਰੋਪਾਉ ਚੰਗੇ ਦਿਲਵਾਇ ਹੈਸਨ
ਤੋਹਫੇ ਕੀਮਤੀ ਫੇਰ ਮਹਾਰਾਜ ਲਈ ਲਾਟ ਸਾਹਿਬ ਦੇ ਵਿਦਾ ਕਰਾਇ ਹੈਸਨ
ਬੜੇ ਸ਼ਾਨ ਦੇ ਨਾਲ ਕਰਤਾਰ ਸਿੰਘਾ ਪਰਤਸ਼ਿਮਲਯੋਂ ਪਿਛਾਂ ਨੂੰ ਆਇ ਹੈਸਨ

ਵਾਕ ਕਵੀ

ਵੇਂਡਸਾਹਿਬ ਕਪਤਾਨ ਫਿਰ ਨਾਲ ਆਯਾ ਇਨ੍ਹਾਂ ਤਈਂ ਲਾਹੌਰ ਪੁਚਾਵਣੇ ਨੂੰ
ਚਿੱਠੀ ਇਕ ਦਿਤੀ ਲਾਟ ਸਾਹਿਬ ਨੇ ਸੀ ਮੁਲਾਂਕਾਤ ਹੋਣੀ ਠਹਿਰਾਵਣੇ ਨੂੰ
ਮੇਲ ਦੋਹਾਂ ਸਰਕਾਰਾਂ ਦਾ ਹੋਇ ਜਾਵੇ ਸ਼ਕ ਸ਼ੁਭੇ ਸਭ ਦੂਰ ਕਰਾਵਣੇ ਨੂੰ
ਜੇਠੋਂ ਅਠ ਲਾਹੌਰ ਕਰਤਾਰ ਸਿੰਘਾ ਪਹੁੰਚੇ ਸਭ ਆ ਖੁਸ਼ੀ ਮਨਾਵਣੇ ਨੂੰ

ਕਪਤਾਯ ਵੈਂਡ ਸਾਹਿਬ ਨਾਲ ਦੋਹਾਂ ਸਰਕਾਰਾਂ ਦੀ ਮੁਲਾਕਾਤ ਦਾ ਫੈਸਲਾ

ਹਰੀ ਸਿੰਘ ਤੇ ਖੁਸ਼ੀ ਸਰਕਾਰ ਹੋਕੇ ਦਿਤੀ ਹੋਰ ਜਾਗੀਰ ਵਧਾਇ ਭਾਈ
ਵੈਂਡਸਾਹਿਬ ਨੇ ਫੇਰ ਦਰਬਾਰ ਅੰਦਰ ਦਿਤੀਲਾਟ ਦੀ ਚਿਠੀ ਫੜਾਇ ਭਾਈ
ਸਣੇ ਤੋਹਫਯਾਂ ਦੇ ਚਿਠੀ ਪਰੇਮ ਵਾਲੀ ਫੜੀ ਖੁਸ਼ੀ ਸੁਕਾਰ ਜਤਾਇ ਭਾਈ
ਮੁਲਾਕਾਤ ਬਾਬਤ ਗਲ ਬਾਤ ਚਲੀ ਸਰਕਾਰ ਨੇ ਕਹਯਾ ਸੁਨਾਇ ਭਾਈ
ਦਰਬਾਰੀਆਂ ਨਾਲ ਸਲਾਹ ਕਰਕੇ ਦਸੀ ਜਾਇਗੀ ਕਲ੍ਹ ਸਬਾਇ ਭਾਈ
ਫੇਰ ਆਪਣਾ ਖਾਸ ਦਰਬਾਰ ਕਰਕੇ ਪੁਛੀ ਸਭ ਦੇ ਪਾਸੋਂ ਸਲਾਹਿ ਭਾਈ

ਹੋਣੀ ਚਾਹੀਦੀ ਹੈ ਮੁਲਾਕਾਤ ਖੁਲ੍ਹੀ ਦਿਤੀ ਸਾਰਯਾਂ ਅਫਸਰਾਂ ਰਾਇ ਭਾਈ
ਦਿਨ ਪੰਦਰਾਂ ਕਤੇਂ ਤੇ ਥਾਉਂ ਰੋਪੜ ਵੈੱਡ ਸਾਹਿਬ ਤਾਈਂ ਸਮਝਾਇ ਭਾਈ
ਫੇਰ ਟੋਰਯਾ ਆਦਰ ਮਾਨ ਕਰਕੇ ਮੁਲਾਕਾਤ ਦੀ ਪੱਕ ਪਕਾਇ ਭਾਈ
ਹੁਣ ਤਯਾਰੀਆਂ ਹੋਣ ਕਰਤਾਰ ਸਿੰਘਾ ਜਦੋਂ ਟੁਰਨਗੇ ਦਿਆਂ ਸੁਨਾਇ ਭਾਈ

ਇੰਗਲੈਂਡ ਦੇ ਸ਼ਹਿਨਸ਼ਾਹ [ਵਿਲੀਅਮ ਫੋਰਥ] ਵਲੋਂ ਸਰਕਾਰ ਖਾਲਸਾ ਨੂੰ ਤੋਹਫੇ ਆਉਣੇ

ਇਹਨੀਦਿਨੀਂਹੀਸ਼ਾਹਇੰਗਲੈਂਡਵਲੋਂ ਤੋਹਫੇ ਬਰਨ ਸਾਹਿਬ †ਲੈ ਆਯਾ ਜੀ
ਆਯਾ ਸਿੰਧ ਦਰਯਾ ਦੇ ਰਾਸਤੇ ਉਹ ਮਾਨ ਬੜਾ ਸਰਕਾਰ ਲਖਾਯਾ ਜੀ
ਖੁਸ਼ੀ ਨਾਲ ਤੋਹਫੇ ਸਰਕਾਰ ਲਏ ਧੰਨਵਾਦ ਕਈ ਵਾਰ ਸੁਨਾਯਾ ਜੀ
ਜਲਸੇ ਵਿਚ ਲਾਹੌਰ ਦੇ ਬਹੁਤ ਕੀਤੇ ਬਾਦਸ਼ਾਹੀ ਦਾ ਸ਼ਾਨ ਦਖਾਯਾ ਜੀ
ਬਰਨਸ ਸਾਹਿਬ ਲਾਹੌਰ ਕਈ ਦਿਨ ਰਿਹਾ ਸਰਕਾਰ ਨੇ ਪ੍ਰੇਮ ਜਤਾਯਾ ਜੀ
ਵੇਖ ਖਾਲਸੇ ਦਾ ਸ਼ਾਮ ਸ਼ੌਕ ਵੱਡਾ ਸਾਹਿਬ ਬਹੁਤ ਦਿਲੋਂ ਹਰਖਾਯਾ ਜੀ
ਕੀਤੀ ਸ਼ੌਕ ਦੇ ਨਾਲ ਪ੍ਰਾਹੁਨਚਾਰੀ ਸਿਰੇਪਾਉ ਦੇਇ ਵਿਦਾ ਕਰਾਯਾ ਜੀ
ਏਵੇਂ ਦੋਹਾਂ ਸਰਕਾਰਾਂ ਕਰਤਾਰ ਸਿੰਘਾ ਆਪੋ ਵਿਚ ਪਰੇਮ ਵਧਾਯਾ ਜੀ

ਸਰਕਾਰ ਖਾਲਸੇ ਦੀਆਂ ਰੋਪੜ ਦੀ ਮੁਲਾਕਾਤ ਵਾਸਤੇ ਤਯਾਰੀਆਂ

ਮੁਲਾਕਾਤ ਦਾ ਦਿਨਜਾਂਗਿਆ ਮਿਥਿਆ ਹੋਣ ਲੱਗੀਆਂ ਆਣ ਤਯਾਰੀਆਂ ਜੀ
ਉਰਲੀਤਰਫ ਸਤਿਲੁਜ ਦੇ ਬਹੁਤ ਨੇੜੇ ਕਾਠਗੜ੍ਹ ਜਾ ਥਾਵਾਂ ਸਵਾਰੀਆਂ ਜੀ

---

†ਬਿਰਨਸ ਸਾਹਿਬ ਬੜੀ ਸੱਜ ਧੱਜ ਨਾਲ ਤਿੰਨ ਸਾਉਣ ਨੂੰ ਲਾਹੌਰ ਆਯਾ ਅਤੇ ਅੱਠ ਸਾਵਣ ਨੂੰ ਸ਼ਾਹ ਇੰਗਲੈਂਡ ਦੇ ਭੇਜੇ ਹੋਏ ਤੋਹਫੇ ਤੇ ਇਕ ਫਿਟਨ ਚਾਰ ਵਲੈਤੀ ਘੋੜੇ, ਇਕ ਅਰਬੀ ਘੋੜਾ ਸੁਨੈਹਰੀ ਸਾਜ ਸਣੇ ਤੇ ਇਕ ਪਰੇਮ ਪੱਤ੍ਰਕਾ ਹਜ਼ੂਰੀ ਬਾਗ ਵਿਚ ਸਰਕਾਰ ਖਾਲਸੇ ਨੇ ਪੇਸ਼ ਕੀਤੇ। ਸਰਕਾਰ ਨੇ ਬੜੀ ਖੁਸ਼ੀ ਮਨਾਈ ਤੇ ਕਿਲ੍ਹੇ ਤੋਂ ਤੋਪਾਂ ਦੀ ਸਲਾਮੀ ਉਤਾਰੀ ਗਈ। ਸਰਕਾਰ ਦੇ ਦਰਬਾਰ ਤੇ ਦਰਬਾਰੀਆਂ ਦੀ ਸੱਜ ਧੱਜ ਵੇਖ ਕੇ ਬਰਨਸ ਸਾਹਿਬ ਹੈਰਾਨ ਰਹਿ ਗਿਆ। ਸਰਕਾਰ ਨੇ ਸਫੀਰ ਨੂੰ ਟੁਰਨ ਲਗਿਆ ਇਕ ਕੀਮਤੀ ਘੋੜਾ ਸੁਨੈਹਰੀ ਸਾਜ਼, ਮੋਤੀਆਂ ਦੇ ਟਿੱਕੇ ਤੇ ਸੁਨਿਹਰੀ ਹੈਕਲ ਸਣੇ ਅਤੇ ਹੋਰ ਕਈ ਚੀਜ਼ਾਂ ਦੇ ਤੋਹਫੇ ਦਿਤੇ। ਇਕ ਪਰੇਮ ਪਤ੍ਰਕਾ ਸ਼ਾਹਿਨਸ਼ਾਹ ਵਾਸਤੇ ਦੇਇਕੇ ੧੯ ਅਗਸਤ ੧੮੩੧ ਬਿਕ੍ਰਮੀ ਨੂੰ ਵਿਦਾ ਕੀਤਾ:-

ਇਹ ਸਫੀਰ ਆਪਣੇ ਸਫਰਨਾਮੇ ਵਿਚ ਲਿਖਦਾ ਹੈ ਕਿ ਮੈਂ ਮਹਾਰਾਜੇ ਦਾ ਤੋਸ਼ੇਖਾਨਾ ਡਿੱਠਾ ਜਿਸ ਵਿਚ ਬੜੇ ਬੜੇ ਬੇਕੀਮਤੀ ਰਤਨ ਤੇ ਜੁਵਾਹਰਾਤ ਸਨ ਪਰ ਖਾਸ ਕਰ 'ਕੋਹਨੂਰ' ਹੀਰੇ ਦੀ ਬੜੀ ਹੀ ਤਾਰੀਫ ਲਿਖਦਾ ਹੈ:-

ਬੜੇ ਬੜੇ ਕਾਰੀਗਰ ਭੇਜ ਦਿਤੇ ਕਰਨ ਜਾਣਦੇ ਜੋ ਸਿਲਪ ਕਾਰੀਆਂ ਜੀ
ਓਹਨਾਂ ਕੈਂਪ ਦਾ ਵੇਖਕੇ ਥਾਉਂ ਸੋਹਣਾ ਕਟ ਨਕਸ਼ੇ ਤੇ ਹੱਦਾਂ ਡਾਰੀਆਂ ਜੀ
ਥਾਉਂ ਥਾਂ ਮਜ਼ਦੂਰ ਬੇਅੰਤ ਲਾਕੇ ਸੜਕਾਂ ਕਈ ਬਨਾਇ ਵਿਖਾਰੀਆਂ ਜੀ
ਵਿਚ ਚੌਂਕ ਰਖੇ ਲਾਇ ਬੇਲ ਬੂਟੇ ਕਈਂ ਥਾਈਂ ਲਾਈਆਂ ਫੁਲਵਾੜੀਆਂ ਜੀ
ਬੂਟੇਫਲਾਂ ਵਾਲੇ ਸੋਹਣੇ ਫੁਲਾਂ ਵਾਲੇ ਕਾਰੀਗਰੀਆਂ ਕੀਤੀਆਂ ਜ਼ਾਹਰੀਆਂ ਜੀ
ਬਦੋਬਸਤ ਕੀਤਾ ਭਾਰਾ ਰੋਸ਼ਨੀ ਦਾ ਹੋਰ ਤਰਜ਼ਾਂ ਕਈ ਉਤਾਰੀਆਂ ਜੀ
ਬਾਹਰ ਬਾਹਰ ਫੌਜਾਂ ਲਈ ਸਜੇ ਤੰਬੂ ਓਦੂੰ ਅੰਦਰ ਜਗ੍ਹਾ ਦਰਬਾਰੀਆਂ ਜੀ
ਮਹਾਰਾਜ ਦੇ ਲਈ ਵਿਚਕਾਰ ਸਭ ਦੇ ਡੇਰੇ ਖੜੇ ਕੀਤੇ ਸੋਭਾ ਭਾਰੀਆਂ ਜੀ
ਤੰਬੂ ਕੀਮਤੀ ਤੇ ਵੱਡੇ ਸਾਮਯਾਨੇ ਪੜਦੇ ਜ਼ਰੀਆਂ ਸਣੇ ਕਿਨਾਰੀਆਂ ਜੀ
ਸ਼ਾਹੀ ਸਾਜ਼ ਦੇ ਸਣੇ ਕਰਤਾਰ ਸਿੰਘਾ ਸੀ ਸਜਾਵਟਾਂ ਕੀਤੀਆਂ ਸਾਰੀਆਂ ਜੀ

ਤਥਾ

ਓਧਰ ਕੈਂਪ ਤਯਾਰ ਹੋ ਰਿਹਾ ਹੈਸੀ ਏਧਰ ਸਾਜ ਤਯਾਰ ਕਰਾਏ ਗਏ
ਫੌਜਾਂ ਸਾਰੀਆਂ ਵਿਚ ਸਰਕਾਰ ਵਲੋਂ ਹੈਸਨ ਲਿਖਤੀ ਹੁਕਮ ਪੁਚਾਇ ਗਏ
ਛੇਹਜ਼ਾਰ ਪੈਦਲਸੋਹਣਾ ਜਾਇ ਚੁਣਿਆ ਦਸ ਹਜ਼ਾਰ ਅਸਵਾਰ ਸੁਨਾਇ ਗਏ
ਫੌਜਾਂ ਵਿਚ ਸਰਦਾਰ ਜੋ ਚੋਣਵੇਂ ਸਨ ਅੱਸੂ ਵਿਚ ਲਾਹੌਰ ਬੁਲਾਇ ਗਏ
ਬਰਦੀ ਸਭ ਦੀ ਨਵੀਂ ਤਯਾਰ ਹੋਈ ਸਾਜ ਸਾਰੇ ਹੀ ਨਵੇਂ ਬਨਾਇ ਗਏ
ਘੋੜ ਚੜ੍ਹਯਾਂ ਪੈਦਲਾਂ ਨੌਕਰਾਂ ਲਈ ਬੜੇ ਸੋਹਣੇ ਪੁਸ਼ਾਕੇ ਮੁਵਾਇ ਗਏ
ਤੋਪ ਖਾਨਯਾਂ ਸਣੇ ਹਲਯਾਰ ਸਾਰੇ ਸਿਕਲ ਕਰ ਸੋਹਣੇ ਲਿਸ਼ਕਾਇ ਗਏ
ਘੋੜੇ ਹਾਥੀਆਂ ਖੱਚਰਾਂ ਸਣੇ ਬੈਲਾਂ ਸ਼ਾਨਦਾਰ ਸਾਮਾਨ ਸਜਾਇ ਗਏ
ਖਾਸ ਕਰ ਦਰਬਾਰੀਆਂ ਸਾਰਯਾਂ ਦੇ ਕੀਮਤਦਾਰ ਪੁਸ਼ਾਕੇ ਮੰਗਾਇ ਗਏ
ਸਿੱਖੀ ਸ਼ਾਨ ਮੂਜਬ ਕਰਤਾਰ ਸਿੰਘਾ ਸਾਜ਼ ਕਰ ਤਯਾਰ ਰਖਾਇ ਗਏ

ਤਥਾ

ਹਰੀਸਿੰਘ ਸੂਦਾਰ ਦੀ ਫੌਜ ਤਾਈਂ ਰਹਿਣਾ ਅੜਦਲ ਵਿਚ ਸੁਨਾਯਾ ਗਿਆ
ਬੜਾ ਖਰਚ ਹੋਯਾ ਹਰੀ ਸਿੰਘ ਦਾ ਜੀ ਸ਼ਾਨ ਸਭ ਤੋਂ ਵਧ ਬਨਾਯਾ ਗਿਆ
ਬਰਦੀ ਖੱਟੀ ਬਨਾਤ ਦੀ ਬਣੀ ਸਾਰੀ ਅਸਵਾਰਾਂ ਦੇ ਤਈਂ ਸਜਾਯਾ ਗਿਆ

ਘੋੜੇ ਚੋਣਵੇਂ ਅਤੇ ਹਥਯਾਰ ਸੋਹਣੇ ਚੜ੍ਹਦਾ ਇਕ ਤੋਂ ਇਕ ਚੁਣਾਯਾ ਗਿਆ
ਕੱਠ ਵਿਚ ਲਾਹੌਰ ਦੇ ਆਣ ਹੋਯਾ ਮਹਾਰਾਜ ਦਾ ਹੁਕਮ ਵਜਾਯਾ ਗਿਆ
ਸੱਦੇ ਭੇਜ ਸਾਰੇ ਕਰਤਾਰ ਸਿੰਘਾ ਸੀ ਰਾਈਸਾਂ ਦੇ ਤਈਂ ਬੁਲਾਯਾ ਗਿਆ

ਅੰਗਰੇਜ਼ੀ ਕੈਂਪ

ਹੋਈਆਂ ਵਿਚਲਾਹੌਰ ਤਯਾਰੀਆਂਜਿਉਂ ਜਾਰੀ ਸ਼ਿਮਲਯੋਂ ਤਿਵੇਂਫੁਰਮਾਨ ਹੋਏ
ਬੜੇ ਬੜੇ ਅਫਸਰ ਬੁਲਵਾਂਇ ਗਏ ਹਾਜ਼ਰ ਸਮੇਂ ਨੀਅਤ ਉਤੇ ਆਨ ਹੋਏ
ਦੋ ਦਸਤੇ ਗੋਰੇ ਅਸਵਾਰਾਂ ਦੇ ਜੀ ਸੋਹਨੇ ਨੇਜ਼ੇ ਬਰਦਾਰ ਜੁਵਾਨ ਹੋਏ
ਦੂਣਯਾਂ ਸੋਲਵਾਂ ਸ਼ਾਹੀ ਰਸਾਲਾ ਗਿਆ ਨਵੇਂ ਸਿਰੇ ਤਯਾਰ ਸਮਾਨ ਹੋਏ
ਦੋ ਪਲਟਨਾਂ ਹਿੰਦੁਸਤਾਨ ਦੀਆਂ ਹੈਸਨ ਬਰਦੀਆਂ ਦੇ ਸੋਹਣੇ ਸ਼ਾਨ ਹੋਏ
ਹੋਰ ਘੋੜਿਆਂ ਵਾਲੀਆਂ ਅੱਠ ਤੋਪਾਂ ਤਵਾਰੀਖ ਵਿਚ ਇਹੋ ਬਿਆਨ ਹੋਏ
ਪਰਲੇ ਪਾਰ ਸਤਲੁਜ ਦੇ ਵਲ ਰੋਪੜ ਆ ਕੈਂਪ ਤਯਾਰ ਮਹਾਨ ਹੋਏ
ਨੇੜੇ ਆਈ ਤਾਰੀਖ ਕਰਤਾਰ ਸਿੰਘਾ ਕੈਂਪਾਂ ਵਲ ਰਵਾਂ ਹੁਕਮਰਾਨ ਹੋਏ

ਸਰਕਾਰ ਖਾਲਸਾ ਨੇ ਲਾਹੌਰੋਂ ਚਲਕੇ ਕਾਠ ਗੜ੍ਹ ਪਹੁੰਚਣਾ

ਕੱਤੇ ਦੂਸਰੀ ਨੂੰ ਸਰਕਾਰ ਨੇ ਜੀ ਡਿੱਠੇ ਵਿਚ ਪਰੇਡ ਸਾਮਾਨ ਸਾਰੇ
ਤੋਪਖਾਨਯਾਂ ਸਣੇ ਰਸਾਲਯਾਂ ਦੇ ਡਿੱਠੇ ਦੇਇਕੇ ਖੂਬ ਧਯਾਨ ਸਾਰੇ
ਡਿੱਠੀ ਪੈਦਲਾਂ ਦੀ ਸੋਹਣੀ ਚੜ੍ਹਤ ਬਾਂਕੀ ਸਾਬਰ ਸੂਰਪਾਂ ਸਜੇ ਜੁਵਾਨ ਸਾਰੇ
ਡਿੱਠੇ ਸਭ ਰਈਸ ਸਰਦਾਰ ਡਿੱਠੇ ਸੀ ਦਰਬਾਰੀਆਂ ਦੇ ਵੇਖੇ ਸ਼ਾਨ ਸਾਰੇ
ਹਾਥੀ ਘੋੜਯਾਂ ਦੀ ਜ਼ਰਕ ਬਰਕ ਡਿੱਠੀ ਚੜ੍ਹਦੇ ਇਕ ਤੋਂ ਇਕ ਪਛਾਨ ਸਾਰੇ
ਚੀਜ਼ਾਂ ਸਾਰੀਆਂ ਕੱਢਕੇ ਨਜ਼ਰ ਹੇਠੋਂ ਜਾਰੀ ਕਰ ਦਿਤੇ ਫੁਰਮਾਨ ਸਾਰੇ
ਤੀਜੀ ਕਤਕੋਂ ਸੋਧ ਅਰਦਾਸਯਾਂ ਨੂੰ ਮੂੰਹ ਪੂਰਬ ਵਲ ਰਖਾਨ ਸਾਰੇ
ਅੰਮ੍ਰਿਤਸਰ ਦੂਜੇ ਦਿਨ ਆ ਕਰਕੇ ਦਰਸ ਗੁਰ ਅਸਥਾਨ ਦੇ ਪਾਨ ਸਾਰੇ
ਅੰਮ੍ਰਿਤਸਰ ਆ*ਵੈੱਡ ਕਪਤਾਨ ਮਿਲਿਆ ਹੋਇ ਅਗਾਂ ਨੂੰ ਫੇਰ ਰੁਵਾਨ ਸਾਰੇ
ਹੈਸੀ ਕੱਤੇ ਦੀ ਅੱਠ ਕਰਤਾਰ ਸਿੰਘਾ ਕਾਠਗੜ੍ਹ ਅੰਦਰ ਪਹੁੰਚ ਜਾਨ ਸਾਰੇ

*ਵੈੱਡ ਸ਼ਾਹਿਬ ਦੇ ਨਾਲ ਦੂਸਰਾ ਪੇਨ ਸਾਹਿਬ ਸੀ।

ਗਵਰਨਰ ਜਨਰਲ ਨੇ ਕੈਂਪ ਵਿਚ ਪੁਜਣਾ

ਓਸ ਤਰਫ ਗਵਰਨਰ ਸ਼ਿਮਲੇ ਤੋਂ ਕੱਤੇ ਸਤ ਨੂੰ ਕੂਚ ਬੁਲਾ ਕਰਕੇ
ਕੱਤੇ ਦਸ ਅੰਬਾਲੇ ਆ ਲਾਇ ਡੇਰੇ ਸਭ ਸ਼ਾਜ਼ ਸਾਮਾਨ ਲਦਾ ਕਰਕੇ
ਕੱਤੇਂ ਤੇਰ੍ਹਵੀਂ ਨੂੰ ਰੋਪੜ ਆਇ ਪਹੁੰਚੇ ਸ਼ਾਨ ਸ਼ੌਕਤ ਬਹੁਤ ਵਧਾ ਕਰਕੇ
ਮੁਲਾਕਾਤ ਦੇ ਲਈ ਕਰਤਾਰ ਸਿੰਘਾ ਹੋ ਤਯਾਰ ਬੈਠੇ ਦੋਵੇਂ ਆ ਕਰਕੇ

ਗਵਰਨਰ ਜਨਰਲ ਵਲੋਂ ਸੁਖ ਸਾਂਦ ਦੀ ਪੁਛ

ਦੋਵੇਂ ਬਾਦਸ਼ਾਹ ਕੈਂਪਾਂ ਦੇ ਵਿਚ ਪਹੁੰਚੇ ਸ਼ਲਕਤੋਪਾਂ ਦੀ ਬਹੁਤ ਕਰਾਇ ਭਾਈ
ਵਾਜੇ ਖੁਸ਼ੀ ਦੇ ਵੱਜਦੇ ਦੂਹੀਂ ਤਰਫੀ ਮੰਗਲ ਜੰਗਲਾਂ ਦੇ ਵਿਚ ਲਾਇ ਭਾਈ
ਦੂਜੇਦਿਨ ਗਵਰਨਰ ਸਾਹਿਬ ਵਲੋਂ ਮੇਜਰ ਜਨਰਲ 'ਰਾਮਜ਼ੇ' ਆਇ ਭਾਈ
ਨਾਲ ਚੀਫ ਸਕੱਤ੍ਰ ਆਪ ਆਇਆ ਦੇਇਕੇ ਆਦਰ ਮਾਨ ਬੈਠਾਇ ਭਾਈ
ਵਾਇਸਰਾਇ ਵਲੋਂ ਮਹਾਰਾਜ ਜੀ ਦੀ ਸੁਖ ਸਾਂਦ ਪੁਛੀ ਨਾਲ ਭਾਇ ਭਾਈ
ਮਹਾਰਾਜ ਨੇ ਬੜਾ ਪਯਾਰ ਕਰਕੇ ਸਭ ਸੁਖ ਆਖੀ ਜਤਲਾਇ ਭਾਈ
ਖੁਸ਼ੀ ਜ਼ਾਹਿਰ ਕੀਤੀ ਮੁਲਾਕਾਤ ਸੰਦੀ ਫੇਰ ਕੁਝ ਖੁਲਾਇ ਪਿਲਾਇ ਭਾਈ
ਦੋਵੇਂ ਵਿਦਾ ਕੀਤੇ ਕਰਤਾਰ ਸਿੰਘਾ ਵਾਜੇ ਖੁਸ਼ੀ ਦੇ ਬਹੁਤ ਵਜਾਇ ਭਾਈ

ਸਰਕਾਰ ਵਲੋਂ ਸੁਖ ਸਾਂਦ ਦੀ ਪੁਛ

ਥੋੜ੍ਹੇ ਚਿਰ ਮਗਰੋਂ ਸਰਕਾਰ ਨੇ ਜੀ ਖੜਕ ਸਿੰਘ ਦੇ ਤਈਂ ਤਯਾਰ ਕੀਤਾ
ਹਰੀਸਿੰਘ ਤੇ ਰਾਜਾ ਗੁਲਾਬ ਸਿੰਘ ਭੀ ਚੌਥਾ ਸ਼ਾਮਸਿੰਘਨਾਲ ਸਰਦਾਰ ਕੀਤਾ
ਰਾਜੇ*ਸੰਗਤ ਸਿੰਘ ਤੇ ਅਤਰ ਸਿੰਘ ਨੂੰ ਨਾਲ ਉਨ੍ਹਾਂਦੇ ਜਾਣ ਹੁਸ਼ਯਾਰ ਕੀਤਾ
ਵਾਈਸਰਾਇ ਦੀ ਪੁਛਣ ਸੁਖ ਟੋਰੇ ਹਰ ਇਕ ਤਾਈਂ ਖਬਰਦਾਰ ਕੀਤਾ
ਟਿੱਕਾ ਜਦੋਂ ਸਤਿਲੁਜ ਤੋਂ ਪਾਰ ਹੋਇਆ ਅਗੋਂ ਯੂਰਪੀਨਾਂ ਸਤਿਕਾਰ ਕੀਤਾ
ਬੜੇ ਅਦਬ ਦੇ ਨਾਲ ਲੈ ਗਏ ਅਗੇ ਵਾਈਸਰਾਇ ਨੇ ਬੜਾ ਪਯਾਰ ਕੀਤਾ
ਦਾਹਨੇ ਖੜਕ ਸਿੰਘ ਤਈਂ ਬੈਠਾ ਕਰਕੇ ਧੰਨਵਾਦ ਸਰਕਾਰ ਬਹੁਵਾਰ ਕੀਤਾ
ਬੜੀ ਮੇਹਰਬਾਨੀ ਸ੍ਰਕਾਰ ਦੀਏ ਵਾਈਸਰਾਇ ਕਈ ਵਾਰ ਉਚਾਰ ਕੀਤਾ
ਸੁਖਸਾਂਦ ਪੁਛੀ ਫੇਰਟਿਕੇ ਜੀ ਨੇ ਜ਼ਾਹਰ ਅਦਬ ਵਿਚ ਬੜਾ ਗੁਫਤਾਰ ਕੀਤਾ

---

*ਜੀਂਦ ਵਾਲਾ।

ਵਾਈਸਰਾਇ ਦੱਸੀ ਸੁਖਸਾਂਦ ਸਾਰੀ ਨਾਲ ਟਿਕੇ ਦੇ ਪਯਾਰ ਅਪਾਰ ਕੀਤਾ
ਫੇਰ ਛੱਬੀ ਅਕਤੂਬਰ ਦਿਨ ਸੋਹਣਾ ਮੁਲਾਕਾਤ ਲਈ ਪੱਕਾ ਜ਼ਾਹਰ ਕੀਤਾ
ਬੜੇ ਆਦਰ ਨਾਲ ਕਰਤਾਰ ਸਿੰਘਾ ਵਿਦਾ ਟਿਕੇ ਤਾਈਂ ਖੁਸ਼ੀ ਧਾਰ ਕੀਤਾ

†੧੧ ਕਤਕ ੧੯੮੮ ਬਿਕ੍ਰਮੀ ਮੁਤਾਬਿਕ ੨੬ ਅਕਤੂਬਰ ੧੯੩੧ ਈਸਵੀ ਨੂੰ
ਮੁਲਾਕਾਤ ਲਈ ਤਿਆਰੀ

ਪਹਿਲੇ ਦਿਨ ਦੀ ਜੀ ਮੁਲਾਕਾਤ ਲਈ ਕੈਂਪ ਖਾਲਸਾ ਦੇ ਸਰਦਾਰ ਸੋਹਣੇ
ਦਿਨ ਚੜ੍ਹਨ ਤੋਂ ਪਹਿਲਾਂ ਤਯਾਰ ਹੋ ਗਏ ਪਹਿਨ ਕੜੇ ਅਤੇ ਹਥਯਾਰ ਸੋਹਣੇ
ਸਿਰੀਂ ਕਲਗੀਆਂ ਤੇ ਸਿਰ ਪੇਚ ਲਾਏ ਬਧੇ ਦੋਹਰੇ ਦਸਤਾਰੇ ਅਪਾਰ ਸੋਹਣੇ
ਤੋੜੇ ਚਮਕਦੇ ਤੇ ਪਹਿਨੇ ਕੜੇ ਕੰਠੇ ਸਿਧੇ ਦਾੜ੍ਹੇ ਮੁਛਹਿਰੇ ਵਲਦਾਰ ਸੋਹਣੇ
ਕੱਸੇ ਢਾਲ ਭਥੇ ਕੀਤੇ ਕਮਰ ਕਸੇ ਹਥਿਆਰ ਸਜੇ ਆਬਦਾਰ ਸੋਹਣੇ
ਇਕ ਰੰਗੀ ਸੁਢੰਗੀ ਪੁਸ਼ਾਕ ਸਭ ਦੀ ਸਜੇ ਧਜੇ ਸਰਦਾਰ ਹੁਸ਼ਯਾਰ ਸੋਹਣੇ
ਮਸਤ ਸ਼ੇਰ ਦਲੇਰ ਜਵਾਨ ਬਾਂਕੇ ਫੌਜ ਖਾਲਸਾ ਦੇ ਔਹਦੇਦਾਰ ਸੋਹਣੇ
ਮੋਰਾਂ ਵਾਂਗ ਨਚਾਵੰਦੇ ਘੋੜਯਾਂ ਨੂੰ ਕੱਠੇ ਆਣ ਹੋਇ ਖਬਰਦਾਰ ਸੋਹਣੇ
ਫੇਰ ਰਾਜੇ ਦੀਵਾਨ ਅਮੀਰ ਸਾਰੇ ਆਇ ਕਰਕੇ ਸ਼ਾਹੀ ਸ਼ੰਗਾਰ ਸੋਹਣੇ
ਬਾਹਰ ਤੰਬੂ ਦੇ ਖੜੇ ਕਰਤਾਰ ਸਿੰਘਾ ਆ ਪੰਜਾਬ ਦੇ ਸੀ ਨਾਮਦਾਰ ਸੋਹਣੇ

ਤਥਾ

ਮਹਾਰਾਜ ਖੇਮੇਂ ਵਿਚ ਤਯਾਰ ਹੋਏ ਪਹਿਨ ਹਰੀ ਪੁਸ਼ਾਕ ਅਪਾਰ ਸੋਹਣੀ
ਜਿਗ੍ਹਾ ਕਲਗੀਆਂ ਤੋੜੇਸਜਾਇ ਸਿਰ,ਤੇਬੱਧੀਗੁਰਮੁਖੀ ਸਿਰ ਦਸਤਾਰ ਸੋਹਣੀ
ਮਾਲਾ ਮੋਤੀਆਂ ਦੀ ਕੰਠਾ ਜੜਤ ਜੜਯਾਜੋੜੀ ਕੜਯਾਂ ਦੀ ਅਤ ਭਾਰ ਸੋਹਣੀ
ਕੋਹਨੂਰ ਬੁਹੱਟੇ ਦੇ ਵਿਚ ਜੜਯਾ ਜਿਦੀ ਚਮਕ ਨਿਰਾਲੀ ਬਿਸਯਾਰ ਸੋਹਣੀ
ਪੰਜੇ ਪਹਿਨ ਹਥਯਾਰ ਤਯਾਰ ਹੋਏ ਹੱਥ ਤੇਗ ਫੜੀ ਆਬਦਾਰ ਸੋਹਣੀ
ਸਿਧਾ ਪਤਲਾਸੋਹਣਾ ਸਫੈਦਦਾੜ੍ਹਾ ਬਰਕਤ ਚੇਹਰੇਤੇ ਬਖਸ਼ੀਕਰਤਾਰ ਸੋਹਣੀ
ਸੋਹਣਾ ਦਰਿਮਿਆਂਨਾ ਕੱਦਅਤ ਫਬਿਆ ਬੜੀ ਚੁਸਤ ਚਲਾਕ ਹੁਨਾਰ ਸੋਹਣੀ
ਹੋ ਤਯਾਰਬਰਤਿਆਰ ਅਰਦਾਸਸੋਧੀ ਕਰ ਸਿਫਤ ਕਰਤਾਰ ਬਹੁਬਾਰ ਸੋਹਣੀ

---

†ਕਈਆਂ ਨੇ ੧੧ ਕਤਕ ਭੀ ਲਿਖਿਆ ਹੈ।

ਸਤਿਗੁਰਾਂ ਦਾਧਯਾਨ ਧਰਬਾਹਰ ਆਏ ਡਿੱਠੀ ਬਰਕਤ ਨਿਗਾ ਪਸਾਰ ਸੋਹਣੀ
ਫਤ੍ਹੇ ਬੋਲ ਗਈ ਝਟ ਕਰਤਾਰ ਸਿੰਘਾ ਬੰਨ ਖੜੇ ਸਰਕਾਰ ਕਤਾਰ ਸੋਹਣੀ

ਤਥਾ

ਏਨੇ ਚਿਰ ਨੂੰ ਆ ਹਾਥੀ ਹੋਇ ਹਾਜ਼ਰ ਸਭ ਤੇ ਝੂਲ ਸੁਨਿਹਰੀ ਸਜਾਇ ਹੋਏ
ਬੱਧੇ ਚੰਦ ਸਵਰਨ ਦੇ ਮੱਥਯਾਂ ਤੇ ਸੋਨੇ ਚਾਂਦੀ ਜ਼ੰਜ਼ੀਰ ਲਟਕਾਇ ਹੋਏ
ਗਲੀਂ ਹੈਂਕਲਾਂ ਤੇ ਟੱਲ ਲਟਕ ਰਹੇ ਹੌਦੇ ਸੋਹਣੇ ਸਵਰਨ ਦੇ ਪਾਇ ਹੋਏ
ਓਹਨਾਂ ਵਿਚ ਵਡਾ ਕਦਾਵਰ ਹਾਥੀ ਜਿਧੇ ਸਾਜ਼ ਬੇ ਕੀਮਤੀ ਲਾਇ ਹੋਏ
ਓਹਦਾ ਨਾਮ ਸੀ ਸੋਹਣਾ ਗਨੇਸ਼ ਮੁਖੀ ਇੰਦ੍ਰਪੁਰੀ ਤੋਂ ਸਾਰੇ ਸੀ ਆਇ ਹੋਏ
ਲੈ ਮਹਾਵਤ ਆਇ ਕਰਤਾਰ ਸਿੰਘਾ ਸਾਰੇ ਸੋਹਣੇ ਸਜਾਇ ਬਣਾਇ ਹੋਏ

ਰਵਾਨਗੀ

ਹਾਥੀ ਉਤੇ ਮਹਾਰਾਜ ਅਸਵਾਰ ਹੋਏ ਸ੍ਰੀ ਵਾਹਿਗੁਰੂ ਫਤੇ ਉਚਾਰ ਚੱਲੇ
ਹਰੀ ਸਿੰਘ ਹੋਯਾ ਅਗੇ ਵਿਚ ਅੜਦਲ ਬਾਂਕੇ ਸੂਰਮੇ ਸੋਹਣੇ ਅਸਵਾਰ ਚੱਲੇ
ਤੋਪ ਖਾਨਯਾਂ ਸ਼ਾਹੀ ਸਲਾਮੀ ਕੀਤੀ ਦਸਤੇ ਫੌਜਾਂ ਦੇ ਬੰਨ ਕਤਾਰ ਚੱਲੇ
ਅਗੇ ਸਭ ਤੋਂ ਹਾਥੀ ਸ਼ਰਕਾਰ ਦਾ ਸੀ ਪਿਛੇ ਰਾਜੇ ਦੀਵਾਨ ਸਰਦਾਰ ਚੱਲੇ
ਦੂਹੀਂ ਪਾਸੀਂ ਸੜਕਾਂ ਤੇ ਅਸਵਾਰ ਖੜੇ ਵਿਚਦੀ ਲੰਘਦੇਧੀਮੀ ਰਫਤਾਰ ਚੱਲੇ
ਐਸਵਰਜ ਪਰਤਾਪ ਕਰਤਾਰ ਸਿੰਘਾ ਸਣੇ ਬੀਰਤਾ ਨਾਲ ਸਰਕਾਰ ਚੱਲੇ

ਸਰਕਾਰ ਖਾਲਸਾ ਨੇ ਪੁਲ ਤੋਂ ਪਾਰ ਹੋਣਾ

ਬੱਧਾ ਪੁਲ ਦਰਯਾ ਤੇ ਬੇੜੀਆਂ ਦਾ ਓਹਦੇ ਪਾਸ ਜਦੋਂ ਪਹੁੰਚੇ ਜਾਇ ਭਾਈ
ਸੂਰਜ ਪਛਮੋਂ ਤੇਜ਼ ਸ੍ਰਕਾਰ ਚੜ੍ਹਯਾ ਆਫ਼ਤਾਬ ਚੜ੍ਹਯਾ ਪੂਰਬ ਆਇ ਭਾਈ
ਕਿਰਨਾਂ ਛਡੀਆਂ ਓਸ ਹੈਰਾਨ ਹੋਕੇ ਗਿਆ ਵੇਖਦੇ ਸਾਰ ਸ਼ਰਮਾਇ ਭਾਈ
ਅਗੋਂ ਵਾਲੀ ਸ਼ਤਾਬ ਵਧਾਈ ਦੇਵਨ ਆਯਾ ਤੇਜ ਹੋ ਰਥ ਦੁੜਾਇ ਭਾਈ
ਆਬਦਾਰ ਹਥਯਾਰ ਤੇ ਜ਼ਰੀ ਜ਼ੇਵਰ ਅਗੋਂ ਚਮਕ ਉਠੇ ਸ਼ੋਭਾ ਪਾਇ ਭਾਈ
ਦੂਰ ਦੂਰ ਤੋੜੀ ਲਿਸ਼ਕਾਰ ਪੈਂਦੇ ਉਹ ਸਮਾਂ ਅਜੀਬ ਸੁਹਾਇ ਭਾਈ
ਅਠ ਸੌ †ਅਸਵਾਰ ਸਰਕਾਰ ਨੇ ਜੀ ਦਿਤਾ ਪਾਰ ਦਰਯਾਓਂ ਲੰਘਾਇ ਭਾਈ

---

†ਇਹ ਅਸਵਾਰ ਸ: ਹਰੀ ਸਿੰਘ ਜੀ ਦੇ ਮਹਾਰਾਜ ਦੀ ਅੜਦਲ ਵਾਸਤੇ ਸਨ।

ਉਹ ਸੜਕ ਦੁਪਾਸਯੋਂ ਮਲ ਖੜੇ ਕੋਈ ਸਕਦਾ ਨ ਆਇ ਜਾਇ ਭਾਈ
ਏਧਰ ਸੋਲਾਂ ਹਜ਼ਾਰ ਸਿਪਾਹੀ ਜੰਗੀ ਦੋ ਤੋਪਖਾਨੇ ਠਹਿਰਾਇ ਭਾਈ
ਸਜ ਧਜ ਦੇ ਨਾਲ ਜਾਂ ਪੁਲ ਲੰਘੇ ਤੋਪਾਂ ਛੁਟੀਆਂ ਗੂੰਜ ਗੂੰਜਾਇ ਭਾਈ
ਵਾਜੇ ਖੁਸ਼ੀ ਦੇ ਕੈਂਪ ਵਿਚ ਵਜੇ ਚਾਰੋਂ ਤਰਫ ਆਨੰਦ ਹੀ ਛਾਇ ਭਾਈ
ਕਮਾਂਡਰ ਇਨ ਚੀਫ ਕਰਤਾਰ ਸਿੰਘਾ ਸਣੇ ਅਫਸਰਾਂ ਦੇ ਆਇ ਧਾਇ ਭਾਈ

ਗਵਰਨਰ ਜਨਰਲ ਸਾਹਿਬ ਨੇ ਅਗੋਂ ਆ ਮਿਲਣਾ

ਇਸਤਕਬਾਲ ਸਰਕਾਰ ਦਾ ਆਣ ਕੀਤਾ ਬੜਾ ਅਫਸਰਾਂ ਅਦਬ ਬਜਾਯਾ ਜੀ
ਵਾਇਸਰਾਇ ਦੇ ਕੈਂਪ ਦੇ ਵਲ ਚਲੇ ਵਾਜਾ ਵਜਦਾ ਅਗੇ ਚਲਾਯਾ ਜੀ
ਖਲੀ ਫੌਜ ਅੰਗਰੇਜ਼ਾਂ ਦੀ ਦੂੰਹੀਂ ਪਾਸੀਂ ਰੰਗ ਢੰਗ ਤੇ ਸ਼ਾਨ ਸੋਹਾਯਾ ਜੀ
ਸਾਰੇ ਸ਼ਾਹੀ ਸਲਾਮੀ ਉਤਾਰਦੇ ਗਏ ਬੜਾ ਅਦਬ ਅਦਾਬ ਦਿਖਾਯਾ ਜੀ
ਹੌਲੀ ਹੌਲੀ ਹਾਥੀ ਚੱਲੇ ਜਾਇ ਰਹੇ ਜਦੋਂ ਕੈਂਪ ਨੇੜੇ ਕੁਝ ਆਯਾ ਜੀ
ਵਾਇਸਰਾਇ ਸਾਹਿਬ ਅਗੋਂ ਮਿਲੇ ਆਕੇ ਹਾਥੀ ਹਾਥੀ ਦੇ ਨੇੜੇ ਢੁਕਾਯਾ ਜੀ
ਦੋਹਾਂ ਪਾਸਯਾਂ ਤੋਂ ਹਥ ਤੁਰੰਤ ਨਿਕਲੇ ਦਸਤ ਪੰਜਾ ਹੋ ਖੁਸ਼ੀ ਮਿਲਾਯਾ ਜੀ
ਫੇਰ ਆਪਣੇ ਹੌਦੇ ਤੋਂ ਉਠ ਕਰਕੇ ਸਰਕਾਰ ਪਯਾਰ ਜਤਾਯਾ ਜੀ
ਵਾਇਸਰਾਇ ਦੇ ਹੌਦੇ ਵਿਚ ਜਾਇ ਬੈਠੇ ਫੇਰ ਸੁਖ ਆਨੰਦ ਪੁਛਾਯਾ ਜੀ
ਚਲੇ ਤੰਬੂ ਦੇ ਵਲ ਕਰਤਾਰ ਸਿੰਘਾ ਸਮਾਂ ਖੁਸ਼ੀ ਦਾ ਅੰਤ ਸੁਹਾਯਾ ਜੀ

ਤਥਾ

ਵਾਇਸਰਾਇ ਦੇ ਤੰਬੂ ਦੇ ਪਹੁੰਚ ਨੇੜੇ ਦੋਵੇਂ ਉੱਤਰੇ ਹਾਥੀਓਂ ਜਾਨ ਭਾਈ
ਫੇਰ ਰਾਜੇ ਦੀਵਾਨ ਸਰਦਾਰ ਸਾਰੇ ਖੜੇ ਛਡ ਅਸਵਾਰੀਆਂ ਆਨ ਭਾਈ
ਵਾਇਸਰਾਇ ਸਰਕਾਰ ਦਾ ਹਥ ਫੜਕੇ ਇਕ ਤਰਫ ਹੋ ਗਏ ਸੁਜਾਨ ਭਾਈ
ਤੰਬੂ ਵਿਚ ਗਏ ਲੰਘ ਹੋਰ ਸਾਰੇ ਆਦਰ ਨਾਲ ਅੰਗਰੇਜ਼ ਬੈਠਾਨ ਭਾਈ
ਸਭ ਦਰਜੇ ਬਦਰਜੇ ਬੈਠਾਇ ਗਏ ਦੋਹਾਂ ਪਾਸਿਆਂ ਦੇ ਜੋ ਮਹਿਮਾਨ ਭਾਈ
ਪਿਛੋਂ ਹੋਇ ਦਰਬਾਰ ਦੇ ਵਿਚ ਦਾਖਲ ਸ਼ਾਨਦਾਰ ਦੋਵੇਂ ਹੁਕਮਰਾਨ ਭਾਈ
ਉਠ ਸਭ ਨੇ ਫਤੇ ਸਲੂਟ ਕੀਤਾ ਖੂਦ ਅਦਬ ਅਦਾਬ ਜਤਾਨ ਭਾਈ
ਦਾਹਣੇ ਹੱਥ ਸਵਰਨ ਦੀ ਕੁਰਸੀ ਤੇ ਸਰਕਾਰ ਨੂੰ ਦੇਇ ਕੇ ਮਾਨ ਭਾਈ

ਵਾਇਸਰਾਇ ਨੇ ਆਪ ਬੈਠਾਲਯਾ ਜੀ ਬੈਠੇ ਲੈਕੇ ਆਪਣੇ ਸ਼ਾਨ ਭਾਈ
ਇਕ ਤਰਫ ਅੰਗਰੇਜ਼ ਤੇ ਸਿੰਘ ਦੂਜੀ ਬੈਠੇ ਲੈ ਕੇ ਆਪਣੇ ਸ਼ਾਨ ਭਾਈ
ਦੇਖ ਚੜ੍ਹਤਲਾਂ ਸਿੰਘਾਂ ਸਰਦਾਰਾਂ ਦੀਆਂ ਯੂਰਪੀਨ ਹੋ ਰਹੇ ਹੈਰਾਨ ਭਾਈ
ਸਮਾਂ ਖੁਸ਼ੀ ਦਾ ਬੜਾ ਕਰਤਾਰ ਸਿੰਘਾ ਗਮੀ ਰੰਗ ਨ ਕਿਤੇ ਨਸ਼ਾਨ ਭਾਈ

ਮੁਲਾਕਾਤੀ ਦਰਬਾਰ

ਵਾਇਸਰਾਇ ਮਹਾਰਾਜਾ ਰਣਜੀਤ ਸਿੰਘਜੀ ਬੈਠੇ ਕੁਰਸੀਆਂ ਤੇ ਸੋਭਾ ਪਾਇ ਰਹੇ
ਗਲਾਂ ਖੁਸ਼ੀ ਦੀਆਂ ਹੋਣ ਲਗ ਪਈਆਂ ਸੁਖ ਸਾਂਦ ਅਨੰਦ ਪੁਛਾਇ ਰਹੇ
ਵੈੱਡ ਸਾਹਿਬ ਫਕੀਰ ਅਜ਼ੀਜ਼ ਦੀਂ ਇਹ ਖੜੇ ਤਰਜਮੇਂ ਕਰ ਸਮਝਾਇ ਰਹੇ
ਯੂਰਪੀਨ ਤੇ ਸਿੱਖ ਸਰਦਾਰ ਸਾਰੇ ਆਪਸ ਵਿਚਦੀ ਹੱਥ ਮਿਲਾਇ ਰਹੇ
ਉਰਦੂ ਜਾਣਦੇ ਜਿਹੜੇ ਅੰਗਰੇਜ਼ ਹੈਸਨ ਗਲਾਂ ਕਰਕੇ ਹੱਸ ਹਸਾਇ ਰਹੇ
ਵੇਖ ਵੇਖ ਸ੍ਰਦਾਰਾਂ ਦੇ ਚਿਹਰਿਆਂ ਨੂੰ ਸਾਰੇ ਦਿਲਾਂ ਅੰਦਰ ਬਿਸਮਾਇ ਰਹੇ
ਭੁਲ ਗਏ ਵਲਾਇਤ ਦੇ ਸ਼ਾਨ ਸਾਰੇ ਦੇਖ ਚੜ੍ਹਤਲਾਂ ਤਾਈਂ ਸ਼ਰਮਾਇ ਰਹੇ
ਬੈਂਡ ਖੁਸ਼ੀ ਦੇ ਬਾਹਰ ਕਰਤਾਰ ਸਿੰਘਾ ਵੱਜ ਸ਼ੋਭਾ ਦੇ ਤਈਂ ਵਧਾਇ ਰਹੇ

ਵਾਕ ਕਵੀ

ਬੜਾ ਭਾਰਾ ਖੈਮਾਂ ਸ਼ਾਨਦਾਰ ਹੈਸੀ ਚਿਗਨਦੋਜ਼ੀ ਦੇ ਕੰਮ ਕਰਵਾਇ ਹੋਏ
ਥੰਮ ਕਰ ਚੋਬੀ ਜ਼ਰੀਦਾਰ ਪੜਦੇ ਮੋਤੀ ਝਾਲਰਾਂ ਸਣੇ ਲਟਕਾਇ ਹੋਏ
ਇਹੋ ਹੋਇ ਸਨ ਨਕਸ਼ ਨਗਾਰ ਸੋਹਣੇ ਫ਼ਰਸ਼ ਮਖ਼ਮਲੀ ਸਾਰੇ ਵਛਾਇ ਹੋਏ
ਲਟਕ ਰਹੇ ਸਨ ਝਾੜੂ ਫਾਨੂਏ ਬਹੁਤੇ ਬੜੇ ਬੜੇ ਸ਼ੀਸ਼ੇ ਲਗਵਾਇ ਹੋਏ
ਕਈ ਸੌ ਕੁਰਸੀ ਜਿਥੇ ਵਿਚ ਆਈ ਸਾਰੇ ਖੁਸ਼ੀ ਦੇ ਸਾਜ਼ ਸੁਹਾਇ ਹੋਏ
ਯੂਰਪੀਨਨਾਂ ਬੈਠੀਆਂ ਸੈਂਕੜੇ ਕਈ ਵਾਂਗ ਪਰੀਆਂ ਢੰਗ ਬਣਾਇ ਹੋਏ
ਬੜੇ ਬੜੇ ਅਫਸਰ ਪਾਲੋ ਪਾਲ ਬੈਠੇ ਸੋਹਣੇ ਬਸਤਰ ਸ਼ਸਤ੍ਰ ਪਾਇ ਹੋਏ
ਬੈਠੇ ਇਕ ਪਾਸੇ ਸਰਦਾਰ ਸਾਰੇ ਤਾ ਮੁਛਾਂ ਦੇ ਤਈਂ ਚੜ੍ਹਾਇ ਹੋਏ
ਬੈਠੇ ਰਾਜੇ ਦੀਵਾਨ ਮੁਸਾਹਿਬ ਵਡੇ ਜ਼ਰੀਦਾਰ ਪੁਸ਼ਾਕੇ ਸਜਾਇ ਹੋਏ
ਬੀਰ ਰਸ ਭਰੇ ਬਾਂਕੇ ਸਿੰਘ ਸੂਰੇ ਰੋਹਬ ਚਿਹਰਯਾਂ ਉੱਤੇ ਜਮਾਇ ਹੋਏ
ਬੀਰ ਰਸ ਸ਼ੰਗਾਰ ਰਸ ਹੋਏ ਕੱਠੇ ਹਾਸ ਰਸ ਨੇ ਰੰਗ ਫੈਲਾਇ ਹੋਏ

ਜਗਮਗਾਹਟ ਹੋ ਰਹੀ ਕਰਤਾਰ ਸਿੰਘਾ ਮਾਨੋ ਦੇਵਤੇ ਹੋ ਕੱਠੇ ਆਇ ਹੋਏ

ਤੋਹਫੇ ਤੇ ਵਿਦਾਇਗੀ

ਬਹੁਤ ਚਿਰ ਰਿਹਾ ਦਰਬਾਰ ਸਜਿਆ ਰਾਗ ਰੰਗ ਕਈ ਦਿਖਲਾਇ ਗਏ
ਦੋਹਾਂ ਪਾਸਯੋਂ ਸਾਰਯਾਂ ਅਫਸਰਾਂ ਦੇ ਨਾਮ ਗੁਣ ਤੇ ਔਹਦੇ ਸੁਨਾਇ ਗਏ
ਫ਼ੇਰ ਗਿਆਰਾਂ ਸੌ ਮੋਹਰ ਸਰਕਾਰ ਨੇ ਜੀਵਾਰੀ ਲਾਟਤੋਂ ਪਯਾਰ ਜਤਾਇ ਗਏ
ਏਸੇ ਤਰਾਂ ਸਰਕਾਰ ਦੇ ਸਿਰ ਉਤੋਂ ਗਵਰਨਰ ਨੇ ਵਾਰੀ ਸੁਨਾਇ ਗਏ
ਉਠਣ ਲਗਯਾਂ ਗਵਰਨਰ ਸਾਹਿਬ ਵਲੋਂ ਤੋਹਫੇ ਪੇਸ਼ ਸੁਕਾਰ ਕਰਾਇ ਗਏ
ਜੁਵਾਹਿਰਾਤ ਇਕਵੰਜ਼ਾ ਕਿਸ਼ਤੀਆਂ ਜੀ ਜ਼ਰੀਦਾਰ ਬਸਤਰ ਰਖਾਇ ਗਏ
ਬਾਦਸ਼ਾਹੀ ਜ਼ੇਵਰ ਤੇਗ ਰਤਨ ਜੜੀ ਲਿਆ ਮੇਵਯਾਂ ਥਾਲ ਟਿਕਾਇ ਗਏ
ਇਕ ਹਾਥੀ ਬ੍ਰਹਮਾ ਦਾ ਸਣੇ ਹੌਦੇ ਝੋਲ ਕੀਮਤੀ ਸਨ ਬਨਵਾਇ ਗਏ
ਸਣੇ ਰਾਜ ਸੁਨੈਹਰੀ ਦੇ ਦੋ ਘੋੜੇ ਚੁਣ ੦ਬਾਬੂ ਗੜੋਂ ਮੰਗਵਾਇ ਗਏ
ਕੀਤੇ ਪੇਸ਼ ਸਰਕਾਰ ਦੇ ਇਹ ਤੋਹਫੇ ਮਨਜ਼ੂਰ ਕਰ ਪਿਛਾਂਹ ਹਟਾਇ ਗਏ
ਏਸੇ ਤਰਾਂ ਹੀ ਚੋਹਾਂ ਸ਼ਾਹਜਾਦਯਾਂ ਨੂੰ ਸਿਰੇ ਪਾਉ ਬਹੁ ਮੁੱਲੇ ਦੁਵਾਇ ਗਏ
ਸਰਦਾਰ ਦੀਵਾਨ ਵਜ਼ੀਰ ਸਾਰੇ ਦੇਇ ਕੀਮਤੀ ਖਿਲਅਤ ਵਡਿਆਇ ਗਏ
ਮਹਿਮਾਨੀ ਦੀ ਰਸਮ ਅਦਾ ਕਰਕੇ ਬੜੇ ਖੁਸ਼ੀ ਦੇ ਵਾਜੇ ਵਜਾਇ ਗਏ
ਵਿਦਾ ਹੋ ਮਹਾਰਾਜਾ ਕਰਤਾਰ ਸਿੰਘਾ ਧੂਮ ਧਾਮ ਸੇਤੀ ਡੇਰੇ ਆਇ ਗਏ

ਦੂਸਰੇ ਦਿਨ ਦੀ ਮੁਲਾਕਾਤ

ਡੇਰੇ ਪਹੁੰਚ ਸਰਕਾਰ ਨੇ ਸ਼ੇਰ ਸਿੰਘ ਨੂੰ ਕਹਯਾ ਜਲਦ ਤਯਾਰ ਹੋ ਜਾਵਨਾ ਜੀ
ਲਾਟ ਸਾਹਿਬ ਦੇ ਪਾਸ ਜਾ ਕਰੋ ਬਿਨਤੀ ਕਲ ਤੁਸਾਂ ਸਾਡੇ ਕੈਂਪ ਆਵਨਾ ਜੀ
ਆਉਣਾ ਸਣੇ ਸਟਾਫ ਦੇ ਮਿਹਰ ਕਰਕੇ ਮਹਿਮਾਨਾਂ ਨੂੰ ਨਾਲ ਲਿਆਵਨਾ ਜੀ
ਸਣੇ ਕੁਝ ਸਰਦਾਰਾਂ ਦੇ ਸ਼ਾਹਜ਼ਾਦੇ ਜਾ ਕਹਯਾ ਸੋਹਣੀ ਨਾਲ ਭਾਵਨਾ ਜੀ
ਲਾਟ ਸਾਹਿਬ ਨੇ ਕਰ ਮਨਜ਼ੂਰ ਲਿਆ ਮਿਲ ਗਿਲ ਪਯਾਰ ਵਧਾਵਨਾ ਜੀ
ਦਿਤਾ ਹੁਕਮ ਸਰਕਾਰ ਕਰਤਾਰ ਸਿੰਘਾ ਕੈਂਪ ਅਗੇ ਤੋਂ ਬਹੁਤ ਸਜਾਵਨਾ ਜੀ

---

੦ਬਾਬੂਗੜ੍ਹ ਹਿੰਦੁਸਤਾਨ ਵਿਚ ਇਕ ਜਗਾ ਹੈ ਜਿਥੇ ਅੰਗਰੇਜ਼ੀ ਘੋੜਿਆਂ ਦਾ ਅਸਤਬਲ ਸੀ।

ਸਰਕਾਰ ਖਾਲਸਾ ਦੇ ਕੈਂਪ ਵਿਚ ਦੂਸਰੇ ਦਿਨ ਦੀ ਮੁਲਾਕਾਤ

ਰਾਤੋ ਰਾਤ ਤਯਾਰੀਆਂ ਹੋਇ ਗਈਆਂ ਸੜਕਾਂ ਰਸਤੇ ਸਾਫ ਕਰਾਇ ਗਏ
*ਬਣਯਾਂ ਸ਼ਾਮਯਾਨਾ ਕਸ਼ਮੀਰ ਸੀ ਜੋ ਸਾਜ ਓਸਦੇ ਵਿਚ ਸਜਾਇ ਗਏ
ਸੋਨੇ ਚਾਂਦੀ ਦੇ ਬਣੇ ਸਨ ਥੱਮ ਓਹਦੇ ਰਤਨ ਜਿਨ੍ਹਾਂ ਦੇ ਵਿਚ ਜੜਾਇ ਗਏ
ਹੋਏ ਨਕਸ਼ ਨਗਾਰ ਅਪਾਰ ਹੈਸਨ ਕਾਰੀਗਰੀ ਦੇ ਕਸਬ ਦਿਖਾਇ ਗਏ
ਮੋਤੀ ਝਾਲਰਾਂ ਪੜਦੇ ਕੀਮਤੀ ਬਹੁ ਬੇਲ ਬੂਟੇ ਕਨਾਤਾਂ ਤੇ ਪਾਇ ਗਏ
ਮਖ਼ਮਲਾਂ ਤੇ ਅਤਲਸਾਂ ਕੀਮਖ਼ਾਬਾਂ ਜ਼ਰੀਦਾਰ ਸਭ ਫਰਸ਼ ਵਿਛਾਇ ਗਏ
ਸਾਇਬਾਨ ਪੜਦੇ ਸਾਰੇ ਚਿਗਨ ਦੇਊੜੀ ਦੂਰ ਤਕ ਹੈਸਨ ਲਗਵਾਇ ਗਏ
ਦਰਵਾਜ਼ਯੋਂ ਲੈ ਸ਼ਾਮਯਾਨੇ ਤੋੜੀ ਸਾਰੇ ਫ਼ਰਸ਼ ਬਾਨਾਤੀ ਡਸਾਇ ਗਏ
ਸੋਨੇ ਚਾਂਦੀ ਦੀ ਇਕ ਹਜ਼ਾਰ ਕੁਰਸੀ ਦਰਜੇ ਵਾਰ ਨਸ਼ਾਨ ਲਵਾਇ ਗਏ
ਰਤਨ ਜੜਤ ਦੋ ਕੁਰਸੀਆਂ †ਤਖਤ ਉਪਰ ਰੱਖ ਹੋਰ ਹੀ ਸ਼ਾਨ ਵਧਾਇ ਗਏ
ਕਿਉੜਾ ਅਤਰ ਫੁਲੇਲ, ਗੁਲਾਬ ਆਦਿਕ ਖੁਸ਼ਬੂਆਂ ਲਈ ਛਿੜਕਾਇ ਗਏ
ਦਿਨ ਚੜ੍ਹਦਯਾਂ ਹੀ ਸਰਦਾਰ ਸਾਰੇ ਸੱਜ ਧੱਜ ਦੇ ਸਣੇ ਬੁਲਾਇ ਗਏ
ਹੋ ਗਈਆਂ ਤਯਾਰੀਆਂ ਸਾਰੀਆਂ ਆ ਫੌਜਾਂ ਤਈਂ ਮੁੜ ਹੁਕਮ ਸੁਣਾਇ ਗਏ
ਪੁਲ ਤੱਕ ਆਰਾਸਤਾ ਫੌਜ ਹੋ ਗਈ ਖਾਲਸਈ ਨਿਸ਼ਾਨ ਚੜ੍ਹਾਇ ਗਏ
ਗਵਰਨਰ ਦੀ ਫੇਰ ਪੇਸ਼ਵਾਈ ਲਈ ਦੋਵੇਂ ਸ਼ਾਹਜ਼ਾਦੇ ਭਿਜਵਾਇ ਗਏ
ਥਾਂ ਥਾਂ ਉੱਤੇ ਕਰਤਾਰ ਸਿੰਘਾ ਬੜੇ ਬੜੇ ਸਰਦਾਰ ਠਹਿਰਾਇ ਗਏ

ਤਥਾ

ਦੋਵੇਂ ਸ਼ਾਹਜ਼ਾਦੇ ਪੁਲੋਂ ਉੱਤਰੇ ਸਨ ਮਿਲੇ ਓਥੇ ਹੀ ਅਗੋਂ ਅਸਵਾਰ ਆਉਂਦੇ
ਦਿਤੀ ਖ਼ਬਰ ਓਹਨਾਂ ਵਾਈਸਰਾਇ ਸਾਹਿਬ ਥੋੜ੍ਹੀ ਦੂਰ ਚਲੇ ਖੁਸ਼ੀਦਾਰ ਆਉਂਦੇ
ਦੋਵੇਂ ਸ਼ਾਹਜ਼ਾਦੇ ਮਿਲੇ ਜਾਇ ਅਗੋਂ ਨਾਲ ਅਦਬ ਦੇ ਲੈ ਉਰਾਰ ਆਉਂਦੇ

---

*ਇਹ ਪਸ਼ੀਨੇ ਦਾ ਤੰਬੂ ਬੜਾ ਕੀਮਤੀ ਖਾਸ ਕਰ ਕੇ ਏਸੇ ਦਰਬਾਰ ਵਾਸਤੇ ਹੀ ਕਸ਼ਮੀਰੋਂ ਬਣਵਾਇਆ ਸੀ।

†ਇਹ ਤਖਤ ਇਕ ਬੜਾ ਸ਼ਾਨਦਾਰ ਅਤੇ ਰਤਨਾਂ ਨਾਲ ਜੜਿਆ ਹੋਇਆ ਸੀ ਅਤੇ ਇਸਦੇ ਉਪਰ ਇਕ ਛੋਟੀ ਜਹੀ ਬੜੀ ਹੀ ਸੁੰਦਰ ਚਾਨਣੀ ਲਗੀ ਹੋਈ ਸੀ।

ਤੋਪਾਂ ਛੁਟੀਆਂ ਸ਼ਾਹੀ ਸਲਾਮੀ ਹੋਈ ਵਾਜੇ ਵਜਦੇ ਖੁਸ਼ੀ ਅਪਾਰ ਆਉਂਦੇ
ਦੋਪਾਸਯੋਂ ਸੜਕ ਤੋਂ ਫਤ੍ਹੇ ਬੋਲੇ ਉੱਤਰ ਦਈ ਸਲਾਮ ਹੁਸ਼ਯਾਰ ਆਉਂਦੇ
ਇੰਦ੍ਰ ਗਜ ਹਾਥੀ ਉਤੇ ਚੜ੍ਹੇ ਹੋਏ ਮਹਾਰਾਜ ਅਗੋਂ ਵਾਲੀ ਸਾਰ ਆਉਂਦੇ
ਹੁਕਮਰਾਨ ਦੋਵੇਂ ਮਿਲੇ ਖੁਸ਼ੀ ਹੋਕੇ ਪਿਛੇ ਅਫਸਰ ਬੰਨ੍ਹੀਂ ਕਤਾਰ ਆਉਂਦੇ
ਦੋਵੇਂ ਇਕ ਹੌਦੇ ਵਿਚ ਬੈਠ ਕਰਕੇ ਡੇਰੇ ਵਲ ਧੀਮੀਂ ਰੰਫਤਾਰ ਆਉਂਦੇ
ਆਉਂਦੇ ਵੇਖਦੇ ਸ਼ਾਨ ਸਰਕਾਰ ਦੇ ਨੂੰ ਤੰਬੂ ਪਾਸ ਹਾਰੇ ਸ਼ਾਨਦਾਰ ਆਉਂਦੇ
ਦਲ ਖੁਸ਼ੀ ਦੇ ਦੋ ਕਰਤਾਰ ਸਿੰਘਾ ਕਠੇ ਹੋ ਕਰਕੇ ਅੰਦਰ ਵਾਰ ਆਉਂਦੇ

ਤਥਾ

ਥਾਉਂ ਥਾਂ ਬੈਠੇ ਔਹਦੇਦਾਰ ਸਾਰੇ ਦਾਖਲ ਫੇਰ ਹੋਇ ਹੁਕਮਰਾਨ ਅੰਦਰ
ਅੱਖਾਂ ਵੇਖਦੇ ਸਾਰ ਚੁੰਧਯਾ ਗਈਆਂ ਕੱਠਾ ਹੋਯਾ ਜਹਾਨ ਦਾ ਸ਼ਾਨ ਅੰਦਰ
ਦਾਖਲਹੁੰਦਯਾਂ ਫਤੇਹ ਦੀ ਗੂੰਜ ਉਠੀ ਹੜ ਖੁਸ਼ੀ ਦਾ ਵੜਯਾ ਆਨ ਅੰਦਰ
ਬੈਠੇ ਤਖਤ ਉਤੇ ਬਾਦਸ਼ਾਹ ਦੋਵੇਂ ਆ ਸਕੰਦਰ ਅਤੇ ਸੁਲੇਮਾਨ ਅੰਦਰ
ਯੂਰਪੀਨ ਹੈਰਾਨ ਹੋ ਦੇਖ ਰਹੇ ਇਹਾ ਡਿਠਾ ਨਾ ਸ਼ਾਨ ਜਹਾਨ ਅੰਦਰ
ਸਨਧਬਧ ਹੋਕੇ ਇਕ ਤਰਫ ਬੈਠੇ ਬੜੇ ਬੜੇ ਸਰਦਾਰ ਜਵਾਨ ਅੰਦਰ
ਸ਼ਸਤ੍ਰਬਸਤ੍ਰਾਂ ਦੀ ਜਗਮਗਟਾਹਹੋ ਰਹੀ ਨਜ਼ਰ ਟਿਕੇ ਨ ਦੇਇ ਧਯਾਨ ਅੰਦਰ
ਦੂਜੀਤਰਫ ਅੰਗਰੇਜ਼ ਤੇ ਲੇਡੀਆਂ ਸਨ ਕਈ ਸੈਂਕੜੇ ਬੈਠੇ ਮਹਿਮਾਨ ਅੰਦਰ
ਸ਼ਾਮਯਾਨੇ ਨੂੰ ਵੇਖ ਹੋ ਦੰਗ ਰਹਿ ਗਏ ਕਰ ਰਹੇ ਸਨ ਸਿਫਤ ਜ਼ਬਾਨ ਅੰਦਰ
ਖੁਸ਼ੀ ਜਮ੍ਹਾਂ ਆ ਹੋਈ ਕਰਤਾਰ ਸਿੰਘਾ ਸਾਰੇ ਜੱਗ ਦੀ ਓਸੇ ਪਛਾਨ ਅੰਦਰ

ਤਥਾ

ਫੇਰ ਵੈਡ ਸਾਹਿਬ ਖੜੇ ਹੋ ਕਰਕੇ ਸਰਦਾਰਾਂ ਦੇ ਨਾਮ ਸੁਨਾਨ ਲਗੇ
ਉਠ ਉਠ ਕੇ ਰਾਜੇ ਦੀਵਾਨ ਸਾਰੇ ਵਾਈਸਰਾਇ ਨਾਲ ਹਥ ਮਿਲਾਨ ਲਗੇ
ਆਪੋ ਆਪਣੇ ਦਰਜਯਾ ਸਮਝ ਕਰਕੇ ਸਾਰੇ ਨਜ਼ਰਾਂ ਪੇਸ਼ ਕਰਾਨ ਲਗੇ
ਮੁਲਾਕਾਤ ਦੀ ਵੇਖਕੇ ਰੀਤ ਸੋਹਣੀ ਯੂਰਪੀਨ ਮਹਿਮਾਨ ਸਲਾਹਨ ਲਗੇ
ਮਹਾਰਾਜ ਅਤੇ ਵਾਈਸ੍ਰਾਇ ਦੋਵੇਂ ਸੁਣ ਸੁਣ ਗੱਲਾਂ ਮੁਸਕਰਾਨ ਲਗੇ
ਬਹੁਤ ਚਿਰ ਦੇ ਬਾਹਦ ਕਰਤਾਰ ਸਿੰਘਾ ਤੋਹਫੇ ਸਭ ਨੂੰ ਦੇਣ ਦੁਵਾਨ ਲਗੇ

ਤਥਾ

ਇਕੋਤ੍ਰ ਸੌ ਕਿਸ਼ਤੀ ਭਰੀ ਜ਼ਵਾਹਿਰਾਤਾਂ ਇਕ ਕੀਮਤੀ ਬੜੀ ਕਮਾਨ ਸਮਝੋ
ਇਕ ਤੇਗ ਜੜਾਊ ਤੇ ਜ਼ਰੀ ਜ਼ੇਵਰ ਸਿਰੇਪਾਉ ਪਸਮੀਨੇ ਦੇ ਥਾਨ ਸਮਝੋ
ਇਕ ਹਾਥੀ ਬੇਕੀਮਤੀ ਦੋ ਘੋੜੇ ਜ਼ਰੀ ਜ਼ੇਵਰਾਂ ਸਜੇ ਸਮਾਨ ਸਮਝੋ
ਵਾਇਸਰਾਇ ਦੀ ਨਜ਼ਰ ਇਹ ਪੇਸ਼ ਕੀਤੀ ਲਈ ਕਰਕੇ ਖੁਸ਼ੀ ਮਹਾਨ ਸਮਝੋ
ਮਹਿਮਾਨਾਂ ਸਕੱਤਰਾਂ ਅਫਸਰਾਂ ਨੂੰ ਸਿਰੇਪਾਉ ਦਿਤੇ ਕਰ ਮਾਨ ਸਮਝੋ
ਥਾਲ ਕਈ ਮੇਵੇ ਮਠਿਆਈਆਂ ਦੇ ਦੇਸੀ ਕਈ ਚੀਜ਼ਾਂ ਬੁਧੀਮਾਨ ਸਮਝੋ
ਪੂਰੀ ਰਸਮ ਕਰ ਖਤਮ ਦਰਬਾਰ ਕੀਤਾ ਵਾਜੇ ਖੁਸ਼ੀ ਦੇ ਬਹੁਤ ਵਜਾਨ ਸਮਝੋ
ਵਿਦਾ ਕਰਨ ਬਾਹਰ ਮਹਾਰਾਜ ਆਏ ਨਾਲ ਪਯਾਰ ਦੇ ਜੱਫੀਆਂ ਪਾਨ ਸਮਝੋ
ਓਸੇ ਤਰ੍ਹਾਂ ਫਿਰ ਸ਼ਾਹੀ ਸਲਾਮੀ ਹੋਈ ਹੋਇ ਕੈਂਪ ਨੂੰ ਜਦੋਂ ਰੁਵਾਨ ਸਮਝੋ
ਦੋਵੇਂ ਸ਼ਾਹਜ਼ਾਦੇ ਕਰਤਾਰ ਸਿੰਘਾ ਨਾਲ ਜਾ ਕੇ ਡੇਰੇ ਪੁਚਾਨ ਸਮਝੋ

ਵਾਕ ਕਵੀ

ਏਸੇ ਤਰ੍ਹਾਂ ਜਲਸੇ ਫੇਰ ਰਹੇ ਹੁੰਦੇ ਇਕ ਦੂਸਰੇ ਤਾਈਂ ਬੁਲਾਂਦੇ ਰਹੇ
ਆਪੋ ਆਪਣੇ ਨਾਮ ਤੇ ਸ਼ਾਨ ਬਦਲੇ ਵਧ ਵਧ ਕੋ ਜ਼ੋਰ ਲਗਾਂਦੇ ਰਹੇ
ਬਾਦਸ਼ਾਹੀ ਮਹਿਮਾਨੀ ਦੇ ਯੋਗ ਜੋ ਸੀ ਕਰ ਕਰਕੇ ਸ਼ਾਨ ਦਿਖਾਂਦੇ ਰਹੇ
ਏਥੇ ਲਿਖਾਂ ਕੀਹ ਫੋਲ ਕਰਤਾਰ ਸਿੰਘਾ, ਕੀਹ ਖਾਂਦੇ ਤੇ ਕੀਹ ਖੁਲਾਂਦੇ ਰਹੇ

ਗਵਰਨਰ ਜਨਰਲ ਨੇ ਸਰਕਾਰ ਖਾਲਸੇ ਨੂੰ ਆਪਣੀਆਂ ਫੌਜਾਂ ਦੀ ਕੁਵੈਦ ਦਿਖਲਾਣੀ

ਮੁਲਾਕਾਤ ਜਦ ਹੋਇ ਹਵਾਈ ਗਈ, ਵਾਇਸਰਾਇ ਨੇ ਹੁਕਮ ਸੁਨਾਯਾ ਜੀ
ਫੌਜਾਂ ਕੱਲ ਪਰੇਡ ਨੂੰ ਤਯਾਰ ਹੋਵਣ ਸਾਰੇ ਆਡਰ ਲਿਖ ਪੁਚਾਯਾ ਜੀ
ਅਠਾਰਾਂ ਕੱਤਕ ਕਮਾਂਡਰਇਨਚੀਫ ਸਾਹਿਬਫੌਜਾਂ ਵਿਚ ਮੈਦਾਨ ਲੈ ਆਯਾ ਜੀ
ਦਿਤੀ ਖਬਰ ਹੈਸੀ ਮਹਾਰਾਜ ਤਾਈਂ ਜਾ ਕਦਮ ਸਰਕਾਰ ਪਾਯਾ ਜੀ
ਪਹਿਲਾਂ ਪੈਦਲ ਦਾ ਮਾਰਚ ਪਾਸ ਹੋਯਾ ਤੇ ਕੁਵਾਇਦ ਦਾ ਰੰਗ ਦਿਖਾਯਾ ਜੀ
ਵਾਰੀ ਆਈ ਅਸਵਾਰਾਂ ਦੀ ਫੇਰ ਪਿਛੋਂ ਮੋਹਣਾ ਘੋੜਯਾਂ ਕਦਮ ਮਿਲਾਯਾ ਜੀ
ਤੋਪਖਾਨਯਾਂ ਨੇ ਕੀਤੀ ਚਾਂਦ ਮਾਰੀ ਹੋਈਆਂ ਕਈ ਖੇਲਾਂ ਜਤਲਾਯਾ ਜੀ
ਦਿਨ ਖੁਸ਼ੀ ਦਾ ਨਾਲ ਕਰਤਾਰ ਸਿੰਘਾ ਹਾਸੇ ਖੇਡ ਦੇ ਵਿਚ ਲੰਘਾਯਾ ਜੀ

ਦੂਸਰੇ ਦਿਨ ਗਵਰਨਰ ਜਨਰਲ ਨੇ ਫੌਜ ਖਾਲਸਾ ਨੂੰ ਵੇਖਣ ਵਾਸਤੇ ਆਉਣਾ

ਮੁੜਨ ਲੱਗਯਾਂ ਪਿਛ੍ਹਾਂ ਸ੍ਰਕਾਰ ਨੂੰ ਵੀ ਵਾਈਸਰਾਇ ਨੇ ਕਹਯਾ ਸੁਨਾ ਕਰਕੇ
ਫੌਜ ਖਾਲਸਾ ਦੇਖਣੀ ਚਾਹੁੰਦੇ ਹਾਂ ਕਲ ਵਿਚ ਪਰੇਡ ਦੇ ਆ ਕਰਕੇ
ਮਹਾਰਾਜ ਮਨਜ਼ੂਰ ਕਰ ਚਲੇ ਆਏ ਡੇਰੇ ਆ ਸਰਦਾਰ ਬੁਲਾ ਕਰਕੇ
ਕਹਯਾ ਫੌਜ ਅਰਾਸਤਾ ਕਲ ਹੋਵੇ ਸਾਰੀ ਵਿਚ ਪਰੇਡ ਲੈ ਜਾ ਕਰਕੇ
ਦਿਨ ਚੜ੍ਹੇ ਸਰਦਾਰਾਂ ਨੇ ਕੁਲ ਫੌਜਾਂ ਮੈਦਾਨ ਦ ਵਿਚ ਜਮਾ ਕਰਕੇ
ਦਿਤੀ ਖਬਰ ਸਰਕਾਰ ਨੂੰ ਆਣ ਸਾਰੀ ਚੜ੍ਹ ਸਣੇ ਦਰਬਾਰੀਆਂ ਜਾ ਕਰਕੇ
ਫੇਰ ਨਜ਼ਰ ਤੇ ਸਭ ਕੁਝ ਠੀਕ ਡਿਠਾ ਦਿਤੀ ਖਬਰ ਅਸਵਾਰ ਨੇ ਧਾ ਕਰਕੇ
ਲਾਟਸਾਹਿਬ ਆ ਗਏ ਕਰਤਾਰ ਸਿੰਘਾ ਮਿਲੇ ਅਗੋਂ ਜਾ ਘੋੜੇ ਦੁੜ੍ਹਾ ਕਰਕੇ

ਖਾਲਸਾ ਫੌਜ ਦੀ ਕੁਵਾਇਦ

ਇਕ ਤਰਫ ਖੜੇ ਹੁਕਮਰਾਨ ਦੋਵੇਂ ਕੰਮ ਛਿੜਯਾ ਨਾਲ ਸਫਾਈ ਸੋਹਣੀ
ਹੋਯਾ ਮਾਰਚ ਪਾਸ ਰਸਾਲਯਾਂ ਦਾ ਹੋਈ ਜਿਨ੍ਹਾਂ ਨੂੰ ਸੀ ਸਿਖਲਾਈ ਸੋਹਣੀ
ਲੰਘੇ ਤੋਪਖਾਨੇ ਫੇਰ ਓਸੇ ਤਰ੍ਹਾਂ ਘੋੜੇ ਖੱਚਰਾਂ ਕਦਮ ਉਠਾਈ ਸੋਹਣੀ
ਕੀਤੀ ਫੇਰ ਕੁਵਾਇਦ ਰਸਾਲਯਾਂ ਨੇ ਹਰ ਤਰਜ਼ ਹੀ ਕਰ ਦਿਖਲਾਈ ਸੋਹਣੀ
ਵਾਰੀ ਪੈਦਲਾਂ ਦੀਆਈਜਿਸਵੇਲੇ ਚੜਤਲਓਹਨਾਂਦੀ ਡਿਠੀ ਸਵਾਈ ਸੋਹਣੀ
ਕਈਆਂ ਟੋਲਯਾਂ ਫੇਰ ਕੁਵਾਇਦ ਕੀਤੀ ਸ਼ੁਰੂ ਕਰ ਅਖੀਰ ਨਿਬਾਹੀ ਸੋਹਣੀ
ਫੈਰ ਚਾਂਦਮਾਰੀ ਆਣ ਹੋਣ ਲਗੀ ਪੱਕੀ ਸ਼ਿਸ਼ਤ ਓਥੇ ਅਜ਼ਮਾਈ ਸੋਹਣੀ
ਕਈਆਂ ਬੱਤੀਆਂ ਕਢੀਆਂ ਦੀਵਯਾ ਤੋਂ ਗੋਲੀਮਾਰਕੇ ਕੌਡੀ ਉਡਾਈ ਸੋਹਣੀ
ਕੇਲੇ ਚੱਕਰਾਂ ਦੇ ਨਾਲ ਕਈ ਕੱਟੇ ਘੋੜ ਦੌੜ ਤੇ ਖਾਈ ਟਪਾਈ ਸੋਹਣੀ
ਮੁੱਦਾ ਗਲ ਕਾਧੀ ਕਰਤਾਰ ਸਿੰਘਾ ਵਾਹ ਵਾਹ ਦੀ ਹੋਈ ਅਵਾਈ ਸੋਹਣੀ

ਵਾਕ ਕਵੀ

ਯੂਰਪੀਨਾਂ ਨੂੰ ਇਹ ਯਕੀਨ ਹੈਸੀ ਫੌਜ ਖਾਲਸਾ ਹੋਊ ਗੁਵਾਰ ਸਾਰੀ
ਇਨ੍ਹਾਂ ਕੁਵੈਦ ਪਰੇਡ ਕੀਹ ਜਾਨਣੀ ਏਂ ਕੱਠੀ ਹੋਏਗੀ ਮਾਂਗਵੀ ਧਾੜ ਸਾਰੀ
ਹਿੰਦੁਸਤਾਨ ਦਿਆਂ ਰਜਵਾੜਯਾਂ ਦੀ ਫੌਜ ਵੇਖ ਚੁਕੇ ਕਈ ਵਾਰ ਸਾਰੀ
ਉਹ ਸਮਝਦੇਸਨ ਇਹ ਭੀ ਓਸੇਤਰ੍ਹਾਂ ਫੜੀ ਖੜੀ ਹੋਊ ਟੁਟੇ ਹਥਯਾਰ ਸਾਰੀ

ਕਾਇਦੇ ਮੂਜਬ ਜਦੋਂ ਪਰੇਡ ਦੇਖੀ ਭੁਲ ਆਪਣੀ ਗਈ ਰਫਤਾਰ ਸਾਰੀ
ਬਰਦੀਸੋਹਣੀ ਤੇ ਫੜੇਹਥਯਾਰ ਉੱਜਲ ਡਿੱਠੀ ਆਪਣੇ ਤੋਂ ਵਧ ਕਾਰ ਸਾਰੀ
ਤੋਪਖਾਨਯਾਂ ਦੀ ਵੇਖ ਚਾਂਦੀ ਮਾਰੀ ਚੁਪ ਹੋਏ ਹੁਸ਼ਯਾਰੀ ਵਿਸਾਰ ਸਾਰੀ
'ਵੈਰੀ ਗੁਡ' ਅਵਾਜ਼ ਕਰਤਾਰ ਸਿੰਘਾ ਕਹਿ ਰਹੀ ਸੀ ਖੜੀ ਕਤਾਰ ਸਾਰੀ

ਸਰਕਾਰ ਖ਼ਾਲਸੇ ਦੇ ਦਰਬਾਰੀਆਂ ਦੇ ਕਰਤੱਬ

ਖਤਮ ਹੋਈ ਪਰੇਡ ਜਾਂ ਫੌਜ ਦੀ ਆਇ ਵਿਚ ਮੈਦਾਨ ਸਰਦਾਰ ਸਮਝੋ
ਝਕਾ ਝੱਕ ਬਰਦੀ ਜਗਮਗਾਟ ਪਾਂਦੀ ਸ਼ੇਰਾਂ ਵਰਗੇ ਰੂਪ ਅਪਾਰ ਸਮਝੋ
ਪਹਿਲਾਂ ਘੋੜੇ ਦੁੜਾਇ ਟਪਾਇ ਖਾਈਆਂ ਨੇਜ਼ੇਬਾਜ਼ੀ ਕੀਤੀ ਜ਼ੋਰਦਾਰ ਸਮਝੋ
ਨਿੰਬੂਕੱਟੇ ਤੇ ਹੁਸਨ ਅਸਵਾਰੀਆਂ ਦੇ ਆਦਿਖਾਏ ਸਭਨਾਂ ਵਾਰੋਵਾਰ ਸਮਝੋ
ਹਰੀ ਸਿੰਘ ਸਰਦਾਰ ਨੇ ਸਭ ਨਾਲੋਂ ਖੱਟੀ ਭੱਲ ਓਥੇ ਹੁਸ਼ਯਾਰ ਸਮਝੋ
ਹਰਸਾ ਸਿੰਘ ਜਰਨੈਲ ਨੇ ਗੱਤਕੇ ਦਾ ਹੁਨਰ ਦੱਸਯਾ ਕਰ ਵਿਚਾਰ ਸਮਝੋ
ਬੈਠੇ ਮੰਜੇ ਤੇ ਕਾਗ ਛੁਡਾ ਹੇਠਾਂ ਲਿਆ ਗੱਤਕੇ ਦੇ ਨਾਲ ਮਾਰ ਸਮਝੋ
ਖੇਡੇ ਢਾਲ ਤਲਵਾਰ ਦੇ ਨਾਲ ਕਈ ਪਟੇ ਬਾਜ਼ੀ ਦੇ ਅੰਗ ਦਿਖਾਰ ਸਮਝੋ
ਯੂਰਪੀਨ ਹੋਏ ਖੁਸ਼ ਕਰਤਾਰ ਸਿੰਘਾ ਵਾਹ ਵਾਹ ਰਹੇ ਮੂੰਹੋਂ ਉਚਾਰ ਸਮਝੋ

ਮਹਾਰਾਜੇ ਨੇ ਅਸਵਾਰ ਹੋ ਕੇ ਆਪ ਮੈਦਾਨ ਵਿਚ ਆਉਣਾ

ਜਿਥੇ ਜੌਹਰ ਹੁੰਦੇ ਢੱਕੇ ਰਹਿਣ ਨਾਹੀਂ ਮਹਾਰਾਜ ਭੀ ਵਿਚ ਮੈਦਾਨ ਆਏ
ਸਿਪਾਹਗਿਰੀ ਦੇ ਜੌਹਰ ਦਿਖਾਇ ਸੋਹਣੇ ਯੂਰਪੀਨ ਰਹਿ ਵੇਖ ਹੈਰਾਨ ਆਏ
ਗੜਵਾ ਰੱਖਯਾ ਇਕ ਮੈਦਾਨ ਅੰਦਰ ਘੋੜਾ ਛਡ ਲੈ ਹਥ ਕ੍ਰਿਪਾਨ ਆਏ
ਉਤੇ ਗੜਵੇ ਕਰ ਨਿਸ਼ਾਨ ਗਏ ਤਿੰਨ ਵਾਰ ਉਸੇ ਤਰ੍ਹਾਂ ਜਾਨ ਆਏ
ਚੌਥੀ ਵਾਰ ਗੜਵਾ ਚੁਕ ਵੇਖਯਾ ਜਾਂ ਵਾਈਸਰਾਇ ਨੇ ਦੇਇ ਧਯਾਨ ਆਏ
ਇਕ ਬੜਾ ਸੋਹਣਾ ਫੁਲ ਬਣ ਗਿਆ ਵੇਖਣ ਵਾਸਤੇ ਸਭ ਪਛਾਨ ਆਏ
ਕਰਦੇ ਸਭ ਤਾਰੀਫ ਸਰਕਾਰ ਦੀ ਜੀ ਯੂਰਪੀਨ ਜਿਤਨੇ ਮਹਿਮਾਨ ਆਏ
ਹੋਈ ਖਤਮ ਪਰੇਡ ਕਰਤਾਰ ਸਿੰਘਾ ਪਰਤ ਡੇਰਯਾਂ ਨੂੰ ਹੁਕਮਰਾਨ ਆਏ

ਛੇਵੇਂ ਦਿਨ ਦੀ ਆਖਰੀ ਮੁਲਾਕਾਤ

ਉਨੀਂ ਕੱਤੇ ਨੂੰ ਪਿਛਲੇ ਪਹਿਰ ਮੁੜਕੇ ਹੋਯਾ ਆਖਰੀ ਬੜਾ ਦਰਬਾਰ ਭਾਈ

ਵਾਈਸਰਾਇ ਦੇ ਕੈਂਪ ਦੇ ਵਿਚ ਜਾਕੇ ਮੁਲਾਕਾਤ ਕੀਤੀ ਸਰਕਾਰ ਭਾਈ
ਰਾਜਨੀਤ ਦੀਆਂ ਕਈ ਕਰ ਗੱਲਾਂ ਬਾਦਸ਼ਾਹੀ ਦੇ ਸੋਚ ਵਿਹਾਰ ਭਾਈ
ਇਕ ਦੂਸਰੇ ਤੋਂ ਵਿਦਾ ਹੋਣ ਲਗੇ ਪਾ ਜੱਫੀਆਂ ਨਾਲ ਪਯਾਰ ਭਾਈ
ਤਦ ਗਵਰਨਰ ਸਾਹਿਬ ਨੇ ਦੋ ਤੋਪਾਂ ਅੱਠਾਂ ਘੋੜਿਆਂ ਸਣੇ ਵਿਚਾਰ ਭਾਈ
ਕੈਂਚੀਦਾਰ ਇਕ ਪੁਲ ਦਰਯਾ ਦਾ ਜੀ ਕੀਤਾ ਨਜ਼ਰ ਸ੍ਰਕਾਰ ਦੀ ਸਾਰ ਭਾਈ
ਵਿਦਾ ਹੋ ਆਇ ਕੈਂਪ ਆਪਣੇ ਨੂੰ ਵਾਜੇ ਵੱਜਦੇ ਰੰਗ ਅਪਾਰ ਭਾਈ
ਵੀਹ ਕੱਤੇ ਨੂੰ ਸਮਝ ਕਰਤਾਰ ਸਿੰਘਾ ਪਰਤੀ ਵਲ ਲਾਹੌਰ ਮੁਹਾਰ ਭਾਈ

5 ਮਘਰ 1888 ਨੂੰ ਸਰਕਾਰ ਨੇ ਲਾਹੌਰ ਆ ਜਾਣਾ

ਕਾਠਗੜ੍ਹ ਤੋਂ ਕੂਚ ਸਰਕਾਰ ਕਰ ਕੇ ਊਨੇ ਜਾਇ ਕੇ ਦਰਸ ਦੀਦਾਰ ਕੀਤੇ
ਬੇਦੀ ਸਾਹਿਬ ਸਿੰਘ ਨਾਲ ਪਯਾਰ ਹੈਸੀ ਕੁਝਦਿਨ ਰਹਿ ਸੈਰ ਸ਼ਿਕਾਰ ਕੀਤੇ
ਓਥੋਂ ਪਰਤ ਕੇ ਆਇ ਕਪੂਰਥਲੇ ਅੰਮ੍ਰਿਤਸਰ ਆ ਦਰਸ ਦਰਬਾਰ ਕੀਤੇ
ਹੈਸੀ ਸੋਲਾਂ ਨਵੰਬਰ ਕਰਤਾਰ ਸਿੰਘਾ ਡੇਰੇ ਪਹੁੰਚ ਲਾਹੌਰ ਸਰਕਾਰ ਕੀਤੇ

ਵਾਕ ਕਵੀ

ਅਸਾਂ ਸੁਣਯਾਂ ਆਪਣੇ ਵੱਡਯਾਂ ਤੋਂ ਅੱਖੀਂ ਜਿਨ੍ਹਾਂ ਸੀ ਇਹ ਦਰਬਾਰ ਡਿੱਠਾ
ਉਹ ਦੱਸਦੇ ਸਣ, ਸ਼ਾਨ ਓਹੋ ਜਿਹਾ ਅੱਗੇ ਕਿਸੇ ਨ ਵਿਚ ਸੰਸਾਰ ਡਿੱਠਾ
ਓਥੇ ਖਾਲਸੇ ਦੀ ਬਾਦਸ਼ਾਹੀ ਦਾ ਜੀ ਹੈਸੀ ਅਜਬ ਨਜ਼ਾਰਾ ਅਪਾਰ ਡਿੱਠਾ
ਕਲਜੁਗ ਦਾ ਖਾਸ ਕਰਤਾਰ ਸਿੰਘਾ ਰਣਜੀਤ ਸਿੰਘ ਇਕ ਅਵਤਾਰ ਡਿੱਠਾ

ਕੰਧਾਰ ਦੇ ਤੋਹਫੇ

ਇਨ੍ਹੀਂਦਿਨੀਂ ਹੀ ਖਾਸ ਕੰਧਾਰ ਵਿਚੋਂ ੦ਅਕਰਮ ਖਾਂ ਵਕੀਲ ਚਲ ਆਯਾ ਜੀ
ਮਿਹਰ ਦਿਲ ਸ੍ਰਦਾਰ ਦੇ ਭੇਜੇ ਹੋਇ ਤੋਹਫੇ ਪੱਤ੍ਰਕਾ ਸਣੇ ਲਿਆਯਾ ਜੀ
ਚਿੱਠੀ ਦੋਸਤੀ ਦੀ ਸੋਹਣੀ ਲਿਖੀ ਹੋਈ ਵਿਚ ਬਹੁਤ ਪਯਾਰ ਜਤਾਯਾ ਜੀ
ਤੋਹਫੇ ਖੁਸ਼ੀ ਦੇ ਨਾਲ ਸਰਕਾਰ ਲਏ ਸ਼ੁਕਰੀਆ ਅਦਾ ਕਰਾਯਾ ਜੀ
ਕਈ ਦਿਨ ਵਕੀਲ ਨੂੰ ਰੱਖ ਕਰਕੇ ਸਿਰੋਪਾਉ ਬਹੁਮੁਲਾ ਦੁਵਾਯਾ ਜੀ
ਦੇਇ ਟੋਰਯਾ ਤੋਹਫੇ ਕਰਤਾਰ ਸਿੰਘਾ ਆਦਰ ਨਾਲ ਸਰਹੱਦ ਪੁਚਾਯਾ ਜੀ

---

੦ਪਰੋਲ ਖਾਂ ਨਵਾਬ ਕੰਧਾਰ ਵਾਲੇ ਦਾ ਵਕੀਲ।

ਕੰਵਰ ਨੌਨਿਹਾਲ ਸਿੰਘ ਦੀ ਮੰਗਣੀ

ਇਨ੍ਹੀਂ ਦਿਨੀਂ ਹੀ ਨੌਨਿਹਾਲ ਸਿੰਘ ਦੀ ਹੋਈ ਮੰਗਣੀ ਸੀ ਸ਼ਾਨਦਾਰ ਸਮਝੋ
ਸ਼ਾਮ ਸਿੰਘ ਸਰਦਾਰ ਅਟਾਰੀ ਵਾਲਾ ਬੇਟੀ ਓਸਦੀ ਰੂਪ ਅਪਾਰ ਸਮਝੋ
ਬੀਬੀ ਨਾਨਕੀ ਓਸਦਾ ਨਾਮ ਹੈਸੀ ਓਹਦਾ ਹੋਯਾ ਸਰਬੰਧ ਵਿਚਾਰ ਸਮਝੋ
ਡਿਠੇ ਥੋੜੇ ਹੀ ਭਾਗ ਕਰਤਾਰ ਸਿੰਘਾ ਝਟ ਫੇਰ ਦਿਤੀ ਕਰਮਾਂ ਹਾਰ ਸਮਝੋ

1889 ਨੂੰ ਹੱਜ਼ਾਰੇ ਵਿਚ ਰੌਲਾ

ਹਰੀਪੁਰ ਵਿਚੋਂ ਹਰੀ ਸਿੰਘ ਤਾਈਂ ਆਯਾ ਹੋ ਗਈ ਸੀ ਬਹੁਤੀ ਦੇਰ ਭਾਈ
ਦਾਬਾ ਰਿਹਾ ਨ ਕਿਸੇ ਦਾ ਓਸ ਪਾਸੇ ਹੋਇ ਫੇਰ ਪਠਾਨ ਦਲੇਰ ਭਾਈ
ਸ਼ੋਰ ਸਾਰੇ ਹਜ਼ਾਰੇ ਦੇ ਵਿਚ ਪਾਯਾ ਭਾਰਾ ਗਦਰ ਮਚਾਯਾ ਫੇਰ ਭਾਈ
ਖਬਰਾਂ ਵਿਚ ਲਾਹੌਰ ਦੇ ਪਹੁੰਚੀਆਂ ਜਾਂ ਹਰੀ ਸਿੰਘ ਚੜ੍ਹਯਾ ਫੇਰ ਸ਼ੇਰ ਭਾਈ
ਕੀਤਾ ਗੁਜਰਾਂਵਾਲਯੋਂ ਕੂਚ ਜਲਦੀ ਇਕੀ ਪੋਹ ਦੀ ਖਾਸ ਸਵੇਰ ਭਾਈ
ਰਾਵਲਪਿੰਡੀਉਂ ਲੰਘ ਕਰਤਾਰ ਸਿੰਘਾ ਫੜਦਾਗਾਜ਼ੀਆਂ ਨੂੰ ਘੇਰ ਘੇਰ ਭਾਈ

ਬਾਗੀਆਂ ਦਾ ਸੁਧਾਰ

ਕੋਰਹਿ ਪਿੰਡ ਪਠਾਨ ਸਨ ਹੋਏ ਕਠੇ ਛਾਪਾ ਮਾਰਕੇ ਜਾਇ ਦਬਾਵੰਦਾ ਏ
ਸੁਤੇ ਪਏ ਫੜੇ ਯੱਕਾ ਖਾਨ ਹੋਰੀ ਦਿਨੇ ਧਰਕੇ ਤੋਪ ਉਡਾਵੰਦਾ ਏ
ਫੂਕੇ ਕਈ ਪਠਾਨਾਂ ਦੇ ਪਿੰਡ ਗੜ੍ਹੀਆਂ ਹਥੋ ਹੱਥ ਹੁਦਾਰ ਚਾ ਲਾਹਵੰਦਾ ਏ
ਓਥੋਂ ਕਰ ਧਾਵਾ ਪਿਆ ਖਾਨਪੁਰ ਤੇ ਸ਼ਾਹ ਵਲੀ ਖਾਂ ਤਈਂ ਫਸਾਵੰਦਾ ਏ
ਓਹਨੂੰ ਸਣੇ ਕਬੀਲੇ ਦੇ ਕੈਦ ਕਰਕੇ ਹਰੀ ਪੁਰ ਦੇ ਕਿਲੈ ਪੁਚਾਵੰਦਾ ਏ
ਠਾਣਾ ਖਾਨਪੁਰ ਵਿਚ ਬੈਠਾ ਕਰਕੇ ਵਲ ਵਾਕੇ ਪਨਾਹ ਦੇ ਜਾਵੰਦਾ ਏ
ਕੱਠ ਗਾਜ਼ੀਆਂ ਦਾ ਓਥੇ ਬਹੁਤ ਹੋਯਾ ਸੂਹਾ ਆਕੇ ਖਬਰ ਸੁਨਾਵੰਦਾ ਏ
ਖਾ ਸੂਰਮਾ ਗੁਸਾ ਕਰਤਾਰ ਸਿੰਘਾ ਓਸੇ ਤਰਫ ਨੂੰ ਕੂਚ ਬੁਲਾਵੰਦਾ ਏ

ਵਾਕੇ ਪਨਾਹ ਦਾ ਜੰਗ

ਖਾਨਪੁਰ ਤੋਂ ਵਾਕੇ ਵਨਾਹ ਵੱਲੇ ਹਰੀ ਸਿੰਘ ਯੋਧਾ ਝਟ ਧਾਇ ਗਿਆ
ਓਧਰਖਬਰ ਪਠਾਨਾਂ ਨੂੰ ਹੋਇਗਈ ਹਰੀ ਸਿੰਘ ਨਲੂਆ ਚੜ੍ਹ ਆਇ ਗਿਆ
ਢੋਲ ਮਾਰਕੇ ਵਿਚ ਮੈਦਾਨ ਲੱਥੇ ਜੋਸ਼ ਮਜ਼ਹਬੀ ਦਿਲੀ ਸਮਾਇ ਗਿਆ

ਬੋੜੀ ਮਾਰ ਖਾ ਛਡ ਮੈਦਾਨ ਨਠੇ ਰੋਅਬ ਸੂਰਮੇ ਦਾ ਭਾਰਾ ਛਾਇ ਗਿਆ
ਅੜਯਾ ਕੋਈ ਮੈਦਾਨ ਦੇ ਵਿਚ ਨ ਸੀ ਹਰ ਇਕ ਦੂੰਬ ਦਬਾਇ ਗਿਆ
ਮੁੜ ਰਾਤ ਨੂੰ ਕਿਤੋਂ ਕਰਤਾਰ ਸਿੰਘਾ ਕੱਠ ਦੇਸ ਹੋ ਜੋਸ਼ ਵਧਾਇ ਗਿਆ

ਤਥਾ

ਫੌਜ ਖਾਲਸਾ ਵਿਚ ਮੈਦਾਨ ਪਈ ਓਧਰ ਵੈਰੀ ਭੀ ਬੇਸ਼ੁਮਾਰ ਆ ਗਏ
ਸੂਹੇ ਖਬਰ ਦਿਤੀ ਹਰੀ ਸਿੰਘ ਤਾਈਂ ਗਾਜ਼ੀ ਕੱਠੇ ਹੋ ਕਈ ਹਜ਼ਾਰ ਆ ਗਏ
ਸੁਤੇ ਸਿੰਘਾਂ ਤੇ ਮਾਰਨਾ ਰਾਤ ਛਾਪਾ ਸਾਰੇ ਦਿਲਾਂ ਅੰਦਰ ਇਹੋ ਧਾਰ ਆ ਗਏ
ਹਰੀ ਸਿੰਘ ਨੇ ਹੁਕਮ ਸੁਨਾਯਾ ਜਲਦੀ ਵੈਰੀ ਖਾਲਸਾ ਜੀ ਕਰੋਸਾਰ ਆ ਗਏ
ਕੁੰਡਲ ਬੰਨ੍ਹਕੇ ਫੌਜ ਬੈਠਾ ਦਿੱਤੀ ਸਿੰਘ ਥਾਉਂ ਥਾਂ ਸੱਜ ਹਥਯਾਰ ਆ ਗਏ
ਅੱਗਾ ਛਡਖਾਲੀ ਪਹਿਰੇ ਹਟ ਗਏ ਲਾਂਭੇ ਮਾਰਾਂ ਦੇ ਥਾਵਾਂ ਨੂੰ ਤਾੜ ਆ ਗਏ
ਇਕ ਦਸਤਾ ਆਪ ਅਸਵਾਰਾਂ ਦਾ ਲੈ ਪਿਛੇਵੈਰੀਆਂ ਤੇਜ਼ ਰਫਤਾਰ ਆ ਗਏ
ਗਾਜ਼ੀ ਵਧਕੇ ਅਗਾਂਹ ਕਰਤਾਰ ਸਿੰਘਾ ਬੇਵਕੂਫ ਆਪੇ ਹੇਠਾਂ ਮਾਰ ਆ ਗਏ

ਤਥਾ

ਸੁਤਾ ਸਮਝਕੇ ਸਿੰਘਾਂ ਦੇ ਦਲ ਤਾਈਂ ਅਗਾਂ ਬਿਨਾਂ ਵੇਖੇ ਗਾਜ਼ੀ ਆਇ ਗਏ
ਘੇਰੇ ਵਿਚ ਜਦੋਂ ਸਾਰੇ ਆਣ ਪਹੁੰਚੇ ਇਕੋ ਵਾਰ ਹੀ ਹੁਕਮ ਸੁਣਾਇ ਗਏ
ਤੜਾ ਤੜ ਚੌਫੇਰਯੋ ਹੋਣ ਲੱਗੀ ਮੀਂਹ ਅੱਗ ਦੇ ਆਣ ਬਰਸਾਇ ਗਏ
ਮਸਤੀ ਲੱਥ ਗਈ ਫੇਰ ਸਾਰਿਆਂ ਦੀ ਛੱਡੇ ਹੌਂਸਲੇ ਤੇ ਘਬਰਾਇ ਗਏ
ਆਪੋ ਧਾਪ ਪਿਛਾਂਹ ਨੂੰ ਉਠ ਨਠੇ ਜਿਧਰ ਮੂੰਹ ਹੋਯਾ ਓਧਰ ਧਾਇ ਗਏ
ਪਿਛਾਂ ਹਟਦਯਾਂ ਤੇ ਹਰੀ ਸਿੰਘ ਪਿਆ ਹਰਨ ਜਾਲ ਦੇ ਵਿਚ ਫਸਾਇ ਗਏ
ਕਦੇ ਅਗਾਂ ਤੇ ਕਦੇ ਪਿਛਾਂਹ ਜਾਂਦੇ ਮਾਰ ਗੋਲੀਆਂ ਸੈਂਕੜੇ ਫਾਹਿ ਗਏ
ਘਿਰਯਾ ਜਿਵੇਂ ਜਹਾਜ਼ੀ ਤੂਫਾਨ ਅੰਦਰ ਬੌਂਤਲ ਗਏ ਸਾਰੇ ਬਿਚਲਾਇ ਗਏ
ਤੋਬਾ ਤੋਬ ਕਰਦੇ ਨੱਠੇ ਲੈ ਜਾਨਾਂ ਦੋ ਹਜ਼ਾਰ ਜਵਾਨ ਮਰਵਾਇ ਗਏ
ਹਰੀਆ ਰਾਗਲੇ ਦੇ ਕਰਤਾਰ ਸਿੰਘਾ ਕਹਿੰਦੇ ਮਾਰ ਤੋਂ ਜਿੰਦ ਛੁਪਾਇ ਗਏ

ਡਿਹਰੇ ਗਾਜ਼ੀ ਖਾਂ ਤੇ ਚੜ੍ਹਾਈ

ਇਹ ਰੀਪੋਰਟ ਸਰਕਾਰ ਦੇ ਪਾਸ ਹੋਈ ਮੁਨਸ਼ੀ ਪੜ੍ਹਕੇ ਸਾਰੀ ਸੁਨਾਵੰਦਾ ਜੀ

ਖਾਂ ਮੁਹੰਮਦ ਸਾਦਿਕ ਹੋਯਾ ਆਕੀ ਟਕੇ ਨਹੀਂ ਲਾਹੌਰ ਪੁਚੰਵਦਾ ਜੀ
ਹੁਕਮ ਪਾਇ ਜਨਰਲ ਵੈਂਨਤੂਰਾਸਾਹਿਬ ਡਿਹਰੇਗਾਜ਼ੀ ਖਾਂਦੇਵਲਧਾਵੰਦਾ ਜੀ
ਹੋਈ ਖ਼ਬਰ ਨਵਾਬ ਨੂੰ ਜਿਸ ਵੇਲੇ ਉਹ ਦੌੜ ਪਹਾੜਾਂ ਨੂੰ ਜਾਵੰਦਾ ਜੀ
ਛੇ ਲੱਖ ਦਾ ਮੁਲਕ ਸੀ ਪਾਸ ਉਹਦੇ ਵੈਂਤੂਰਾ ਸਭ ਜ਼ਬਤ ਕਰਾਵੰਦਾ ਜੀ
ਬੰਦੋਬਸਤ ਲੈ ਹੱਥ ਕਰਤਾਰ ਸਿੰਘਾ ਠਾਣੇ ਆਪਣੇ ਜਾਇ ਬੈਠਾਵੰਦਾ ਜੀ

ਵਾਕ ਕਵੀ

ਡਿਹਰੇ ਗਾਜ਼ੀ ਖਾਂ ਤੋਂ ਵੈਂਨਤੂਰਾ ਸਾਹਿਬ ਬਹਾਵਲ ਪੁਰਵਾਗ ਉਠਾਇ ਭਾਈ
ਕੀਤੇ ਟਕੇ ਵਸੂਲ ਨਵਾਬ ਪਾਸੋਂ ਹੋਰ ਖਬਰ ਓਥੇ ਸੁਣ ਪਾਇ ਭਾਈ
ਅੰਗਰੇਜ਼ਾਂ ਨੇ ਜਨਰਲ ਪੋਟੰਜਰ ਤਾਈਂ ਦਿਤਾ ਸਿੰਧ ਦੇ ਵਲ ਚੜ੍ਹਾਇ ਭਾਈ
ਖਾਧੀ ਖਾਰ ਵੈਂਨਤੂਰੇ ਨੇ ਏਸ ਗਲੋਂ ਖ਼ਬਰ ਵਿਚ ਲਾਹੌਰ ਪੁਚਾਇ ਭਾਈ
ਮੰਗੀ ਆਗਯਾ ਸਿੰਧ ਸ਼ਿਕਾਰ ਪੁਰ ਹੱਲਾ ਫਤੇ ਕਰਾਂ ਜਾਇ ਭਾਈ
ਕੀਤੀ ਅਰਜ਼ ਮਨਜ਼ੂਰ ਸਰਕਾਰ ਨੇ ਨ ਦਿਤੀ ਦੋਸਤੀ ਅੰਗ ਨਿਬਾਹਿ ਭਾਈ
ਹਟ ਆਯਾ ਵੈਨਤੂਰਾ ਲਾਹੌਰ ਮੁੜਕੇ ਦਿਲ ਵਿਚ ਪੇਚੋ ਤਾਬ ਖਾਇ ਭਾਈ
ਓਧਰ ਜੰਗ ਤੋਂ ਬਿਨਾਂ ਕਰਤਾਰਸਿੰਘਾ ਲਿਆ ਮੁਲਕਅੰਗਰੇਜ਼ ਦਬਾਇ ਭਾਈ

ਪੈਂਦੇ ਖਾਂ ਦੀ ਮੌਤ

ਓਧਰ ਵਿਚ ਹਜ਼ਾਰੇ ਦੇ ਹਰੀ ਸਿੰਘ ਜੀ ਚੜ੍ਹ ਬਾਗੀਆਂ ਮਾਰ ਸੁਧਾਰ ਕਰਦਾ
ਚੜ੍ਹ ਢਾਕੇ ਵਨਾਹ ਤੋਂ ਅਗਾਂਹ ਟੁਰਯਾ ਡੇਰੇਜਾਇ ਅਗਰੋਰ ਦੇ ਬਾਹਰ ਕਰਦਾ
ਓਥੇ ਪਹੁੰਚਯਾ ਬੇਲੀਏ ਪਿੰਡ ਜਦੋਂ ਸੂਹਾ ਖਬਰ ਇਹ ਗੋਸ਼ ਗੁਜ਼ਾਰ ਕਰਦਾ
ਪੈਂਦੇ ਖਾਂ ਨਵਾਬ ਜੋ ਅੰਬ ਵਾਲਾ ਪਿਆ ਆਪਣੀ ਫੌਜ ਤਿਆਰ ਕਰਦਾ
ਵੇਲਾ ਤਾੜਦਾ ਹੈ ਕਿਸੇ ਮਾਰ ਦਾ ਉਹ ਸੁਣ ਕੂਚ ਓਥੋਂ ਸਰਦਾਰ ਕਰਦਾ
ਅੱਗੇ ਬਹੁਤਸ਼ਕਾਇਤਾਂ ਪਹੁੰਚਦੀਆਂ ਸਨ ਖਾਨਪ੍ਰਜਾਨੂੰ ਬਹੁਤ ਲਾਚਾਰ ਕਰਦਾ
ਹੁਣ ਈਨ ਸਰਕਾਰ ਦੀ ਮੰਨਦਾ ਨਹੀਂ ਹੋ ਖੁਦ ਮੁਖਤਾਰ ਹੰਕਾਰ ਕਰਦ
ਹਰੀ ਸਿੰਘ ਚੜ੍ਹਯਾ ਧੌਂਸਾ ਮਾਰ ਕਰਕੇ ਪੈਂਦੇ ਖਾਂ ਸੁਣ ਫਿਕਰ ਭਾਰ ਕਰਦ
ਸੁਲਾ ਵਾਸਤੇ ਹੋ ਤਿਆਰ ਗਿਆ ਟੋਲਾ ਕਾਜ਼ੀਆਂ ਦਾ ਫਿਟਕਭਾਰ ਕਰਦਾ
ਈਨ ਕਾਫਰਾ ਮੰਨਣੀ ਪਾਪ ਭਾਰਾ ਹੀਲਾ ਜੰਗ ਦਾ ਉਹ ਆਖਰਕਾਰ ਕਰਦਾ

ਕਈ ਹਜ਼ਾਰ ਗਾਜ਼ੀ ਕਠਾ ਆਣ ਹੋਯਾ ਜਮਾਂ ਜੰਗੀ ਸਮਾਨ ਹੁਸ਼ਯਾਰ ਕਰਦਾ
ਕਿਲ੍ਹਾ ਕਾਦਰਾ ਬਾਦ ਕਰ ਕਾਇਮ ਰਾਹ ਰੋਕ ਨ ਖੌਫ ਵਿਚਾਰ ਕਰਦਾ
ਹਰੀ ਸਿੰਘ ਨੇ ਭੀ ਹੱਲਾ ਬੋਲ ਦਿੱਤਾ ਜੋ ਅੜਯਾ ਮਾਰਕੇ ਪਾਰ ਕਰਦਾ
ਤਿੰਨ ਦਿਨ ਲੜਾਈ ਹੋਈ ਕਿਲੇ ਉਤੇ ਚੰਗੇ ਅੜਕੇ ਖਾਨ ਹਥਯਾਰ ਕਰਦਾ
ਚੌਥੇ ਦਿਨ ਉਹਨੂੰ ਮੌਤ ਚੁਕ ਆਂਦਾ ਬਾਹਰ ਨਿਕਲਕੇ ਜੰਗ ਤਲਵਾਰ ਕਰਦਾ
ਐਲੀ ਐਲੀ ਕਹਿੰਦਾ ਆਯਾ ਹਰੀ ਸਿੰਘ ਤੇ ਸਿੰਘ ਓਸਨੂੰ ਵੇਖਕੇ ਵਾਰ ਕਰਦਾ
ਗੋਲੀ ਪਏ ਮੱਥੇ ਪੈਂਦੇ ਖਾਨ ਡਿੱਗਾ ਜੰਗ ਕੋਈ ਨਾ ਹੌਂਸਲਾ ਧਾਰ ਕਰਦਾ
ਭਾਂਜ ਪਈ ਮੁਲਖਈਆਂ ਦੇ ਵਿਚ ਆਕੇ ਨੱਠਾ ਹਰ ਕੋਈ ਹਾਹਾਕਾਰ ਕਰਦਾ
ਜਹਾਂਦਾਦ ਖਾਂ ਪੈਂਦੇ ਦਾ ਪੁਤ ਫੜਯਾ ਕੈਦ ਓਸਨੂੰ ਹੜ੍ਹੀਆਂ ਮਾਰ ਕਰਦਾ
ਬੰਦੋਬਸਤ ਕਰ ਦੇਸ ਕਰਤਾਰ ਸਿੰਘਾ ਹਰੀਪੁਰ ਦੇ ਵਲ ਮੁਹਾਰ ਕਰਦਾ

ਗੁਰਦਵਾਰਾ ਪੰਜਾ ਸਾਹਿਬ ਦੀ ਸੇਵਾ

ਏਸੇ ਸਾਲ ਕਹਿੰਦੇ ਹਰੀ ਸਿੰਘ ਨੇ ਜੀ ਪੰਜੇ ਸਾਹਿਬ ਦੀਦਾਰ ਜਾ ਪਾਯਾ ਜੀ
ਗੁਰਦਵਾਰਾ ਤਾਲਾਬ ਤੇ ਹੋਰ ਜਗਾ ਬਣਵਾ ਨਿਸ਼ਾਨ ਗਡਵਾਯਾ ਜੀ
ਓਸ ਮੁਸਲਮਾਨੀ ਧਰਤੀ ਵਿਚ ਜਾਕੇ ਯਾਦਗਾਰ ਨੂੰ ਕਾਇਮ ਕਰਾਯਾ ਜੀ
ਗੁਰੂ ਨਾਨਕ ਦੇ ਕਰਤਾਰ ਸਿੰਘਾ ਸੋਹਣੇ ਨਾਮ ਦਾ ਝੰਡਾ ਝੁਲਾਯਾ ਜੀ

ਪੰਜਤਾਰ ਦੀ ਪਹਾੜੀ ਤੇ ਗਾਜ਼ੀਆਂ ਦਾ ਇਕੱਠ

ਹੈਸੀ ਮੁਲਕ ਹਜ਼ਾਰੇ ਦੀ ਬਾਹਰ ਹਦੋਂ ਇਕ ਜਗਾ ਕਹਿੰਦੇ ਪੰਜਤਾਰ ਭਾਈ
ਡਾਢਾ ਰਸਤਾ ਬਿਖਮ ਪਹਾੜੀਆਂ ਦਾ ਲੁਕਵੀਂ ਜਗਾ ਸੀ ਖਰੀਵਿਚਾਰ ਭਾਈ
ਓਸ ਥਾਂ ਜਾ ਰਿਹਾ ਸੀ ਸੈਦ ਅਹਿਮਦ ਹਰੀ ਸਿੰਘ ਪਾਸੋਂ ਖਾਕੇ ਹਾਰ ਭਾਈ
ਓਹਦੇ ਮਰੇ ਪਿਛੋਂ ਫੇਰ ਬਾਗੀਆਂ ਨੇ ਓਥੇ ਲਏ ਹੈਸਨ ਡੇਰੇ ਡਾਰ ਭਾਈ
ਹਰੀ ਸਿੰਘ ਦੌਰਾ ਕਰਦਾ ਅਟਕ ਵਲੋਂ ਦਿਤੀ ਸੂਹੇ ਖਬਰ ਆ ਸਾਰ ਭਾਈ
ਪੰਜਤਾਰ ਦੇ ਖਾਸ ਪਹਾੜ ਅੰਦਰ ਗਾਜ਼ੀ ਹੋਇ ਕੱਠੇ ਕਈ ਹਜ਼ਾਰ ਭਾਈ
ਧਾਵਾ ਮੁਲਕ ਹਜ਼ਾਰੇ ਤੇ ਕਰਨ ਖਾਤਰ ਕੱਠ ਕਰ ਰਹੇ ਬੇਸ਼ੁਮਾਰ ਭਾਈ
ਇਹ ਸੁਣਦਿਆਂ ਹੀ ਹਰੀ ਸਿੰਘ ਯੋਧਾ ਹੋਯਾ ਓਧਰੇ ਝੱਟ ਅਸਵਾਰ ਭਾਈ
ਚੱਕਰ ਦੇਇ ਪਹਾੜਾਂ ਦੇ ਵਿਚ ਦੀ ਹੀ ਨੇੜੇ ਆ ਪਹੁੰਚਾ ਖਬਰਦਾਰ ਭਾਈ

ਪਹੁੰਚ ਸਕਦੇ ਨਹੀਂ ਸਨ ਤੋਪਖਾਨੇ ਉੱਚੀ ਜਗ੍ਹਾ ਸੀ ਬੜੀ ਦੁਸ਼ਵਾਰ ਭਾਈ
ਨਾਲ ਸਿਰਫ ਬੰਦੂਕ ਤਲਵਾਰ ਲੈਕੇ ਚੜ੍ਹ ਚੋਟੀਆਂ ਲਈਆਂ ਸੰਭਾਰ ਭਾਈ
ਪਤਾ ਓਦੋਂ ਲੱਗਾ ਸਿੰਘ ਚੜ੍ਹ ਗਏ ਉੱਤੇ ਚੋਟੀਆਂ ਹੌਂਸਲਾ ਧਾਰ ਭਾਈ
ਓਥੇ ਗਾਜ਼ੀਆਂ ਦਾ ਹੈਸੀ ਕੱਠ ਭਾਰਾ ਆ ਪਏ ਉਹ ਭੀ ਢੋਲ ਮਾਰ ਭਾਈ
ਨਿਕਲਆਇ ਚੌਫੇਰੇ ਪਹਾੜੀਆਂ ਤੋਂ ਜਗ੍ਹਾ ਸਾਰੀਆਂ ਦੇਵਾਂ ਕਿਫਕਾਰ ਭਾਈ
ਕਿੰਨਾ ਚਿਰ ਬੰਦੂਕ ਹੀ ਚਲਦੀ ਰਹੀ ਅੰਤ ਕੁਦ ਪਏ ਲਲਕਾਰ ਭਾਈ
ਐਲੀ ਐਲੀ ਦਾ ਆਣਕੇ ਪਿਆ ਰੌਲਾ ਢੋਲ ਵੱਜਦੇ ਪਾ ਘੁੱਮਘਾਰ ਭਾਈ
ਥੋੜ੍ਹੇ ਸਿੰਘ ਪਠਾਨ ਸਨ ਬਹੁਤ ਓਥੇ ਸਿੰਘ ਘੇਰ ਲਏ ਜ਼ੋਰ ਡਾਰ ਭਾਈ
ਲੱਥੇ ਕਈ ਥਾਂ ਆਣ ਕਰਤਾਰ ਸਿੰਘਾ ਆਈ ਕਿਸੇ ਪਾਸੇ ਨ ਸੀ ਹਾਰ ਭਾਈ

ਗਾਜ਼ੀਆਂ ਨੂੰ ਹਾਰ

ਸਿੰਘ ਮਰਦੇ ਮਾਰਦੇ ਹਾਰ ਹੋ ਗਏ ਗਾਜ਼ੀ ਵਧਦੇ ਅਗਾਂ ਹੀ ਆਇ ਰਹੇ
ਓਧਰ ਦਿਨ ਭੀ ਆ ਗਿਆ ਡੁੱਬਣੇ ਤੇ ਵੈਰੀ ਜ਼ੋਰ ਦੁਫੇਟਰੋਂ ਪਾਇ ਰਹੇ
ਹਰੀ ਸਿੰਘ ਸਰਦਾਰ ਨੇ ਤਮਕ ਖਾਧੀ ਪਲੋ ਪਲੀ ਪਠਾਨ ਦਬਾਇ ਰਹੇ
ਤੇਗਾਂ ਸੂਤ ਕੇ ਹੱਲਾ ਬੁਲਾ ਦਿੱਤਾ ਹੈਸਨ ਸਿੰਘ ਕਚੀਚੀਆਂ ਖਾਇ ਰਹੇ
ਕੁੱਦ ਪਏ ਅਕਾਲ ਅਕਾਲ ਕਹਿੰਦੇ ਤੇਗਾਂ ਬਿਜਲੀ ਵਾਂਗ ਲਿਸ਼ਕਾਇ ਰਹੇ
ਘੱਤੀ ਵਾਢ ਜਾਂ ਤੇਗ ਦੀ ਖਾਲਸੇ ਨੇ ਡਿੱਠੇ ਫੇਰ ਵੈਰੀ ਘਬਰਾਇ ਰਹੇ
ਮੌਕਾ ਤਾੜ ਹਰੀ ਸਿੰਘ ਜ਼ੋਰ ਪਾਇਆ ਗਾਜ਼ੀ ਹਟਦੇ ਪਿੱਠਾਂ ਵਫਾਇ ਰਹੇ
ਛੱਡ ਗਏ ਮੈਦਾਨ ਕਰਤਾਰ ਸਿੰਘਾ ਡਰਦੇ ਤੌਬਾ ਹੀ ਤੌਬ ਸੁਨਾਇ ਰਹੇ

ਗਾਜ਼ੀਆਂ ਨੂੰ ਸਜਾ

ਦਿਨੇ ਕਰਦੌਰਾ ਗੜ੍ਹੀਆਂ ਫੂਕੀਆਂ ਜੀ ਕਈ ਪਿੰਡ ਦੇ ਪਿੰਡ ਜਲਾਇ ਦਿੱਤੇ
ਬੜੇ ਬੜੇ ਅਮੀਰ ਤੇ ਖਾਨ ਫੜਕੇ ਪਾਰ ਤੇਗਾਂ ਦੇ ਘਾਟ ਲੰਘਾਇ ਦਿੱਤੇ
ਮੁਰਦੇ ਕਰ ਕੱਠੇ ਅੱਗ ਵਿਚ ਸੁਟੇ ਧਮ੍ਹੇ ਭਾਰੇ ਸਰਦਾਰ ਨੇ ਪਾਇ ਦਿੱਤੇ
ਰੌਲਾ ਪਿਆ ਪਠਾਨਾਂ ਦੇ ਵਿੱਚ ਸਾਰੇ ਏਸ ਗੱਲ ਨੇ ਡਾਢੇ ਢਰਾਇ ਦਿੱਤੇ
ਤੋਬਾ ਤੌਬ ਕਰਕੇ ਕਈਆਂ ਕਦਮ ਪਕੜੇ ਈਨ ਮੰਨ ਹੰਕਾਰ ਗਵਾਇ ਦਿੱਤੇ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਗਾਜ਼ੀ ਤੇਗ ਤੇ ਜ਼ੋਰ ਕੰਬਾਇ ਦਿੱਤੇ

ਕਸ਼ਮੀਰ ਦਾ ਬੰਦੋਬਸਤ

ਕਿਰਪਾ ਰਾਮ ਦੀਵਾਨ ਕੁੰਜਾਹ ਵਾਲਾ ਕਸ਼ਮੀਰ ਦਾ ਸੀ ਸੂਬੇਦਾਰ ਭਾਈ
ਖੈਹ ਰਖਦੇ ਡੋਗਰੇ ਨਾਲ ਓਹਦੇ ਕਰਦੇ ਚੁਗਲੀਆਂ ਪਾਸ ਸਰਕਾਰ ਭਾਈ
ਧਯਾਨ ਸਿੰਘ ਦੇ ਕਹੇ ਦੀਵਾਨ ਤਾਈਂ ਉਥੋਂ ਲਿਆ ਬੁਲਾ ਵਿਚਾਰ ਭਾਈ
ਸ਼ੇਰ ਸਿੰਘ ਨੂੰ ਭੇਜਯਾ ਥਾਂ ਓਹਦੀ ਸਾਂਭ ਸੱਕਯਾ ਨਾ ਉਹ ਭੀ ਕਾਰ ਭਾਈ
ਜਮਾਂਦਾਰ ਖੁਸ਼ਾਲ ਸਿੰਘ ਫੇਰ ਗਿਆ ਬੰਦੋਦਸਤ ਲਈ ਤੇਜ ਤਰਾਰ ਭਾਈ
ਦੇਸ ਵਿਚ ਦਬਾ ਬੈਠਾਣ ਖਾਤਰ ਕੀਤਾ ਲੋਕਾਂ ਨੂੰ ਬਹੁਤ ਲਾਚਾਰ ਭਾਈ
ਸ਼ੇਖੀ ਆਪਣੀ ਤਈਂ ਦਿਖਾਲਨੇ ਨੂੰ ਟੈਕਸ ਓਸ ਵਧਾਏ ਅਪਾਰ ਭਾਈ
ਜਜ਼ੀਏ ਮਾਮਲੇ ਬਹੁਤ ਵਧਾ ਦਿਬੇ ਬੰਦ ਆਣਕੇ ਹੋਇ ਵਪਾਰ ਭਾਈ
ਸੱਤ ਅੱਠ ਹਜ਼ਾਰ ਸੀ ਕਾਰਖਾਨਾ ਪਸ਼ਮੀਨੇ ਦਾ ਕਰੋ ਸ਼ੁਮਾਰ ਭਾਈ
ਥੋੜੇ ਚਿਰ ਅੰਦਰ ਸਭੇ ਟੁਟ ਗਏ ਸਿਰਫ ਰਹਿ ਗਿਆ ਇਕ ਹਜ਼ਾਰ ਭਾਈ
ਛੱਡ ਨਿਕਲ ਗਏ ਕਸ਼ਮੀਰ ਤਾਂਈਂ ਡਰਦੇ ਚੱਟੀਆਂ ਤੋਂ ਸ਼ਾਹੂਕਾਰ ਭਾਈ
ਬੰਦੋਬਸਤ ਚੰਗਾ ਕਰਤਾਰ ਸਿੰਘਾ ਕੀਤਾ ਲਾਭਵੰਦਾ ਜਮਾਂਦਾਰ ਭਾਈ

ਖੁਸ਼ਾਲ ਸਿੰਘ ਨੂੰ ਚੱਟੀ ਤੇ *ਮੀਹਾਂ ਸਿੰਘ ਨੂੰ ਕਸ਼ਮੀਰ ਦਾ ਸੂਬੇਦਾਰ ਬਨਾਣਾ

ਹੋਈ ਪਾਸ ਸਰਕਾਰ ਪੁਕਾਰ ਡਾਢੀ ਜਮਾਂਦਾਰ ਨੇ ਦੇਸ ਵੀਰਾਨ ਕੀਤਾ
ਮਹਾਰਾਜ ਲਾਯਾ ਓਹਨੂੰ ਡੰਨ ਭਾਰਾ ਦਰਬਾਰ ਤੋਂ ਬਾਹਰ ਸ਼ੈਤਾਨ ਕੀਤਾ
ਓਹਦੀ ਥਾਂ ਮੁੜਕੇ ਮੀਹਾਂ ਸਿੰਘ ਤਾਈਂ ਸੂਬੇਦਾਰ ਹੁਸ਼ਯਾਰ ਪਠਾਨ ਕੀਤਾ
ਬੰਦੋਬਸਤ ਚੰਗਾ ਕਰਤਾਰ ਸਿੰਘਾ ਕਰ ਦੇਸ ਮੁੜਕੇ ਅਵਾਦਾਨ ਕੀਤਾ

ਰਾਜੇ ਸੁਚੇਤ ਸਿੰਘ ਨੇ ਬੱਨੂੰ ਵਲ ਦੌਰਾ ਕਰਨਾ

ਏਸ ਸਾਲ ਹੀ ਬੱਨੂੰ ਦੀ ਤਰਫ ਸਮਝੋ ਮੂਲਖੱਈਆਂ ਨੇ ਸ਼ੋਰ ਉਠਾਯਾ ਜੀ
ਗੜ੍ਹੀ ਵੱਲਾ ਸ਼ਾਹ ਦੀ ਵਿਚ ਕੱਠ ਕਰਕੇ ਦੇਸ ਵਿਚ ਅਧਮੂਲ ਮਚਾਯਾ ਜੀ
ਅਹਿਲਕਾਰ ਲਾਹੌਰ ਦੇ ਫੜ ਮਾਰੇ ਲੁਟ ਹਿੰਦੂਆਂ ਤਾਈਂ ਦੁਖਾਯਾ ਜੀ
ਏਸ ਰੌਲੇ ਦੀ ਖਬਰ ਲਾਹੌਰ ਪਹੁੰਚੀ ਮਹਾਰਾਜ ਨੇ ਹੁਕਮ ਸੁਣਾਯਾ ਜੀ
ਦੇਇ ਕੇ ਭੇਜਯਾ ਫੌਜ ਸੁਚੇਤ ਸਿੰਘ ਨੂੰ ਜਾ ਓਸਨੇ ਗਦਰ ਮਟਾਯਾ ਜੀ

---

*ਇਹ ਸਰਦਾਰ ਮੀਹਾਂ ਸਿੰਘ ਜ਼ਿਲਾ ਗੁਜਰਾਂਵਾਲਾ ਦਾ ਸੋਨੀ ਖਤਰੀ ਸੀ।

ਬਾਗੀ ਸੈਂਕੜੇ ਫੜਕੇ ਕਤਲ ਕੀਤੇ ਕਈਆਂ ਗੜੀਆਂ ਤਾਈਂ ਜਲਾਯਾ ਜੀ
ਮਾਰ ਕੁਟ ਸ਼ਰਾਰਤੀ ਕਰ ਸਿਧੇ ਅਮਨ ਦੇਸ ਦੇ ਵਿਚ ਕਰਾਯਾ ਜੀ
ਕੰਢੇ ਅਟਕ ਦੇ ਫਿਰ ਕਰਤਾਰ ਸਿੰਘਾ ਦੌਰਾ ਕਰ ਲਾਹੌਰ ਨੂੰ ਆਯਾ ਜੀ

ਨਿਹੰਗਾਂ ਦਾ ਰੌਲਾ

ਫੌਜ ਲਾਡਲੀ ਗੁਰੂ ਗੋਬਿੰਦ ਸਿੰਘ ਦੀ ਸਾਰੇ ਮੁਢੋਂ ਨਿਹੰਗ ਕਹਾਉਨ ਲੱਗੇ
ਵਿਹਲੇ ਫਿਰਦੇ ਕੰਮ ਨ ਕਾਰ ਕੋਈ ਬਿਰਤੀ ਵਿਚ ਹੰਕਾਰ ਖਿੰਡਾਉਨ ਲੱਗੇ
ਕਰਦਾਬਹੁਤਲਿਹਾਜ਼ ਰਣਜੀਤ ਸਿੰਘਜੀ ਉਲਟਲਾਭ ਨਿਹੰਗ ਉਠਾਉਨ ਲੱਗੇ
ਉਹ ਸਮਝ ਵਿਰਕਤ ਨ ਕੁਝ ਕਹਿੰਦਾ ਭੂਹੇ ਹੋ ਸਭ ਤਈਂ ਡਰਾਨ ਲੱਗੇ
ਟੋਲੇ ਬੰਨਕੇ ਦੇਸ਼ ਦੇ ਵਿਚ ਫਿਰਦੇ ਜ਼ੋਰ ਧਮਕੀ ਬਹੁਤ ਜਤਾਉਨ ਲੱਗੇ
ਹਮ ਤੁਮ ਦੇਅੰਤ ਕਰਤਾਰ ਸਿੰਘਾ ਭਾਰਾ ਮਾਰਾ ਬਕਾਰਾ ਸੁਨਾਉਨ ਲੱਗੇ

*ਨਿਹੰਗਾਂ ਨੇ †ਬਰਨਸ ਸਾਹਿਬ ਨੂੰ ਲੁਟਣਾ

ਲੈਫਟੀਨੈਂਟ ਬਰਨਸ ਹੈਸੀ ਜਾਇ ਰਿਹਾ ਕਾਬੂਲ ਸੈਰ ਦੀ ਨੀਤਰਖਾਇ ਭਾਈ
ਪਿਆ ਟੱਕਰ ਪਾਸ ਫੀਰੋਜ਼ਪੁਰ ਦੇ ਓਹਦੇ ਗਿਰਦ ਨਿਹੰਗ ਹੋਇ ਜਾਇ ਭਾਈ
ਡੇਰਾ ਲੁਟ ਕੀਤਾ ਉਹਨੂੰ ਤੰਗ ਬਹੁਤਾ ਉਹ ਖਬਰ ਲਾਹੌਰ ਪੁਚਾਇ ਭਾਈ
ਦਸਤਾ ਫੌਜ ਦਾ ਦੇਇ ਖੁਸ਼ਾਲ ਸਿੰਘ ਨੂੰ ਮਹਾਰਾਜ ਨੇ ਦਿਤਾ ਚੜ੍ਹਾਇ ਭਾਈ
ਓਸ ਬਾਹਮਣ ਨੇ ਜਾਇ ਬੁਰੀ ਕੀਤੀ ਫੜ ਫੜ ਨਿਹੰਗ ਕੁਟਾਇ ਭਾਈ
ਬਰਨਸ ਸਾਹਿਬ ਨੂੰ ਲੈ ਲਾਹੌਰ ਆਯਾ ਸਾਰੀ ਆਣ ਰੀਪੋਰਟ ਸੁਨਾਇ ਭਾਈ
ਆਦਰ ਮਾਨ ਕੀਤਾ ਬਹੁਤਾ ਏਲਚੀ ਦਾ ਦਿਤਾ ਹੱਦ ਤੋਂ ਪਾਰ ਪੁਚਾਇ ਭਾਈ
ਰਾਜ ਆਪਣਾ ਸਮਝ ਕਰਤਾਰ ਸਿੰਘਾ ਸਿੰਘ ਕਰਦੇ ਨ ਪਰਵਾਹਿ ਭਾਈ

੧੮੯੦ ਵਿਚ ਮਹਾਰਾਜ ਨੇ ਬੀਮਾਰ ਹੋਣਾ

ਅਠਾਰਾਂ ਸੌ ਦੇ ਨਬਵੇਂ ਸਾਲ ਅੰਦਰ ਭਾਦੋਂ ਵਿਚ ਮਹਾਰਾਜ ਬੀਮਾਰ ਹੋਏ
ਡਰ ਡਰ ਉਠਣ ਰਾਤੀਂ ਖੌਫ ਖਾਕੇ ਚੰਗੀ ਮਾਂਦਗੀ ਪਾਇ ਲਾਚਾਰ ਹੋਏ

---

*ਭਾਈ ਗਿਆਨ ਸਿੰਘ ਜੀ।

†ਏਸੇ ਬਰਨਸ ਸਾਹਿਬ ਦੇ ਸਥੀਂ ਸ਼ਹਿਨਸ਼ਾਹ ਇੰਗਲੈਂਡ ਨੇ ਪਿਛਲੇ ਸਾਲ ਸਰਕਾਰ ਖਾਲਸਾ ਵਾਸਤੇ ਤੋਹਫੇ ਭੇਜੇ ਸਨ।

ਲੋਕ ਆਖਦੇ ਗੁਰਾਂ ਦੀ ਹੋਈ ਖ਼ਫਗੀ *ਮੁਸਲਮਾਨੀ ਵਿਆਹੀ ਖੁਵਾਰ ਹੋਏ
ਕੋਈ ਕੁਝ ਆਖੇ ਕੋਈ ਕੁਝ ਆਖੇ ਖੁਲੇ ਲੋਕਾਂ ਦੇ ਮੂੰਹ ਅਪਾਰ ਹੋਏ
ਦੁਖ ਸੁਖ ਸਰੀਰਾਂ ਦਾ ਭੋਗ ਹੈ ਜੀ ! ਭਾਈਆ ਬਾਹਮਣਾਂ ਨੂੰ ਮਜ਼ੇ ਭਾਰ ਹੋਏ
ਰਾਜ਼ੀ ਹੋ ਗਏ ਝੱਬ ਕਰਤਾਰ ਸਿੰਘਾ ਮਿਹਰਬਾਨ ਜਦ ਆਪ ਕਰਤਾਰ ਹੋਏ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਉਲੀ ਸ਼ਹਿਰ ਲਾਹੌਰ

ਤਵਾਰੀਖ ਕਹਿੰਦੀ ਸੁਣਯਾਂ ਵਡਿਆਂ ਤੋਂ ਹੈਸੀ ਜਦੋਂ ਸਰਕਾਰ ਬੀਮਾਰ ਸਮਝੋ
ਆਯਾ ਸੁਪਨਾ ਰਾਤ ਨੂੰ ਸੁਤਿਆਂ ਜੀ ਬਾਉਲੀ ਗੁਰਾਂ ਦੀ ਡੱਬੀ ਬਜ਼ਾਰ ਸਮਝੋ
ਸੂਬੇ ਖਾਨ ਬਹਾਦਰ ਦੇ ਸਮੇਂ ਅੰਦਰ ਫੜਯਾ ਕਾਜ਼ੀਆਂ ਜ਼ੋਰ ਅਪਾਰ ਸਮਝੋ
ਬਾਉਲੀ ਸਾਹਿਬ ਨੂੰ ਪੂਰ ਕੇ ਕਾਜ਼ੀਆਂ ਨੇ ਲਏ ਆਪਣੇ ਘਰ ਉਸਾਰ ਸਮਝੋ
ਬਾਉਲੀ ਸਾਹਿਬਦੀ ਸੇਵਾਕਰਾਉ ਜਲਦੀ ਗੁਰੂ ਕਰ ਦੇਇ ਦੂਰਆਜ਼ਾਰ ਸਮਝੋ
ਦਿਨੇ ਉਠ ਸਹਾਰਾਜ ਤਫਤੀਸ਼ ਕੀਤੀ ਗੱਲ ਹੋਸੀ ਸਾਰਿਆਂ ਕੋ ਜਾਹਰ ਸਮਝੋ
ਮੁਸਲਮਾਨਾਂ ਨੂੰ ਖਰਚ ਦੁਵਾਇ ਕਰਕੇ ਕੀਤੇ ਸਭ ਮਕਾਨ ਮਿਸਸਾਰ ਸਮਝੋ
ਬਾਉਲੀ ਸਾਹਿਬ ਦੀ ਮਿੱਟੀ ਕਢਾ ਕਰਕੇ ਪੀਤਾਜਲ ਹੋਇ ਰੋਗਉਡਾਰ ਸਮਝੋ
ਆਲੀਸ਼ਾਨ ਮਕਾਨ ਤੇ ਬਹੁਤ ਹੱਟਾਂ ਕਾਇਮ ਕਰ ਦਿਤੀ ਯਾਦਗਾਰ ਸਮਝੋ
ਕਬਜ਼ਾ ਸੋਢੀਆਂ ਦਾ ਕਰਤਾਰ ਸਿੰਘਾ ਲੈਂਦੇ ਆਮਦਨ ਕਰਨ ਬਹਾਰ ਸਮਝੋ

ਕਸ਼ਮੀਰ ਵਿਚ ਕਾਲ ਪੈ ਜਾਣਾ

ਏਸੇ ਸਾਲ ਕਸ਼ਮੀਰ ਦੇ ਦੇਸ ਅੰਦਰ ਪਿਆ ਕਾਲ ਤੇ ਲੋਕ ਦੁਖਾਇ ਬਹੁਤੇ
ਬਿਨਾਂ ਅੰਨ ਦੇ ਦੁਨੀਆਂ ਮਰਨ ਲੱਗੀ ਲੋਕ ਛੱਡ ਕਸ਼ਮੀਰ ਨੂੰ ਆਇ ਬਹੁਤੇ
ਹੋਈ ਖਬਰ ਸਰਕਾਰ ਨੂੰ ਜਿਸ ਵੇਲੇ ਬੰਦੋਬਸਤ ਸ਼ਤਾਬ ਕਰਵਾਇ ਬਹੁਤੇ
ਮੀਹਾਂ ਸਿੰਘ ਨੂੰ ਆਖਰ ਕਸ਼ਮੀਰ ਅੰਦਰ ਸਦਾਵਰਤ ਸ੍ਰਕਾਰ ਖੁਲਵਾਇ ਬਹੁਤੇ

---

*ਇਹ ਗੁਲਬਹਾਰ ਬੜੀ ਹੀ ਖੂਬਸੂਰਤ ਮੁਸਲਮਾਨੀ ਲੜਕੀ ਸਰਕਾਰ ਨੇ ਸੰਮਤ 1890 ਵਿਚ ਵਿਆਹੀ ਸੀ ਮਹਾਰਾਜ ਜੀ ਦੇ ਪਿਛੋਂ 21380 ] ਰੁਪਏ ਸਾਲਨਾ ਪੈਨਸ਼ਨ ਲੈਂਦੀ ਹੋਈ ਸੰਮਤ 1920 ਵਿਚ ਲਾਹੌਰ ਗੁਜਰ ਗਈ।

[ਗੁਲਬਹਾਰ ਦੇ ਵਿਆਹੁਣ ਕਰਕੇ ਭਾਈਆਂ ਨੇ ੧੧੦੦੦ ) ਨਕਦ ਤਨਖਾਹ ਲਾਈ ਤੇ ਬ੍ਰਾਹਮਣਾਂ ਨੇ ਗਰੈਹ ਦਸਕੇ ਹਿੰਦੂਆਂ ਵਜ਼ੀਰਾਂ ਦੀ ਮਦਦ ਨਾਲ ੫੧ ਤੋਲੇ ਸੋਨੇ ਦਾ ਪੁਤਲਾ ਤੇ ਪੰਜਾਹ ਹਜ਼ਾਰ ਦਾਨ ਕਰਾਯਾ।

ਅੰਮ੍ਰਿਤਸਰ ਲਾਹੌਰ ਦੇ ਵਿਚ ਦੁਨੀਆਂ ਹੈਸੀ ਆਇ ਵੜੀ ਘਬਰਾਇ ਬਹੁਤੇ
ਇਹਨੀਂ੦ਚੂੰਹੀਂ ਸ਼ਹਿਰੀਂ ਸਰਕਾਰਨੇ ਜੀ ਲੰਗਰ ਥਾਂ ਪਰ ਥਾਂ ਲੁਾਵਇ ਬਹੁਤੇ
ਜਿੰਨਾ ਚਿਰ ਨਾ ਸਮੇਂ ਨੇ ਸ਼ਕਲ ਬਦਲੀ ਸਰਕਾਰ ਉਪਕਾਰ ਕਮਾਇ ਬਹੁਤੇ
ਭਾਰਾ ਖੱਟਯਾ ਯੱਸ ਕਰਤਾਰ ਸਿੰਘਾ ਸ਼ਾਹੀ ਫਰਜ਼ ਸਰਕਾਰ ਨਿਬਾਇ ਬਹੁਤੇ

੧੮੯੧ ਚੇਤਰ ਨੂੰ ਪਸ਼ੌਰ ਦੇ ਇਲਾਕੇ ਵਿਚ ਰੌਲਾ

ਕਈ ਵਾਰੀ ਪਸ਼ੌਰ ਨੂੰ ਫਤੇ ਕਰਕੇ ਬੇਸ਼ੁਮਾਰ ਨੁਕਸਾਨ ਉਠਾਕੇ ਜੀ
ਬਾਰ ਕਜ਼ੱਈਆ ਦੇਕਰ ਸਪੁਰਦ ਆਉਂਦੇ ਪਤਾ ਨਧੀਂ ਕੀਹ ਸੁਚਾਕੇ ਜੀ
ਵੇਲੇ ਸਿਰ ਉਹ ਈਨ ਨੂੰ ਮੰਨ ਲੈਂਦੇ ਜਦੋਂ ਦਾਉ ਲੱਗੇ ਸਮਾਂ ਪਾਕੇ ਜੀ
ਝੱਟ ਪੱਟ ਫਿਰ ਗਦਰ ਮਚਾ ਦੇਂਦੇ ਕੋਈ ਬੜਾ ਬਹਾਨਾ ਬਨਾਕੇ ਜੀ
ਹੁਣ ਫੇਰ ਅਠਾਰਾਂ ਸੌ ਇਕਾਨਵੇਂ ਨੂੰ ਹਾਜੀ ਖਾਂ ਕਾਕੜ ਉਤੋਂ ਆ ਕੇ ਜੀ
ਗਦਰ ਦੇਸ ਦੇ ਵਿਚ ਮਚਾ ਦਿਤਾ ਦੀਨ ਮਜ਼ਬੀ ਜੋਸ਼ ਫੈਲਾਕੇ ਜੀ
ਸੁਲਤਾਨ ਮੁਹੰਮਦ ਖਾਨ ਤਾਈਂ ਤਾਹਨੇ ਮਾਰਕੇ ਜੋਸ਼ ਚੜ੍ਹਾਕੇ ਜੀ
ਮੋਮਨ ਹੋ ਟਕੇ ਦਿਹੋ ਕਾਫਰਾਂ ਨੂੰ ਮੂੰਹ ਦਿਹੋਗੇ ਕਿਸ ਥਾਂ ਜਾਕੇ ਜੀ
ਸੂਬਾ ਅਗੇ ਹੀ ਬੜਾ ਮਕਾਰ ਹੈਸੀ ਮਿਲਯਾ ਓਧਰੇ ਹੀ ਸੁਰ ਮਿਲਾਕੇ ਜੀ
ਚਲੋ ਦੇਸ ਖੋਹੀਏ ਚੜ੍ਹ ਕਾਫਰਾਂ ਤੋਂ ਪਾਂਦੇ ਜੱਫੀਆਂ ਢੋਲ ਵਜਾਕੇ ਜੀ
ਹੋਈ ਖ਼ਬਰ ਲਾਹੌਰ ਕਰਤਾਰ ਸਿੰਘਾ ਮਹਾਰਾਜ ਡਾਢਾ ਗੁਸਾ ਖਾਕੇ ਜੀ

ਪਸ਼ੌਰ ਦੇ ਗਾਜ਼ੀਆਂ ਦਾ ਹਾਲ

ਨੌਨਿਹਾਲ ਸਿੰਘ ਕੌਰ ਨੂੰ ਹੁਕਮ ਹੋਇਆ ਵਾਗ ਵਲ ਪਸ਼ੌਰ ਉਠਾਉ ਜਲਦੀ
ਹਰੀ ਸਿੰਘ ਭੀ ਹਾਜ਼ਰ ਲਾਹੌਰ ਹੈਸੀ ਕਹਯਾ ਓਸਨੂੰ ਭੀ ਤੁਸੀਂ ਜਾਉ ਜਲਦੀ
ਇਹ ਪਠਾਨ ਹਮੇਸ਼ ਫਸਾਦ ਕਰਦੇ ਹੱਥ ਐਤਕੀਂ ਕਰੜੇ ਲਾਉ ਜਲਦੀ
ਕਲਾ ਨਿੱਤ ਦੀ ਮੇਟਕੇ ਆਵਣਾ ਜੀ ਮਜ਼ਾ ਤੇਗ ਦਾ ਜਾਇ ਚਖਾਉ ਜਲਦੀ
ਬਹੁਤ ਵਾਰ ਮੁਆਫ ਕਸੂਰ ਕੀਤੇ ਫਸਤਾ ਕਾਬਲੀ ਉੱਕਾ ਮੁਕਾਉ ਜਲਦੀ
ਜਾ ਪਸ਼ੌਰ ਦੇ ਵਿਕ ਕਰਤਾਰ ਸਿੰਘਾ ਖਾਲਸਾਈ ਨਿਸ਼ਾਨ ਝੁਲਾਉ ਜਲਦੀ

---

੦ਲਾਹੌਰ ਵਿਚ ਖੁਦਾਬਖਸ਼ ਕੋਤਵਾਲ ਤੇ ਮਿਸਰ ਬੇਲੀ ਰਾਮ ਨੂੰ ਤੇ ਅੰਮ੍ਰਿਤਸਰ ਵਿਚ ਸ; ਲਹਿਣਾਸਿੰਘ ਮਜੀਠੀਏ ਤੇ ਮੀਆਂ ਸੱਮਦੂ ( ਜੋ ਗੁਲਬਹਾਰ ਦੀ ਸ਼ਾਦੀ ਵੇਲੇ ਸਰਕਾਰ ਦਾ ਸਿਹਰਾ ਬਣਿਆ ਸੀ ) ਦੇ ਇਹ ਕੰਮ ਸਪੁਰਦ ਕੀਤਾ ।

ਤਥਾ

ਹਰੀ ਸਿੰਘ ਯੋਧਾ ਕੌਰ ਸਾਹਿਬ ਦੋਵੇਂ ਝੱਟ ਪੱਟ ਹੀ ਕੂਚ ਬੁਲਾਵੰਦੇ ਨੇ
ਵੈਂਨਤੂਰਾ ਅਤੇ ਕੋਰਟ ਦੋਇੰ ਜਨਰਲ ਤੋਪ ਖ਼ਾਨਯਾਂ ਦੇ ਸਣੇ ਧਾਵੰਦੇ ਨੇ
ਮਾਰੋਮਾਰ ਪਸ਼ੌਰ ਦੇ ਵੱਲ ਚੱਲੇ ਕੂਚ ਡਬਲ ਪੜਾ ਮੁਕਾਵੰਦੇ ਨੇ
ਲੰਘ ਅਟਕ ਦਰਯਾ ਕਰਤਾਰ ਸਿੰਘਾ ਪਹੁੰਚ ਨੇੜੇ ਪਸ਼ੌਰ ਦੇ ਜਾਵੰਦੇ ਨੇ

ਲਾਹੌਰ ਤੇ ਫ਼ੌਜਾਂ ਦੀ ਚੜ੍ਹਾਈ

ਫ਼ੌਜ ਖਾਲਸਾ ਚੜ੍ਹ ਕੇ ਆਇ ਰਹੇ ਬਾਰਕਜ਼ਈ ਭੀ ਫਿਕਰ ਦੁੜਾਵੰਦੇ ਜੀ
ਸੁਲਤਾਨ ਮੁਹੰਮਦ ਖਾਂ ਸੂਬਾ ਹਾਜੀ ਖਾਂ ਜੈਸੇ ਰਲ ਜਾਵੰਦੇ ਜੀ
ਇਰਦ ਗਿਰਦ ਪਸ਼ੌਰ ਕਬੀਲਿਆਂ ਦੇ ਗਾਜ਼ੀ ਸੱਦ ਕੇ ਜਮ੍ਹਾਂ ਕਰਾਵੰਦੇ ਜੀ
ਚੜਯਾ ਫੇਰ ਜਹਾਦ ਦਾ ਚਾ ਭਾਰਾ ਢੋਲ ਵੱਜਦੇ ਜੱਲੀਆਂ ਪਾਵੰਦੇ ਜੀ
ਹੋਯਾ ਕੱਠ ਪਸ਼ੌਰ ਦੇ ਵਿਚ ਆਕੇ ਉੱਤੇ ਹਿੰਦੂਆਂ ਲੁਟ ਮਚਾਵੰਦੇ ਜੀ
ਬਾਲ ਬਚਿਆਂ ਸਣੇ ਸਾਮਾਨ ਸਾਰਾ ਕਿਲੇ ਮਿਚਨੀ ਵਿਚ ਪੁਚਾਵੰਦੇ ਜੀ
ਛਡੇ ਧੜ ਲੜਾਈ ਤੇ ਡਟ ਬੈਠੇ 'ਅੱਲਾ ਹੂ' ਦੇ ਨਾਹਰੇ ਸੁਨਾਵੰਦੇ ਜੀ
ਕਦੇ ਬੰਨ੍ਹਦੇ ਹੌਂਸਲੇ ਬਣ ਗਾਜ਼ੀ ਕਦੇ ਬਣ ਪਾਜੀ ਢਿੱਗੀ ਢਾਹਵੰਦੇ ਜੀ
ਕਦੇ ਆਖਦੇ ਸਿੰਘ ਕੀਹ ਚੀਜ਼ ਭਾਈ ਕਦੇ ਠੇਰੀ ਦਾ ਜੰਗ ਤਕਾਵੰਦੇ ਜੀ
ਜੇ ਕੋਈਆਇ ਕਹਿੰਦਾ'ਫ਼ੌਜਾਂਆਇਗਈਆਂ' ਨੱਠ ਜਾਨਦੇ ਰਾਹ ਤਕਾਵੰਦੇ ਜੀ
ਕਦੇ ਕਾਠੀਆਂ ਪਾਉਣ ਤੇ ਲਾਹੁਣ ਕਦੇ ਰਾਤ ਦਿਨ ਹੀ ਏਵੇ ਲੰਘਾਵੰਦੇ ਜੀ
ਫੌਜ ਖਾਲਸਾ ਜਾਇ ਪਸ਼ੌਰ ਪਹੁੰਚੀ ਬੂਹੇ ਬੰਦ ਹੋਇ ਨਿਗ੍ਹਾ ਆਵੰਦੇ ਜੀ
ਪਿਛ੍ਹਾਂ ਹਟ ਸਰਦਾਰ ਕਰਤਾਰ ਸਿੰਘਾ ਗਿਰਦੇ ਸ਼ਹਿਰ ਦੇ ਡੇਰੇ ਜਮਾਵੰਦੇ ਜੀ

੧੫ ਵਿਸਾਖ ਨੂੰ ਪਸ਼ੌਰ ਤੇ ਕਬਜ਼ਾ

ਹਰੀਸਿੰਘ ਸੁਦਾਰ ਨੇ ਵਕਤ ਓਸੇ ਗਿਰਦੇ ਸ਼ਹਿਰ ਦੇ ਸੀ ਘੇਰਾ ਪਾਇ ਲਿਆ
ਕਚਹਿਰੀ ਦਰਵਾਜ਼ੇ ਤੇ ਜ਼ੋਰ ਪਾਕੇ ਹੇਠ ਜਾਇ ਬਾਰੂਦ ਦਬਾਇ ਲਿਆ
ਦੇਇ ਕੇ ਅੱਗ ਫ਼ਸੀਲ ਉਡਾ ਦਿਤੀ ਇਕ ਦਮ ਹੱਲਾ ਕਰਵਾਇ ਲਿਆ
ਏੜ੍ਹੀ ਮਾਰ ਖਾ ਕੇ ਗਾਜ਼ੀ ਉੱਠ ਨੱਠੇ ਆਪੋ ਆਪਣਾ ਸਭਨਾ ਰਾਹਿ ਲਿਆ

ਸੂਬਾ ਵਿਚ ਰੌਲੇ* ਨਿਕਲ ਗਿਆ ਪਹਿਲਾਂ ਓਸ ਆਪਣਾ ਆਪ ਬਚਾਇ ਲਿਆ
ਹਾਜੀ ਖਾਂ ਅੜਯਾ ਅੱਗੇ ਖਾਲਸੇ ਦੇ ਹੇਠ ਚਲਦੀ ਵਾਹਿ ਨਿਬਾਹਿ ਲਿਆ
ਘੰਟੇ ਦੋ ਚੰਗੀ ਤਲਵਾਰ ਚੱਲੀ ਗੁਮਾਰ ਆਪਣਾ ਸਭ ਕਢਾਇ ਲਿਆ
ਮੁਰਦੇ ਗਲੀ ਬਜ਼ਾਰਾਂ ਦੇ ਵਿਚ ਰੁਲ ਗਏ ਅੰਤ ਓਸ ਭੀ ਹੌਂਸਲਾ ਢਾਹਿ ਲਿਆ
ਸ਼ਹਿਰ ਕਰ ਖਾਲੀ ਗਾਜ਼ੀ ਨੱਠ ਗਏ ਮੁਫਤ ਵਿਚ ਨੁਕਸਾਨ ਉਠਾਇ ਲਿਆ
ਤਕਾਲ ਸ਼ੇਖ਼ਾਨ ਕਰਤਾਰ ਸਿੰਘਾ ਜਾ ਆਪਣਾ ਆਪ ਛੁਪਾਇ ਲਿਆ

ਤਥਾ

ਕਬਜ਼ਾ ਹੋ ਗਿਆ ਸ਼ਹਿਰ ਪਸ਼ੌਰ ਉੱਤੇ ਗਾਜ਼ੀ ਮਾਰਕੇ ਬਾਹਰ ਧਕਾਇ ਦਿਤੇ
ਬਾਲ ਹਿਸਾਰ ਕਿਲ੍ਹਾ ਕਾਬੂ ਕਰ ਲਿਆ ਪਹਿਰੇ ਆਪਣੇ ਸਾਰੇ ਬੈਠਾਇ ਦਿਤੇ
ਦੋਹੀ ਫੇਰ ਸੂਕਾਰ ਦੀ ਸ਼ਹਿਰ ਅੰਦਰ ਲੋਕ ਅਮਨ ਦੇ ਨਾਲ ਵਸਾਇ ਦਿਤੇ
ਮਿਲੇ ਚੌਧਰੀ ਪੈਂਚ ਅਮੀਰ ਆਕੇ ਦਿਤੇ ਹੌਂਸਲੇ, ਖੌਫ ਗੁਵਾਇ ਦਿਤੇ
ਬਾਰਕਜ਼ਈ ਹਕੂਮਤ ਉੱਠ ਗਈ ਖਾਲਸਈ ਨਸ਼ਾਨ ਝੁਲਾਇ ਦਿਤੇ
ਗਸ਼ਤੀ ਫੌਜ ਦੀ ਰਾਹੀਂ ਕਰਤਾਰ ਸਿੰਘਾ ਬਾਗੀ ਭੰਨਕੇ ਸਾਰੇ ਦਬਾਇ ਦਿਤੇ

ਸਰਕਾਰ ਨੇ ਆਪ ਭੀ ਪਸ਼ੌਰ ਪਹੁੰਚਣਾ

ਹੈਸੀ ਖਤਾ ਸੂਕਾਰ ਨੂੰ ਏਸ ਗਲ ਦਾ ਕਬਜ਼ੇ ਵਿਚ ਪਸ਼ੌਰ ਲਿਆਵਨਾ ਜੀ
ਬਾਰਕਜ਼ੱਈਆਂ ਹਕੂਮਤ ਛਡਨੀ ਨਹੀਂ ਰਲ ਮਿਲ ਓਹਨਾਂ ਸ਼ੋਰ ਪਾਵਨਾ ਜੀ
ਕਾਬਲ ਓਹਨਾਂ ਦੇ ਹੱਥ ਦੇ ਵਿਚ ਸਾਰਾ ਜ਼ੋਰ ਪੱਬਾਂ ਤੋੜੀ ਓਹਨਾਂ ਲਾਵਨਾ ਜੀ
ਤੇਜਾ ਸਿੰਘ ਤੇ ਕੌਰ ਕਸ਼ਮੀਰਾ ਸਿੰਘ ਨੂੰ ਦਿਤਾ ਹੁਕਮ ਪਸ਼ੌਰ ਨੂੰ ਜਾਵਨਾ ਜੀ
ਪਿਛੋਂ ਆਪ ਸੂਕਾਰ ਭੀ ਕੂਚ ਕੀਤਾ ਮਾਰ ਬਾਗੀਆਂ ਤਾਈਂ ਦਬਾਵਨਾ ਜੀ
ਠਾਰਾਂ ਸੌ ਬਾਨਵੇ ਸਮਝ ਕਰਤਾਰ ਸਿੰਘਾ ਮਾਹ ਵਿਸਾਖ ਅਖ਼ੀਰ ਸੁਨਾਵਨਾ ਜੀ

ਇੰਤਜ਼ਾਮ

੦ਪਹੁੰਚ ਆਪ ਸਰਕਾਰ ਪਸ਼ੌਰ ਅੰਦਰ ਬੰਦੋਬਸਤ ਹੱਥੀਂ ਕਰਵਾਇ ਸੋਹਣੇ
ਮੁਸਲਮਾਨ ਤੇ ਹਿੰਦੂਆਂ ਦੋਹਾਂ ਖਾਤਰ ਪਿਆਰ ਦੇ ਰਾਹ ਚਲਵਾਇ ਸੋਹਣੇ

---

*ਮਿਚਨੀ ਦੇ ਕਿਲੇ ਜਾ ਵੜਿਆ ਸੀ।
੦ਮਹਾਰਾਜ ੨੪ ਵਿਸਾਖ ਨੂੰ ਪਸ਼ੌਰ ਪਹੁੰਚ ਗਏ ਸਨ।

ਇਰਦਗਿਰਦ ਦੇ ਠਾਣੇ ਬਿਠਲਾਕਰਕੇ ਬਿਉਪਾਰ ਵਿਹਾਰ ਖੁਲ੍ਹਵਾਇ ਸੋਹਣੇ
ਜੋਰ ਜੁਲਿਮ ਕਰਦੂਰ ਕਰਤਾਰ ਸਿੰਘਾ ਦਿਨਅਮਨਦੇ ਲਿਆ ਦਿਖਾਇਸੋਹਣੇ

ਅਮੀਰ ਦੋਸਤ ਮੁਹੰਮਦ ਖਾਂ ਨੇ ਕਾਬਲੋਂ ਚੜ੍ਹਾਈ ਕਰਨੀ

ਕਬਜ਼ਾ ਹੋਯਾ ਪਸ਼ੌਰ ਤੇ ਖਾਲਸੇ ਦਾ ਸੁਣ ਦੋਸਤ ਮੁਹੰਮਦ ਧਾ ਆਯਾ
ਫੌਜਾਂ ਲੈ ਕੇ ਕਾਬਲੋਂ ਕੂਚ ਕੀਤਾ ਤੋਪ ਖ਼ਾਨਯਾਂ ਸ਼ਾਨ ਬਨਾ ਆਯਾ
ਰਾਹ ਵਿਚੋਂ ਭੀ ਕਈ ਹਜ਼ਾਰ ਗਾਜੀ ਨਾਲ ਰਲਯਾ, ਜੋਰ ਵਧਾ ਆਯਾ
ਖੋਹਣਾ ਜੋਰ ਦੇ ਨਾਲ ਪਸ਼ੌਰ ਜਾ ਕੇ ਭਾਰੀ ਜੰਗ ਦੇ ਠਾਟ ਠਟਾ ਆਯਾ
ਲੱਥਾ ਪਾਸ ਸੀਕਾਨ ਦੇ ਆਣ ਕਰਕੇ ਕੱਠ ਗਾਜੀਆਂ ਕਰ ਕਰਾ ਆਯਾ
ਦਰ੍ਹੇ ਖੈਬਰੋਂ ਪਾਰ ਕਰਤਾਰ ਸਿੰਘਾ ਕਈ ਹਜਾਰ ਗਾਜੀ ਹੁਮ ਹੁਮਾ ਆਯਾ

ਪਹਿਲੇ ਸੁਲਤਾਨ ਮੁਹੰਮਦ ਖਾਂ ਦੀ ਖੁੰਭ ਠਪਣੀ

ਆ ਪਹੁੰਚਯਾ ਜਦੋਂ ਭਰਾ ਸੁਣਯਾਂ ਸੁਲਤਾਨ ਖਾਂ ਸਿਰ ਉਠਾਵੰਦਾ ਏ
ਫੇਰ ਧਮਕੀਆਂ ਦੇਇ ਸਰਕਾਰ ਤਾਈਂ ਉਹ ਰੋਅਬ ਜਮਾਵਨਾ ਚਾਹਵੰਦਾ ਏ
ਕਰ ਜਾਹੋ ਸਪੁਰਦ ਪਸ਼ੌਰ ਸਾਡੇ ਫੋਕਾ ਜੋਰ ਪਠਾਣੀ ਜਤਾਵੰਦਾ ਏ
ਅਜੇ ਕੱਲ੍ਹ ਛੁਪਾ ਕੇ ਜਾਨ ਨੱਠਾ ਅੱਜ ਰੋਅਬ ਕੀਹ ਮਾਹਨੇ ਰਖਾਵੰਦਾ ਏ
ਕਰੜੇ ਦੇਇ ਜੁਵਾਬ ਸਰਕਾਰ ਘੱਲੇ ਸੁਣ ਕੁਝ ਨ ਮਨੋਂ ਸ਼ਰਮਾਵੰਦਾ ਏ
ਚੜ੍ਹਿਆ ਮਿਚਨੀ ਤੋਂ ਫੇਰ ਮਾਰ ਧੌਂਸਾ ਸੂਹਾ ਆਣਕੇ ਖਬਰ ਪੁਚਾਵੰਦਾ ਏ
ਮਿਸ਼ਰ ਸੁਖ ਦਯਾਲ ਨੂੰ ਹੁਕਮ ਹੋਯਾ ਉਹ ਤੋਪਖਾਨਾ ਲੈ ਕੇ ਧਾਵੰਦਾ ਏ
ਰਾਹ ਵਿਚੋਂ ਹੀ ਮੁੜ ਕਰਤਾਰ ਸਿੰਘਾ ਪਰਤ ਮੂੰਹ ਭਨਾ ਕੇ ਜਾਵੰਦਾ ਏ

ਦੋਸਤ ਮੁਹੰਮਦ (ਅਮੀਰ ਕਾਬੁੱਲ) ਨੇ ਸਰਕਾਰ ਵੱਲ ਲਿਖਣਾ

ਖਬਰਾਂ ਦੋਸਤਮੁਹੰਮਦ ਨੇ ਜਦੋਂ ਸੁਣੀਆਂ ਕਰਦਾਉਹ ਜਰਾਂਦ ਪਠਾਨ ਕਾਹਨੂੰ
ਲਿਖਦਾ ਵੱਲ ਸਰਕਾਰ ਮੁਰਾਸਲਾ ਇਹ ਕਰੋ ਹੋਸ਼ ਤੇ ਬਣੋ ਅੰਞਾਣ ਕਾਹਨੂੰ
ਚੜ੍ਹ ਚੜ੍ਹ ਪਸ਼ੌਰ ਤੇ ਕਿਉਂ ਆਉਂਦੇ ਚਾਹੁੰਦੇ ਹੱਕ ਪਰਾਯਾ ਦਬਾਨ ਕਾਹਨੂੰ
ਸਾਡੀ ਪੁਸ਼ਤ ਦਰਪੁਸ਼ਤ ਦੀ ਮਾਲਕੀ ਏ ਜੋਰ ਆ ਆ ਕਰੋ ਜਤਾਨ ਕਾਹਨੂੰ
ਸੂਬਾ ਰਹਿਣ ਦਿਹੋ ਸੁਲਤਾਨ ਖਾਂ ਨੂੰ ਤੁਸੀਂ ਚਾਹੁੰਦੇ ਪੈਰ ਜਮਾਨ ਕਾਹਨੂੰ
ਲਈ ਜਾਹੋ ਖਿਰਾਜ ਜੋ ਲਵੋ ਅੱਗੇ ਚਾਹੋ ਤੁਸੀਂ ਕੁਪੱਤ ਵਧਾਨ ਕਾਹਨੂੰ

ਨਹੀਂ ਤਾ ਯਾਦ ਰਖੋ ਫੇਰ ਬਣੂੰ ਔਖੀ ਦੋਹਾਂ ਧਿਰਾਂ ਦਾ ਕਰੋ ਨੁਕਸਾਨ ਕਾਹਨੂੰ
ਤੁਸੀਂ ਟਿਕ ਗਏ ਵਿਚ ਪਸ਼ੌਰ ਜੇਕਰ ਫੇਰ ਅਸੀਂ ਭੀ ਬਣੇ ਪਠਾਨ ਕਾਹਨੂੰ
ਕਾਹਨੂੰ ਕਰਨ ਹਕੂਮਤਾਂ ਦਿਤੀਆਂ ਜੇ ਅਸੀਂ ਬਣੇ ਗਾਜ਼ੀ ਮੁਸਲਮਾਨ ਕਾਹਨੂੰ
ਕਰ ਲੌ ਫੈਂਸਲਾ ਇਹ ਕਰਤਾਰ ਸਿੰਘਾ ਪਰਤਜਾਹੋਕਰਾਉ ਘਮਸਾਨ ਕਾਹਨੂੰ

ਮਹਾਰਾਜ ਵਲੋਂ ਦੋਸਤ ਮੁਹੰਮਦ ਨੂੰ ਜੁਵਾਬ

ਲਿਖਯਾ ਤੁਰੰਤ ਜੁਵਾਬ ਸਰਕਾਰ ਨੇ ਜੀ ਕੀਤੇ ਬਹੁਤ ਲਿਹਾਜ਼ ਪਛਾਨ ਅੱਗੇ
ਫਤ੍ਹੇ ਕਰ ਪਸ਼ੌਰ ਕਈ ਵਾਰ ਦੇਇ ਗਏ ਅਜ਼ਮਾਯਾ ਤੇਰਾ ਖਾਨਦਾਨ ਅੱਗੇ
ਤੁਸੀਂ ਟਲਦੇ ਨਹੀਂ ਫਸਾਦ ਕਰਨੋ ਕੀਤਾ ਬਹੁਤ ਇਤਬਾਰ ਸਿਆਨ ਅੱਗੇ
ਹੁਣ ਦੇਵੰਦੇ ਨਹੀਂ ਪਸ਼ੌਰ ਅਸੀਂ ਕਈ ਵਾਰੀ ਉਠਾਇ ਨੁਕਸਾਨ ਅੱਗੇ
ਬੈਠੋ ਨਾਲ ਆਰਾਮ ਦੇ ਵਿਚ ਕਾਬਲ ਬੈਠੇ ਸਿੰਘ ਹੁਣ ਦਰ੍ਹੇ ਦੇ ਆਨ ਅੱਗੇ
ਦੂਜੀ ਗਲ ਜਿਹੜੇ ਦਾਬੇ ਲਿਖੇ ਨੇ ਤੂੰ ਅਸੀਂ ਨਹੀਂ ਹਾਂ ਮੂਲੋਂ ਅੰਞਾਨ ਅੱਗੇ
ਇਹਨਾਂਝੇੜਯਾਂ ਦੇ ਵਿਚਉਮਰ ਗੁਜ਼ਰੀ ਵੇਖੇ ਹੈਣ ਕਈ ਵਾਰ ਪਠਾਨ ਅੱਗੇ
ਕਸ਼ਮੀਰ ਨੁਸ਼ਹਿਰੇ ਤੇ ਹੋਰ ਥਾਈਂ ਵੁਖ ਚੁਕੇ ਹਾਂ ਗਾਜ਼ੀ ਜੁਵਾਨ ਅੱਗੇ
ਨਾਲ ਦਾਬਯਾਂ ਖਾਲਸਾ ਨਹੀਂ ਡਰਦਾ ਪਾ ਚੁਕੇ ਹੋ ਕਈ ਘਮਸਾਨ ਅੱਗੇ
ਵਾਪਸ ਤੁਸੀਂ ਪਸ਼ੌਰ ਨੂੰ ਮੰਗਦੇ ਹੋ ਸਿੰਘ ਚਾਹੁੰਦੇ ਪੈਰ ਵਧਾਨ ਅੱਗੇ
ਮੂਲਕ ਕਿਸੇ ਦੀ ਮਾਲਕੀ ਨਹੀਂ ਹੁੰਦੇ ਲੱਖਾਂ ਹੋ ਗੁਜਰੇ ਹੁਕਮਰਾਨ ਅੱਗੇ
ਜ਼ੋਰ ਵਾਲਿਆਂ ਦੀ ਸਦਾ ਮਾਲਕੀ ਏ ਦੇਸ ਝੁਕਦੇ ਜੁੱਤੀ ਦੇ ਤਾਨ ਅੱਗੇ
ਤੁਹਾਡਾ ਜ਼ੋਰ ਹੈਸੀ ਤੁਸੀਂ ਲੁਟਦੇ ਰਹੇ ਚੜ੍ਹ ਕਾਬਲੋਂ ਜਾ ਹਿੰਦੋਸਤਾਨ ਅੱਗੇ
ਹੁਣ ਸਿੰਘਾ ਦਾ ਪਏਗਾ ਜ਼ੋਰ ਜੇਕਰ ਲੰਘ ਕਾਬਲੋਂ ਝੰਡੇ ਝੁਲਾਨ ਅੱਗੇ
ਜਦੋਂ ਦਿਲ ਚਹੇ ਓਦੋਂ ਚੜ੍ਹ ਆਵੋ ਸਿੰਘ ਬੈਠੇ ਨੇ ਮਲੀ ਮੈਦਾਨ ਅੱਗੇ
ਗਾਜ਼ੀ ਦੋਸਤ ਮੁਹੰਮਦ ਹੈਂ ਤੂੰ ਜੇਕਰ ਹਰੀ ਸਿੰਘ ਜੈਸੇ ਬਲਵਾਨ ਅੱਗੇ
ਤੇਰਾ ਗਾਜ਼ੀ ਪੁਣਾ ਸਾਰਾ ਕਢਨੇ ਨੂੰ ਉਹ ਭੀ ਪਏ ਕਚੀਚੀਆਂ ਖਾਨ ਅੱਗੇ
ਆ ਢਿਲ ਨ ਕਰ ਕਰਤਾਰ ਸਿੰਘਾ ਪਤਾ ਕਲ੍ਹ ਕੀਹ ਕਰੇ ਭਗਵਾਨ ਅੱਗੇ

ਏਲਚੀ ਤੋਂ ਸਾਰੀ ਖਬਰ ਸੁਣਕੇ ਦੋਸਤ ਮੁਹੰਮਦ ਨੇ ਘਬਰਾ ਜਾਣਾ

ਗਿਆ ਏਲਚੀ ਜਦੋਂ ਜੁਵਾਬ ਲੈ ਕੇ ਓਹਨੂੰ ਸੁਣ ਅਮੀਰ ਘਬਰਾਵੰਦਾ ਏ

ਬੰਦੋਬਸਤ ਸਰਕਾਰ ਦੇ ਵੇਖ ਗਿਆ ਫੌਲ ਏਲਚੀ ਸਭ ਸੁਨਾਵੰਦਾ ਏ
ਸਿੰਘ ਜੰਗ ਤਯਾਰੀਆਂ ਕਰੀ ਬੈਠੇ ਗੱਲਾਂ ਸੁਣਕੇ ਹੌਂਸਲਾ ਢਾਹਵੰਦਾ ਏ
ਕਰਨਾ ਟਾਕਰਾ ਸਿੰਘਾਂ ਦਾ ਸਮਝ ਔਖਾ ਫੇਰ ਹੋਰ ਪਾਸੇ ਉਲਟ ਜਾਵੰਦਾ ਏ
ਚਿੱਠੀ ਦੇਇ ਇਕ ਹੋਰ ਵਕੀਲ ਤਾਈਂ ਮਹਾਰਾਜ ਦੇ ਵਲ ਦੁੜਾਵੰਦਾ ਏ
ਉਹ ਪਹੁੰਚ ਪਸ਼ੌਰ ਕਰਤਾਰ ਸਿੰਘਾ ਚਿੱਠੀ ਵਿਚ ਦਰਬਾਰ ਪੁਚਾਵੰਦਾ ਏ

ਦੋਸਤ ਮੁਹੰਮਦ ਨੇ ਹੱਦ ਬੰਨਾ ਕਰਨਾ ਚਾਹਣਾ

ਚਿੱਠੀ ਵਿਚ ਲਿਖਯਾ ਸਰਕਾਰ ਵੱਲੋ ਝੇੜਾ ਨਿਤ ਦਾ ਤੁਸੀਂ ਮਿਟਾਇ ਲਵੋ
ਕਰ ਕਾਇਮ ਲਵੋ ਅੱਗੋਂ ਹੱਦ ਬੰਨਾ ਵੈਰ ਛਡਕੇ ਮੇਲ ਮਿਲਾਇ ਲਵੋ
ਭੇਜੋ ਆਪਣੇ ਤੁਸੀਂ ਵਕੀਲ ਏਥੇ ਸਾਰਾ ਫੈਸਲਾ ਸਾਫ ਕਰਾਇ ਲਵੋ
ਹੁੰਦੇ ਨਿਤ ਨੁਕਸਾਨ ਕਰਤਾਰ ਸਿੰਘਾ ਸੋਚ ਕਰਕੇ ਸਮਝ ਸਮਝਾਇ ਲਵੋ

ਫਕੀਰ ਅਜ਼ੀਜ ਦੀਨ ਨੇ ਮਿ: ਹਾਰਲਨ ਅਮੀਰਕਨ ਨੂੰ ਸਰਕਾਰ ਨੇ ਅਮੀਰ ਦੋਸਤ
ਮੁਹੰਮਦ ਦੇ ਕੈਂਪ ਵਿਚ ਭੇਜਣਾ ਤੇ ਓਸ ਨੇ ਦੋਹਾਂ ਨੂੰ ਕੈਦ ਕਰ ਲੈਣਾ

ਹੱਦ ਬੱਨੇਦੇ ਖਾਸ ਠਹਿਰਾਉਨ ਬਦਲੇ ਬਾਦਸ਼ਾਹੀ ਕਾਇਦੇ ਅਨੁਸਾਰ ਭਾਈ
ਪਾਸ ਦੋਸਤ ਮੁਹੰਮਦ ਭੇਜ ਦਿੱਤੇ ਚੁਣ ਦੋ ਵਕੀਲ ਸਰਕਾਰ ਭਾਈ
ਗੱਲਬਾਤ ਜਦੋਂ ਆਇ ਹੋਣ ਲੱਗੀ ਖਾਨ ਵਿਗੜ ਬੈਠਾ ਫੇਰ ਭਾਰ ਭਾਈ
ਕਹਿੰਦਾ ਦੇਇ ਪਸ਼ੌਰ ਖਿਰਾਜ ਉਤੇ ਜਾਉ ਪਿਛਾਂ ਨੂੰ ਮੋੜ ਮੁਹਾਰ ਭਾਈ
ਨਹੀਂ ਤਾਂ ਵੇਖ ਲੈਣਾ ਤੁਸਾਂ ਤਾਈਂ ਅਸੀਂ ਕਰਦੇ ਕਿਵੇਂ ਖੁਵਾਰ ਭਾਈ
ਇਕ ਦਿਨ ਹਕੂਮਤ ਟਿਕਣ ਦਿੱਤੀ ਦੇਣੀ ਫੇਰ ਸਾਨੂੰ ਫਿਟਕਾਰ ਭਾਈ
ਅੱਗੇ ਬੜਾ ਦਾਨਾ ਫਕੀਰ ਹੈਸੀ ਕਹਯਾ ਓਸ ਨੇ ਖਾਨਾ ਵਿਚਾਰ ਭਾਈ
ਤਰਫ ਦੂਸਰੀ ਵੇਖ ਰਣਜੀਤ ਸਿੰਘ ਹਈ ਵੇਖ ਚੁਕੋਂ ਜਿਨੂ ਕਈ ਵਾਰ ਭਾਈ
ਅੱਜ ਉਹਦਾ ਸਿਤਾਰ ਬਲੰਦ ਭਾਰਾ ਓਹਦੀ ਝੱਲਣੀ ਝਾਲ ਦੁਸ਼ਵਾਰ ਭਾਈ
ਬਾਦਸ਼ਾਹ ਕੰਬਣ ਓਹਦਾ ਨਾਮ ਸੁਨਕੇ ਧਾਂਗਾਂ ਪੈ ਰਹੀਆਂ ਸੰਸਾਰ ਭਾਈ
ਓਹਦੀ ਫੌਜ ਸਮੁੰਦ ਦੀ ਮੌਜ ਸਮਝੀਂ ਤੂੰ ਕਾਬਲ ਹੀ ਰੱਖ ਸੰਭਾਰ ਭਾਈ
ਇਹਨਾਂ ਗੱਲਾਂ ਦਾ ਅਸਰ ਨ ਕੁਝ ਹੋਯਾ ਮੋਟੀ ਮਤ ਸਨ ਮੂੜ੍ਹ ਗੁਵਾਰ ਭਾਈ

ਰਾਜ ਨੀਤ ਦੇ ਤਈਂ ਵਿਸਾਰ ਕਰਕੇ *ਖੋਟੀ ਨੀਤ ਲਈ ਸਗੋਂ ਧਾਰ ਭਾਈ
ਕੈਦ ਕਰ ਲਏ ਦੋਇੰ ਕਰਤਾਰ ਸਿੰਘਾ ਬੇਵਕੂਫੀ ਦਾ ਕਰ ਹੰਕਾਰ ਭਾਈ

### ਸਰਕਾਰ ਖਾਲਸੇ ਦਾ ਜੋਸ਼

ਹੋਈ ਖਬਰ ਸਰਕਾਰ ਨੂੰ ਜਿਸ ਵੇਲੇ ਕਹਿੰਦੇ ਪਾਜ਼ੀ ਨੂੰ ਮਜ਼ਾ ਚਖਾਇ ਦੇਣਾ
ਰਾਜਨੀਤ ਦੇ ਓਸ ਵਿਰੁਧ ਕੀਤੀ ਸਾਡਾ ਫਰਜ਼ ਹੁਣ ਓਹਨੂੰ ਸਜ਼ਾਇ ਦੇਣਾ
ਹੋਯਾ ਹੁਕਮ ਫੌਜਾਂ ਤਈਂ ਤਯਾਰ ਹੋਵੇ ਭੜਥੂ ਵਿਚ ਪਹਾੜਾਂ ਦੇ ਪਾਇ ਦੇਣਾ
ਇਹਨਾਂ ਦੂਹ ਵਕੀਲਾਂ ਦੀ ਜਾਨ ਬਦਲੇ ਮੈਂ ਹਜ਼ਾਰਾਂ ਨੂੰ ਮਾਰ ਖਪਾਇ ਦੇਣਾ
ਧਾਵਾ ਮਾਰ ਜਲਾਲਾ ਬਾਦ ਪਹੁੰਚੋ ਝੰਡਾ ਕਾਬੁਲ ਜਾਇ ਝੁਲਾਇ ਦੇਣਾ
ਮਾਰ ਕਰ ਤਬਾਹ ਕਰਤਾਰ ਸਿੰਘਾ ਗਾਜ਼ੀ ਪਾਜ਼ੀਆਂ ਖੋਜ ਮਿਟਾਇ ਦੇਣਾ

### ਫੌਜਾਂ ਦੀ ਚੜ੍ਹਾਈ

ਠਾਰਾਂ ਸੌ ਦਾ ਬਾਨ੍ਹਵਾ ਸਾਲ ਹੈਸੀ ਲਵੇ ਜੇਠ ਸੰਗ੍ਰਾਂਦ ਪਛਾਨ ਭਾਈ
ਫੌਜਾਂ ਚੜ੍ਹ ਪਸ਼ੌਰ ਤੋਂ ਰਵਾਂ ਹੋਈਆਂ ਹਰੀ ਸਿੰਘ ਚੜ੍ਹਯਾ ਬਲਵਾਨ ਭਾਈ
ਚੜ੍ਹਯਾ ਡੋਗਰਾ ਨਾਲ ਗੁਲਾਬ ਸਿੰਘ ਭੀ ਲੈ ਕੇ ਜੰਗਦੇ ਭਾਰੇ ਸਾਮਾਨ ਭਾਈ
ਦਰ੍ਹੇ ਪਾਸ ਪਠਾਨਾਂ ਨੇ ਰੋਕ ਕੀਤੀ ਥੋੜੀ ਮਾਰ ਖਾ ਮੂੰਹ ਛੁਪਾਨ ਭਾਈ
ਹਰੀ ਸਿੰਘ ਨੇ ਤਿੰਨ ਬਿਗ੍ਰੇਡ ਕੀਤੇ ਫੌਜ ਆਪਣੀ ਦੇ ਬੁੱਧੀਵਾਨ ਭਾਈ
ਨੇੜੇ ਜਾਇ ਅਮੀਰ ਦੇ ਇਕ ਹਿੱਸਾ ਪਹੁੰਚਾ ਸ਼ਾਮ ਨੂੰ ਲਵੋ ਪਛਾਨ ਭਾਈ
ਅੱਧੀ ਰਾਤ ਨੂੰ ਪਹੁੰਚਿਆ ਫੇਰ ਦੂਜਾ ਤੀਜਾ ਪਿਛਲੇ ਪਹਿਰ ਸਿੰਞਾਨ ਭਾਈ
ਜਦ ਸਿੰਘ ਪਹਾੜਾਂ ਤੇ ਚੜ੍ਹਦੇ ਸਨ ਗੱਜ ਗੱਜ ਕੇ ਫਤ੍ਹੇ ਬੁਲਾਨ ਭਾਈ
ਸਾਰੀ ਰਾਤ ਰੌਲਾ ਇਵੇਂ ਰਿਹਾ ਪੈਂਦਾ ਸੁਣ ਸੁਣ ਪਠਾਨ ਘਬਰਾਨ ਭਾਈ
ਫੌਜਾਂ ਪਹੁੰਚੀਆਂ ਬੇਸ਼ੁਮਾਰ ਆ ਕੇ ਹੋ ਗਿਆ ਅਮੀਰ ਹੈਰਾਨ ਭਾਈ
ਓਹਨੂੰ ਡੋਲਯਾ ਵੇਖ ਫਕੀਰ ਸਾਹਿਬ ਸੱਦ ਆਪਣੇ ਪਾਸ ਸਮਝਾਨ ਭਾਈ

---

*ਦੋਸਤ ਮੁਹੰਮਦ ਨੇ ਇਹ ਲੋਭ ਕੀਤਾ ਸੀ ਕਿ ਇਹਨਾਂ ਦੋਹਾਂ ਵਕੀਲਾਂ ਬਦਲੇ ਸਰਕਾਰ ਪਾਸੋਂ ਬਹੁਤ ਰੁਪਯਾ ਲੈਕੇ ਫੇਰ ਇਹਨਾਂ ਨੂੰ ਛਡਾਂਗਾ ਪਰੰਤੂ ਇਹ ਪਤਾ ਨਹੀਂ ਸੀ ਕਿ ਸਿੰਘਾਂ ਦੀ ਤਲਵਾਰ ਹਜ਼ਾਰਾਂ ਜਾਨਾਂ ਲੈਕੇ ਫਿਰ ਮਿਆਨ ਵਿਚ ਪਏਗੀ।

ਅਮੀਰ ਦੋਸਤ ਮੁਹੰਮਦ ਨੇ ਕਾਬਲ ਨੂੰ ਚਲਿਆਂ ਜਾਣਾ

ਅਜ਼ੀਜ਼ ਦੀਨ ਨੇਕਹਯਾਅਮੀਰ ਤਾਈਂ ਵੇਲਾ ਬੀਤਯਾ ਹੱਥ ਨ ਆਇਗਾ ਜੀ
ਸਾਡੇ ਦੋਹਾਂ ਦੇ ਕੈਦ ਹੋ ਜਾਣ ਕਰਕੇ ਘਟ ਕੀਹ ਸਰਕਾਰ ਜਾਇਗਾ ਜੀ
ਪਰ ਯਾਦ ਰੱਖੋ ਰਣਜੀਤ ਸਿੰਘ ਹੁਣ ਮਜ਼ਾ ਤੁਸਾਂ ਨੂੰ ਬੁਰਾ ਚਖਾਇਗਾ ਜੀ
ਬੱਚਾ ਬੱਚਾ ਪਠਾਨਾਂ ਦਾਕਤਲ ਕਰਕੇ ਦੂੰਦ ਵਿਚ ਪਹਾੜਾਂ ਮਚਾਇਗਾ ਜੀ
ਫਤੇ ਕਰ ਜਲਾਲਾਬਾਦ ਤੇਰਾ ਪਹੁੰਚ ਕਾਬਲ ਧੂੜ ਧਮਾਇਗਾ ਜੀ
ਬੇਗੁਨਾਹਾਂ ਦਾ ਖੂਨ ਕਰਤਾਰ ਸਿੰਘਾ ਤੇਰੇ ਸਿਰ ਤੇ ਪੈ ਦਬਾਇਗਾ ਜੀ

ਤਥਾ

ਕੰਬ ਗਈ ਅਮੀਰ ਦੀ ਜਾਨ ਵਿੱਚੋਂ ਦੂਜੇ ਦਿਨ ਹੀ ਕੂਚ ਬੁਲਾਇ ਗਿਆ
ਛੱਡ ਦੋਹਾਂ ਵਕੀਲਾਂ ਨੂੰ ਥਾਂ ਓਸੇ ਰਾਤੋ ਰਾਤ ਹੀ ਡੇਰੇ ਪੁਟਾਇ ਗਿਆ
ਦਲ ਵੇਖ ਖਾਲਸਾ ਮੈਦਾਨ ਖਾਲੀ ਗੂੰਜਾਂ ਪਾਉਂਦਾ ਪਿਛਾਂਹ ਨੂੰ ਆਇ ਗਿਆ
ਕੀਹ ਖੱਟਯਾ ਭਲਾ? ਕਰਤਾਰ ਸਿੰਘਾ ਵਿੱਚ ਰਾਹਾਂ ਦੇ ਧੂੜ ਧੁਮਾਇ ਗਿਆ

ਪਸ਼ੌਰ ਦਾ ਬੰਦੋਬਸਤ ਤੇ ਸਰਕਾਰ ਦੀ ਵਾਪਸੀ

ਪਿਛੋਂ ਦੋਸਤ ਮੁਹੰਮਦ ਹਟ ਗਿਆ ਗਏ ਗਾਜ਼ੀ ਭੀ ਹੌਂਸਲੇ ਢਾਹ ਸਾਰੇ
ਲਏ ਪਕੜ ਸ਼ਰਾਰਤੀ ਦੇਸ ਵਿੱਚੋ ਝੱਟ ਸੂਹਯਾਂ ਤੋਂ ਪੁੱਛ ਪੁਛਾ ਸਾਰੇ
ਯੋਗ‡ਦੰਡ ਦਿੱਤੇ ਫੜ ਸਾਰਯਾਂ ਨੂੰ ਨਾਲ ਜ਼ੋਰ ਦੇ ਲਏ ਦਬਾ ਸਾਰੇ
ਬੰਦੋਬਸਤ ਤੇ ਫੇਰ ਧਯਾਨ ਦਿੱਤਾ ਸਰਕਾਰ ਨੇ ਨਜ਼ਰ ਦੁੜਾ ਸਾਰੇ
ਕੰਵਰ ਸਾਹਿਬ ਤਾਈਂ ਗਵਰਨਰ ਕੀਤਾ ਝੱਟ ਪੱਟ ਇਖਤਯਾਰ ਦੁਵਾ ਸਾਰੇ
ਜੰਗੀ ਮਹਿਕਮੇ ਤੇ ਕੀਤਾ ਹਰੀ ਸਿੰਘ ਨੂੰ ਐਬੂਟੇਬਲ ਜਹੇ ਦਨਾ ਸਾਰੇ
ਮਾਲੀ ਮਹਿਕਮਾ ਸੌਂਪ ਗੁਲਾਬ ਸਿੰਘ ਨੂੰ ਠਾਣੇ ਦੇਸ ਦੇ ਵਿਚ ਬੈਠਾ ਸਾਰੇ
ਕਾਇਮ ੦ਕਿਲ੍ਹੇ ਸਰਹੱਦ ਤੇ ਕਰਨ ਖਾਤਰ ਹਰੀ ਸਿੰਘ ਨੂੰ ਕੰਮ ਸੌਂਪਾ ਸਾਰੇ

‡ਪਸ਼ੌਰ ਦੇ ਇਲਾਕੇ ਦੇ ਅਮੀਰਾਂ ਨੂੰ ਓਥੋਂ ਬੇਦਖਲ ਕਰਕੇ ਕਈ ਥਾਈਂ ਜਾਗੀਰਾਂ ਦਿਤੀਆਂ ਪਰ ਖਾਸ ਕਰ ਸੂਬੇ ਸੁਲਤਾਨ ਮੁਹੰਮਦ ਨੂੰ ਸਰਦਾਰ ਹਰੀ ਸਿੰਘ ਦੀ ਸਿਫਾਰਸ਼ ਤੇ ਇਲਾਕਾ ਕੋਹਾਟ ਤੇ ਇਸ਼ਤ ਨਗਰ ਵਿਚ ਤਿੰਨ ਲਖ ਸਾਲਾਨਾ ਦੀ ਜਾਗੀਰ ਦਿਤੀ ਤੇ ਫੇਰ ਮਾਲਵੇ ਵਿਚ ਪੰਜੀ ਹਜਾਰ ਦੀ ਹੋਰ ਦਿਤੀ।

੦ਮਹਾਰਾਜ ਜੀ ਦੇ ਹੁਕਮ ਅਨੁਸਾਰ ਸਰਦਾਰ ਹਰੀ ਸਿੰਘ ਜੀ ਨੇ ਓਸੇ ਸਾਲ ਦੋ ਕਿਲੇ ਇਕ ਮਿਚਨੀ ਤੇ ਦੂਸਰਾ ਸ਼ੰਕਰਗੜ੍ਹ [ਸ਼ਦਕਦਰ] ਸਰਹੱਦ ਤੇ ਤਿਆਰ ਕੀਤਾ।

ਯਾਰਾਂ ਜੇਠ ਪਿਛਾਂਹ ਨੂੰ ਕੂਚ ਕੀਤਾ ਸਰਹੱਦ ਦੇ ਜ਼ੋਰ ਮਿਟਾ ਸਾਰੇ
ਪਹੁੰਚਣੇ ਆਨ ਲਾਹੌਰ ਕਰਤਾਰ ਸਿੰਘਾ ਪਾ ਗਾਜ਼ੀਆਂ ਤੇ ਦਬ ਦਬਾ ਸਾਰੇ

ਹਜ਼ਾਰੇ ਵਿਚ ਫਿਰ ਹਿੱਲ ਜੁਲ

ਹਰੀ ਸਿੰਘ ਪਸ਼ੌਰ ਤੋਂ ਚਲਾ ਗਿਆ ਸੀ ਲਾਹੌਰ ਨੂੰ ਨਾਲ ਸਰਕਾਰ ਦੇ ਜੀ
ਪਿੱਛੇ ਫੇਰ ਹਜ਼ਾਰੇ ਦੇ ਦੇਸ ਅੰਦਰ ਕੁਝ ਖਾਨ ਫਸਾਦ ਉਠਾਰ ਦੇ ਜੀ
ਅਹਿਮਦ ਅਲੀ ਖਾਂ ਤੇ ਫਤ੍ਹੇ ਅਲੀ ਖਾਂ ਦੇ ਇਹ ਆ ਗਏ ਵਿਚ ਹੰਕਾਰ ਦੇ ਜੀ
ਖਾਂਦੇ ਤਿੰਨ ਹਜ਼ਾਰ ਜਾਗੀਰ ਸਨ ਇਹ ਵੇਲਾ ਪਾ ਫਸਾਦ ਉਭਾਰ ਦੇ ਜੀ
ਮਾਂਹ ਸਿੰਘ ਨੇ ਖੋਹ ਜਾਗੀਰ ਲਈ ਕੋਰੜਾਲਾਂ ਦੀ ਗੜ੍ਹੀ ਉਜਾੜ ਦੇ ਜੀ
ਓਹਨਾਂ ਪਾਸ ਸਰਕਾਰ ਫਰਯਾਦ ਕੀਤੀ ਅਸੀਂ ਬੇ ਕਸੂਰ ਉਚਾਰ ਦੇ ਜੀ
ਖੋਜ ਕਰਨ ਤੋਂ ਹੋਯਾ ਕਸੂਰ ਸਾਬਤ ਮਹਾਰਾਜ ਧਿਯਾਨ ਨ ਧਾਰਦੇ ਜੀ
ਫਸੇ ਖਾਵੰਦੇ ਮਾਰ ਕਰਤਾਰ ਸਿੰਘਾ ਦਿਲੋਂ ਵੈਰ ਨ ਕਦੇ ਵਸਾਰਦੇ ਜੀ

ਮਹਾਰਾਜ ਨੇ ਬਟਾਲੇ ਜਾਣਾ

ਰਾਜ ਖਾਲਸੇ ਨਾਲ ਪਸ਼ੌਰ ਤਾਈਂ ਬਿਨਾਂ ਜੰਗ ਤੋਂ ਆਇ ਮਿਲਾਇਕੇ ਜੀ
ਦਿਤੇ ਦਾਨ ਗਰੀਬਾਂ ਨੂੰ ਬਹੁਤ ਭਾਰੇ ਅੰਮ੍ਰਿਤਸਰ ਕੀਤੀ ਸੇਵਾ ਜਾਇਕੇ ਜੀ
ਅੰਮ੍ਰਿਤਸਰੋਂ ਵਟਾਲੇ ਕੂਚ ਕੀਤਾ ਮਿਲਯਾ †ਕੌਰ ਪ੍ਰਤਾਪ ਸਿੰਘ ਆਇਕੇ ਜੀ
ਹੌਂਦੇ ਸਣੇ ਹਾਥੀ ਘੋੜੇ ਕੀਮਤੀ ਦੇ ਗਿਆਰਾਂ ਸੌ ਰੁਪਯਾ ਗਿਣਾਇਕੇ ਜੀ
ਹੋਰ ਕਈ ਚੀਜ਼ਾਂ ਅੱਗੋਂ ਲੈ ਮਿਲਯਾ ਮਹਾਰਾਜ ਪਯਾਰ ਵਧਾਇਕੇ ਜੀ
ਕੰਠਾ ਮੋਤੀਆਂ ਦਾ ਲਾਹਕੇ ਗਲ ਪਾਯਾ ਪੋਤਾ ਗੋਦ ਦੇ ਵਿਚ ਬਠਾਇਕੇ ਜੀ
ਬੜੀ ਖੁਸ਼ੀ ਸਰਕਾਰ ਨੇ ਜ਼ਾਹਰ ਕੀਤੀ ਸਤਿਗੁਰਾਂ ਦਾ ਸ਼ੁਕਰ ਬਜਾਇਕੇ ਜੀ
ਓਥੋਂ ਵਲ ਸਯਾਲਕੋਟ ਕਰਤਾਰ ਸਿੰਘਾ ਦੌਰੇ ਚੜ੍ਹ ਗਏ ਵਾਗ ਭਵਾਇਕੇ ਜੀ

ਸਯਾਲਕੋਟ ਤੋਂ ਹੋ ਕੇ ਫੇਰ ਲਾਹੌਰ ਆ ਜਾਣਾ

ਰਾਵੀ ਲੰਘਕੇ ਦੜਪ ਦਾ ਦੇਸ ਡਿੱਠਾ ਸਯਾਲਕੋਟ ਨੂੰ ਵਾਗ ਉਠਾਵੰਦੇ ਨੇ

---

†ਕੌਰ ਪ੍ਰਤਾਪ ਸਿੰਘ ਸ਼ਾਹਜ਼ਾਦੇ ਸ਼ੇਰ ਸਿੰਘ ਦਾ ਪੁਤਰ ਸੀ, ਜਿਸ ਨੂੰ ਸੰਧਾਂਵਾਲੀਆ ਨੇ ਲਾਹੌਰ ਭੜਾਨੀਆਂ ਦੇ ਬਾਗ ਵਿਚ ਕਤਲ ਕੀਤਾ ਸੀ, ਇਹ ਸਾਰਾ ਹਾਲ ਅਗਲੇ ਹਿਸੇ 'ਦਰਬਾਰ ਖਾਲਸਾ' ਵਿਚ ਪੜੋ।

†ਦੋਵੇਂ ਕੌਰ ਮਿਲੇ ਬਾਹਰ ਆਣ ਅੱਗੇ ਮਹਾਰਾਜ ਜੀ ਗਲੇ ਲਗਾਵੰਦੇ ਨੇ
੧ਗੁਰਦਵਾਰੇ ਦੇ ਜਾਇਦੀਦਾਰ ਕੀਤਾ ਸੋਨਾ ਚੜ੍ਹਨ ਦਾ ਹੁਕਮ ਸੁਣਾਵੰਦੇ ਨੇ
ਓਥੋਂ ਟੱਪ ਝਨਾਬ ਤੋਂ ਪਾਰ ਹੋਇ ਲਹਿੰਦੇ ਦੇਸ ਨੂੰ ਦੇਖ ਦਿਖਾਵੰਦੇ ਨੇ
ਕੰਢੇ ਕੰਢੇ ਜਿਹਲਮ ਦਰਯਾ ਦੇ ਜੀ ਦੇਸ ਭੱਟੀਆਂ ਦੇ ਪਰਤ ਆਵੰਦੇ ਨੇ
ਪਹੁੰਚ ਵਿਚ ਲਾਹੌਰ ਦੇ ਕਰਤਾਰ ਸਿੰਘਾ ਭਾਰੀ ਰੌਣਕਾਂ ਤਈਂ ਵਧਾਵੰਦੇ ਨੇ

### ਬਹਾਵਲ ਪੁਰੀਏ ਨਵਾਬ ਨੇ ਸਰਕਾਰ ਦੀ ਤਾਬੇਦਾਰੀ ਮੰਨ ਲੈਣੀ

ਏਸੇ ਸਾਲ ਹੀ ਸਰਦੀਆਂ ਵਿਚ ਆਕੇ ਵੱਡ ਸਾਹਿਬਨੇ ਇਹ ਇਜ਼ਹਾਰ ਕੀਤਾ
ਹੈ ਜੋ ਖਾਨ ਬਹਾਵਲ ਪੁਰੇ ਵਾਲਾ ਓਸ ਫੈਸਲਾ ਨਾਲ ਸਰਕਾਰ ਕੀਤਾ
ਗਵਰਮੈਂਟਅੰਗਰੇਜ਼ੀਦੀਸ਼ਰਨਲੈਲਈ ਤਾਬੇਆਪਦੇ ਰਹਿਣੋਂ ਇਨਕਾਰ ਕੀਤਾ
ਦੇਣਾ ਦਖਲ ਨਹੁਣ ਕਰਤਾਰ ਸਿੰਘਾ ਓਸ ਤਰਫ ਅਗੋਂ ਤੁਸਾਂ ਜ਼ਾਹਰ ਕੀਤਾ

### ਇਸ ਗਲ ਤੋਂ ਫੌਜ ਖਾਲਸਾ ਵਿਚ ਜੋਸ

ਇਹ ਖਬਰ ਮਸ਼ਹੂਰ ਹੋਈ ਵਿਚ ਫੌਜਾਂ ਸਾਰੇ ਸਿੰਘ ਕਚੀਚੀਆਂ ਖਾਨ ਲੱਗੇ
ਕਹਿੰਦੇ ਵੇਖੋ ਅੰਗਰੇਜ਼ਾਂ ਦੀ ਚਾਲ ਭਾਈ ਹੌਲੀ ਹੌਲੀ ਨੇ ਕਦਮ ਵਧਾਨ ਲੱਗੇ
ਤਾਬੇ ਦੇਸ਼ ਹੈਸਨ ਜਿਹੜੇ ਖਾਲਸੇ ਦ ਕਬਜ਼ੇ ਓਹਨਾਂ ਦੇ ਉੱਤੇ ਜਮਾਨ ਲੱਗੇ
ਪਹਿਲਾਂ ਸਿੰਘਾਂ ਰਿਆਸਤਾਂ ਖਿਚ ਲਈਆਂ ਹੁਣ ਦੂਏ ਪਾਸੇ ਹੱਥ ਪਾਨ ਲੱਗੇ
ਕੰਵਰ ਸ਼ੇਰ ਸਿੰਘ ਤੇ ਹਰੀ ਸਿੰਘ ਜੈਸੇ ਤਾ ਮੁੱਛਾਂ ਦੇ ਤਈਂ ਚੜ੍ਹਾਨ ਲੱਗੇ
ਲੱਗੇ ਕਰਨ ਤਯਾਰੀਆਂ ਜੰਗ ਦੀਆਂ ਸਭ ਸਾਜ਼ ਸਾਮਾਨ ਵੰਡਾਨ ਲੱਗੇ
ਓਧਰ ਡੋਗਰੇ, ਹੋਰ ਕਮਦਿਲੇ ਅਫਸਰ ਚਾਲ ਦੋਗਲੀ ਚਲ ਦਿਖਾਨ ਲੱਗੇ
ਮਤਾਂ ਜੰਗ ਛਿੜਯਾਂ ਬਣੇ ਔਖ ਸਾਨੂੰ ਆਪੋ ਆਪਣੇ ਫਿਕਰ ਦੁੜ੍ਹਾਨ ਲੱਗੇ
ਮਹਾਰਾਜ ਭੀ ਓਹਨਾਂ ਦੇ ਲਗ ਆਖੇ ਏਸ ਜੋਸ਼ ਦੇ ਤਈਂ ਮਿਟਾਨ ਲੱਗੇ

---

†ਕੌਰ ਪਸ਼ੌਰਾ ਸਿੰਘ ਤੇ ਕੌਰ ਕਸ਼ਮੀਰਾ ਸਿੰਘ ਰਾਣੀ ਦਯਾਂ ਕੌਰ ਦੀ ਕੁਖੋਂ ਮਹਾਰਾਜ ਦੇ ਪੁਤ੍ਰ ਸਨ। ਇਹ ਦਯਾ ਕੌਰ ਪਹਿਲੇ ਸਾਹਿਬ ਸਿੰਘ ਭੰਗੀ ਗੁਜ਼ਰਾਤ ਵਾਲੇ ਦੀ ਸਰਦਾਰਨੀ ਸੀ, ਜਿਸ ਦੇ ਨਾਲ ਸਾਹਿਬ ਸਿੰਘ ਦੇ ਮਰੇ ਪਿਛੋਂ ਮਹਾਰਾਜ ਨੇ ਸਿੱਖ ਅਸੂਲਾਂ ਅਨੁਸਾਰ ਆਨੰਦ ਪੜ੍ਹਾ ਲਿਆ।

੧ਗੁਰਦੁਵਾਰਾ 'ਬਾਬੇ ਦੀ ਬੇਰ'।

ਰਖ ਦੋਸਤੀ ਕਾਇਮ ਕਰਤਾਰ ਸਿੰਘਾ ਅੰਗ ਪਯਾਰ ਦਾ ਪੂਰਾਨਿਬਾਹਨ ਲੱਗੇ

ਹੋਰ ਚਾਲ

ਠਾਰਾਂ ਸੌ ਤ੍ਰਿਆਨਵੇ ਸਾਲ ਚੜ੍ਹਦੇ ਸੀ ਗੁਲਾਬ ਸਿੰਘ ਹੋਇਆ ਬੀਮਾਰ ਭਾਈ
ਓਹਨੂੰ ਮਰਜ਼ ਅਧਰੰਗ ਦੀ ਹੋਇ ਗਈ ਹੋਯਾ ਵਿਚ ਪਸ਼ੌਰ ਲਾਚਾਰ ਭਾਈ
ਓਹਦੇ ਥਾਂ ਗਿਆ ਵੈਨਤੂਰਾ ਸਾਹਿਬ ਜਾ ਸਾਂਭ ਲਏ ਕਾਰੋਬਾਰ ਭਾਈ
ਰਾਜਾ ਹੋਯਾ ਰਾਜ਼ੀ ਤਾਂ ਸਰਾਧਾਂ ਅੰਦਰ ਆ ਬੀਮਾਰ ਹੋ ਗਈ ਸਰਕਾਰ ਭਾਈ
ਓਸੇ ਤਰ੍ਹਾਂ ਅੰਧਰੰਗ ਦੇ ਨਾਲ ਆ ਕੇ ਜਾਨ ਤੰਗ ਹੋਈ ਪਾ ਆਜ਼ਾਰ ਭਾਈ
ਫੇਰ ਹੋਰ ਸਰੀਰ ਅਰੋਗ ਹੋਯਾ ਬੰਦ ਹੋਈ ਜ਼ਬਾਨ ਅਸਾਰ ਭਾਈ
ਨਜਰਾਂ ਲਈਆਂਦੁਸਹਿਰੇ ਤੇ ਧਯਾਨ ਸਿੰਘ ਨੇ ਮਹਾਰਾਜ ਦੇਥਾਂ ਵਿਚਾਰ ਭਾਈ
ਰਾਜ਼ੀ ਹੋ ਗਏ ਬਹੁਤ ਇਲਾਜ ਕੀਤੇ ਕੀਤੀ ਮਿਹਰ ਵਡੀ ਕਰਤਾਰ ਭਾਈ
ਰਾਣੀ ਲਛਮੀ ਮਰ ਗਈ ਵਿਚ ਅਸੂ ਬੇਔਲਾਦ ਹੀ ਛਡ ਸੰਸਾਰ ਭਾਈ
ਜਾਇਦਾਦ ਅੰਗ੍ਰੇਜ਼ਾਂ ਨੇ ਸਾਂਭ ਲਈ ਛਾਉਣੀ ਲਈ ਫੀਰੋਜ਼ਪੁਰ ਡਾਰ ਭਾਈ
ਏਥੋਂ ਛਾਉਣੀ ਤਈਂ ਉਠਾਣ ਖਾਤਰ ਸ਼ੇਰ ਸਿੰਘ ਫਿਰ ਹੋਯਾ ਤਯਾਰ ਭਾਈ
ਦਿਤੀ ਆਗਯਾ ਨਾਹਿੰ ਸਰਕਾਰ ਨੇ ਜੀ ਕਹਿਣ ਲਗ ਪਏ ਨਰ ਨਾਰ ਭਾਈ
ਕਿਸੇ ਦਿਨ ਪੰਜਾਬ ਭੀ ਲੈਣਗੇ ਇਹ ਸਿਖਰਾਜ ਕੋਈ ਦਿਨ ਦੀ ਕਾਰ ਭਾਈ
ਹੋਈ ਗਲ ਸੋ ਠੀਕ ਕਰਤਾਰ ਸਿੰਘਾ ਸਮੇਂ ਸਿਰ ਆ ਆਖਰਕਾਰ ਭਾਈ

ਸਰਦਾਰ ਹਰੀ ਸਿੰਘ ਨੂੰ ਪਸ਼ੌਰ ਦਾ ਗਵਰਨਰ ਬਨਾਣਾ

ਭਾਵੇਂ ਕਬਜ਼ਾ ਹੋਯਾ ਪਸ਼ੌਰ ਉਤੇ ਕੌਰ ਸਾਹਿਬ ਸਨ ਹੁਕਮ ਕਮਾਵੰਦੇ ਜੀ
ਬਾਜ਼ ਆਉਂਦੇ ਨ ਛੇੜਾਂ ਨਿਤ ਕਰਦੇ ਬਾਰਕਜ਼ਈ ਫਸਾਦ ਉਠਾਵੰਦੇ ਜੀ
ਇਰਦ ਗਿਰਦ ਪਸ਼ੌਰ ਫਸਾਦ ਹੁੰਦੇ ਖ਼ਬਰਾਂ ਰੋਜ਼ ਦੇ ਰੋਜ਼ ਪੁਚਾਵੰਦੇ ਜੀ
ਹਰੀ ਸਿੰਘ ਦੇ ਬਿਨਾਂ ਫਸਾਦ ਮਿਟਣਾ ਔਖਾ ਹੈ ਮਹਾਰਾਜ ਸੁਚਾਵੰਦੇ ਜੀ
ਗਵਰਨਰ ਪਸ਼ੌਰ ਦਾ ਵਿਚ ਮਘਰ ਹਰੀ ਸਿੰਘ ਦੇ ਤਈਂ ਬਣਾਵੰਦੇ ਜੀ
ਦੇਇ ਸਭ ਇਖਤਯਾਰ ਕਰਤਾਰ ਸਿੰਘਾ ਹਰੀ ਪੁਰੋਂ ਪਸ਼ੌਰ ਬਦਲਾਵੰਦੇ ਜੀ

### ਸਰਦਾਰ ਹਰੀ ਸਿੰਘ ਨੇ ਪਸ਼ੌਰ ਨੂੰ ਜਾਂਦਿਆਂ ਰਾਹ ਵਿਚ ਪੰਜਤਾਰ ਦੇ ਗਾਜ਼ੀ ਸੋਧਣੇ

ਇਹਨੀ ਦਿਨੀਂ ਓਧਰ ਪੰਜਤਾਰ ਅੰਦਰ ਗਾਜ਼ੀ ਫੇਰ ਕੱਠੇ ਹੋਇ ਆ ਕਰਕੇ
ਹਰੀ ਸਿੰਘ ਤਾਈਂ ਖਬਰਾਂ ਪਹੁੰਚੀਆਂ ਜੀ ਲੰਮੀ ਸੋਚ ਸੁਦਾਰ ਦੁੜ੍ਹਾ ਕਰਕੇ
ਨਾਲ ਕੌਰ ਜੀ ਦੇ ਮਿਥ ਗਲ ਲਈ ਸਣੇ ਫੌਜ ਪਸ਼ੌਰੋਂ ਬੁਲਾ ਕਰਕੇ
ਦੋਵੇਂ ਪਏ ਕੱਠੇ ਪੰਜਤਾਰ ਉਤੇ ਗਾਜੀ ਘੇਰ ਲਏ ਝਟ ਜਾ ਕਰਕੇ
ਕੁਝ ਮਾਰੇ ਤੇ ਕੁਝ ਨਠਾ ਦਿਤੇ ਗੜ੍ਹੀਆਂ ਫੂਕੀਆਂ ਅੱਗਾਂ ਲਗਾ ਕਰਕੇ
'ਹਰੀਆ ਰਾਗਲੇ ਦੇ, ਹਰੀਆ ਰਾਗਲੇ ਦੇ' ਨਠ ਗਏ ਪਠਾਨ ਸੁਨਾ ਕਰਕੇ
ਦਿਤੀ ਫੜ ਸਜ਼ਾ ਫਸਾਦੀਆਂ ਨੂੰ ਰੌਲਾ ਦਿਨਾਂ ਦੇ ਵਿਚ ਮੁਕਾ ਕਰਕੇ
ਫੇਰ ਵਿਚ ਪਸ਼ੌਰ ਦੇ ਚਲੇ ਗਏ ਕੌਰ ਸਾਹਿਬ ਸਭ ਕਾਰ ਸੌਂਪਾ ਕਰਕੇ
ਪਰਤ ਵਿਚ ਲਾਹੌਰ ਦੇ ਆ ਗਏ, ਸ਼ਾਦੀ ਵਾਸਤੇ ਗਿਣ ਗਿਣਾ ਕਰਕੇ
ਹਰੀ ਸਿੰਘ ਪਸ਼ੌਰ ਕਰਤਾਰ ਸਿੰਘਾ ਬੈਠ੍ਹਾ ਸੂਰਮਾ ਪੈਰ ਜਮਾ ਕਰਕੇ

### ੬ ਪੋਹ ੧੮੯੩ ਨੂੰ ਕਿਲੇ ਜਮਰੋਦ ਦੀ ਨੀਂਹ ਰਖਣੀ

ਹਰੀ ਸਿੰਘ ਪਸ਼ੌਰ ਦਾ ਹੋਯਾ ਸੂਬਾ ਦਾਬਾ ਸਿਰ ਪਠਾਨਾਂ ਦੇ ਪਾਯਾ ਜੀ
ਕੋਈ ਡਰਦਾ ਦਮ ਨਾ ਮਾਰਦਾ ਸੀ ਇਹ ਧਮ੍ਹਾ ਸਰਦਾਰ ਦਾ ਛਾਯਾ ਜੀ
ਦਰ੍ਹੇ ਖ਼ੈਬਰੋਂ ਚੜ ਪਠਾਨ ਆਉਂਦੇ ਦਾਨਸ਼ਮੰਦ ਨੇ ਸੋਚ ਠਹਿਰਾਯਾ ਜੀ
ਹੋਣਾ ਚਾਹੀਦਾ ਏ ਕਿਲ੍ਹਾ ਦਰੇ ਅਗੇ ਨਾਕਾਬੰਦ ਹੋਇ ਖਯਾਲ ਦੁੜ੍ਹਾਯਾ ਜੀ
ਛੇ ਪੋਹ ਨੂੰ ਕਿਲੇ ਦੀ ਨੀਂਹ ਰੱਖੀ ਦੇਸ ਵਿਚ ਵੰਗਾਰ ਦੇ ਲਾਯਾ ਜੀ
ਕਿਲਾ ਉਨਾਂ ਦਾ ਸੀ ਸਿਰ ਕੱਟਨੇ ਨੂੰ ਹਥੀਂ ਉਨ੍ਹਾਂ ਦੀ ਚਾ ਬਣਵਾਯਾ ਜੀ
ਕੌਡੀ ਟੋਕਰੀ ਦੇਇ ਪਠਾਨਾਂ ਪਾਸੋਂ ਗੜ ਬੜਾ ਭਾਰਾ ਉਸਰਾਯਾ ਜੀ
ਵਿਚ ਬੁਰਜ ਤੇ ਰੱਖ ਕੇ ਕੋਟ ਦੂਹਰਾ ਉਤੇ ਤੋਪਖਾਨਾ ਚੜ੍ਹਵਾਯਾ ਜੀ
ਪਾਸ ਪਿੰਡ ਜਮਰੋਦ ਪਠਾਨਾਂ ਦਾ ਸੀ ਨਾਮ ਕਿਲੇ ਦਾ ਓਹੋ ਸੁਨਾਯਾ ਜੀ
ਕਾਬਲ ਵਾਲਿਆਂ ਦਾ ਕਰਤਾਰ ਸਿੰਘਾ ਰਾਹ ਸਦਾ ਲਈ ਬੰਦ ਕਰਯਾ ਜੀ

### ਕੌਰ ਨੌਨਿਹਾਲ ਸਿੰਘ ਦੇ ਵਿਆਹ ਦੀਆਂ ਤਿਆਰੀਆਂ

ਕੌਰ ਨੌਨਿਹਾਲ ਸਿੰਘ ਬਲੀ ਯੋਧਾ ਬੜਾ ਖੂਬਸੂਰਤ ਹੋਣਹਾਰ ਸਮਝੋ

ਓਹਦੀ ਸਮਝ, ਲਿਆਕਤ ਬੀਰਤਾ ਤੇ ਭਾਰੀ ਖੁਸ਼ ਹੈਸੀ ਸਰਕਾਰ ਸਮਝੋ
ਹੈਸੀ ਮੰਗਯਾ ਵਿਚ ਅਟਾਰੀ ਦੇ ਜੀ ਸ਼ਾਮ ਸਿੰਘ ਦੇ ਘਰ ਵਿਚਾਰ ਸਮਝੋ
ਖੁਸ਼ੀ ਨਾਲ ਵਿਆਹ ਰਚਾਇ ਦਿਤਾ ਕੰਵਰਸਾਹਿਬ ਦਾ ਨਾਲ ਪਯਾਰ ਸਮਝੋ
ਹੋਈਆਂ ਅੰਮ੍ਰਿਤਸਰ ਤਯਾਰੀਆਂ ਜੀ ਪੈਸਾ ਖਰ੍ਚਯਾ ਬੇਸ਼ੁਮਾਰ ਸਮਝੋ
ਲੋੜਵੰਦੀਆਂ ਚੀਜਾਂ ਇਕੱਠੀਆਂ ਕਰ ਕੰਮਾਂ ਉਤੇ ਲਾਇ ਅਹਿਲਕਾਰ ਸਮਝੋ
ਰੰਢਾਂ ਫੇਰੀਆਂ ਦੇਸ ਦੇ ਵਿਚ ਸਾਰੇ ਸੱਦੇ ਰਾਜੇ ਮਹਾਰਾਜੇ ਸਰਦਾਰ ਸਮਝੋ
ਪਈ ਧੁੰਮ ਪੰਜਾਬ ਕਰਤਾਰ ਸਿੰਘਾ ਬੇਸ਼ੁਮਾਰ ਹੋਇ ਲੋਕ ਤਯਾਰ ਸਮਝੋ

### ਮਹਿਮਾਨਾਂ ਨੇ ਸ੍ਰੀ ਅੰਮ੍ਰਿਤਸਰ ਕਠਿਆਂ ਹੋਣਾ

ਮਿਥਯਾਫੱਗਣੋ*ਛੱਲੀਆਂਸਾਹਹੈਸੀ ਚਲ ਪਹਿਲਾਂਹੀਬਹੁਤਮਹਿਮਾਨ ਆ ਗਏ
ਜਮਨਾਂ ਅਟਕਦੇਵਿਚ ਰਾਈਸ ਜਿੰਨੇ ਸਿਖ, ਹਿੰਦੂ ਅਤੇ ਮੁਸਲਮਾਨ ਆ ਗਏ
ਜ਼ੈਲਦਾਰ ਅਤੇ ਸ਼ਾਹੂਕਾਰ ਵਡੇ ਨੰਬਰਦਾਰ ਤੇ ਸੇਠ ਦੀਵਾਨ ਆ ਗਏ
ਨਾਭਾ, ਜੀਂਦ, ਪਟਯਾਲਾਤੇਹੋਰਕੈਂਥਲ ਰਾਜੇ ਫੌਜਾਂ ਤੇ ਸਣੇ ਸਾਮਾਨ ਆ ਗਏ
ਫਰੀਦਕੋਟਤੇਕਲਸੀਆਬੱਲਮਗੜ੍ਹੀਏ ਭਰਥਪੁਰੀਏਭੀਨਾਲ ਸ਼ਾਨ ਆ ਗਏ
ਕਪੂਰਥਲੀਏ, ਖਾਨਮਲੇਰੀਏ ਭੀ ਨਰੈਣਗੜ੍ਹ, ਸਿੰਘ ਗੜ੍ਹੀਏ ਜਾਨ ਆ ਗਏ
ਕੁਲੂ, ਮੰਡੀ, ਸੁਕੇਤ ਤੇ ਕਾਂਗੜਾ ਭੀ ਨੂਰਪੁਰੇ ਚੰਬੇ ਵਾਲੇ ਮਾਨ ਆ ਗਏ
ਕਿਸੇ ਕਿਸੇਥਾਵੋਂ ਅਹਿਲਕਾਰ ਆਏ ਬਹੁਤੇ ਬਣ ਜਾਂਝੀ ਹੁਕਮਰਾਨ ਆ ਗਏ
ਗਵਰ੍ਨਮੈਂਟਵਲੋਂ ੦ਸਰਹੈਨਰੀ ਜੀ ਅਤੇ ਵੈੱਡ ਸਾਹਿਬ ਕਪਤਾਨ ਆ ਗਏ
ਬਿਨਾਂਇਨ੍ਹਾਂ ਮਹਿਮਾਨਾਂ ਕਰਤਾਰ ਸਿੰਘਾ ਬਹੁਤਫਾਲਤੂਲੋਕ ਪਛਾਨ ਆ ਗਏ

### ਵਾਕ ਕਵੀ

ਰਚਯਾ ਵਿਆਹ ਸ੍ਰਕਾਰ ਨੇ ਪੋਤਰੇ ਦਾ ਦੁਨੀਆਂ ਹੋਈ ਕੱਠੀ ਬੇਸ਼ੁਮਾਰ ਭਾਈ
ਭੁਖੇ ਮੰਗਤੇ ਹੋਰ ਕੰਗਾਲ ਸ਼ੋਹਦੇ ਕੱਠੇ ਆਣ ਹੋਏ ਨਰ ਨਾਰ ਭਾਈ
ਖੁਲੀ ਰਸਦ ਦਿਹੋ ਜੇਹੜਾ ਮੰਗਦਾ ਏ ਦੇਇ ਛਡਯਾ ਹੁਕਮ ਸਰਕਾਰ ਭਾਈ

---

*26 ਫਗਣ 1893 ਮੁਤਾਬਿਕ 7 ਮਾਰਚ 1837 ਈਸਵੀ ਕਈਆਂ ਨੇ ਫਗਣ 23 ਤਾਰੀਖ ਭੀ ਲਿਖੀ ਹੈ।

੦ਸਰ ਹੈਨਰੀ ਫੇਨ ਕਮਾਂਡਰ ਇੰਨਚੀਫ।

ਅੰਮ੍ਰਿਤਸਰਦੇਵਿਚ ਕਰਤਾਰ ਸਿੰਘਾਨਹੀਂਸੀ ਭੀੜ ਦਾ ਕੋਈ ਪਾਰਾਵਾਰ ਭਾਈ

ਨਿਉਂਦਰਾ

ਚਵ੍ਹੀ ਫਗਣੇਂ ਨਿਉਂਦਰਾ ਲੈਣ ਬੈਠੇ ਬੜਾ ਭਾਰਾ ਦੀਵਾਨ ਸਜਾਯਾ ਜੀ
ਆਯਾ ਗਯਾਰਾਂ ਹਜ਼ਾਰ ਅੰਗ੍ਰੇਜ਼ਾਂ ਵਲੋਂ *ਸਰਹੈਨਰੀ ਨੇ ਪਹਿਲਾਂ ਪਾਯਾ ਜੀ
ਸਵਾ ਲੱਖ ਫਿਰ ਰਾਜੇ ਧਯਾਨ ਸਿੰਘ ਨੇ ਨਰ ਨਿਉਂਦਰ ਨਕਦ ਹੋਕਾਯਾ ਜੀ
ਗੁਲਾਬ ਸਿੰਘ ਸੁਚੇਤ ਸਿੰਘ ਦੋਹਾਂ ਭਾਈਆਂ ਦੋ ਹਜ਼ਾਰ ਤੇ ਲੱਖ ਰਖਾਯਾ ਜੀ
ਰੂਪ ਲਾਲ ਤੇ ਹੋਰ ਦਰਬਾਰੀਆਂ ਨੇ ਪੰਜ਼ੀ ਪੰਜ਼ੀ ਹਜ਼ਾਰ ਸੁਣਾਯਾ ਜੀ
ਏਸੇ ਤਰ੍ਹਾਂ ਮਹਿਮਾਨਾਂ ਸਾਰਯਾਂ ਨੇ ਯਥਾ ਸ਼ਕਤ ਪਰਤਾਪ ਦਖਾਯਾ ਜੀ
ਫੌਜਾਂ ਇਕ ਮਹੀਨੇ ਦੀ ਤਲਬ ਪੂਰੀ ਦੇਇ ਨਿਉਂਦਰਾ ਪਯਾਰ ਜਤਾਯਾ ਜੀ
ਪੰਜਾਹ ਲੱਖ ਤੇ ਪੈਂਠ ਹਜ਼ਾਰ ਉੱਤੇ ਆਯਾ ਨਕਦ ਉਸ ਵਕਤ ਗਿਣਾਯਾ ਜੀ
ਅਤੇ ਏਨਾ ਹੀ ਤਲਬ, ਮਨੌਤ ਦਾ ਸੀ ਸਾਰਾ ਕ੍ਰੋੜ ਦੇ ਕ੍ਰੀਬ ਜਤਾਯਾ ਜੀ
ਘਾਹੀਆਂ, ਲਾਗੀਆਂ, ਨੌਕਰਾਂ,ਮੰਗਤਯਾਂ ਨੂੰ ਖੁਲੇਦਿਲ ਮਹਾਰਾਜ ਵੰਡਾਯਾ ਜੀ
ਫੌਜਾਂ ਵਿਚ ਮਠਾਈਆਂ ਵੰਡੀਆਂ ਜੀ ਨੰਗੇ ਭੁਖਯਾਂ ਤਈਂ ਰਿਝਾਯਾ ਜੀ
ਜੰਞ ਹੋਈ ਤਯਾਰ ਕਰਤਾਰ ਸਿੰਘਾ ਦੇਸ ਦੇਖਣੇ ਲਈ ਸਿਧਾਯਾ ਜੀ

ਸ੍ਰੀ ਅੰਮ੍ਰਿਤਸਰ ਤੋਂ ਜੰਞ ਦੀ ਤਿਆਰੀ

ਪਹਿਲਾਂ ਸ੍ਰੀ ਦਰਬਾਰ ਜਾ ਟੇਕ ਮਥਾ ਵਾਜੇ ਵਜਦੇ ਸ਼ਹਿਰ ਤੋਂ ਬਾਹਰ ਆਏ
ਕੱਠ ਹੋਣ †ਗੋਬਿੰਦ ਗੜ੍ਹ ਪਾਸ ਲੱਗਾ ਸੱਜ ਧੱਜ ਜਾਂਞੀ ਸ਼ਾਨਦਾਰ ਆਏ
ਰਾਜੇ ਸਣੇ ਫੌਜਾਂ ਖਲੇ ਬਾਹਰ ਆਕੇ ਸਰ ਹੈਨਰੀ ਨਾਲ ਸਰਕਾਰ ਆਏ
ਆਇ ਖ਼ਾਨ ਅਮੀਰ ਰਈਸ ਸਾਰੇ ਪੰਜੇ ਪਹਿਨ ਹਥਯਾਰ ਸਰਦਾਰ ਆਏ
ਸਤਾਰਾਂ ਸੌ ਹਾਥੀ ਸਣੇ ਹੌਦਯਾਂ ਦੇ ਦੂਰ ਦੂਰ ਤਕ ਬੰਨ੍ਹ ਕਤਾਰ ਆਏ
ਰਥਾਂ ਗੱਡੀਆਂ ਬਹਿਲਾ ਦਾ ਅੰਤ ਕੋਈ ਨ ਚੜ੍ਹ ਘੋੜਯਾਂ ਤੇ ਅਸਵਾਰ ਆਏ
ਸੱਤ ਸੌ ਤਾਈਫਾ ਵਿਚ ਗਿਣਤੀ ਸੀ ਦੂਰੋਂ ਆਸ ਇਨਾਮ ਭੀ ਧਾਰ ਆਏ

---

*ਸਰ ਹੈਨਰੀ ਨੇ ਇਸ ਤੋਂ ਬਿਨਾਂ ੧ ਹਾਥੀ, ੮ ਘੋੜੇ, ੨ ਬੰਦੂਖਾਂ, ੧ ਪਸਤੌਲ, ੫੧ ਕਿਸ਼ਤੀਆਂ ਜਵਾਹਰਾਤ ਤੇ ਮੇਵਿਆਂ ਦੀਆਂ ਸਰਕਾਰ ਅੰਗਰੇਜ਼ੀ ਵਲੋਂ ਸਰਕਾਰ ਖਾਲਸਾ ਦੇ ਪੇਸ਼ ਕੀਤੀਆਂ।

†ਕਿਲੇ ਗੋਬਿੰਦਗੜ੍ਹ ਪਾਸ।

ਨਹੀਂ ਸੀ ਅੰਤ ਰਬਾਬੀਆਂ ਰਾਗੀਆਂ ਦਾ ਤੇ ਗਵੱਈਏ ਭੀ ਬੇ ਸ਼ੁਮਾਰ ਆਏ
ਵਾਜੇ ਭਫਾਂ ਨਫੀਰੀਆ, ਢੋਲ ਤਬਲੇ ਪਏ ਵਜਦੇ ਨ ਪਾਰਾਵਾਰ ਆਏ
ਅੰਮ੍ਰਿਤਸਰੋਂ ਪਛੋਂ ਵਲ ਕੋਹਾਂ ਤੋੜੀ ਭੀੜਾਂ ਦਿਸ ਰਹੀਆਂ ਇਕ ਸਾਰ ਆਏ
ਜਦ ਸਭ ਤਯਾਰੀਆਂ ਹੋਇ ਗਈਆਂ ਤੋਪਾਂ ਛੁਟੀਆਂ ਕਿਲੇ ਤੋਂ ਭਾਰ ਆਏ
ਵਜੇ ਖੁਸ਼ੀ ਦੇ ਵਾਜੇ ਕਰਤਾਰ ਸਿੰਘਾ ਜੰਞ ਚੱਲ ਪਈ ਦਰਜੇ ਵਾਰ ਆਏ

*ਜੰਞ ਨੇ ਅਟਾਰੀ ਨੂੰ ਰਵਾਨਾ ਹੋਣਾ

ਪੰਜ ਲੱਖ ਕਰੀਬ ਇਹ ਭੀੜ ਹੈਸੀ ਸਾਗਰ ਖੁਸ਼ੀਦਾ ਸੀ ਠਾਠਾਂਮਾਰ ਚਲਯਾ
ਹੋਯਾ ਦੇਸ ਦਾ ਕੁੱਲ ਆਨੰਦ ਕੱਠਾ ਰੁਖ ਵੱਲ ਅਟਾਰੀ ਦੇ ਧਾਰ ਚਲਯਾ
ਵਾਜੇ ਵੱਜਦੇ ਸੈਂਕੜੇ ਜਾਂਵਦੇ ਸਨ ਪਰ੍ਹਾ ਬੰਨ ਕੇ ਮੇਘ ਅਪਾਰ ਚਲਯਾ
ਛੱਬੀ ਫੱਗਣੋਂ ਸਮਝ ਕਰਤਾਰ ਸਿੰਘਾ ਜੰਞ ਸਣੇ ਮਹਾਰਾਜ ਵਿਚਾਰ ਚਲਯਾ

ਸਰਦਾਰ ਸ਼ਾਮ ਸਿੰਘ ਵਲੋਂ ਜੰਞ ਲਈ ਤਿਆਰੀ

ਸ਼ਾਮ ਸਿੰਘ ਅਟਾਰੀ ਨੇ ਆਪਣੇ ਥਾਂ ਸੱਭੇ ਸ਼ਾਹੀ ਸਾਮਾਨ ਸਜਾਇ ਹੋਏ
ਦਰਮਯਾਨ ਅਟਾਰੀ ਤੇ ਸੁਧਾਸਰ ਦੇ ਰਸਦ ਬਸਦ ਸਾਮਾਨ ਰਖਾਇ ਹੋਏ
ਕੋਈ ਲੋੜਵੰਦਾ ਖਾਲੀ ਜਾਇ ਨਾਹਿ ਕਾਰਦਾਰਾਂ ਨੂੰ ਹੁਕਮ ਸੁਨਾਇ ਹੋਏ
ਅੱਗੇ ਵਿਚ ਅਟਾਰੀ ਦੇ ਥਾਂ ਥਾਂ ਤੇ ਸਾਇਬਾਨ ਤੰਬੂ ਲਗਾਇ ਹੋਏ
ਗਿਰਦਾ ਗਿਰਦ ਸਾਰੇ ਪੱਕ ਰਹੇ ਲੰਗਰ ਰਸਦਾਂ ਖੁੱਲੀਆਂ ਢੇਰ ਲਗਾਇ ਹੋਏ
ਘਾਸ ਲੱਕੜਾਂ ਦੇ ਵਾੜੇ ਤਿੰਨ ਸੌ ਤੋਂ ਵੱਧ ਬਾਹਿਰ ਸਨ ਜਮ੍ਹਾਂ ਕਰਵਾਇ ਹੋਏ
ਹੋਰ ਜਹੇ ਮਹਿਮਾਨ ਤੇ ਤਹੇ ਖਾਣੇ ਕਾਰੀਗਰ ਬੁਲਾ ਬਣਵਾਇ ਹੋਏ
ਰੱਖੀ ਥੁੜ ਨ ਕੋਈ ਕਰਤਾਰ ਸਿੰਘਾ ਮੱਥੇ ਬਾਦਸ਼ਾਹਾਂ ਦੇ ਨਾਲ ਲਾਇ ਹੋਏ

ਅਟਾਰੀ ਦੇ ਨੇੜੇ ਪਹੁੰਚਕੇ ਜੰਞ ਨੂੰ ਤਰਤੀਬ ਵਾਰ ਚਲਾਣਾ

ਉਰੇ ਠਹਿਰ ਅਟਾਰੀਯੋਂ ਤਿੰਨ ਕੋਹ ਤੇ ਬੰਦੋਬਸਤ ਸਰਕਾਰ ਕਰਵਾਇ ਸਾਰੇ

---

*ਰਾਇ ਘਨਈਆ ਲਾਲ ਲਿਖਦਾ ਹੈ ਕਿ ਮਹਾਰਾਜੇ ਨੇ ਰਾਜਿਆਂ ਤੇ ਸਰਦਾਰਾਂ ਦੇ ਹਾਥੀਆਂ ਦੇ ਹੌਦਯਾਂ ਵਿਚ ਦੋ ਦੋ ਹਜ਼ਾਰ ਰੁਪਏ ਦੀਆਂ ਥੈਲੀਆਂ ਅੰਮ੍ਰਿਤਸਰੋਂ ਹੀ ਰਖਾ ਦਿਤੀਆਂ ਸਨ ਤਾਂ ਕਿ ਰਸਤੇ ਵਿਚ ਜੋ ਮੰਗਤਾ ਹਥ ਕਰੇ ਖਾਲੀ ਨਾ ਜਾਵੇ। ਉਹ ਲਿਖਦਾ ਹੈ ਕਿ ਜਿਸ ਰਸਤੇ ਹਾਥੀ ਜਾ ਰਹੇ ਸਨ ਅੰਮ੍ਰਿਤਸਰ ਤੋਂ ਅਟਾਰੀ ਤਕ ਦੋਹੀਂ ਪਾਸੀਂ ਬੇਸ਼ੁਮਾਰ ਮੰਗਤੇ ਪਲਾਂ ਬਧੀ ਖੜੇ ਸਨ ਅਤੇ ਉਹ ਹੌਦਯਾਂ ਵਿਚੋਂ ਖੁਲੇ ਦਿਲ ਨਾਲ ਧਨ ਦੀ ਬਰਖਾ ਕਰੀ ਜਾਂਦੇ ਸਨ।

ਹਾਥੀ ਘੋੜਯਾਂ ਤੇ ਰਥਾਂ ਸਣੇ ਬਹਿਲਾਂ ਵੱਖੋ ਵੱਖ ਕਰਾ ਠਹਿਰਾਇ ਸਾਰੇ
ਇਕ ਤਰਫ ਕੀਤਾ ਸਾਰੇ ਪੈਦਲਾਂ ਨੂੰ ਲੋਕ ਮੰਗਤੇ ਪਿਛਾਂ ਹਟਾਇ ਸਾਰੇ
ਜ਼ਰੀ ਜ਼ੇਵਰਾਂ ਦੇ ਨਾਲ ਸਭ ਜਾਂਞੀ ਸੱਜ ਧੱਜ ਦੇ ਨਾਲ ਸਹਾਇ ਸਾਰੇ
ਅੱਗੇ ਸਭ ਤੋਂ ਤਖਤ ਰਵਾਂ ਚੱਲੋ ਪਿੱਛੇ ਕੋਤਲਾ ਸਾਜ ਸਜਾਇ ਸਾਰੇ
ਓਦੂੰ ਮਗਰ ਹਾਥੀ ਫੇਰ ਘੋੜ ਚੜ੍ਹੇ ਪੈਦਲ ਓਹਨਾਂ ਤੋਂ ਪਿੱਛੇ ਰਖਾਇ ਸਾਰੇ
ਬਾਕੀ ਦੁਨੀਆਂ ਪਿੱਛੇ ਤੇ ਦੂੰਹੀਂ ਪਾਸੀਂ ਮੌਜ ਮੇਲੇ ਨੂੰ ਦੇਖ ਦਿਖਾਇ ਸਾਰੇ
ਬੰਦੋਬਸਤ ਕਰ ਠੀਕ ਕਰਤਾਰ ਸਿੰਘਾ ਆ ਰਵਾਨਗੀਬਿਗਲ ਵਜਾਇ ਸਾਰੇ

ਜੰਞ ਦੀ ਸੱਜ ਧੱਜ

ਤੋਪਾਂ ਛੁਟੀਆਂ ਤੇ ਜੰਞ ਰਵਾਂ ਹੋਈ ਵਾਜੇ ਖੁਸ਼ੀ ਦੇ ਵੱਜਦੇ ਆਨ ਸੋਹਣੇ
ਅੱਗੇ ਸਭ ਦੇ ਤਖਤ ਰਵਾਂ ਟੁਰਯਾ ਬਣੇ ਬੋਲ ਬੂਟੇ ਬੋਸਤਾਨ ਸੋਹਣੇ
ਵਿਚ ਉਨ੍ਹਾਂ ਦੇ ਮੁਜਰੇ ਜਾਣ ਹੁੰਦੇ ਆ ਅਪੱਛਰਾਂ ਗੀਤ ਸੁਨਾਨ ਸੋਹਣੇ
ਪਿੱਛੇ ਉਨ੍ਹਾਂ ਦੇ ਸਜੀਆਂ ਕੋਤਲਾਂ ਤੇ ਸਰਦਾਰਾਂ ਦੇ ਪੁੱਤ ਸੋਹਾਨ ਸੋਹਣੇ
ਹੀਰੇ ਮੋਤੀਆਂ ਜ਼ਰੀਆਂ ਮੜ੍ਹੇ ਹੋਏ ਸੱਦ ਰਹੇ ਉਹ ਬਾਲ ਮਹਾਨ ਸੋਹਣੇ
ਅੜਦਲ ਖਾ ਸਵਾਲੇ ਘੋੜ ਚੜ੍ਹੇ ਪਿੱਛੇ ਬਰਦੀਕੀਮਤੀ ਸਜੇ ਜੁਵਾਨ ਸੋਹਣੇ
ਓਦੂੰ ਪਿੱਛੇ ਅਸਵਾਰੀ ਸੀ ਕੌਰ ਜੀ ਦੀ ਨਾਲ ਰਾਜਪੁੱਤਰ ਇਕੋ ਹਾਨ ਸੋਹਣੇ
ਪਿੱਛੇ ਹਾਥੀ ਉਤੇ ਸਰ ਹੈਨਰੀ ਤੇ ਸਰਕਾਰ ਬੈਠੇ ਸ਼ੋਭਾ ਪਾਨ ਸੋਹਣੇ
ਇਰਦ ਗਿਰਦ ਸ਼ਾਹਜ਼ਾਦੇ ਮਹਾਰਾਜ ਜੀ ਦੇਵੱਧਇੰਦੇ ਜਿਨ੍ਹਾਂ ਦੇ ਸ਼ਾਨ ਸੋਹਣੇ
ਪਿੱਛੇ ਰਾਈਸ ਸਨ ਹਾਥੀਆਂ ਤੇ, ਹੌਦੇ ਝੂਲ ਜ਼ਰੀਨ ਨਿਸ਼ਾਨ ਸੋਹਣੇ
ਏਵੇਂ ਦਰਜੇ ਬਦਰਜੇ ਹੀ ਚੱਲ ਪਏ ਘੋੜ ਚੜ੍ਹੇ ਪੈਦਲ ਬਲਵਾਨ ਸੋਹਣੇ
ਦੇਉਤੇ ਵੇਖਣੇ ਆਇ ਕਰਤਾਰ ਸਿੰਘਾ ਖੁਸ਼ੀ ਹੋ ਹੋ ਫੁੱਲ ਬਰਖਾਨ ਸੋਹਣੇ

ਵਾਕ ਕਵੀ

ਮਹਾਰਾਜ ਸਰਦਾਰਾਂ ਤੇ ਰਾਜਯਾਂ ਦੇ ਭਰ ਥੈਲੀਆਂ ਪਾਸ ਰਖਾਈਆਂ ਜੀ
ਸਰ ਹੈਨਰੀ ਤੇ ਪਾਸ ਆਪਣੇ ਤਾਂ ਮੋਹਰਾਂ ਹੌਦੇ ਦੇ ਵਿਚ ਟਿਕਾਈਆਂ ਜੀ
ਸੋਟ ਕਰਨ ਦਾ ਸਭ ਨੂੰ ਹੁਕਮ ਦਿੱਤਾ ਦਰਿਆ ਦਿਲੀਆਂ ਦਿਖਲਾਈਆਂ ਜੀ
ਹੈਸੀ ਵਿਆਹ ਮਹਾਰਾਜ ਦੇ ਪੋਤਰੇ ਦਾ ਬਹੁਤ ਖਲਕਤਾਂ ਹੁਮ ਹੁਮਾਈਆਂ ਜੀ

ਕੱਠੇ ਮੰਗਤੇ ਅਤੇ ਕੰਗਾਲ ਹੋਏ ਭੀੜਾਂ ਬੇਸ਼ੁਮਾਰ ਦਿਸਾਈਆਂ ਜੀ
ਪਰ੍ਹੇ ਬੰਨ੍ਹ ਕੇ ਟੁਰੇ ਕਰਤਾਰ ਸਿੰਘਾ ਸੋਟਾਂ ਬੇਸ਼ੁਮਾਰ ਸੁਟਾਈਆਂ ਜੀ

ਜੰਞ ਦਾ ਅਟਾਰੀ ਪਹੁੰਚਣਾ

ਆ ਰਹੀ ਬਰਾਤ ਆਨੰਦ ਸਾਗਰ ਕਿਸੇ ਗੱਲ ਦਾ ਕੋਈ ਪਰਵਾਹ ਨਹੀਂ ਸੀ
ਕੋਹਾਂ ਤੱਕ ਜਿਹੜੇ ਪਾਸੇਨਜਰ ਜਾਂਦੀ ਦਿਸਣ ਖ਼ਲਕਤਾਂਕੋਈਸ਼ੁਮਾਰ ਨਹੀਂ ਸੀ
ਦੂਰ ਤੱਕ ਛਿੜਕਾਉ ਸਨ ਹੋਇ ਹੋਏ ਮੂਲੋਂ ਕਿਧਰੇ ਗਰਦ ਗੁਬਾਰ ਨਹੀਂ ਸੀ
ਤੋਪਾਂ ਕਰਦੀਆਂ ਆਉਣਸਲਾਮੀਆਂ ਜੀ ਘੱਟਘੰਟਯਾਂ ਦੀ ਟਨਕਾਰ ਨਹੀਂ ਸੀ
ਵਾਜੇ ਸੈਂਕੜੇ ਵੱਜਦੇ ਆਇ ਰਹੇ ਸੁਣੀ ਜਾਵੰਦੀ ਮੂਲ ਗੁਫਤਾਰ ਨਹੀਂ ਸੀ
ਤਿੰਨਾਂ ਕੋਹਾਂ ਉਤੋਂ ਸੋਟ ਆਈ ਸਰਫਾ ਰੱਖਯਾ ਕੋਈ ਸਰਕਾਰ ਨਹੀਂ ਸੀ
ਹੌਲੀ ਹੌਲੀ ਅਟਾਰੀ ਦੇ ਪਾਸ ਪਹੁੰਚੇਬੇਤਰਤੀਬੀ ਹੋਈ ਕਿਤੇਜ਼ਾਹਰ ਨਹੀਂ ਸੀ
ਪਰ੍ਹੇ ਬੱਝ ਗਏ ਸਭ ਕਰਤਾਰ ਸਿੰਘਾ ਦਲੀਮਲੀ ਦਾ ਮੂਲੋ ਆਸਾਰ ਨਹੀਂ ਸੀ

ਜੰਞ ਦਾ ਉਤਾਰਾ

ਵੱਖੋ ਵੱਖਰੇ ਕੈਂਪ ਲਗਾਇ ਹੋਇ ਸਨ ਜਾਂਞੀ ਥਾਉਂ ਥਾਂ ਸਭ ਪਹੁੰਚਾਇ ਗਏ
ਹਾਥੀ ਘੋੜੇ ਤੇ ਭਾਰ ਦਰਬਾਰੀਆਂ ਦੇ ਜਾਨਵਰ ਸਭ ਵੱਖ ਕਰਾਇ ਗਏ
ਹਰ ਥਾਂ ਹਰ ਚੀਜ਼ ਤਯਾਰ ਹੈਸੀ ਖ਼ਾਤਰਦਾਰੀ ਦੇ ਫਰਜ ਨਿਬਾਹਿ ਗਏ
ਇੰਤਜ਼ਾਮ ਦੇ ਨਾਲ ਕਰਤਾਰ ਸਿੰਘਾ ਥਾਉਂ ਥਾਈਂ ਸਭ ਲੋਕ ਬੈਠਾਇ ਗਏ

ਮਿਲਨੀ ਦੀ ਰੀਤ

ਸਭ ਕਾਰ ਵਿਹਾਰ ਤੋਂ ਹੋ ਵਿਹਲੇ ਮਿਲਨੀ ਵਾਸਤੇ ਸਭ ਬੁਲਾਇ ਗਏ
*ਮਹਾਰਾਜ ਦੇ ਨਾਲ ਮਹਿਮਾਨ ਚੁਣਵੇਂ ਮਿਲਨੀਂ ਵਾਸਤੇ ਸੱਜ ਸਜਾਇ ਗਏ
ਦੂਜੀ ਤਰਫ ਸਰਦਾਰ ਤੇ ਭਾਈਚਾਰਾ ਖੁਲ੍ਹੇ ਵਿਚ ਮੈਦਾਨ ਦੇ ਆਇ ਗਏ
ਤੋਪਾਂ ਚੱਲੀਆਂ ਪਹਿਲਾਂ ਸਲਾਮੀਂ ਹੋਈ ਫੇਰ ਖੁਸ਼ੀ ਦੇ ਵਾਜੇ ਵਜਾਇ ਗਏ
ਸਣੇ ਸਾਜ਼ ਸੁਨਹਿਰੀਆਂ ਪੰਜ ਘੋੜੇ ਖਰਚ ਕੀਮਤਾਂ ਸਨ ਮੰਗਵਾਇ ਗਏ
ਮੋਹਰ ਇਕ ਸੌ ਇਕ ਧਰ ਥਾਲ ਅੰਦਰ ਮਹਾਰਾਜ ਦੀ ਭੇਟ ਧਰਾਇ ਗਏ

*ਲਤੀਫ ਲਿਖਦਾ ਹੈ ਕਿ ਮਿਲਨੀ ਵੇਲੇ ਮਹਾਰਾਜ ਦੀ ਸਾਰੀ ਛਾਤੀ ਤੇ ਬਹੁਮੁਲੇ ਹੀਰੇ ਲਟਕ ਰਹੇ ਸਨ ਤੇ ਸੱਜੇ ਬਾਜੂ ਨਾਲ ਕੋਹਨੂਰ ਹੀਰਾ ਸ਼ੋਭਾ ਦੇ ਰਿਹਾ ਸੀ, ਸਫਾ ੩੫੪।

ਦੋ ਘੋੜੇ ਸਣੇ ਇਕਵੰਜਾ ਮੋਹਰਾਂ ਖੜਕ ਸਿੰਘ ਜੀ ਤਈਂ ਦੁਵਾਇ ਗਏ
ਏਸੇ ਤਰਾਂ ਹੀ ਦੂਜੇ ਸ਼ਾਹਜ਼ਾਦਯਾਂ ਨੂੰ ਦੇਇ ਨਜ਼ਰਾਂ ਸਭ ਵਡਿਆਇ ਗਏ
ਜਹੇ ਕੁੜਮ ਤੇ ਤਹੇ ਵਿਹਾਰ ਸੋਹਣੇ ਬੜੀ ਪ੍ਰੀਤ ਦੇ ਨਾਲ ਨਿਬਾਹਿ ਗਏ
ਚੱਲੀ ਆਤਸ਼ਬਾਜ਼ੀ ਕਰਤਾਰ ਸਿੰਘਾ ਕਾਰੀਗਰਾਂ ਦੇ ਕਸਬ ਦਿਖਾਇ ਗਏ

ਆਨੰਦ ਕਾਰਜ

ਇਕ ਤਰਫ ਰਣਜੀਤ ਸਿੰਘ ਮਹਾਰਾਜ ਸ਼ਾਮ ਸਿੰਘ ਏਧਰ ਸਰਦਾਰ ਭਾਈ
ਜੋ ਕੁਝ ਖਿਲਾਯਾ ਪਿਲਾਯਾ ਹੋਇਆ ਕਰਾਂ ਲਿਖਕੇ ਕਿਵੇਂ ਸ਼ੁਮਾਰ ਭਾਈ
ਵਿਆਹਾਂਵਿੱਚਗਰੀਬ ਨਕਸਰ ਰੱਖਣ ਇਹਤਾਂ ਬਾਦਸ਼ਾਹਾਂ ਦੀਹੈਸੀਕਾਰ ਭਾਈ
ਓਹੋ ਜਾਣਦੇ ਇਹਨਾਂ ਮਹਿਮਾਨੀਆਂ ਨੂੰ ਜਿੰਨਾਂ ਸ਼ਾਹੀ ਡਿੱਠੇ ਦਰਬਾਰ ਭਾਈ
ਰਾਤ ਪਿਛਲੀ ਹੋਯਾ ਆਨੰਦ ਕਾਰਜ ਹੋਯਾ ਕੀਰਤਨ ਤੇ ਮੰਗਲਚਾਰ ਭਾਈ
ਹੋਈ ਰਸਮ ਅਦਾ ਕਰਤਾਰ ਸਿੰਘਾ ਵੇਖੋ ਅਗਲੀ ਮੌਜ ਬਹਾਰ ਭਾਈ

ਅਗਲਾ ਦਿਨ

ਦਿਨ ਚੜ੍ਹਯਾ ਤੇ ਖਾਣਾ ਖਾ ਕਰਕੇ ਮਹਾਰਾਜ ਅਸਵਾਰ ਹੋਇ ਜਾਨ ਸਮਝੋ
ਸਰਹੈੱਨਰੀ ਤੇ ਸਣੇ ਰਾਜਯਾਂ ਦੇ ਵਿਚ ਆ ਗਏ ਖੁੱਲ੍ਹੇ ਮੈਦਾਨ ਸਮਝੋ
ਕਾਰੀਗਰ ਜੋ ਆਇ ਸਨ ਦੇਸ ਵਿੱਚੋਂ ਲੱਗੇ ਆਪਣੇ ਕਸਬ ਦਿਖਾਨ ਸਮਝੋ
ਕਿਤੇ ਨੇਜ਼ਾ ਬਾਜ਼ੀ, ਕਿਤੇ ਘੁਲਨ ਹਾਥੀ ਕੁਸ਼ਤੀ ਕਰ ਰਹੇਪਹਿਲਵਾਨ ਸਮਝੋ
ਕਿਤੇ ਖੇਲ ਮਦਾਰੀਆਂ ਪਾਈ ਹੋਈ ਬਾਜ਼ੀਗਰ ਪਏ ਬਾਜ਼ੀ ਖਾਲਾਨ ਸਮਝੋ
ਕਿਤੇ ਸੌਂਚੀਆਂ, ਮੁਗਲੀ ਫਿਰਨ ਮੁਗਦਰ ਕਿਤੇ ਵੰਝਲੀ ਜੱਟ ਵਜਾਨ ਸਮਝੋ
ਪਾਰਾਵਾਰ ਨ ਕੁਝ ਅਖਾੜਯਾਂ ਦਾ ਕੱਠਾ ਦੇਸ ਹੋਯਾ ਹੈਸੀ ਆਨ ਸਮਝੋ
ਸੱਤ ਸੌ ਤਾਈਫ਼ਾਨਿਰਤ ਨਾਚ ਕਰਦਾ ਪਰੀਆਂ ਸੈਂਕੜੇ ਜਮ੍ਹਾਂ ਪਛਾਨ ਸਮਝੋ
ਫਿਰਦਾ ਸਭ ਥਾਂ ਦੇਖਦਾ ਮਹਾਰਾਜਾ ਸਾਥੀ ਧਨ ਖੁੱਲ੍ਹਾ ਵਰਤਾਨ ਸਮਝੋ
ਲਗੇ ਲੰਗਰ ਬੇਸ਼ੁਮਾਰ ਹੈਸਨ ਪੱਕ ਰਹੇ ਸੁੰਦਰ ਪਕਵਾਨ ਸਮਝੋ
ਰੱਜ ਰੱਜ ਕੇ ਦੁਨੀਆਂ ਖਾਇ ਰਹੀ ਹੋ ਹੈਰਾਨ ਮਹਿਮਾਨ ਸਮਝੋ
ਇਹੋ ਜਿਹਾ ਵਿਆਹ ਕਰਤਾਰ ਸਿੰਘਾ ਅਗੇ ਹੋਯਾ ਨ ਵਿਚ ਜਹਾਨ ਸਮਝੋ

ਸਰਦਾਰ ਸ਼ਾਮ ਸਿੰਘ ਨੇ ਦਾਜ ਦੇਣਾ

ਸ਼ਾਮ ਸਿੰਘ ਸਰਦਾਰ ਨੇ ਪੁਤਰੀ ਨੂੰ ਹੈਸੀ ਦਾਨ ਬੇਅੰਤ ਦੁਵਾਯਾ ਜੀ
ਸਾਰਾ ਗਿਣਯਾਂ ਜਾਵੰਦਾ ਨਹੀਂ ਏਥੇ ਮੋਟਾ ਮੋਟਾ ਮੈਂ ਲਿਖਨਾ ਚਾਹਯਾ ਜੀ
ਸਣੇ ਸਾਜ਼ ਸੁਨਹਿਰੀ ਦੇ ਯਾਰਾਂ ਹਾਥੀ ਇਕ ਸੌ ਇਕ ਘੋੜਾ ਬਹੁ ਸਜਾਯਾ ਜੀ
ਏਨੇ ਊਠ, ਗਊਆਂ ਮੱਹੀਆਂ ਏਨੀਆਂ ਹੀ ਸਾਜ ਸਭਨਾਂ ਤੇ ਸੋਹਣਾ ਪਾਯਾ ਜੀ
ਗਹਿਣੇ ਭਾਰੇ, ਇਕਵੰਜਾ ਹਜ਼ਾਰ ਦੇ ਸਨ ਬਸਤ੍ਰ ਏਨੇ ਦੇ ਹੀ ਹੈ ਜਤਾਯਾ ਜੀ
ਹੋਰ ਭਾਂਡੇ ਇਕਵੰਜਾ ਹਜ਼ਾਰ ਦੇ ਸੀ ਸੋਨੇ ਚਾਂਦੀ ਦੇ ਲਿਖ ਸੁਨਾਯਾ ਜੀ
ਪੰਜ ਸੌ ਕਸ਼ਮੀਰ ਦੀ ਸ਼ਾਲ ਸੋਹਣੀ ਹੋਰ ਜ਼ਰੀ ਦਾ ਅੰਤ ਨ ਆਯਾ ਜੀ
ਢਾਈ ਲੱਖ ਦੇ ਸੀ ਜੁਵਾਹਰਾਤ ਰੱਖੇ ਪੂਰਾ ਕਰਕੇ ਸ਼ਾਨ ਦਿਖਾਯਾ ਜੀ
ਇਕਵੰਜਾ ਹਜ਼ਾਰ ਦਾ ਵਿਦਾਇਗੀ ਦਾ ਛੋਟਾ ਮੋਟਾ ਨ ਸਾਜ਼ ਗਿਣਾਯਾ ਜੀ
ਇਹ ਦੇਇ ਕੇ ਫੇਰ ਕਰਤਾਰ ਸਿੰਘਾ ਨਾਲ ਸ਼ਰਮ ਦੇ ਸਿਰ ਝੁਕਾਯਾ ਜੀ

ਸਿਰੇ ਪਾਉ

ਮਹਾਰਾਜੇ ਅਤੇ ਸਰ ਹੈਨਰੀ ਨੂੰ ੧ਬਹੁ ਕੀਮਤੀ ਖਿਲਅਤ ਦੁਵਾਇ ਹੈਸਨ
ਖੜਕ ਸਿੰਘ ਅਤੇ ਕੌਰ ਸਾਹਿਬ ਲਈ ਸਿਰੇ ਪਾਉ ਬਹੁਮੁਲੇ ਰਖਾਇ ਹੈਸਨ
ਫੇਰ ਸਾਰੇ ਸ਼ਾਹਜ਼ਾਦਯਾਂ †ਕੌਰਾਂ ਤਾਈਂ ਇਕੋਜਹੇ ਦੇਇਕੇ ਵਡਿਆਈ ਹੈਸਨ
ਏਸੇ ਤਰਾਂ ਹੀ ਜਾਂਝੀਆਂ ਸਾਰਯਾਂ ਨੂੰ ਸਿਰੇ ਪਾਉ ਸੋਹਣੇ ਦਿਲਵਾਇ ਹੈਸਨ
ਹੱਥ ਜੋੜਕੇ ਫੇਰ ਅਧੀਨਗੀ ਦੇ ਸ਼ਾਮ ਸਿੰਘ ਨੇ ਬਚਨ ਸੁਨਾਇ ਹੈਸਨ
ਧੰਨਵਾਦ ਕਰਕੇ ਕਰਤਾਰ ਸਿੰਘਾ ਸਭ ਰਸਮ ਰੁਵਾਜ ਨਿਬਾਹਿ ਹੈਸਨ

ਮਹਾਰਾਜ ਨੇ ਵਾੜਾ ਅਰਥਾਤ ਗਰੀਬਾਂ ਨੂੰ ਦਾਨ ਦੇਣਾ

ਧੁੱਮਾਂ ਦੇਸ ਅੰਦਰ ਪਈਆਂ ਭਾਰੀਆਂ ਸਨ ਲੋਕ ਲੱਤੇ ਵਹੀਮਾਂ ਸਨ ਆਈ ਜਾਂਦੇ
ਜਾਤਾਂ ਮੰਗਤੀਆਂ ਕੱਠੀਆਂ ਬਹੁਤ ਹੋਈਆਂ ਦੂਰੋਂ ਦੂਰੋਂ ਲੋਕ ਕਰਢਾਈ ਜਾਂਦੇ
ਦੂਜੇ ਦਿਨ ਫੌਜਾਂ ਤਈਂ ਹੁਕਮ ਹੋਇਆ ਦੂਰ ਤੱਕ ਸਨ ਫੈਲ ਸਿਪਾਹੀ ਜਾਂਦੇ
ਕਿਲ੍ਹੇ ਚਾਰ ਫੌਜਾਂ ਦੇ ਤਯਾਰ ਹੋ ਗਏ ਸਾਰੀ ਖਲਕਤ ਤਈਂ ਵਲਾਈ ਜਾਂਦੇ

---

੧ਯਾਰਾਂ ਯਾਰਾਂ ਹਜ਼ਾਰ ਦੇ ਸਿਰੇ ਪਾਉ ਸਨ।
†ਸਾਰਯਾਂ ਕੌਰਾਂ ਨੂੰ ਇਕ ਛਟੀ ਹੀਰਯਾਂ ਮੋਤੀਆਂ ਨਾਲ ਜੜਤ ਹੋਈ ਹੋਈ ਦਿੱਤੀ।

ਸਾਰੇ ਲੋਕ ਆ ਗਏ ਵਿਚ ਘੇਰਯਾਂ ਦੇ ਹੁਕਮ ਦੇਇ ਸਭ ਤਈਂ ਬਹਾਈ ਜਾਂਦੇ
ਬੜੇ ਬੜੇ ਸਰਦਾਰ ਤਦ ਖੜੇ ਹੋ ਗਏ ਦੇ ਰੁਪੱਯੇ ਜੀ ਪਰਤੀ ਦੁਵਾਈ ਜਾਂਦੇ
ਡੇਰੇਦਾਰਾਂ ਤੇ ਬਾਹਮਣਾਂ ਸੰਤ ਸਾਧਾਂ ਪੰਜ ਪੰਜ ਦੇਇ ਬਾਹਰ ਲੰਘਾਈ ਜਾਂਦੇ
ਖ਼ਾਲੀ ਕੋਈ ਨਾ ਗਿਆ ਕਰਤਾਰ ਸਿੰਘਾ ਹਰ ਇਕ ਥੀਂ ਪੁਛ ਪੁਛਾਈ ਜਾਂਦੇ

ਤਥਾ

ਸੋਹਣੇ ਏਸ ਤਰੀਕੇ ਦੇ ਨਾਲ ਸਮਝੋ ਖਾਲੀਗਿਆ ਨ ਕੋਈ ਇਨਸਾਨ ਭਾਈ
ਬੁੱਢੇ ਬਾਲ ਜੁਵਾਨ ਤੇ ਤੀਵੀਆਂ ਭੀ ਆਪੋ ਆਪਣੇ ਹਿੱਸੇ ਲੈ ਜਾਨ ਭਾਈ
ਏਡੀ ਭੀੜ ਸੌਖੀ ਸਾਰੀ ੦ਲੰਘ ਗਈ ਹੋਯਾ ਕਿਸੇ ਦਾ ਨਾਹਿੰ ਨੁਕਸਾਨ ਭਾਈ
ਕਹਿੰਦੇ ਇਕ ਸਾਹਿਸੀ †ਟਿੰਡ ਕੀੜਿਆਂ ਦੀ ਭਰ ਕੇਲੈਆਯਾਲੋਵਠਾਨ ਭਾਈ
ਓਸ ਜੀ ਪਰਤੀ ਹਿੱਸਾ ਮੰਗਯਾ ਜੀ ਦੇਣ ਵਾਲੇ ਹੋ ਗਏ ਹੈਰਾਨ ਭਾਈ
ਪਰ ਮਹਾਰਾਜੇ ਟਿੰਡ ਨਾਲ ਮੋਹਰਾਂ ਭਰਵਾ ਦਿੱਤੀ ਸੀ ਸੁਨਾਨ ਭਾਈ
ਓਸ ਦਿਨ ਲਿਅਯਾ ਇਤਿਹਾਸਕਾਰ ‡ਬਾਈ ਲੱਖ ਦਾ ਸੀਹੋਯਾ ਦਾਨ ਭਾਈ
ਏਦੂੰ ਭਧ ਕੇ ਕੋਈ ਕਰਤਾਰ ਸਿੰਘਾ ਦੂਜੀ ਨਹੀਂ ਮਸਾਲ ਜਹਾਨ ਭਾਈ

ਤਥਾ

ਆਯਾਂ ਤਾਇਫ਼ਯਾਂ, ਰਾਗੀ, ਰਬਾਬੀਆਂ ਨੂੰ ਸੌ ਜੀ ਪਰਤੀ ਸਰਕਾਰ ਦਿੱਤਾ
ਹਰ ਗੁਣੀ ਗਿਆਨੀਆਂ ਸਾਰਯਾਂ ਨੂੰ ਖੁੱਲੇ ਦਿਲ ਪੈਸਾ ਹੋ ਉਦਾਰ ਦਿੱਤਾ
ਗਿਆ ਕੋਈ ਨਾਰਾਜ਼ ਨ ਹੋਇਕੇ ਜੀ ਵਧ ਆਸ ਤੋਂ ਦਾਨ ਵਿਚਾਰ ਦਿੱਤਾ
ਧੰਨ ਧੰਨ ਹੋਈ ਸਾਰੇ ਕਰਤਾਰ ਸਿੰਘਾ ਸਰਕਾਰ ਨੇ ਦਾਨ ਅਪਾਰ ਦਿੱਤਾ

---

੦ਫੌਜ ਦੇ ਘੇਰੇ ਵਿਚ ਅੱਸੀ ਦਰਵਾਜ਼ੇ ਰਖੇ ਹੋਏ ਸਨ। ਲਤੀਫ ਅੱਸੀ ਦਰਵਾਜ਼ੇ ਬਣਾਏ ਲਿਖਦਾ ਹੈ। [ ਸਫਾ ੩੫੫ ]

†ਲਿਖਿਆ ਹੈ ਕਿ ਇਕ ਸਾਂਹਸੀ ਕੀੜਿਆਂ ਦਾ ਵਲਤੌਹਾ ਭਰ ਕੇ ਲੈ ਆਯਾ ਸੀ ਅਤੇ ਓਸਨੇ ਜੀ ਪ੍ਰਤੀ ਸਭ ਦਾ ਹਿਸਾ ਮੰਗਯਾ, ਜਦ ਓਸਨੂੰ ਮਹਾਰਾਜ ਨੇ ਆਖਿਆ ਕਿ ਜਾਂ ਤੇ ਤੂੰ ਕੀੜੇ ਗਿਣ ਦਿਹੋ ਨਹੀਂ ਤੇ ਵਲਟੋਹਾ ਮੋਹਰਾਂ ਨਾਲ ਭਰਾ ਲੈ। ਇਹ ਗਲ ਓਸ ਸਾਹਸੀ ਨੇ ਮੰਨ ਲਈ ਤੇ ਮਹਾਰਾਜ ਨੇ ਵਲਟੋਹਾ ਮੋਹਰਾਂ ਨਾਲ ਭਰਵਾ ਦਿਤਾ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਇਹ ਸਾਂਹਸੀ ਸ: ਹਰੀ ਸਿੰਘ ਪਾਸ ਗਿਆ ਸੀ ਜਿਸ ਨੇ ਸਭ ਕੀੜੇ ਛੁਡਾ ਕੇ ਓਸਦਾ ਭਾਂਡਾ ਮੋਹਰਾਂ ਨਾਲ ਭਰਵਾਂ ਦਿਤਾ।

‡ਮੈਕ੍ਰੇਗਰ ਇਸ ਵਾੜੇ ਦਾ ਖਰਚ ਬਾਰਾਂ ਲਖ ਲਿਖਦਾ ਹੈ, ਪਰੰਤੂ ਇਹ ਠੀਕ ਨਹੀਂ ਵਾੜੇ ਅਤੇ ਸੋਟ ਦਾ ਖਰਚ ਬਾਈ ਲਖ ਤੋਂ ਘਟ ਨਹੀਂ ਹੋਯਾ ਜਾਪਦਾ।

ਵਾਕ ਕਵੀ

ਬਾਈ ਲਖ ਵਾੜੇ ਉਤੇ ਖਰਚ ਹੋਯਾ ਕਰੇ ਬਾਕੀ ਦਾ ਕੌਣ ਸ਼ੁਮਾਰ ਭਾਈ
ਜੋ ਰੌਣਕਾਂ ਹੋਈਆਂ ਸਨ ਓਸ ਵੇਲੇ ਉਹ ਜਾਣਦੇ ਸਨ ਵੇਖਣਹਾਰ ਭਾਈ
ਮੇਰੇ ਪਿੰਡ ਦੀ ਸੀ ਇਕ ਮੁਸਲਮਾਨ ਡਿੱਠੀ ਓਸ ਸਾਰੀ ਅੱਖੀਂ ਕਾਰ ਭਾਈ
ਉਹ ਦੱਸਦੀ ਦੱਸਦੀ ਰੋ ਪੈਂਦੀ ਯਾਦ ਕਰਕੇ ਸ਼ਾਨ ਸਰਕਾਰ ਭਾਈ
ਮਹਾਰਾਜੇ ਦੀ ਵੇਖ ਉਦਾਰਤਾ ਏਹ ਸਰ ਹੈਨਰੀ ਸਿਫ਼ਤ ਉਚਾਰ ਭਾਈ
ਰਣਜੀਤ ਸਿੰਘ ਧੰਨ ਕਰਤਾਰ ਸਿੰਘਾ ਇਹ ਹੈ ਸਮੇਂ ਦਾ ਕੋਈ ਅਵਿਤਾਰ ਭਾਈ

ਅਟਾਰੀ ਤੋਂ ਜੰਞ ਨੇ ਲਾਹੌਰ ਪਹੁੰਚਣਾ

ਧੂਮ ਧਾਮ ਦਾ ਬੜਾ ਵਿਆਹ ਕੀਤਾ ਸ਼ਾਮ ਸਿੰਘ ਨੇ ਜ਼ੋਰ ਲਗਾਇਕੇ ਜੀ
ਹੋਯਾ*ਪੰਦਰਾਂ ਲਖ ਦਾ ਖਰਚਉਹਦਾਲਿਖਣਵਾਲਾਯਾਂ ਲਿਖਯਾ ਭਾਇਕੇ ਜੀ
ਵਿਦਾ ਜੰਞ ਕੀਤੀ ਨਾਲ ਖੁਸ਼ੀਆਂ ਦੇ ਬੱਚੀ ਲਾਡਲੀ ਨੂੰ ਡੋਲੇ ਪਾਇਕੇ ਜੀ
ਨਾਲ ਵਾਜਯਾਂ ਗਾਜਯਾਂ ਧੂਮ ਧਾਮਾਂ ਪਹੁੰਚੀ ਜੰਞ ਲਾਹੌਰ ਵਿਚ ਜਾਇਕੇ ਜੀ
ਖੁਸ਼ੀਆਂ ਵਿਚਲਾਹੌਰ ਦੇ ਬਹੁਤ ਹੋਈਆਂ ਦਿਤੇ ਦਾਨ ਗਰੀਬ ਬੁਲਾਇਕੇ ਜੀ
ਰਹੇ ਕਈਦਿਨ ਜਸ਼ਨ ਕਰਤਾਰ ਸਿੰਘਾ ਕੀਹ ਕੀਹ ਮੈਂ ਲਿਖਾਂ ਗਿਣਾਇਕੇ ਜੀ

ਪ੍ਰਾਹੁਣਿਆਂ ਦੀ ਵਿਦਾਇਗੀ

ਦੂਰ ਦੂਰ ਤੋਂ ਆਇ ਪ੍ਰਾਹੁਣੇ ਜੋ ਸਿਰੋਪਾਉ ਤੇ ਤੋਹਫੇ ਦਵਾਇ ਸਭ ਨੂੰ
ਬੜੇ ਆਦਰਾਂ ਦੇ ਨਾਲ ਵਿਦਾ ਕੀਤਾ ਮਹਾਰਾਜ ਨੇ ਮੇਲ ਮਿਲਾਇ ਸਭ ਨੂੰ
ਜੋ ਵਿਚ ਵਿਆਹ ਦੇ ਹੋਏ ਸ਼ਾਮਲ ਖੁਸ਼ੀ ਕਰਕੇ ਟੋਰਯਾ ਭਾਇ ਸਭ ਨੂੰ
ਜਿਹੜੇ ਵੇਖ ਗਏ ਆਪ ਕਰਤਾਰ ਸਿੰਘਾ ਥਾਂ ਥਾਂ ਸੁਣਾਵੰਦੇ ਜਾਇ ਸਭ ਨੂੰ

ਕਮਾਂਡਰ ਇਨਚੀਫ ਸਰ ਹੈਨਰੀ ਫੇਨ ਦੀ ਰਵਾਨਗੀ

ਇਕ ਦਿਨ ਕਮਾਂਡਰ ਇੰਨਚੀਫ ਤਾਈਂ ਰਖ ਰਾਗ ਤੇ ਰੰਗ ਦਿਖਾਇ ਸੋਹਣੇ
ਸ਼ਾਲ੍ਹਾ ਮਾਰ ਦੀ ਖਾਸ ਬਹਾਰ ਅੰਦਰ ਨਾਚ ਮੁਜਰੇ ਜਸ਼ਨ ਮਨਾਇ ਸੋਹਣੇ
ਆਈਆਂ ਲੇਡੀਆਂ ਨਾਲਜੋਯੂਰਪੀਨਾ ਨਾਲ ਰਾਣੀਆਂ ਮੇਲ ਮਿਲਾਇ ਸੋਹਣੇ

---

*ਦੇਖੋ ਲੈਪਨ ਗ੍ਰਿਫਨ ਦੀ ਬਣਾਈ ਕਿਤਾਬ 'ਪੰਜਾਬ ਚੀਫਸ'

ਖੁਸ਼ ਹੋ ਕੇ ਰਾਣੀ *ਨਰੈਣ ਨੇ ਜੀ ਬਹੁ ਕੀਮਤੀ ਤੋਹਫੇ ਦੁਵਾਇ ਸੋਹਣੇ
ਚਾਰ ਚੇਤ ਕਮਾਂਡਰ ਇੰਨਚੀਫ ਨੇ ਜੀ ਫੌਜੀ ਜਥੇ ਪਰੇਡ ਜਮਾਇ ਸੋਹਣੇ
ਯੂਰਪੀਨੀ ਕਵਾਇਦ ਦਿਖਾਲ ਕਰਕੇ ਚਾਂਦਮਾਰੀ ਨਿਸ਼ਾਨ ਉਡਾਇ ਸੋਹਣੇ
ਚੇਤ੍ਰ ਪੰਜ ਨੂੰ ਖਾਲਸਾ †ਫੌਜ ਦੇ ਜਾ ਵੇਖ ਰੰਗ ਤੇ ਢੰਗ ਅਜ਼ਮਾਇ ਸੋਹਣੇ
ਵੇਖ ਰਾਜ ਪ੍ਰਬੰਧ ਕਰਤਾਰ ਸਿੰਘਾ ਲਾਟ ਸਾਹਿਬ ਨੇ ਮੂੰਹੋਂ ਸਲਾਹਿ ਸੋਹਣੇ

ਤਥਾ

ਸਰ ਹੈਨਰੀ ਨੂੰ ਮਹਾਰਾਜ ਨੇ ਜੀ ਤੋਹਫੇ ਕੀਮਤੀ ਕਈ ਦੁਵਾ ਕਰਕੇ
ਇਕ ਹਾਥੀ ਅਤੇ ਸੋਹਣੇ ਪੰਜ ਘੋੜੇ ਉੱਪਰ ਸਾਜ਼ ਸੁਨਹਿਰੀ ਸਜਾ ਕਰਕੇ
ਜੁਵਾਹਿਰਾਤ ਜੜੀ ਤਲਵਾਰ ਦਿਤੀ ਬੜੀ ਪ੍ਰੀਤ ਦੀ ਰੀਤ ਜਤਾ ਕਰਕੇ
ਏਸੇ ਤਰ੍ਹਾਂ ਹੀ ਸਾਰੇ ਸਟਾਰ ਤਾਂਈ ਦੇਇ ਤੋਹਫੇ ਪਯਾਰ ਵਧਾ ਕਰਕੇ
ਅਠਾਰਾਂ ਚੇਤ ਨੂੰ ਵਿਦਿਆ ਕਰ ਦਿੱਤਾ ਬਾਹਰ ਦੂਰ ਤੋੜੀ ਨਾਲ ਜਾ ਕਰਕੇ
ਸ਼ੇਰ ਸਿੰਘ ਸ਼ਾਹਜ਼ਾਦਾ ਕਰਤਾਰ ਸਿੰਘਾ ਮੁੜਯਾ ਸਤਿਲੁਜ ਪਾਰ ਲੰਘਾ ਕਰਕੇ

ਵਾਕ ਕਵੀ

ਹੋਯਾ ਵਿਆਹ ਜਿਉਂ ਨੌਨਿਹਾਲ ਸਿੰਘ ਦਾ ਇਹੋ ਜਿਹਾ ਨ ਵਿਚ ਸੰਸਾਰ ਹੋਯਾ
ਭਾਰਤਵਰਸ਼ ਦੇ ਸਾਰੇ ਦੇਸ਼ ਅੰਦਰ ਅੱਜ ਤਕ ਕੋਈ ਨਹੀਂ ਇਜ਼ਹਾਰ ਹੋਯਾ
ਪਈਆਂ ਵਿਚ ਵਲਾਇਤਾਂ ਜਾਇ ਧੁਮਾਂ ਖੁਸ਼ੀ ਦੇਸ਼ ਪੰਜਾਬ ਬਿਸਯਾਰ ਹੋਯਾ

---

*ਮਹਾਰਾਣੀ ਨਰੈਣ ਜਿਸਦੇ ਪੋਤਰੇ ਦੀ ਸ਼ਾਦੀ ਸੀ।

†ਜਦੋਂ ਕਮਾਂਡਰ ਇੰਨਚੀਫ ਨੇ ਆਪਣੀਆਂ ਫੌਜਾਂ ਦੇ ਕਰਤਬ ਦਿਖਾਏ ਅਤੇ ਆਪਣੀ ਤੋਪ ਦੇ ਸਾਰੇ ਅੰਗ ਅਡੋ ਅੱਡੀ ਕਰਕੇ ਉਸ ਦੀ ਬੜੀ ਤਾਰੀਫ ਕੀਤੀ ਤਦ ਮਹਾਰਾਜ ਨੇ ਸਰਦਾਰ ਲਹਿਣਾ ਸਿੰਘ ਜੀ ਮਜੀਠੀਏ ਦੀਆਂ ਤਿਆਰ ਕੀਤੀਆਂ ਚਮੜੇ ਦੀਆਂ ਤੋਪਾਂ ਕਮਾਂਡਰ ਇੰਨਚੀਫ ਨੂੰ ਵਖਾਈਆਂ ਤੇ ਕਿਹਾ ਇਹਨਾਂ ਪੰਦਰਾਂ ਪੰਦਰਾਂ, ਸੋਲਾਂ ਸੋਲਾਂ ਤੋਪਾਂ ਨੂੰ ਇਕ ਜਵਾਨ ਕਛੇ ਮਾਰਕੇ ਜਿਥੇ ਚਾਹੇ ਲਿਜਾ ਸਕਦਾ ਸੀ ਅਤੇ ਨਾਲ ਹੀ ਇਕ ਘੜੀ ਵੀ ਏਸੇ ਸਰਦਾਰ ਜੀ ਦੀ ਤਿਆਰ ਕੀਤੀ ਹੋਈ ਵਖਾਈ ਜਿਸ ਦਿਨ ਤੋਂ ਦਿਨ ਮਹੀਨਾ, ਘੜੀ ਪਲ ਆਦਿਕ ਦਾ ਪੂਰਾ ਪੂਰਾ ਪਤਾ ਲਗਦਾ ਸੀ। ਇਹ ਚੀਜ਼ਾਂ ਵੇਖ ਕੇ ਸਰ ਹੈਨਰੀ ਫੇਨ ਬੜਾ ਹੈਰਾਨ ਹੋਇਆ ਤੇ ਸਰਦਾਰ ਲਹਿਣਾ ਸਿੰਘ ਦੀ ਬਹੁਤ ਤਾਰੀਫ ਕੀਤੀ। ਇਹ ਸਰਦਾਰ ਬੜਾ ਹੀ ਅਕਲ ਮੰਦ ਸੀ ਅਤੇ ਹਮੇਸ਼ਾਂ ਕੋਈ ਨਾ ਕੋਈ ਨਵੀਂ ਚੀਜ਼ ਤਿਆਰ ਕਰਦਾ ਰਹਿੰਦਾ ਸੀ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਪੁਲ ਤੇ ( ਦਰਸ਼ਨੀ ਦਰਵਾਜ਼ਿਓਂ ਵੜਦਿਆਂ ਖਬੇ ਹੱਥ ) ਜੋ ਸੰਗਮਰਮਰ ਦੇ ਥੰਮ੍ਹ ਉਤੇ ਤਾਂਬੇ ਦੀ ਧੁਪ ਘੜੀ ਲਗੀ ਹੋਈ ਹੈ ਉਹ ਏਸੇ ਸਰਦਾਰ ਜੀ ਦੀ ਤਿਆਰ ਕੀਤੀ ਹੋਈ ਹੈ, ਉਹਨਾਂ ਦਿਨਾਂ ਵਿਚ ਵਡੀਆਂ ਤੋਪਾਂ ਦੇ ਪਾਟਵੇਂ ਗੋਲੇ ਜਿਹੜੇ ਕਿ ਅੱਜ ਯੂਰਪ ਦੀਆਂ ਲੜਾਈਆਂ ਵਿਚ ਲੋਕਾਂ ਨੂੰ ਹੈਰਾਨ ਕਰ ਰਹੇ ਹਨ, ਇਸ ਸਰਦਾਰ ਨੇ ਤਯਾਰ ਕੀਤੇ ਸਨ।

ਮਹਾਰਾਜ ਦੇ ਤੇਜ਼ ਪਰਤਾਪ ਦਾ ਜੀ ਸੀ ਨਿਸ਼ਾਨ ਜਹਾਨ ਵਿਚ ਜ਼ਾਹਰ ਹੋਯਾ
ਪੌਣੇ ਦੋ ਕਰੋੜ ਦਾ ਖਰਚ ਸਾਰਾ ਲਿਖਯਾ ਹੈ, ਇਹ ਵਲ ਸਰਕਾਰ ਹੋਯਾ
ਪੂਰੇ ਪੰਦਰਾਂ ਲੱਖ ਕਰਤਾਰ ਸਿੰਘਾ ਸ਼ਾਮ ਸਿੰਘ ਦਾ ਖ਼ਰਚ ਸ਼ੁਮਾਰ ਹੋਯਾ

ਸਰਦਾਰ ਪੀਰ ਮੁਹੰਮਦ ਖਾਂ

ਸਰ ਹੈਨਰੀ ਅਜੇ ਲਾਹੌਰ ਹੈਸੀ ਚੱਲ ਬਾਰਕਜ਼ੱਈ ਸਰਦਾਰ ਆਯਾ
ਸੀ ਭਰਾ ਸੁਲਤਾਨ ਮੁਹੰਰਦ ਦਾਉਹ ਓਹਦੇ ਨਾਲ ਨਾਰਾਜ਼ਗੀ ਧਾਰ ਆਯਾ
ਮਹਾਰਾਜ ਤੋਂ ਆਇ ਇਮਦਾਦ ਮੰਗੀ ਕਿਸੇ ਗੱਲ ਪਾਇ ਵਿਗਾੜ ਆਯਾ
ਦਿੱਤੀ ਸੁਲ੍ਹਾ ਕਰਾ ਕਰਤਾਰ ਸਿੰਘਾ ਹੈਸੀ ਚੱਲ ਕੇ ਸ਼ਰਨ ਸਰਕਾਰ ਆਯਾ

ਖੱਬਰ ਵਿੱਚ ਰੌਲਾ

ਏਧਰ ਵਿੱਚ ਵਿਆਹ ਦੇ ਸਭ ਰੁੱਝੇ ਓਧਰ ਸ਼ੋਰ ਪਠਾਨ ਉਠਾਵੰਦੇ ਜੀ
ਜਿਸ ਦਿਨ ਤੋਂ ਕਿਲ੍ਹਾ ਜਮਰੋਦ ਬਣਯਾਂ ਪਏ ਦਿਲੀਂ ਕਚੀਚੀਆਂ ਖਾਵੰਦੇ ਜੀ
ਚਲਾ ਗਿਆ ਪਸ਼ੌਰ ਦੇ ਦੇਸ ਹੱਥੋਂ ਬੈਠ ਬੈਠ ਘਰੀਂ ਪਛਤਾਵੰਦੇ ਜੀ
ਬਾਹਰ ਖ਼ੈਬਰੋਂ ਆਵਣਾ ਬੰਦ ਹੋਯਾ ਪਏ ਅੱਗੇ ਦੇ ਫਿਕਰ ਦੁੜਾਵੰਦੇ ਜੀ
ਓਧਰ ਦੋਸਤ ਮੁਹੰਮਦ ਕਾਬਲੀ ਜੋ ਗੁੱਸੇ ਓਸਨੂੰ ਭੀ ਬਹੁਤ ਆਵੰਦੇ ਜੀ
ਰਲ ਮਿਲ ਕੇ ਸਾਰੇ ਕਰਤਾਰ ਸਿੰਘਾ ਜੰਗ ਕਰਨ ਦੀ ਵਿਉਂਤ ਬਣਾਵੰਦੇ ਜੀ

ਹਾਜੀ ਖਾਂ ਕਾਕੜ ਨੇ ਜਮਰੋਦ ਦੇ ਕਿਲ੍ਹੇ ਤੇ ਹੱਲਾ ਕਰਨਾ

ਹਾਜੀ ਖਾਂ ਕਾਕੜ ਸ਼ੇਰ ਖਾਂਨ ਜੈਸੇ ਸ਼ਹਿ ਕਾਬਲੀ ਜ਼ੋਰ ਦੀ ਪਾ ਆਏ
ਕੱਠ ਕਰਕੇ ਫੇਰ ਜਹਾਦੀਆਂ ਦਾ ਇਹ ਖੈਬਰ ਢੋਲ ਵਜਾ ਆਏ
ਜ਼ੋਸ਼ ਦੇਇਕੇ ਗਾਜ਼ੀਆਂ ਬਹੁਤਯਾਂ ਨੂੰ ਜਮਰੌਦ ਤੇ ਵੱਜ ਵਜਾ ਆਏ
ਲੱਥੇ ਦਰ੍ਹੇ ਤੇ ਆਣ ਕਰਤਾਰ ਸਿੰਘਾ ਗਾਜ਼ੀ ਹੌਂਸਲੇ ਬੜੇ ਵਧਾ ਆਏ

ਮਹਾਂ ਸਿੰਘ ਨੇ ਲਾਹੌਰ ਖਬਰ ਪੁਚਾਣੀ,

ਹਰੀ ਸਿੰਘ ਵਿਆਹ ਤੇ ਆਯਾ ਹੋਯਾ ਹੋਯਾ ਥੋੜੀ ਫੌਜ ਜਮਰੌਦ ਖਾਈ ਸੀ ਜੀ
ਫੌਜ ਵਿਚ ਪਸ਼ੌਰ ਭੀ ਥੋੜੀਓ ਸੀ ਬਾਕੀ ਨਾਲ ਸਰਦਾਰ ਦੇ ਆਈ ਸੀ ਜੀ
ਏਸ ਭੇਦ ਨੂੰ ਅਮੀਰ ਕਾਬਲ ਨਵੇਂ ਸਿਰੇ ਫਿਰ ਕਲਾ ਉਠਾਈ ਸੀ ਜੀ
ਕਬਜ਼ਾ ਕਰਨ ਪਸ਼ੌਰ ਦੀ ਧਾਰ ਮਨਸ਼ਾ ਹਾਜ਼ੀ ਖਾਂ ਨੂੰ ਪੱਟੀ ਪੜ੍ਹਾਈ ਸੀ ਜੀ

ਓਹਨੂੰ ਸਿਤਾਹ ਸਾਲਾਰ ਬਨਾ ਕਰਕੇ ਫੌਜ ਕਾਬਲੀ ਨਾਲ ਰਲਾਈ ਸੀ ਜੀ
ਉੱਨੀ ਸੌ ਤਿਰਆਨਵੇਂ ਵਿਚ ਫੱਗਨ ਹਾਜੀ ਖਾਂ ਆ ਛੇੜੀ ਲੜਾਈ ਸੀ ਜੀ
ਕਿਲ੍ਹੇ ਵਿਚ ਕਮਾਨ ਸੀ ਮਾਂਹ ਸਿੰਘ ਦੀ ਓਸ ਰੋਕਯਾ ਕਰ ਤਕੜਾਈ ਸੀ ਜੀ
ਛੇਤੀ ਆਓ ਸਰਦਾਰ ਦੀ ਫੌਜ ਲੈਕੇ ਖਬਰ ਵਿਚ ਲਾਹੌਰ ਪੁਚਾਈ ਸੀ ਜੀ
ਹੋ ਰਿਹਾ ਤਿਆਰ ਅਮੀਰ ਕਾਬਲ ਸਾਰੀ ਭੇਦ ਦੀ ਗੱਲ ਖੁਲ੍ਹਾਈ ਸੀ ਜੀ
ਖਬਰ ਹੁੰਦਯਾਂ ਸਾਰ ਕਰਤਾਰ ਸਿੰਘਾ ਹਰੀ ਸਿੰਘ ਯੋਧੇ ਕੀਤੀ ਧਾਈ ਸੀ ਜੀ

ਸਰਦਾਰ ਹਰੀ ਸਿੰਘ ਨੇ ਜਮਰੋਦ ਵਲ ਧਾਈ ਕਰਨੀ

ਅਗੇ ਵਿਆਹ ਦਿਆਂ ਕੰਮਾਂਕਾਰਾਂ ਵਿਚੋਂ ਵਹਿਲੇ ਹੋ ਆਰਾਮ ਨ ਲਿਆ ਸੀ ਜੀ
ਬੁਰੀ ਖ਼ਬਰ ਪਸ਼ੌਰ ਤੋਂ ਆਣ ਪਹੁੰਚੀ ਸੁਣਦੇ ਸਾਰਹੀ ਕੂਚ ਕਰ ਗਿਆ ਸੀ ਜੀ
ਇਹ ਗਿਆ ਨ ਪਰਤ ਕੇ ਫੇਰ ਆਯਾ ਘੜੀ ਚੰਦਰੀ ਰਾਸਤੇ ਪਿਆ ਸੀ ਜੀ
ਗਿਆ ਨਾਲ ਇਕਬਾਲ ਭੀ ਖਾਲਸੇ ਦਾ ਪਿਛੋਂ ਟਿਕਯਾ ਚਿਰਨ ਰਿਹਾ ਸੀ ਜੀ
ਮਾਰੋ ਮਾਰ ਕਰ ਜਾਇ ਪਸ਼ੌਰ ਪਹੁੰਚਾ ਬਲੀ ਸੂਰਮਾ ਉੱਦਮੀ ਇਹਾ ਸੀ ਜੀ
ਕੋਬੀ ਖਾਨਾਂ ਦੀ ਜਾਨ ਕਰਤਾਰਸਿੰਘਾ ਧਮ੍ਹਾ ਬਲੀ ਦਾ ਪਿਆਅਜਿਹਾ ਸੀ ਜੀ

ਜਮਰੋਦ ਪਹੁੰਚ ਕੇ ਸਰਦਾਰ ਨੇ ਕਮਾਨ ਹਥ ਵਿਚ ਲੈਣੀ

ਪਹਿਲਾਂ ਠਹਿਰ ਪਸ਼ੌਰਦੇਇਰਦਗਿਰਦਦੇਧੱਕਗਾਜ਼ੀਆਂਨੂੰ ਸਾਰੇਅਮਨ ਕਰਯਾ
ਬੰਦੋਬਸਤ ਪਸ਼ੌਰ ਦਾ ਠੀਕ ਕਰਕੇ ਧੌਂਸਾ ਮਾਰ ਜਮਰੋਦ ਦੇ ਵੱਲ ਪੜ੍ਹਯਾ
ਗ਼ਾਜ਼ੀ ਜ਼ੋਰ ਤਲਵਾਰ ਦੇ ਧੱਕ ਦਿੱਤੇ ਹੱਲਾ ਕਰ ਜਾ ਕਿਲ੍ਹੇ ਦੇ ਵਿਚ ਵੜਯਾ
ਲਈ ਜਾ ਕਮਾਨ ਕਰਤਾਰ ਸਿੰਘਾ ਰਾਹ ਵਿਚ ਨ ਅੜਕੇ ਕੋਈ ਲੜਯਾ

ਫਸਾਦੀਆਂ ਨੂੰ ਹਾਰ

ਹਰੀ ਸਿੰਘ ਜਮਰੋਦ ਦੇ ਵਿਚ ਪਹੁੰਚਾ ਹਾਲ ਪੁੱਛ ਚੌਫੇਰੇ ਹੀ ਨਿਗ੍ਹਾ ਮਾਰੀ
ਪਹਿਲੀ ਚੇਤਰੋਂ ਚੜ੍ਹ ਸਰਦਾਰ ਜੀ ਨੇ ਦਿਤੀ ਦੱਬ ਮੁਲਖੱਈਏ ਨੂੰ ਬਹੁਤ ਭਾਰੀ
ਘੰਟੇ ਚਾਰ ਕੁ ਖੂਬ ਘਮਸਾਨ ਪਿਆ ਅੰਤ ਗਾਜ਼ੀਆਂ ਨੇ ਹਿੰਮਤ ਆਣ ਹਾਰੀ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਭੀੜ ਧੱਕ ਕੇ ਦਰ੍ਹੇ ਦੇ ਵਿਚ ਵਾੜੀ

ਹਾਜ਼ੀ ਖਾਂ ਦੀਆਂ ਲੜਾਈਆਂ

ਹਾਜੀ ਖ਼ਾਂ ਜਾਦਰੇ ਦੇ ਵਿਚ ਵੜਯਾ ਧੱਕਾ ਝੱਲਯਾ ਨਾਹਿੰ ਸਰਦਾਰ ਦਾ ਜੀ

ਕੱਠ ਕਰਨ ਲੱਗਾ ਫੇਰ ਗਾਜ਼ੀਆਂ ਦਾ ਹਾਰ ਆ ਨ ਹੌਂਸਲਾ ਹਾਰਦਾ ਜੀ
ਸ਼ੁਰੂ ਵਾਅਜ਼ ਕਰਾਇ ਮੁਲਾਣਯਾਂ ਤੋਂ ਮਾਰੋ ਕਾਫਰਾਂ ਤਈਂ ਵੰਗਾਰਦਾ ਜੀ
ਹੈਦਾਬ ਖ਼ਾਂ ਜੈਸੇ ਮਿਲੇ ਆਣ ਸਾਥੀ ਕੱਠ ਵੇਖਕੇ ਹੌਂਸਲੇ ਧਾਰਦਾ ਜੀ
ਕੱਠਾ ਵੀਹ ਹਜ਼ਾਰ ਕੁ ਹੋਯਾ ਗਾਜ਼ੀ ਫੇਰ ਕਿਲ੍ਹੇ ਉਤੇ ਛਾਪਾ ਮਾਰਦਾ ਜੀ
ਏਸਤਰਫਭੀਸੀਹਰੀ ਸਿੰਘ ਯੋਧਾ ਬਾਹਰ ਕਿਲ੍ਹੇ ਤੋਂ ਨਿਕਲ ਲਲਕਾਰਦਾ ਜੀ
ਓਧਰ ਮੁਲਕ ਪਠਾਨਾਂ ਦਾ ਹੋਯਾਕੱਠਾ ਜੰਗ ਮੱਚਯਾ ਆਣ ਤਲਵਾਰ ਦਾ ਜੀ
ਜਾਂਦੀ ਪੇਸ਼ ਨ ਸਿੰਘਾਂ ਦੀ ਕੋਈ ਓਥੇ ਜ਼ੋਰ ਕੰਮ ਨ ਸੀ ਕੋਈ ਸਾਰਦਾ ਜੀ
ਸਿੰਘ ਹਟਨ ਲੱਗੇ ਪਿਛ੍ਹਾਂ ਕਿਲ੍ਹੇ ਵੱਲੇ ਏਸ ਗੱਲ ਨੂੰ ਹਰੀ ਸਿੰਘ ਤਾੜਦਾ ਜੀ
ਅੜਦਲ ਵਿਚਲੇ ਨਾਲ ਅਸਵਾਰ ਲੈਕੇ ਅੱਗੇ ਵਧਯਾ ਕੰਮ ਉਭਾਰਦਾ ਜੀ
ਬੱਸ ਡੇਰ ਸਰਦਾਰ ਦੇ ਵਧਣ ਦੀ ਸੀ ਹੱਲਾ ਸਿੰਘਾਂ ਕੀਤਾ ਬਲਕਾਰਦਾ ਜੀ
ਨੱਠ ਉਠੇ ਪਠਾਨ ਕਰਤਾਰ ਸਿੰਘਾ ਮੁਰਦੇ ਵੈਰੀ ਦੇ ਧਰਤ ਖਲਾਰਦਾ ਜੀ

ਤਥਾ

ਦੂਜੀਵਾਰਭੀ ਹਾਰ ਹੋਈ ਗਾਜ਼ੀਆਂ ਨੂੰ ਹਾਜੀ ਖਾਂ ਬਹਿ ਬਿਉਂਤਰਨਾਇ ਰਾਤੀਂ
ਤੀਜੀ ਚੇਤਰੋਂ ਬਹੁਤਮੁਲਖੱਈਦੇ ਨੂੰ ਲੈ ਛਾਪਾ ਮਾਰਦਾ ਸਿੰਘ ਤੇ ਆਇ ਰਾਤੀਂ
ਫੜ੍ਹੋਹ ਪਾ ਅਵੇਸਲੇ ਸਿੰਘ ਹੈਸਨ ਚੁਪ ਕੀਤਾ ਹੀ ਆਣ ਦਬਾਇ ਰਾਤੀਂ
ਮਚੀ ਮਾਰ ਦੁਪਾਸਯੋਂ ਬੁਰੀ ਆਕੇ ਪੈਰੋਂ ਉਖੜੇ ਸਿੰਘ ਘਬਰਾਇ ਰਾਤੀਂ
ਕੁਜੇ ਗਾਜ਼ੀਆਂ ਧਕੇ ਪਸ਼ੌਰ ਵਾੜੇ ਕੁਝ ਵੜੇ ਕਿਲੇ ਵਿਚ ਜਾਇ ਰਾਤੀਂ
ਹੋਯਾ ਬਹੁਤ ਨੁਕਸਾਨ ਕਰਤਾਰ ਸਿੰਘਾਭੜਕੇ ਸਿੰਘ ਨੁਰਸਾਨ੍ਹ ਉਠਾਇ ਰਾਤੀਂ

ਤਥਾ

ਦਿਨ ਚੜ੍ਹੇ ਹੋਇ ਫੇਰ ਸਿੰਘ ਕਠੇ ਹਰੀ ਸਿੰਘ ਮੈਦਾਨ ਲਲਕਾਰਯਾ ਜੀ
ਤਦੋਂ ਗਾਜ਼ੀ ਹੈਸਨ ਸਾਰੇ ਖਿੰਡੇ ਹੋਏ ਹੱਲਾ ਚੜ੍ਹ ਸਰਦਾਰ ਨੇ ਮਾਰਯਾ ਜੀ
ਫੰਡ ਤੋਪਾਂ ਬੰਦੂਕਾਂ ਦੀ ਧਰ ਦਿਤੀ ਪੈਰੋਂ ਗਾਜ਼ੀਆਂ ਤਈਂ ਉਖਾੜਯਾ ਜੀ
ਲਿਆ ਜਿੱਤ ਮੈਦਾਨ ਕਰਤਾਰ ਸਿੰਘਾ ਧਕ ਗਾਜ਼ੀਆਂ ਨੂੰ ਦਰ੍ਹੇ ਵਾੜਯਾ ਜੀ

ਵਾਕ ਕਵੀ

ਤਿੰਨ ਵਾਰ ਹੱਲੇ ਕਰ ਉਤੋਂ ਬਲੀ ਹਾਜੀ ਖ਼ਾਂ ਨੇ ਹਿੰਮਤਾਂ ਢਾਹੀਆਂ ਜੀ

ਆਯਾ ਦੋਸਤ ਮੁਹੰਮਦ ਓਧਰੋਂ ਨ ਇੰਤਜ਼ਾਰੀਆਂ ਓਸ ਰਖਾਈਆਂ ਜੀ
ਹਰੀ ਸਿੰਘ ਸਦਾਰ ਭੀ ਲਿਖ ਕਰਕੇ ਖਬਰ ਸਭ ਲਾਹੌਰ ਪੁਚਾਈਆਂ ਜੀ
ਦੂੰਹੀਂ ਪਾਸੀਂ ਉਡੀਕ ਸੀ ਪਿਛੇ ਦੀ ਹੀ ਕੁਝ ਦਿਨ ਹੋਈਆਂ ਲੜਾਈਆਂ ਜੀ
ਓਧਰ ਦੋਸਤ ਮੁਹੰਮਦ ਕਰੇ ਹੀਲੇ *ਏਦਰ ਵੈਰੀਆਂ ਲਾਈਆਂ ਫਾਹੀਆਂ ਜੀ
ਗੁਮ ਕਰੀ ਜਾਂਦਾ ਕਰਤਾਰ ਸਿੰਘਾ ਧਯਾਨ ਸਿੰਘ ਜੋ ਚਿਠੀਆਂ ਆਈਆਂ ਜੀ

ਪਸ਼ੌਰ ਵਿਚ ਰੌਲਾ

ਹਾਜੀ ਖਾਂ ਜਾ ਅਲੀ ਮਸੀਤ ਬੈਠਾ ਦਿਲ ਕਾਬਲੀ ਆਸ ਰਖਾ ਭਾਈ
ਖੈਬਰ ਵਿਚ ਪਿਆ ਰੌਲਾ ਸੁਣ ਕਰਕੇ ਸ਼ੋਰ ਪਿਆ ਪਸ਼ੌਰ ਭੀ ਆ ਭਾਈ
ਉਠ ਮੁਸਲਮਾਨਾਂ ਹਿੰਦੂ ਲੁਟ ਲਏ ਸਿਰੋਂ ਖੌਫ ਸਰਕਾਰ ਭੁਲਾ ਭਾਈ
ਹਰੀ ਸਿੰਘ ਨੂੰ ਖਬਰ ਜਮਰੌਦ ਪਹੁੰਚੀ ਆਯਾ ਸੂਰਮਾ ਵ੍ਹਾਗ ਉਠਾ ਭਾਈ
ਮਾਰ ਕੁਟ ਸ਼ਰਾਰਤੀ ਕਢ ਦਿਤੇ ਲਿਆ ਸ਼ਹਿਰ ਦੇ ਤਈਂ ਬਚਾ ਭਾਈ
ਭਾਣਾ ਹੋਰ ਕਰਤਾਰ ਦਾ ਵਰਤਾਯਾ ਆ ਲਿਆ ਤਾਪ ਸਰਦਾਰ ਦਬਾ ਭਾਈ
ਜਦੋਂ ਵਿਚ ਇਕਬਾਲ ਦੇ ਫਰਕ ਆਉਂਦਾ ਦੋ ਲਗਦੇ ਭੈੜੇ ਸੁਨਾ ਭਾਈ
ਬਦਲ ਗਿਆ ਜ਼ਮਾਨਾ ਕਰਤਾਰ ਸਿੰਘਾ ਵੱਗੀ ਹੋਰ ਦੀ ਹੋਰ ਹਵਾ ਭਾਈ

ਅਮੀਰ ਦੋਸਤ ਮੁਹੰਮਦ ਨੇ ਜਹਾਦੀ ਲੜਾਈ ਦਾ ਢੰਡੋਰਾ ਫੇਰਨਾ

ਓਧਰ ਵਿਚ ਪਹਾੜਾਂ ਅਮੀਰ ਕਾਬਲ ਹੋਕਾ ਦੇਇ ਦਿਤਾ ਮੁਸਲਮਾਨ ਚੱਲੋ
ਝੰਡਾ ਖੜਾ ਜਹਾਦ ਦਾ ਕਰ ਛਿਤਾ ਦੀਨ ਮਜ਼ਬੀ ਜੰਗ ਮਚਾਨ ਚੱਲੋ
ਕੀਤੇ ਵਾਅਜ਼ ਮੁਲਾਣਯਾਂ ਥਾਂ ਥਾਂ ਤੇ ਉੱਠੋ ਮੋਮਨੋ ਦੀਨ ਬਚਾਨ ਚੱਲੋ
ਸਿੱਖਾਂ ਕਾਫ਼ਰਾਂ ਮੱਲਯਾ ਦੇਸ਼ , ਸਾਡਾ ਕੱਠੇ ਹੋ ਪਸ਼ੌਰ ਛੁਡਾਨ ਚੱਲੋ
ਚੱਲ ਆਇ ਲਾਹੌਰੋਂ, ਪਸ਼ੌਰ ਮੱਲੀ, ਮਾਰ ਅਟਕੋਂ ਪਾਰ ਧਿਕਾਨ ਚੱਲੋ
ਦਰ੍ਹਾ ਮੱਲਯਾ ਕਿਲ੍ਹਾ ਜਮਰੋਦ ਪਾਕੇ ਵੈਰੀ ਸਿਰ ਉੱਤੋਂ ਉਠਾਨ ਚੱਲੋ
ਆਉ ਜਿਨ੍ਹਾਂ ਬਹਿਸ਼ਤ ਦੇ ਵਿਚ ਜਾਣਾ ਖੁਲੇ ਦਿਲ ਸ਼ਹੀਦੀਆਂ ਪਾਨ ਚੱਲੋ
ਚੱਲੋ ਨਬੀ ਰਸੂਲ ਦਾ ਹੁਕਮ ਮੰਨੋ ਮਾਰ ਕਾਫ਼ਰਾਂ ਤਈਂ ਮਕਾਨ ਚੱਲੋ

*ਲਾਹੌਰ ਵਿਚ ਧਿਆਨ ਸਿੰਘ ਜੈਸ ਨਿਮਕ ਹਰਾਮ ਕੋਈ ਚਿੱਠੀ ਮਹਾਰਾਜ ਤਕ ਪਹੁੰਚਣ ਹੀ ਨਹੀਂ ਸਨ ਦੇਂਦੇ।

ਮਿਲੇ ਵਿਚ ਦਰਗਾਹ ਜੁਵਾਬ ਭਾਰਾ ਲੈਣ ਹੂਰਾਂ ਅਤੇ ਗਿਲਮਾਨ ਚੱਲੋ
ਖ਼ਤਰੇ ਵਿਚ ਹੈ ਦੀਨ ਇਸਲਾਮ ਸਾਡਾ ਜੰਗ ਮਜ਼ਬੀ ਕਰਨ ਜੁਵਾਨ ਚੱਲੋ
ਇਹਨਾਂ ਕਾਫਰਾਂ ਕੀਤਾ ਹੈ ਤੰਗ ਸਾਨੂੰ ਏਸ ਵਾਰ ਮੁੜ ਜ਼ੋਰ ਅਜ਼ਮਾਨ ਚੱਲੋ
ਫੌਜ ਕਾਬਲੀ ਨਾਲ ਕਰਤਾਰ ਸਿੰਘਾ ਦੇਨ ਮੱਦਦਾਂ ਵਿਚ ਮੈਦਾਨ ਚੱਲੋ

ਜਹਾਦੀਆਂ ਦਾ ਇਕੱਠ

ਇਹਨਾਂ ਮਸਲਯਾਂ ਲੋਕ ਭੜਕਾ ਦਿਤੇ ਭੂਏ ਫੇਰ ਹਜ਼ਾਰਾਂ ਪਠਾਨ ਹੋਏ
ਗਾਨੇ ਬੰਨੇ ਤੇ ਪਟਯਾਂ ਨੂੰ ਤੇਲ ਲਾ ਕੇ ਹਰੀਆਂ ਝੰਡੀਆਂ ਫੜ ਰਵਾਨ ਹੋਏ
ਕੋਈ ਬਾਰਾਂ ਹਜ਼ਾਰ ਕਰਤਾਰ ਸਿੰਘਾਂ ਜਮ੍ਹਾਂ ਅਲੀ ਮਸੀਤ ਤੇ ਆਨ ਹੋਏ

ਕ਼ਾਬਲੀ ਫੌਜਾਂ

ਦੇਇ ਸੱਤ ਹਜ਼ਾਰ ਅਸਵਾਰ ਜੰਗੀ ਪੈਦਲ ਦੋ ਹਜ਼ਾਰ ਵਿਚਾਰ ਭਾਈ
ਤੋੱਪਾਂ ਨਾਲ ਅਠਾਰਾਂ ਦੇਇ ਵੱਡੀਆਂ ਜੀ ਟੋਰੇ ਰਹਿਕਲੇ ਕਰ ਤੱਯਾਰ ਭਾਈ
ਸੱਖੀ ਖਾਂ ਵਜ਼ੀਰ, ਮੁਹੰਮਦ ਅਕਬਰ ਕਰ ਫ਼ੌਜ ਦੇ ਸਿਪਾਹ ਸਾਲਾਰ ਭਾਈ
ਮੁਹੰਮਦ ਅਫ਼ਜ਼ਲ, ਆਜ਼ਮ ਖਾਂ, ਹੈਦਰ ਚੌਹਾਂ ਪੁਤਰਾਂ ਕਰ ਖਬਰਦਾਰ ਭਾਈ
ਫੌਜਾਂ †ਟੋਰੀਆਂ ਦੇਇ ਸਾਮਾਨ ਭਾਰੇ ਚੜ੍ਹੇ ਕਾਬਲੋਂ ਇਹ ਮਾਰੋ ਮਾਰ ਭਾਈ
ਲੱਥੇ ਅਲੀ ਮਸੀਤ ਦੇ ਪਾਸ ਆਕੇ ਓਥੇ ਸਭ ਦੀ ਕਾਰ ਸੰਭਾਰ ਭਾਈ
ਚੜ੍ਹ ਪਿਆ ਫਿਰ ਦੇਸ ਦਾ ਦੇਸ ਭਾਰਾ ਕਰ ਦੱਰ੍ਹੇ ਦੇ ਵੱਲ ਮੁਹਾਰ ਭਾਈ
ਵਧੇ ਵੱਲ ਜਮਰੋਦ ਦੇ ਕਰਤਾਰ ਸਿੰਘਾ ਕੱਠੇ ਹੋ ਗਾਜ਼ੀ ਬੇਸ਼ੁਮਾਰ ਭਾਈ

ਜਮਰੋਦ ਦਾ ਕਿਲ੍ਹਾ

ਹਰੀ ਸਿੰਘ ਸਰਦਾਰ ਪਸ਼ੌਰ ਅੰਦਰ ਪਿਆ ਤਾਪ ਦੇ ਨਾਲ ਬੀਮਾਰ ਸਮਝੋ
ਕਿਲੇ ਵਿਚ ਪਿੱਛੇ ਮਹਾਂ ਸਿੰਘ ਹੈਸੀ ਕੁਲ ਅੱਠ ਸੌ ਨਾਲ ਅਸਵਾਰ ਸਮਝੋ
ਅਜੇ ਕਿਲ੍ਹਾ ਮੁਕੰਮਲ ਹੋਯਾ ਨਹੀਂ ਸੀ ਨੇੜੇ ਨਹੀਂ ਹੈਸੀ ਮੱਦਦਗਾਰ ਸਮਝੋ
ਓਧਰ ਦੇਸ ਦਾ ਦੇਸ ਹੀ ਉੱਲਟ ਆਯਾ ਗਾਜ਼ੀ ਆ ਗਏ ਬੇਸ਼ੁਮਾਰ ਸਮਝੋ
ਮਹਾਂ ਸਿੰਘ ਸਰਦਾਰ ਦਲੇਰ ਹੋਕੇ ਲੱਗਾ ਕਿਲ੍ਹਾ ਬਚਾਉਣ ਦੇਆਹਰ ਸਮਝੋ

†ਖੋਜ ਕਰਨ ਤੋਂ ਮਾਲੂਮ ਹੋਇਆ ਹੈ ਕਿ ਦੋਸਤ ਮੁਹੰਮਦ ਆਪ ਇਸ ਲੜਾਈ ਵਿਚ ਆਯ ਹੀ ਨਹੀਂ ਸੀ, ਸ਼ਿਰਫ ਉਪਰ ਲਿਖੇ ਚਾਰ ਪੁਤਰ ਹੀ ਆਏ ਸਨ।

ਘੇਰਾ ਗਾਜ਼ੀਆਂ ਪਾਇਆ ਕਰਤਾਰਸਿੰਘਾ ਹੱਲਾਬੋਲ ਦਿਤਾ ਢੋਲ ਮਾਰ ਸਮਝੋ

ਕਿਲੇ ਜਮਰੋਦ ਤੇ ਵੈਰੀਆਂ ਦਾ ਜ਼ੋਰ

ਨਿਕਲ ਦਰ੍ਹੇ ਦੇ ਵਿਚੋਂ ਤੂਫਾਨ ਭਾਰਾ ਪਿਆ ਕਿਲ੍ਹੇ ਜਮਰੋਦ ਦੇ ਆਨ ਭਾਈ
ਐਲੀ ਐਲੀ ਦੇ ਮਾਰਦੇ ਆਇ ਨਾਹਰੇ ਲਗੇਅਗ ਦਾ ਮੀਂਹ ਵਰਸਾਨ ਭਾਈ
ਐਪਰ ਅਠ ਸੌ ਕੁਲ ਜੁਵਾਨ ਹੈਸੀ ਬਾਹਰ ਕਠਾ ਹੋ ਆਯਾ ਜਹਾਨ ਭਾਈ
ਸਿੰਘ ਹੌਂਸਲਾ ਰਖਕੇ ਲੜਨ ਲਗੇ ਉੱਤ੍ਰ ਤੋਪ ਦਾ ਤੋਪ ਸੁਨਾਨ ਭਾਈ
ਰਖ ਓਟ ਕਰਤਾਰਦੀ ਦਿਲਾਂ ਅੰਦਰਬਾਹੀਆਂ ਮੱਲ ਬਹਿ ਗਏ ਜੁਵਾਨ ਭਾਈ
ਤੋਪਾਂ ਰਖੀਆਂ ਕੋਟ ਤੇ ਭਾਰੀਆਂ ਸਨ ਕੜਕ ਧਰਤ ਅਸਮਾਨ ਗੂੰਜਾਨ ਭਾਈ
ਸਿੰਘ ਓਟ ਦੇ ਵਿਚ ਪਠਾਨ ਬਾਹਿਰ ਮਿਟੀਮਾਸਢਾ ਪਿਆ ਘਮਸਾਨ ਭਾਈ
ਜਿੰਨੇ ਵਧ ਅਗਾਂਹ ਪਠਾਨ ਆਵਨ੍ਹ ਓਨੇ ਮਾਰ ਕੇ ਗੋਲੇ ਉਡਾਨ ਭਾਈ
ਅੰਦਰ ਲੜਨ ਕੁਵੈਦ ਦੇ ਨਾਲ ਸਾਰੇ ਬਾਹਿਰ ਬੇਕਾਇਦਾ ਜ਼ੋਰ ਲਾਨ ਭਾਈ
ਢੋਲ ਮਾਰਕੇ ਤੁੰਮਲੇ ਬੰਨ ਆਉਂਦੇ ਸਿੰਘ ਵਾਲੀਆਂ ਮਾਰ ਵਿਛਾਨ ਭਾਈ
ਜਿੱਨੀ ਵਾਰ ਹਲੇ ਕਰ ਅਗ੍ਹਾਂ ਆਵਨ ਓਨੀ ਵਾਰ ਨੁਕਸਾਨ ਉਠਾਨ ਭਾਈ
ਗਾਜੀ ਸਮਝਦੇ ਸਨ ਜਾਂਦੇ ਸਾਰ ਅਸੀਂ ਮਾਰ ਲਾਂਗੇ ਮੁਫਤ ਮੈਦਾਨ ਭਾਈ
ਹਰੀ ਸਿੰਘ ਪਸ਼ੌਰ ਬੀਮਾਰ ਪਿਆ ਥੋੜ੍ਹੀ ਫੌਜ ਜਮਰੋਦ ਪਛਾਨ ਭਾਈ
ਪਰ ਆਸਇਹ ਓਹਨਾਂ ਦੀ ਗਈ ਐਵੇਂ ਮਾਰੇ ਚੋਣਵੇਂ ਗਏ ਜੁਵਾਨ ਭਾਈ
ਗਾਜੀ ਚਾਹੁੰਦੇ ਕਿਲ੍ਹੇ ਤੇ ਚੜ੍ਹ ਜਾਦੀਏ ਵੈਰੀ ਮਾਰੀਏ ਕਰ ਵੈਰਾਨ ਭਾਈ
ਸਿੰਘ ਨੇੜੇ ਦੀਵਾਰ ਨ ਆਉਣ ਦੇਂਦੇ ਹੋ ਗਏ ਪਠਾਨ ਹੈਰਾਨ ਭਾਈ
ਪੰਜ ਦਿਨ ਗਏ ਬੀਤ ਏਸੇ ਤਰ੍ਹਾਂ ਕਈ ਵਾਰ ਹਲੇ ਕੀਤੇ ਜਾਨ ਭਾਈ
ਆਯਾ ਕਿਲ੍ਹਾ ਨ ਹੱਥ ਕਰਤਾਰ ਸਿੰਘਾ ਸਿੰਘ ਬੜੀ ਦਲੇਰੀ ਦਿਖਾਨ ਭਾਈ

ਵਾਕ ਕਵੀ

ਇਹਨਾਂ ਦਿਨਾਂ ਅੰਦਰ ਮਹਾਂ ਸਿੰਘ ਜੀਨੇ ਕਈ ਚਿੱਠੀਆਂਲਿਖਪੁਚਾਈਆਂ ਸਨ
ਛੇਤੀ ਬਹੁੜੋ ਸਰਦਾਰਜੀ ਆਨ ਏਥੇ ਬਣੀਆਂ ਮੁਸ਼ਕਲਾਂ ਸਭ ਜਤਾਈਆਂ ਸਨ
ਸਿੰਘ ਤਾਪ ਦੇ ਨਾਲ ਬੇਹੋਸ਼ ਪਿਆ ਸੁਧਾਂ ਸਾਰੀਆਂ ਓਸ ਭੁਲਾਈਆਂ ਸਨ
ਓਹੋ ਚਿੱਠੀਆਂ ਤੇ ਲਿਖ ਆਪ ਵਲੋਂ ਕਾਰਦਾਰਾਂ ਲਾਹੌਰ ਚਲਾਈਆਂ ਸਨ

ਭੇਜੋ ਮੱਦਦਾ ਝੱਬ ਨ ਦੇਰ ਲਾਵੋ ਪਾ ਘੱਲੀਆਂ ਬਹੁਤ ਦੋਹਾਈਆਂ ਸਨ
ਏਧਰ ਡੋਗਰੇ ਪਾਪੀਆਂ ਜ਼ਾਲਿਮਾਂ ਨੇ ਓਹ ਚਿੱਠੀਆਂ ਸਭ ਦਬਾਈਆਂ ਸਨ
ਵੋਹਾਂ ਪਾਸਯਾਂ ਤੋਂ ਨ ਉਮੈਦੀ ਦੀਆਂ ਘਟਾਂ ਸਿਰ ਮਹਾਂ ਸਿੰਘਦੇ ਛਾਈਆਂ ਸਨ
ਸਮਾਂ ਬਣਯਾਂ ਉਲਟ ਕਰਤਾਰ ਸਿੰਘਾ ਰੱਬਾ ਤੇਰੀਆਂ ਬੇਪਰਵਾਹੀਆਂ ਸਨ

### ਛੇਵੇਂ ਦਿਨ ਕਿਲੇ ਦੀ ਬਾਹੀ ਟੁਟ ਜਾਣੀ

ਛੇਵੇਂ ਦਿਨ ਅਫਗਾਨਾ ਦੀ ਫੌਜਨੇ ਜੀ ਜ਼ੋਰ ਕਿਲ੍ਹੇ ਉੱਤੇ ਫੇਰ ਪਾਇ ਦਿਤਾ
ਬਾਹੀ ਦੱਖਣ ਦੀ ਕੁਝ ਨਰਮ ਹੈ ਸੀ ਸਾਰਾ ਤੋਪ ਖਾਨਾ ਓਧਰ ਡਾਹਿ ਦਿਤਾ
ਏਧਰ ਸਿੰਘ ਭੀ ਤਾੜ ਗਏ ਚਾਲ ਸਾਰੀਮੂੰਹ ਤੋਪਾਂ ਦਾ ਓਹਨਾਂਫਿਰਾਇ ਦਿਤਾ
ਹੈਸੀ ਫੌਜ ਆਈਨ ਦੀ ਚੜ੍ਹ ਆਈ ਨਾਹਰੇ ਮਾਰ ਆਕਾਸ਼ ਗੂੰਜਾਇ ਦਿਤਾ
ਸਿੰਘਾਂ ਕਿਲ੍ਹੇ ਤੋਂ ਅੱਗ ਬਰਸਾਇ ਕਰਕੇ ਏ ਗਾਜ਼ੀਆਂ ਤਈਂ ਵਿਛਾਇ ਦਿਤਾ
ਤਿੰਨ ਪਹਿਰ ਹੱਲੇ ਉੱਤੇ ਹੋਏ ਹੱਲੇ ਸਰਫਾ ਮੌਤ ਦਾ ਦਿਲੋਂ ਚੁਕਾਇ ਦਿਤਾ
ਥੋੜ੍ਹਾ ਦਿਨ ਰਿਹਾ ਮਾਰ ਤੋਪਾਂ ਦੀ ਨੇ ਫੇਰ ਕਿਲ੍ਹੇ ਦੀ ਬਾਹੀ ਨੂੰ ਢਾਹਿ ਦਿਤਾ
ਅਲੀ ਅਕਬਰ ਵਧ ਕਰਤਾਰ ਸਿੰਘਾ ਅਸਵਾਰਾਂ ਤੋਂ ਹੱਲਾ ਕਰਵਾਇ ਦਿਤਾ

### ਘਮਸਾਨ

ਬਾਹੀ ਟੁਟਦੇ ਸਾਰ ਹੀ ਕਰ ਹਲਾ ਗਾਜ਼ੀ ਐਲੀ ਐਲੀ ਨਾਹਰੇਮਾਰ ਪੈ ਗਏ
ਓਧਰ ਸਿੰਘ ਭੀ ਸਮਝਯਾ ਬਸ ਹੋ ਗਈ ਅਸੀਂ ਮੌਤ ਦੇ ਮੂੰਹ ਅਸਾਰ ਪੈ ਗਏ
ਹੈ ਹੋਵਨਾ ਹੁਣ ਬਚਾ ਔਖਾ 'ਲੌ ਸ਼ਹੀਦੀਆਂ' ਆਖ ਸਰਦਾਰ ਪੈ ਗਏ
ਬਾਹੀਆਂ ਸਾਰੀਆਂ ਰਖਕੇ ਕਾਇਮ, ਬਾਕੀ ਸਤਿ ਸ੍ਰੀ ਅਕਾਲ ਉਚਾਰ ਪੈ ਗਏ
ਕਠੇ ਆਣ ਹੋਏ ਉਸ ਗਲੇ ਉਤੇ ਆ ਗਾਜ਼ੀ ਬੇਅੰਤ ਲਲਕਾਰ ਪੈ ਗਏ
ਇਰ ਦਮ ਅੰਧੇਰ ਦੀ ਮਾਰ ਮਚੀ ਵਿਚ ਪਲਾਂ ਦੇ ਧਰਤ ਸਥਾਰ ਪੈ ਗਏ
ਧੂੰਆਂ ਧਾਰ ਹੋਯਾ ਤੋਪਾਂ ਕੜਕ ਰਹੀਆਂ ਚੜ੍ਹ ਵਿਚ ਅਕਾਸ਼ ਗੁਬਾਰ ਪੈ ਗਏ
ਛਾਂਗ ਛਾਂਗ ਕੇ ਸੁਟਦੇ ਸਿੰਘ ਬਲੇ ਗਾਜ਼ੀਧਕੀ ਆਉਂਦੇ ਜ਼ੋਰ ਧਾਰ ਪੈ ਗਏ
ਹੱਦੋਂ ਵਧ ਕੇ ਸਿੰਘਾ ਦਲੇਰੀ ਕੀਤੀ ਗਾਜ਼ੀ ਮੱਠੇ ਹੋ ਵਿਚ ਵਿਚਾਰ ਪੈ ਗਏ
ਪੈ ਗਈ ਆ ਰਾਤ ਕਰਤਾਰ ਸਿੰਘਾ ਮਰਦ ਸੈਂਕੜੇ ਪੈਰ ਪਸਾਰ ਪੈ ਗਏ

ਅਲੀ ਅਕਬਰ ਨੇ ਹੱਲੇ ਤੇ ਹੱਲਾ ਕਰਨਾ

ਨਾਹਰੇ ਮਾਰਦਾਆਵੰਦਾਅਲੀ ਅਕਬਰਕਹਿੰਦਾ ਗਾਜ਼ੀਓਕਿਲ੍ਹੇਤੇਚੜ੍ਹੋਕਿਉਂ ਨ
ਥੋੜ੍ਹੇ ਜਹੇ ਕਾਫਰ ਗਲਾ ਰੋਕੀ ਖਲੇ ਤੇਗਾਂ ਮਾਰ ਸਥਾਰ ਕਰ ਧਰੋ ਕਿਉਂ ਨ
ਤੁਸੀਂ ਬੇਸ਼ੁਮਾਰ ਇਹ ਹੈਣ ਥੋਹੜੇ ਜ਼ੋਰ ਕਰ ਹੱਥੀਂ ਚੱਲ ਫੜੋ ਕਿਉਂ ਨ
ਫੜੇ ਜਾਵੰਦੇ ਨਹੀਂ ਕਰਤਾਰ ਸਿੰਘਾ ਹੱਲੇ ਸੈ ਹਿੱਸੇ ਏਦੂੰ ਕਰੋ ਕਿਉਂ ਨ

ਤਥਾ

ਮੁਹੰਮਦ ਅਫਜ਼ਲ ਅਤੇ ਮੁਹੰਮਦ ਹੈਦਰ ਅਗੇ ਵਧਕੇ ਹੱਲੇ ਕਰਾਉਨ ਲੱਗੇ
ਅਲੀ ਅਕਬਰ ਦੇ ਨਾਲ ਰਬ ਕਰਕੇ ਜ਼ੋਰ ਸਾਰੇ ਭਰਾ ਲਾਉਨ ਲੱਗ
ਗਾਜ਼ੀ ਗਲੇਉੱਤੇਆਉਣ ਜੋਰ ਪਾ ਪਾ ਸਿੰਘਮਾਰ ਤੇਗਾਂ ਘਾਣ ਲਾਹੁਨ ਲੱਗੇ
ਦਲੀ ਮਲੀ ਬੁਰੀ ਹੋਈ ਦੋ ਘੜੀਆਂ ਸਿੰਘ ਤੇਗਾਂ ਦਾ ਜੌਹਰ ਦਿਖਾਉਨ ਲੱਗੇ
ਮੌਤ ਦਿਸਦੀ ਸਿੰਘਾ ਨੂੰ ਸਿਰ ਉੱਤੇ ਓਹ ਅਖੀਰ ਦੀਆਂ ਤੇਗਾਂ ਵਾਹੁਨ ਲੱਗੇ
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਗਾਜ਼ੀ ਹਾਰਕੇ ਕਦਮ ਉਠਾਨ ਲੱਗੇ

ਵਾਕ ਕਵੀ

ਲਾਯਾ ਜੋਰ ਪਠਾਨਾਂ ਨੇ ਬਹੁਤ ਭਾਰਾ ਸਿੰਘਾਂ ਕਿਲ੍ਹੇ ਤੇ ਪੈਰ ਨ ਧਰਨ ਦਿੱਤਾ
ਤਿੰਨ ਸੌ ਪਠਾਨ ਸ਼ਹੀਦ ਹੋਯਾ ਇਕ ਕਿਲ੍ਹੇ ਦੇ ਵਿਚ ਨ ਵੜਨ ਦਿੱਤਾ
ਹਟ ਗਏ ਨੁਕਸਾਨ ਉਠਾ ਪਿਛੇ ਮਾਰ ਤੇਗ ਦੀ ਕੁਝ ਨ ਕਰਨ ਦਿੱਤਾ
ਧਈ ਰਾਤ ਹਨੇਰੀ ਕਰਤਾਰ ਸਿੰਘਾ ਵੇਲਾ ਗੁਜ਼ਰਯਾ ਕੰਮ ਨ ਸਰਨ ਦਿੱਤਾ

ਸਰਦਾਰ ਮਹਾਂ ਸਿੰਘ ਨੇ ਪਸ਼ੌਰ ਖਬਰ ਪਚਾਨੀ

ਗਾਜ਼ੀ ਕਿਲ੍ਹੇ ਦੀ ਬਾਹੀਨੂੰ ਢਾਹ ਕਰਕੇ ਵੱਡੇ ਹੌਂਸਲੇ ਦਿਲੀ ਸਨ ਧਾਰ ਬੈਠੇ
ਕੱਲ੍ਹ ਸਹਿਜ ਹੀ ਕਿਲ੍ਹਾ ਹੋ ਫਤ੍ਹੇ ਜਾਊ ਬੁਰਜ ਕਿਬਰ ਹੰਕਾਰ ਉਸਾਰ ਬੈਠੇ
ਕੀਤੀ ਪਈ ਹੁਣ ਫਤੇ ਪਸ਼ੌਰ ਸਮਝੋ ਗੱਲਾਂ ਨਾਲ ਲਾਹੌਰ ਸਨ ਮਾਰ ਬੈਠੇ
ਏਧਰ ਫਿਕਰ ਪਿਆ ਮਾਂਹ ਸਿੰਘ ਤਾਈਂ ਸਿੰਘ ਹੋ ਉਦਾਸ ਸਨ ਹਾਰ ਬੈਠੇ
*ਚਿੱਠੀਲਿਖੀ ਪਸ਼ੌਰ ਸਰਦਾਰਵੱਲੇਲਿਖਯਾ 'ਤੁਸੀਂ'ਕਿਉਂ ਸਾਨੂੰ ਵਿਸਾਰ ਬੈਠੇ

---

*ਅਗੇ ਭੀ ਪਸ਼ੌਰ ਵਿਚ ਕਈ ਖਬਰਾਂ ਸਰਦਾਰ ਮਹਾਂ ਸਿੰਘ ਭੇਜ ਚੁਕਾ ਸੀ, ਪਰ ਸਰਦਾਰ ਹਰੀ ਸਿੰਘ ਜੀ ਦੇ ਬੀਮਾਰ ਹੋਣ ਦੇ ਕਾਰਨ ਉਧਰੋਂ ਕੋਈ ਜਵਾਬ ਨਹੀਂ ਸੀ ਆਉਂਦਾ।

ਬਹੁੜੋ ਝਬਦੇ ਲਵੋ ਆ ਸਾਰ ਸਾਡੀ ਵੈਰੀ ਗਿਰਦ ਸਾਡੇ ਬੇਸ਼ੁਮਾਰ ਬੈਠੇ
ਅਜ ਕਿਲੇ ਦੀ ਟੁੱਟ ਦੀਵਾਰ ਗਈ ਅਸੀਂ ਮਰਨ ਹੈ ਸਭ ਤਯਾਰ ਬੈਠੇ
ਕੱਲ੍ਹ ਤਕ ਆ ਤੁਸੀਂ ਨ ਅੱਪੜੇ ਜੇ ਅਸੀਂ ਬਚਾਂਗੇ ਨ ਬੇ ਕਰਾਰ ਬੈਠੇ
ਪੰਜ ਛੇ ਸੌ ਦੀ ਸਾਡੀ ਗੇਣਤੀ ਏ ਘੇਰੇ ਅਸੀਂ ਤੂਫਾਨ ਵਿਚਘਾਰ ਬੈਠੇ
ਬਹੁੜੋ ਝੱਬਦੇ ਆਣ ਕਰਤਾਰ ਸਿੰਘਾ ਛੇੜ ਕੀਹ ਪਸ਼ੌਰ ਹੋ ਕਾਰ ਬੈਠੇ

ਸਰਦਾਰ ਮਹਾਂ ਸਿੰਘ ਨੇ ਸਿੰਘਾਂ ਨੂੰ ਦਲੇਰੀ ਦੇਣੀ

ਮਹਾਂ ਸਿੰਘ ਨੇ ਸਿੰਘਾਂ ਕੱਠਯਾ ਕਰ ਕਹਯਾ ਜ਼ਿੰਦਗੀ ਦਾ ਇਤਬਾਰ ਨਾਹੀਂ
ਬਾਹੀ ਕਿਲੇ ਦੀ ਤੋਪਾਂ ਨੇ ਫੇਹ ਦਿਤੀ ਪੱਕੀ ਹੋਈ ਹੁਣ ਏਸਦੀ ਆੜ ਨਾਹੀਂ
ਏਧਰਰਾਤਸਿਰਤੇਫਿਕਰ ਵੈਰੀਆਂ ਦਾ ਨੇੜੇ ਕੋਈ ਦਿਸਦਾ ਮੱਦਦਗਾਰ ਨਾਹੀਂ
ਖਬਰਔਂਦੀ ਕੋਈ ਪਸ਼ੌਰ ਤੋਂ ਨਹੀਂ ਸਾਡੀ ਸਿੰਘ ਜੀ ਨੂੰ ਪਹੁੰਚੀ ਸਾਰ ਨਾਹੀਂ
ਵੈਰੀ ਬੇਸ਼ੁਮਾਰ ਨੇ ਗਿਰਦ ਸਾਡੇ ਆਉਂਦਾ ਗਾਜ਼ੀਆਂ ਦਾ ਪਾਰਾਵਾਰ ਨਾਹੀਂ
ਦਿਨੇ ਖਾਲਸਾ ਜੀ ਪਤਾ ਕੀ ਬਣਨਾ ਹੁਣ ਬੈਠਣਾ ਹੌਂਸਲਾ ਹਾਰ ਨਾਹੀਂ
ਤੁਸਾਂਬਣਨਾ ਸਿੰਘ ਦਲੇਰ ਰਹਿਣਾ ਆਉਣਾ ਦੇਵਣੀ ਨਾਮ ਤੇ ਆਰ ਨਾਹੀਂ
ਜੇਕਰ ਵੈਰੀਆਂ ਨੇ ਦਿਨੇ ਜ਼ੋਰ ਪਾਯਾ ਮਯਾਨ ਕਰਨੀ ਫੇਰ ਤਲਵਾਰ ਨਾਹੀਂ
ਟੋਟੇ ਹੋ ਮੈਦਾਨ ਦੇ ਵਿਚ ਮਰਨਾ ਗੀਦੀ ਬਣ ਲੈਣੀ ਰਿਟਕਾਰ ਨਾਹੀਂ
ਫੜੀ ਤੇਗ ਜਦ ਤੁਸਾਂ ਕਰਤਾਰਸਿੰਘਾ ਫੇਰ ਠਹਿਰਨੇ ਗਾਜ਼ੀ ਗੁਵਾਰ ਨਾਹੀਂ

ਤਥਾ

ਭਾਵੇਂ ਗੇਣਤੀ ਦੇ ਪੰਜ ਛੇ ਸੌ ਹੋ ਜੌਹਰ ਖਾਲਸਈ ਦਿਣੇ ਦਿਖਾ ਮਰਯੋ
ਧਾਵਾ ਕਰਨ ਗਾਜ਼ੀ ਜਦੋਂ ਕਿਲੇ ਉਤੇ ਸਿੰਘ ਸੂਰਮੇ ਬਲ ਦਲੇਰ ਲੜਯੋ
ਜਦ ਤੱਕ ਹੈ ਗੋਲਾ ਬਾਰੂਦ ਪਿਆ ਬੇੜਾ ਗਾਜ਼ੀਆਂ ਦਾ ਉਲਟਾ ਧਰਯੋ
ਜਦੋਂ ਗੋਲਾ ਬਾਰੂਦ ਹੋ ਖਤਮ ਜਾਵੇ ਤੇਗਾਂ ਸੂਤ ਮੈਦਾਨ ਦੇ ਵਿਚ ਵੜਯੋ
ਲਾਜ ਰਖਯੋ ਆਪਣੇ ਵਡਿਆਂ ਦੀ ਰੋਸ਼ਨ ਨਾਮ ਜਹਾਨ ਦੇ ਵਿਚ ਕਰਯੋ
ਖੰਡੇ ਅੰਮ੍ਰਿਤ ਜੌਹਰ ਦਿਖਾ ਕਰਕੇ ਹੱਸ ਹੱਸ ਸ਼ਹੀਦੀਆਂ ਜਾਮ ਭਰਯੋ
ਤੁਸੀਂ ਸਿੰਘ ਹੋ ਗੁਰੂ ਗੋਬਿੰਦ ਸਿੰਘ ਦੇ ਯਾਦ ਜੰਗ ਚਮਕੌਰ ਦਾ ਦਿਲੀਂ ਕਰਯੋ
ਅਜ ਓਵੇਂ ਘੇਰਾ ਪਿਆ ਆਣ ਸਾਨੂੰ ਰਹਯੋ ਓਵੇਂ ਦਲੇਰ ਨ ਮੂਲ ਡਰਯੋ

ਸਦਾ ਜੀਵਨਾ ਨਹੀਂ ਜੇ ਖਾਲਸਾ ਜੀ ਲੈ ਸ਼ਹੀਦੀਆਂ ਜਸ ਦੇ ਤਖਤ ਚੜ੍ਹਯੋ
ਰਹੇ ਸਦਾ ਹੀ ਯਾਦ ਕਰਤਾਰ ਸਿੰਘਾ †ਦੀਪ ਸਿੰਘ ਵਾਂਗੂ ਕੱਲ ਤੇਗ ਫੜ੍ਹਯੋ

ਵਾਕ ਕਵੀ

ਵੈਰੀ ਸਿਰ ਤੇ ਬੇਸ਼ੁਮਾਰ ਲਥੇ ਗਿਰਦ ਕਿਲੇ ਦੇ ਸੀ ਘੇਰਾ ਪਾਇ ਬੈਠੇ
ਅੰਦਰ ਪਾਣਦੀ ਥੁੜ ਸੀ ਬਹੁਤ ਭਾਰੀ ਘੋੜੇ ਸਿੰਘ ਸਨ ਬਹੁਤ ਤ੍ਰਿਹਾਇ ਬੈਠੇ
ਇਕੋ ਖੂਹ ਬਾਹਰੋਂ ਪਾਣੀ ਆਂਵਦਾ ਨ ਰਸਦ ਪੱਠਾ ਭੀ ਸਨ ਡੁਤਾਇ ਬੈਠੇ
ਕਿਸੇ ਪਾਸਯੋਂ ਆਸ ਇਮਦਾਦ ਨ ਵੈਰੀ ਚਹੁੰ ਪਾਸੀਂ ਮੂੰਹ ਫੈਲਾਇ ਬੈਠੇ
ਕੇਵਲ ਆਸ ਵਸੀ ਸ੍ਰੀ ਸਾਹਿਬ ਦੀ ਹੀ ਯਾਂ ਓਟ ਸਤਿਗੁਰੂ ਤਕਾਇ ਬੈਠੇ
ਕੱਲ ਹੋਣਾ ਸ਼ਹੀਦ ਕਰਤਾਰ ਸਿੰਘਾ ਦਿਲਾਂ ਵਿਚ ਸਭ ਸਿੰਘ ਠਹਿਰਾਇ ਬੈਠੇ

ਸਰਦਾਰ ਹਰੀ ਸਿੰਘ

ਏਸ ਰਾਤ ਕੁਝ ਤਾਪ ਸੀ ਹੋਯਾ ਹੌਲਾ ਕੱਢ ਚਿੱਠੀਆਂ ਸਭ ਦਿਖ਼ਾਈਆਂ ਜੀ
ਪੜ੍ਹਦੇਸਾਰ ਸ੍ਰਦਾਰ ਨੂੰ ਜੋਸ਼ ਚੜ੍ਹਯਾ ਵਿਚ ਅਖੀਆਂ ਲਾਲੀਆਂ ਛਾਈਆਂ ਜੀ
ਕਹਿੰਦਾਹੁਣਤੋੜੀ ਭੀ ਲਾਹੌਰ ਵਿਚੋਂ ਫੌਜਾਂ ਨਹੀਂ ਇਮਦਾਦ ਨੂੰ ਆਈਆਂ ਜੀ
ਸਾਡੀਖਬਰਸ੍ਰਕਾਰਨੇਲਈ ਕਿਉਂ ਨਹੀਂ ਲਿਖ ਚਿੱਠੀਆਂ ਕਈ ਪੁਚਾਈਆਂ ਜੀ
ਏਧਰ ਤਾਪ ਨੇ ਪਾਯਾ ਹੈ ਜ਼ੋਰ ਬਹੁਤਾ ਰਬਾ ਤੇਰੀਆਂ ਬੇਪ੍ਰਵਾਹੀਆਂ ਜੀ
ਓਸ ਵਕਤ ਸ੍ਰਦਾਰ ਕਰਤਾਰ ਸਿੰਘਾ ਬੈਠ ਕਈ ਦਲੀਲਾਂ ਦੁੜਾਈਆਂ ਜੀ

ਸਰਦਾਰ ਹਰੀ ਸਿੰਘ ਦੀ ਜਮਰੌਦ ਵਲ ਚੜ੍ਹਾਈ

ਦਿਨੇ ਚੜ੍ਹੇ ਸਰਦਾਰ ਨੇ ਹੌਂਸਲਾ ਕਰ ਵਿਚ ਫੌਜਾਂ ਦੇ ਹੁਕਮ ਸੁਨਾਯਾ ਜੀ
ਝਟ ਪਟ ਤਿਆਰੀਆਂ ਹੋਇ ਜਾਵਣ ਸਾਰੇ ਅਫਸਰਾਂ ਨੂੰ ਸਮਝਾਯਾ ਜੀ
ਕੁਝ ਫੌਜ ਪਸ਼ੌਰ ਦੇ ਵਿਚ ਰੱਖੀ ਕਿਲ੍ਹੇ ਵਿਚ ਅਸਬਾਬ ਸੁਟਾਯਾ ਜੀ
ਪੈਦਲ ਛੇ ਹਜ਼ਾਰ ਤਿਆਰ ਹੋਇਆ ਘੋੜ ਚੜ੍ਹਾ ਹਜ਼ਾਰ ਗਿਣਾਯਾ ਜੀ
ਫੌਜ ਫਾਲਤੂ ਤਿੰਨ ਹਜ਼ਾਰ ਹੈਸੀ ਓਹਨਾਂ ਤਈਂ ਭੀ ਨਾਲ ਚੜ੍ਹਾਯਾ ਜੀ
ਲੈ ਕੇ ਦਸ ਹਜ਼ਾਰ ਦੀ ਭੀੜ ਭਾਰੀ ਝੰਡਾ ਨਿਕਲ ਮੈਦਾਨ ਗਡਾਯਾ ਜੀ

†ਬਾਬੇ ਦੀਪ ਸਿੰਘ ਜੀ ਦਾ ਬੇਮਿਸਾਲ ਜੰਗ ਤੇ ਅਦੁਤੀ ਸ਼ਹੀਦੀ ਦੇਖੋ ਤੀਸਰਾ ਹਿਸਾ 'ਜੌਹਰ ਖਾਲਸ਼ਾ' ਸਫਾ 139 ਤੋਂ 150 ਤੱਕ ਮੰਗਵਾ ਕੇ ਜ਼ਰੂਰ ਪੜ੍ਹੋ ।

ਲਈ ਚੜ੍ਹ ਕੇ ਆਪ ਪਰੇਡ ਸਭ ਦੀ ਫੇਰ ਦਾਰੂ ਸਿਕਾ ਵੰਡਵਾਯਾ ਜੀ
ਦੋ ਮੀਲ ਤੇ ਜਾਇ ਕਰਤਾਰ ਸਿੰਘਾ ਓਸ ਦਿਨ ਡੇਰਾ ਹੈਸੀ ਲਾਯਾ ਜੀ

ਜਮਰੌਦ ਦਾ ਹਾਲ

ਵੀਰਵਾਰ ਸੀ ਤਿਲੇ ਦੀ ਬਾਰੀ ਟੁਟੀ ਸਾਰੀ ਰਾਤ ਹੀ ਸਿੰਘ ਬਣਾਂਦੇ ਰਹੇ
ਕਰਮਾਂ ਚੰਗਯਾਂ ਨੂੰ ਦਿਨੇ ਜੁਮਾ ਹੈਸੀ ਗਾਜ਼ੀ ਦੀਨ ਦੇ ਫਰਜ਼ ਨਿਬਾਹੰਦੇ ਰਹੇ
ਤਿੰਨ ਸੌ ਜੋ ਰਾਤ ਨੂੰ ਕਤਲ ਹੋਯਾ ਲੋਥਾਂ ਹੋਰ ਭੀ ਲੱਭ ਦਬਾਂਦੇ ਰਹੇ
ਓਸ ਦਿਨ ਨ ਕੋਈ ਭੀ ਹੋਯਾ ਹੱਲਾ ਗਾਜ਼ੀ ਵੇਖ ਨੁਕਸਾਨ ਪਛਤਾਂਦੇ ਰਹੇ
ਅੰਦਰ ਸਿੰਘਾਂ ਤਾਈਂ ਮਿਲ ਗਿਆ ਮੌਕਾ ਥਾਂ ਟੁਟੇ ਭਜੇ ਉਸਰਾਂਦੇ ਰਹੇ
ਦਿਨ ਬੀਤ ਉਹ ਗਿਆ ਕਰਤਾਰ ਸਿੰਘਾ ਰਾਤ ਬਰਿਕੇ ਫਿਕਰ ਦੁੜਾਂਦੇ ਰਹੇ
ਬੁਰਜ ਹਰੀਸਿੰਘ ਤੇ ਰਾਤ ਕਟ ਕਚਕੇ ਉੱਠ ਵਾਹਿਗੁਰੂ ਨਾਮ ਧਿਆਵੰਦਾ ਏ
ਨਿਤ ਨੇਮ ਅਸ਼ਨਾਨ ਤੋਂ ਹੋ ਵਿਹਲੇ ਹਥਯਾਰ ਸੰਜੋਇ ਸਜਾਵੰਦਾ ਏ
ਇਹੋ ਦਿਨ ਸੀ ਅਜ ਅਖ਼ੀਰ ਵਾਲਾ ਯੋਧਾ ਅੰਤ ਨੂੰ ਕੂਚ ਬੁਲਾਵੰਦਾ ਏ
ਸੂਰਜਚੜ੍ਹਨ ਤੋਂ ਪਹਿਲਾਂ ਹੀਕਚਾ ਗੜ੍ਹੀਓਂ ਅਗੇ ਲੰਘਕੇ ਫ਼ੌਜਠਹਿਰਾਵੰਦਾ ਏ
ਸੂਹਯਾਂ ਖਬਰ ਦਿਤੀ ਜਿਵੇਂ ਰਾਤ ਹੈਸੀ ਓਸੇਤਰ੍ਹਾਂ ਹੀ ਬਿਉਂਤ ਬਨਾਵੰਦਾ ਏ
ਕਿਲ੍ਹੇ ਸਾਹਮਣੇ ਜਾਇ ਕਰਤਾਰ ਸਿੰਘਾ ਸਿੰਘ ਜੰਗ ਦਾ ਬਿਗਲ ਵਜਾਵੰਦਾ ਏ

ਸਰਦਾਰ ਜੀ ਨੇ ਜ਼ਰੀਨ ਖਾਂ ਤੇ ਮੁਹੰਮਦ ਖਾਂ ਦੇ ਮੋਰਚੇ ਤੇ ਹਮਲਾ ਕਰਨਾ

ਬਿਗਲਵੱਜਿਆ ਤੇਫ਼ੌਜਾਂਨਜ਼ਰ ਆਈਆਂ ਸਾਰੇਗਾਜ਼ੀਆਂ ਦਿਲ ਕੰਬਾਇ ਦਿਤਾ
'ਹਰੀਆ ਰਾਗਲੇ ਦੇ ਹਰੀਆ ਰਾਗਲੇਦੇ' ਇਕ ਦੂਜੇਨੂੰਆਖਿ ਸੁਨਾਇ ਦਿਤਾ
ਨਾਮ ਮਰਦ ਦਾ ਸੁਣਦਯਾਂ ਕੰਬ ਉਠੇਵੱਧਯਾਹੌਂਸਲਾਸੀਜਿਹੜਾ ਢਾਹਿ ਦਿਤਾ
ਕਿਲੇ ਸਾਹਮਣੇ ਮੋਰਚਾ ਗਾਜ਼ੀਆ ਦਾ ਹਲਾ ਓਸ ਦੇ ਉਤੇ ਬੁਲਾਇ ਦਿਤਾ
ਤੇਗਾਂ ਸੂਤ ਕੇ ਸਿੰਘ ਜਾ ਗਲ ਪੈ ਗਏ ਅਫਗਾਨਾਂ ਤੋਂ ਥਾਂ ਛੁਡਾਇ ਦਿਤਾ
ਭਾਵੇਂ ਉਹ ਭੀ ਆਈਨ ਦੀ ਫੌਜ ਹੈਸੀ ਪਰ ਸਿੰਘਾਂ ਨੇ ਮਾਰ ਧਕਾਇ ਦਿਤਾ
ਕਿਲੇਵਾਲਯਾਂਤਈਂ ਭੀ ਜਾਨਪੈਗਈ ਮੀਂਹਅਗ ਦਾ ਓਹਨਾ ਬਰਸਾਇ ਦਿਤਾ
ਛਡ ਮੋਰਚੇ ਹਟਣ ਪਠਾਨ ਲਗੇ ਮੋਢੀਂ ਚੜ੍ਹ ਕੇ ਸਿੰਘਾਂ ਦਬਾਇ ਦਿਤਾ
ਥੋੜੇ ਚਿਰ ਦੇ ਵਿਚ ਹੀ ਜੋਰ ਦੇਇਕੇ ਘੇਰਾ ਕਿਲੇ ਦਾ ਸਾਰਾ ਉਠਾਇ ਦਿਤਾ

ਧਕ ਦਰੇ ਦੇ ਵਲ ਕਰਤਾਰ ਸਿੰਘਾ ਪਿਛ੍ਹਾਂ ਗਾਜ਼ੀਆਂ ਤਈਂ ਹਟਾਇ ਦਿਤਾ

### ਗਾਜ਼ੀਆਂ ਦੀ ਦੁਰਦਸ਼ਾ

ਟੁਟਾ ਮੋਰਚਾ ਕਿਲ੍ਹੇ ਦੇ ਸਾਹਮਣੇ ਦਾ ਗਾਜ਼ੀ ਬੇਤਰਤੀਬੇ ਹੋ ਆਨ ਨਠੇ
ਦੁਰਦਿਸ਼ਾ ਹੁੰਦੀ ਵੇਖੀ ਇਨ੍ਹਾਂ ਦੀ ਜਾਂ ਥਾਂ ਥਾਂ ਤੋਂ ਉਠ ਪਠਾਨ ਨਠੇ
੦ਤੋਪਾਂ ਛੇ ਖ਼ੋਹੀਆਂ ਸਿੰਘਾਂ ਕਰ ਹੱਲਾ ਗਾਜ਼ੀ ਛਡਕੇ ਬਹੁਤ ਸਾਮਾਨ ਨਠੇ
'ਹਰੀਆ ਰਾ:ਗਲੇ ਦੇ, ਹਰੀਆਂ ਰਾਗਲੇ ਦੇ' ਮੂੰਹੋਂ ਆਖਕੇ ਦਰੇ ਨੂੰ ਜਾਨ ਨਠੇ
ਸਿੰਘਾਂ ਵਾਢ ਤਲਵਾਰ ਦੀ ਬੁਰੀ ਕੀਤੀ ਸ਼ੋਰ ਮੱਚਯਾ ਹੋ ਹੈਰਾਨ ਨਠੇ
ਹਰੀ ਸਿੰਘ ਲਈ ਫਤ੍ਹੇ ਕਰਤਾਰ ਸਿੰਘਾ ਵੈਰੀ ਛੱਡ ਕੇ ਸਾਰੇ ਮੈਦਾਨ ਨਠੇ

### ਬਾਜ਼ੀ ਉਲਟ ਗਈ

ਹਾਰ ਗਾਜ਼ੀਆਂ ਨੂੰ ਪੂਰੀ ਹੋ ਗਈ ਸੀ ਤਕਦੀਰ ਨੇ ਬਾਜ਼ੀ ਉਲਟਾ ਦਿਤੀ
ਭਾਜੜ ਪਈ ਪਠਾਨਾਂ ਨੂੰ ਜਿਸ ਵੇਲੇ ਫੇਰ ਭਾਵੀ ਨੇ ਹੋਰ ਹਵਾ ਦਿਤੀ
ਸ਼ਮਸ ਦੀਨ ਭਣੇਵਾਂ ਅਮੀਰ ਦਾ ਸੀ ਮੌਕੇ ਸਿਰ ਪਹੁੰਚਾ ਮੱਦਦ ਆ ਦਿਤੀ
ਲੈ ਕੇ ਪੰਦ੍ਹਾਂ ਸੌ ਅਸਵਾਰ ਜੰਗੀ ਪਿਆ ਸਿੰਘਾਂ ਤੇ ਧੂੜ ਧੁਮਾ ਦਿਤੀ
ਇਕ ਪਾਸਯੋਂ ਹੋ ਝਾੜਾਂ ਝਾੜੀਆਂ ਆ, ਕਰ ਮੱਦਦ ਦਲੇਰੀ ਦਿਖਾ ਦਿਤੀ
ਫ਼ੌਜ ਖਾਲਸੇ ਦੀ ਵਧੀ ਜਾਂਵਦੀ ਸੀ ਡੱਕ ਸੂਰਮੇ ਪਿਛ੍ਹਾਂ ਭੁਵਾ ਦਿਤੀ
ਓਧਰ ਗਾਜ਼ੀਆਂ ਦੀ ਭੀੜ ਦੇਖਯਾ ਜਾਂ ਭੌਂ ਵਾਢ ਪਿਛ੍ਹਾਂ ਨੂੰ ਪਾ ਦਿਤੀ
ਉਲਟ ਗਈ ਬਾਜ਼ੀ ਇਕ ਦਮ ਆਕੇ ਫ਼ੌਜ ਖਾਲਸਾ ਉਨ੍ਹਾਂ ਘਬਰਾ ਦਿਤੀ
ਸਿੰਘ ਪੈਰ ਜਮਾ ਨ ਠਹਿਰ ਸਕੇ ਬਾਜੀ ਜਿੱਤ ਕੇ ਫੇਰ ਹਰਾ ਦਿਤੀ
ਹਟੇ ਕਿਲ੍ਹੇ ਦੇ ਵੱਲ ਕਰਤਾਰ ਸਿੰਘਾ ਪਿਛੋਂ ਗਾਜ਼ੀਆਂ ਮਾਰ ਮਚਾ ਦਿਤੀ

### ਗਾਜ਼ੀਆ ਦਾ ਜ਼ੋਰ

ਇਕ ਪਾਸਯੋਂ ਸ਼ਮਸ ਦੀਨ ਪਿਆ ਓਸ ਸਿੰਘਾਂ ਨੂੰ ਪਿਛ੍ਹਾਂ ਹਟਾਇ ਦਿਤਾ
ਜਿਸ ਤਰਫ ਸੀ ਕਿਲੇਦੀ ਬਾਹੀ ਢੱਠੀ ਜ਼ੋਰ ਗਾਜ਼ੀਆ ਨੇ ਓਧਰ ਪਾਇ ਦਿਤਾ

---

੦ਲਤੀਫ ੧੪ ਤੋਪਾਂ ਲਿਖਦਾ ਹੈ ਸਫਾ ੩੬੦।

*ਅਲੀ ਅਕਬਰ ਬੜਾ ਦਲੇਰ ਬਾਂਕਾ ਲਸ਼ਕਰ ਕਿਲੇਤੇ ਓਸ ਝੁਕਾਇ ਦਿਤਾ
ਥਾਂ ਥਾਂ ਤੋਂ ਸਿੰਘਾਂ ਦੇ ਪੈਰ ਹਿੱਲੇ ਅਫ਼ਗਾਨਾ ਨੇ ਸ਼ੋਰ ਮਚਾਇ ਦਿਤਾ
ਐਲੀ ਐਲੀ ਦੇ ਨਾਹਰਯਾਂ ਨਾਲ ਓਹਨਾਂ ਆਕਾਸ਼ ਪਾਤਾਲ ਗੁੰਜਾਇ ਦਿਤਾ
ਸਿੰਘ ਬਚਦੇ ਨਹੀਂ ਕਰਤਾਰ ਸਿੰਘਾ ਹੈਸੀ ਜਾਪਦਾ ਸੱਚ ਸੁਨਾਇ ਦਿਤਾ

### ਸਰਦਾਰ ਹਰੀ ਸਿੰਘ ਜੀ

ਹਰੀ ਸਿੰਘ ਸਰਦਾਰ ਜਾਂ ਹਾਲ ਡਿਠਾ ਖ਼ੂਨ ਬੀਰਤਾ ਦਾ ਜ਼ੋਸ਼ ਮਾਰ ਆਯਾ
ਏਸੇ ਹਾਨਤਾ ਨੂੰ ਝੱਲ ਸਕਯਾ ਨ ਅਗੇ ਵਧ ਯੋਧਾ ਲਲਕਾਰ ਆਯਾ
ਖਾਸ ਅੜਦਲ ਦੇ ਅਸਵਾਰ ਲੈ ਕੇ ਦੋਹਰੀ ਚੋਬ ਧੌਂਸੇ ਉਤੇ ਮਾਰ ਆਯਾ
ਭੱਜੇ ਆਉਂਦਯਾਂ ਸਿੰਘਾਂ ਦੇ ਡੱਕਣੇ ਨੂੰ ਵਧ ਵਿਚ ਮੈਦਾਨ ਸਰਦਾਰ ਆਯਾ
ਪਰ ਸਿੰਘ ਨ ਪੈਰ ਜਮਾ ਸੱਕੇ, ਹੜ੍ਹ ਗਾਜ਼ੀਆਂ ਦਾ ਜ਼ੋਸ਼ ਦਾਰ ਆਯਾ
ਮੋੜੇ ਭਾਵੀ ਨੂੰ ਕੌਣ ਕਰਤਾਰ ਸਿੰਘਾ ਸਮਾਂ ਸਿਰ ਉੱਤੇ ਹੋਣਹਾਰ ਆਯਾ

### ਫੌਜ ਨੂੰ ਤਾਹਨੇ

ਫ਼ੌਜ ਥੰਮ੍ਹਦੀ ਨ ਪਿਛ੍ਹਾਂ ਹਟੀ ਆਵੇ ਹੋਰ ਸੁਝਦਾ ਕੋਈ ਉਪਾਉ ਨਾਹੀਂ
ਹਰੀ ਸਿੰਘ ਅਗੋਂ ਖਲਾ ਡੱਕ ਕਰਕੇ ਕਹਿੰਦਾ 'ਖਾਲਸਾਜੀ! ਭੱਜੇ ਆਉ ਨਾਹੀਂ
ਬਣੋ ਸਿੰਘ ਤੇ ਅੜ ਕੇ ਤੇਗ਼ ਵਾਹੋ ਪਾਜ਼ੀ ਬਣ ਕੇ ਪਿਠ ਵਢਾਉ ਨਾਹੀਂ
ਤੁਸੀਂ ਪੁੱਤ ਹੋ ਗੁਰੂ ਗੋਬਿੰਦ ਸਿੰਘ ਦੇ ਚਮਕੌਰ ਦਾ ਜੰਗ ਭੁਲਾਉ ਨਾਹੀਂ
'ਲੱਖਾਂ ਨਾਲ ਮੇਰਾ ਇਕ ਸਿੰਘ ਲੜੇ' ਝੂਠਾ ਗੁਰਾਂ ਦਾ ਬਚਨ ਕਰਾਉ ਨਾਹੀਂ
ਤੁਸੀਂ ਸ਼ੇਰ ਹੋਕੇ ਅੱਜ ਪਿੱਠ ਦੇਂਦੇ ਗੰਦੀ ਗਿੱਦੜਾਂ ਦਾ ਜਾਮਾ ਪਾਉ ਨਾਹੀਂ
ਯਾਦ ਕਰੋ ਨੁਵਾਬ ਕਪੂਰ ਸਿੰਘ ਨੂੰ ਦੀਪ ਸਿੰਘ ਤਾਈਂ ਦਾਗ਼ ਲਾਉ ਨਾਹੀਂ
ਜਿਨ੍ਹਾਂ ਗਾਜ਼ੀਆਂ ਤੇ ਰਹੇ ਫਤ੍ਹੇ ਪਾਂਦੇ ਅੱਜ ਓਹਨਾਂ ਪਾਸੋਂ ਹਾਰ ਖਾਉ ਨਾਹੀਂ
ਕੀਤੀ ਕੱਤਰੀ ਜੋ ਸਾਲਾਂ ਬਹੁਤਿਆਂ ਦੀ ਅੱਜ ਘੜੀ ਦੇ ਵਿਚ ਰੁੜਾਉ ਨਾਹੀਂ
ਪਿੱਠ ਦਿਹੋਗੇ ਸਿੱਖੀ ਨੂੰ ਦਾਗ ਲੱਗੂ ਹਾਰ ਖਾ ਕੇ ਲੋਕ ਹਸਾਉ ਨਾਹੀਂ
ਮਰਨਾ ਫੇਰ ਭੀ, ਰਹਿਣਾ ਨਹੀਂ ਖਾਲਸਾਜੀ, ਮੌਤੋਂ ਡਰਕੇ ਮੂੰਹ ਛੁਪਾਉ ਨਾਹੀਂ

---

*ਦੋਸਤ ਮੁਹੰਮਦ ਅਮੀਰ ਕਾਬੁਲ ਦੇ ਚਾਰ ਪੁਤ੍ਰ ਏਸ ਜੰਗ ਵਿਚ ਸਨ। ਵੱਡਾ ਮੁਹੰਮਦ ਅਕਬਰ ਯਾਂ ਅਲੀ ਅਕਬਰ, ਮੁਹੰਮਦ ਅਫਜ਼ਲ, ਆਹਜ਼ਮ ਖਾਂ ਤੇ ਹੈਦਰ ਖਾਂ।

ਆਈ ਮੌਤ ਤੇ ਮਰੋ ਹੁਣ ਸਾਮ੍ਹਣੇ ਹੋ ਗੀਦੀ ਕਾਇਰ ਹੋ ਜੀ ਚੁਰਾਉ ਨਾਹੀਂ
ਹੈ ਤਿੰਨ ਸੌ ਕੋਹ ਲਾਹੌਰ ਏਥੋਂ, ਏਥੋਂ ਭਜ ਕੇ ਭੀ ਪਹੁੰਚ ਜਾਉ ਨਾਹੀਂ
ਸਿਧੇ ਮਥੇ ਹੁਣ ਮਰੋ ਕਰਤਾਰ ਸਿੰਘਾ ਛਤ੍ਰਤਾਈ ਨੂੰ ਲਾਜ ਲੁਵਾਉ ਨਾਹੀਂ

ਸਰਦਾਰ ਹਰੀ ਸਿੰਘ ਨੇ ਹੋਰ ਸਰਦਾਰ ਬੁਲਾਣੇ

ਹਰੀ ਸਿੰਘ ਭਾਵੇਂ ਅਗੋਂ ਰੋਕ ਪਾਈ ਰਹੇ ਸਿੰਘ ਭੀ ਪੈਰ ਜਮਾਇ ਜਲਦੀ
ਪਿਛੇ ਦੇਸ ਪਿਆ ਧਕੀ ਆਇ ਰਿਹਾ ਸਕੀ ਫੌਜ ਨ ਰੁਖ ਪਰਤਾਇ ਜਲਦੀ
ਬਾਜ਼ੀ ਜਾਇ ਰਹੀ ਹਰੀ ਸਿੰਘ ਡਿਠਾ ਝਟ ਪਟ ਸਰਦਾਰ ਬੁਲਾਇ ਜਲਦੀ
ਕਾਹਨ ਸਿੰਘ ਸਰਦਾਰਮਜੀਠੀਆਸੀਸਰਮੁਖਸਿੰਘ ਬੁਤਾਲੀਆਆਇ ਜਲਦੀ
ਵਧ ਦੇਵੀ ਸਹਾਇ ਦੀਵਾਨ ਆਯਾ ਗਜ ਹਰੀਸਿੰਘ ਬਚਨ ਸੁਨਾਇ ਜਲਦੀ
ਆਉ ਮੇਰੇ ਪਿਛੇ ਧਾਵਾ ਬੋਲ ਦੇਵੋ ਚੋਬਾਂ ਦੋਹਰੀਆਂ ਧੌਂਸੇ ਤੇ ਲਾਇ ਜਲਦੀ
ਲੌ ਖਾਲਸਾ ਜੀ ਅਸੀਂ ਚਲਦੇ ਹਾਂ ਝੰਗ ਵਿਚ ਸ਼ਹੀਦੀਆਂ ਪਾਇ ਜਲਦੀ
ਸਾਡੀ ਆਖਰੀ ਫਤ੍ਹੇ ਕਰਤਾਰ ਸਿੰਘਾ ਇਹ ਆਖਕੇ ਘੋੜਾ ਕੁਦਾਇ ਜਲਦੀ

ਵਾਕ ਕਵੀ

ਫਤ੍ਹੇ ਖਾਲਸੇ ਤਈਂ ਬੁਲਾ ਕਰਕੇ ਸਰਦਾਰਾਂ ਨੂੰ ਕਰ ਤਾਕੀਦ ਟੁਰਯਾ
ਲਾਜ ਰਖਣੀ ਪੰਥ ਦੀ ਜਿਵੇਂ ਰਹੇ ਕਰਨ ਮੁਕਤ ਆਜ਼ਾਦੀ ਦੀ ਦੀਦ ਟੁਰਯਾ
ਦੇਸ ਕੌਮ ਖਾਤਰ ਸਿਰ ਦੇਵਣੇ ਨੂੰ ਸਚੇ ਗੁਰੂ ਦਾ ਸਚਾ ਮੁਰੀਦ ਟੁਰਯਾ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਵਿਚ ਜੰਗ ਦੇ ਹੋਣ ਸ਼ਹੀਦ ਟੁਰਯਾ

ਘੋਰ ਜੰਗ

ਸਤਿ ਸ੍ਰੀ ਅਕਾਲ ਅਕਾਲ ਕਹਿਕੇ ਘੋੜਾ ਜੰਗ ਦੇ ਵਿਚ ਕੁਦਾਇ ਦਿਤਾ
ਮੋਹਰੀ ਫੌਜਾਂ ਦਾ ਹੋਣ ਸ਼ਹੀਦ ਟੁਰਯਾ ਰੰਗ ਜੰਗ ਦਾ ਝੱਟ ਬਦਲਾਇ ਦਿਤਾ
ਫ਼ੌਜਾਂ ਵੇਖ ਕੇ ਪਰਤੀਆਂ ਖਾ ਗੁਸਾ ਇਕ ਦਮ ਖੰਡਾ ਚਮਕਾਇ ਦਿਤਾ
'ਮੁੜੋ ਖਾਲਸਾ ਜੀ, ਮੁੜੋ ਖਾਲਸਾ ਜੀ' ਫ਼ੌਜਾਂ ਸਾਰੀਆਂ ਵਿਚ ਸੁਨਾਇ ਦਿਤਾ
ਏਸ ਗੱਲ ਨੇ ਸਿੰਘਾਂ ਦੇ ਖੂਨ ਤਾਈਂ ਇਕ ਦਮ ਆਕੇ ਭੜਕਾਇ ਦਿਤਾ
ਫ਼ੌਜਾਂ ਅੜ ਖਲੋਤੀਆਂ ਥਾਂ ਉਸੇ ਆਉਂਦੇ ਗਾਜ਼ੀਆਂ ਤਈਂ ਵਿਛਾਇ ਦਿਤਾ
ਪਿਛ੍ਹਾਂ ਹਟਦੇ ਵਧਣ ਅਗਾਂਹ ਲੱਗੇ ਅੜ ਤੇਗ ਦਾ ਜੰਗ ਮਚਾਇ ਦਿਤਾ

ਹੈਸੀ ਹੜ੍ਹ ਪਠਾਨਾਂ ਦਾ ਆਇ ਰਿਹਾ ਅਗੋਂ ਬਣ ਪਹਾੜ ਅਟਕਾਇ ਦਿਤਾ
ਬੱਸ ਫੇਰ ਕੀਹ ਸੀ ਯੋਧੇ ਜੁਟ ਪਏ ਆਣ ਮੌਤ ਦੇ ਮੂੰਹ ਫੈਲਾਇ ਦਿਤਾ
ਓਧਰ ਕਿਲੇ ਵਿਚੋਂ ਛੁਟੇ ਤੋਪਖਾਨੇ ਗੋਲੇ ਗੋਲੀਆਂ ਮੀਂਹ ਬਰਸਾਇ ਦਿਤਾ
ਏਧਰ ਹਰੀ ਸਿੰਘ ਤੇ ਓਧਰ ਅਲੀਅਕਬਰਦੋਹਾਂ ਵਧ ਅਗੇ ਜੰਗ ਪਾਇ ਦਿਤਾ
ਘਾਇਲ ਤੜਫਦੇ ਝੜ ਪਦੇ ਪਏ ਯੋਧੇ ਖੂਨ ਨਾਲ ਮੈਦਾਨ ਨੁਲ੍ਹਾਇ ਦਿਤਾ
ਪਲਾਂ ਵਿਚ ਲੱਥੇ ਢੇਰ ਮੁਰਦਯਾਂ ਦੇ ਵੇਖ ਗਾਜ਼ੀਆਂ ਹੌਂਸਲਾ ਢਾਇ ਦਿਤਾ
ਤੇਗ ਸਿੰਘਾਂ ਦੀ ਬੁਰੀ ਕਰਤਾਰ ਸਿੰਘਾ ਜਿਤੇ ਗਾਜ਼ੀਆਂ ਤਈਂ ਹਰਾਇ ਦਿਤਾ

ਤਥਾ

ਤੇਗ ਸਿੰਘਾਂ ਦੀ ਕਹਿਰ ਖੁਦਾ ਦਾ ਜੀ ਮੱਚੀ ਮਾਰ ਤੇ ਆਣ ਪੁਕਾਰ ਪੈ ਗਈ
ਲਾਯਾ ਗਾਜੀਆਂ ਨੇ ਭਾਵੇਂ ਜ਼ੋਰ ਬਹੁਤਾ ਜਿੱਤੀ ਹੋਈ ਬਾਜੀ ਵਿਚਹਾਰਪੈ ਗਈ
ਮੋਹਰੇ ਲੜਦੀ ਕਾਬਲੀ ਫ਼ੌਜ ਹੈਸੀ ਪਲਾਂ ਵਿਚ ਉਹ ਜਾਰੀ ਸੱਥਾਰ ਪੈ ਗਈ
ਸ਼ਮਸਦੀਨ ਸ਼ਹੀਦ ਹੋ ਡਿੱਗ ਪਿਆ ਅਫ਼ਗਾਨਾਂ ਅੰਦਰ ਹਾ ਹਾ ਕਾਰ ਪੈ ਗਈ
ਦਿਨ ਡੁੱਬਾ ਹਨੇਰ ਪੈ ਗਿਆ ਸਾਰੇ ਰਾਤ ਕਾਲੀ ਬੋਲੀ ਅੰਧਕਾਰ ਪੈ ਗਈ
ਆਪੋਆਪਣੀਰਾਹੀਂਕਰਤਾਰਸਿੰਘਾਸਾਰੀਗਾਜੀਆਂਦੀ ਮੰਗਵੀਂ ਧਾੜ ਪੈ ਗਈ

ਗਾਜ਼ੀਆਂ ਨੂੰ ਹਾਰ

ਹਟੇਜਰਾਕੁ ਗਾਜੀ ਮੈਦਾਨ ਵਿਚੋਂ ਮੋਢੀ ਉਨ੍ਹਾਂ ਦੀ ਸਿੰਘ ਲਲਕਾਰ ਚੜ੍ਹ ਪਏ
ਤੇਗਾਂ ਮਾਰਕੇ ਲਾਹ ਸੱਥਾਰ ਦਿਤੇ ਹੱਲਾ ਕਰ ਪਿਛੇ ਅਸਵਾਰ ਚੜ੍ਹ ਪਏ
ਬੁਰੀ ਭਾਂਜ ਪਈ ਵਿਚ ਗਾਜੀਆਂ ਦੇ ਮਾਰਗਏ ਜੋ ਧਾਰ ਤਲਵਾਰ ਚੜ੍ਹ ਪਏ
ਛੱਡ ਗਏ ਸਾਮਾਨ ਮੈਦਾਨ ਅੰਦਰ ਖਿੰਡ ਪੁੰਡ ਕੇ ਗਾਜੀ ਪਹਾੜ ਚੜ੍ਹ ਪਏ
ਫ਼ੌਜਬਾਲਲੀ ਦਰ ਦੇ ਵੱਲ ਹਟਗਈ ਧੂੜਾਂ ਉੱਡ ਅਸਮਾਨਗੁਬਾਰ ਚੜ੍ਹ ਪਏ
ਪਈਹਿਲਜੁਲੀਬਹੁਤਕਰਤਾਰ ਸਿੰਘਾ ਪਿਛੇਗਾਜੀਆਂ ਸਿੰਘਸਰਦਾਰ ਚੜ੍ਹ ਪਏ

ਸਰਦਾਰ ਹਰੀ ਸਿੰਘ ਨੇ ਜ਼ਖਮੀ ਹੋਣਾ

ਹਰੀ ਸਿੰਘ ਸਰਦਾਰ ਨੂੰ ਰੋਹ ਚੜ੍ਹਯਾ ਗਿਆ ਵੱਧਦਾ ਵਿਚ ਮੈਦਾਨ ਸਮਝੋ
ਖਾਸ ਅੜਦਲ ਦੀ ਫੌਜ ਨਾਲ ਲੈਕੇ ਲਾਹੁੰਦਾ ਵੈਰੀਆਂਦੇਜਾਂਦਾਘਾਨ ਸਮਝੋ
ਛੱਡ ਗਏ ਮੈਦਾਨ ਪਠਾਠ ਸਾਰੇ ਸਿੰਘ ਰੁਝ ਗਏ ਵੱਲ ਸਾਮਾਨ ਸਮਝੋ

ਹਰੀ ਸਿੰਘ ਇਕੱਲਾ ਹੀ ਵਧ ਗਿਆ ਥੋੜੇ ਨਾਲ ਅਸਵਾਰ ਜੁਵਾਨ ਸਮਝੋ
ਪੂਰੀ ਹਾਰ ਹੋ ਗਈ ਸੀ ਗਾਜ਼ੀਆਂ ਨੂੰ ਖਾਲੀ ਮੋਰਚੇ ਪਏ ਪਛਾਨ ਸਮਝੋ
ਓਸ ਵਕਤ ਸਰਦਾਰਜੇਹਫ ਆਉਂਦਾ ਹੋਯਾ ਨਹੀਂ ਸੀ ਬਹੁਤ ਨੁਕਸਾਨ ਸਮਝੋ
ਪਰ ਕੌਣ ਮੋੜੇ ਤਦਬੀਰ ਕਰਕੇ ਜ਼ਬਰਦਸਤ ਭਾਵੀ ਭਗਵਾਨ ਸਮਝੋ
ਸਿੰਘ ਵਧਦਾ ਵਧਦਾ ਵੱਧ ਗਿਆ ਛਿਪੀ ਬੈਠਾ ਸੀ ਇਕ ਪਠਾਨ ਸਮਝੋ
ਹਰੀ ਸਿੰਘ ਦਾ ਬੋਲ ਸਿਆਨ ਕਰਕੇ ਦਿਤਾ ਛਡ ਦੁਗਾੜਾ ਨਾਦਾਨ ਸਮਝੋ
ਇਕ ਖੱਬੀ ਵੱਖੀ ਵਿਚ ਆਇ ਵੱਜੀ ਦੂਜੀ ਵਿਚ ਮਿਹਦੇ ਪਈ ਆਨ ਸਮਝੋ
ਕਾਰੀ ਜ਼ਖਮੀ ਹੋਇ ਸਰਦਾਰ ਹੋਰੀ ਵਾਗ ਕੈਂਪ ਦੇ ਵੱਲ †ਭੁਵਾਨ ਸਮਝੋ
ਵੜੇ ਕਿਲ੍ਹੇ ਵਿਚ ਆ ਕਰਤਾਰ ਸਿੰਘਾ ਸਿੰਘ ਵੇਖ ਹੋ ਗਏ ਹੈਰਾਨ ਸਮਝੋ

ਵਾਕ ਕਵੀ

ਹੈਸੀ ਰਾਤ ਹਨੇਰੀ ਨ ਕਿਸੇ ਡਿੱਠਾ ਗਾਜ਼ੀ ਨੱਠ ਗਏ ਛਡ ਮੈਦਾਨ ਭਾਈ
ਉਹ ਤਾਂ ਅਲੀ ਮਸੀਤ ਨੂੰ ਚਲੇ ਗਏ ਛੱਡ ਗਏ ਸਭ ਪਏ ਸਾਮਾਨ ਭਾਈ
ਹਰੀ ਸਿੰਘ ਦੇ ਨਾਮ ਤੋਂ ਖੌਫ਼ ਖਾਕੇ ਦੂਰ ਜਾ ਬੈਠੇ ਵਿੱਗੀ ਢਾਹਨ ਭਾਈ
ਏਧਰ ਹਰੀ ਸਿੰਘ ਨੂੰ ਕਾਰੀ ਜ਼ਖਮ ਲਗੇ ਤੰਗ ਸੂਰਮੇਂ ਦੀ ਹੋਈ ਜਾਨ ਭਾਈ
ਮਹਾਂ ਸਿੰਘ ਪੁਤ੍ਰੇਲੇ ਨੇ ਪਾ ਅੰਦਰ ਸੱਦ ਲਏ ਜੱਰਾਹ ਸੁਜਾਨ ਭਾਈ
ਮਿਹਦੇ ਵਿਚ ਸੰਜੋ ਭੀ ਧੱਸ ਗਈ ਸੀ ਸਣੇ ਗੋਲੀਆਂ ਚੀਰ ਕਢਾਨ ਭਾਈ
ਜ਼ਖਮ ਨਾਲ ਸਰਦਾਰ ਨਿਢਾਲ ਹੋਯਾ ਬੱਦਲ ਨਉਮੈਦੀ ਦੇ ਛਾਨ ਭਾਈ
ਕੀਤਾ ਜ਼ਾਹਰ ਨ ਬਾਹਰ ਕਰਤਾਰ ਸਿੰਘਾ ਮਤਾਂ ਸੁਣਕੇ ਸਿੰਘ ਘਬਰਾਨ ਭਾਈ

---

†ਸਿਰ ਲੈਪਲ ਗ੍ਰਿਫਨ ਅਤੇ ਹੋਰ ਮੁਵਰਿਖ ਤਾਂ ਏਸੇ ਤਰ੍ਹਾਂ ਹੀ ਲਿਖਦੇ ਹਨ ਕਿ ਸਰਦਾਰ ਹਰੀ ਸਿੰਘ ਜੀ ਜ਼ਖਮੀ ਹੋ ਜਾਣ ਪਿਛੋਂ ਹੌਲੀ ਹੌਲੀ ਆਪੇ ਹੀ ਕੈਂਪ ਵਿਚ ਆ ਗਏ ਸਨ, ਪ੍ਰੰਤੂ ਪੁਰਾਣੇ ਆਦਮੀਆਂ ਦੀ ਜ਼ਬਾਨੀ ਅੱਜ ਤੱਕ ਇਹੋ ਹੀ ਸਾਬਤ ਹੁੰਦਾ ਰਿਹਾ ਹੈ ਕਿ ਜਿਸ ਵਕਤ ਸਰਦਾਰ ਜੀ ਨੂੰ ਦੁਗਾੜਾ ਵੱਜਾ ਉਲਟ ਕੇ ਘੋੜੇ ਦੀ ਧੌਂਨ ਤੇ ਆ ਪਏ, ਓਸੇ ਵੇਲੇ ਪਿਛੇ ਪਿਛੇ ਸਰਦਾਰ ਮਹਾਂ ਸਿੰਘ ਭੀ ਆ ਰਿਹਾ ਸੀ, ਜਿਸ ਨੇ ਸਰਦਾਰ ਜੀ ਨੂੰ ਜ਼ਖਮੀ ਪਛਾਨ ਝੱਟ ਉਹਨਾਂ ਦੇ ਪਿਛੇ ਘੋੜੇ ਉਤੇ ਬੈਠ ਸੰਭਾਲ ਕੇ ਕਿਲੇ ਵਿਚ ਲੈ ਆਂਦਾ ਸੀ, ਸਰਦਾਰ ਜੀ ਦਾ ਸਾਥੀ ਨੀਲਾ ਘੋੜਾ ਭੀ ਏਸ ਹੱਲੇ ਵਿਚ ਸ਼ਹੀਦੀ ਪਾ ਗਿਆ ਸੀ ਅਤੇ ਸਰਦਾਰ ਜੀ ਅੜਦਲ ਦੇ ਇਕ ਸਿਪਾਹੀ ਦੇ ਘੋੜੇ ਤੇ ਅਸਵਾਰ ਸਨ ।

ਅੰਤ ਵੇਲੇ ਸਰਦਾਰ ਜੀ ਨੇ ਬਚਨ ਕਰਨੇ

ਪਲੋ ਪਲੀ ਸਰੀਰ ਸੀ ਵਿਚ ਘਾਟੇ ਹਰੀ ਸਿੰਘ ਸਰਦਾਰ ਬੁਲਾਇ ਸਾਰੇ
ਮਹਾਂ ਸਿੰਘ ਪੁਤ੍ਰੈਲੇ ਨੂੰ ਆਪਣੀ ਥਾਂ ਕਾਰ ਬਾਰ ਅਖੀਰ ਸੌਂਪਾਇ ਸਾਰੇ
ਦੇਇ ਦਲੇਰੀਆਂ ਭਾਰੀਆਂ ਸਾਰਯਾਂ ਨੂੰ ਰੰਗ ਜੰਗ ਤੇ ਢੰਗ ਸਮਝਾਇ ਸਾਰੇ
ਮਿਲ ਸਭ ਦੇ ਤਈਂ ਕਰਤਾਰ ਸਿੰਘਾ ਸਿੰਘ ਆਖ਼ਰੀ ਬਚਨ ਸੁਨਾਇ ਸਾਰੇ

ਤਥਾ

ਸਾਡਾ ਆਖਰੀ ਸਮਾਂ ਹੈ ਆਣ ਪੁਜਾ ਕਿਸੇ ਲਿਖਯਾ ਲੇਖ ਮਿਟਾਵਨਾ ਨਹੀਂ
ਪਲ ਚਾਰਦਾ ਜੀਵ ਪ੍ਰਾਹਵਣਾ ਹੈ ਇਹਨੂੰ ਜਾਂਦੇ ਨੂੰ ਕਿਸੇ ਅਟਕਾਵਣਾ ਨਹੀਂ
ਤੁਸਾਂ ਰੱਖਣਾ ਹੌਂਸਲਾ ਸਾਰਯਾਂ ਨੇ ਕਮਜ਼ੋਰ ਹੋ ਚਿੱਤ ਡੁਲਾਵਨਾ ਨਹੀਂ
ਮਤਾਂ ਸੁਣਕੇ ਸਿੰਘ ਉਦਾਸ ਹੋਵਨ ਸਾਡੀ ਮੌਤ ਦਾ ਭੇਦ ਖੁਲ੍ਹਾਵਨਾ ਨਹੀਂ
ਹੋਣ ਦੇਵਣਾ ਪਤਾ ਨ ਵੈਰੀਆਂ ਨੂੰ ਕਮਜ਼ੋਰੀ ਜ਼ਾਹਿਰ ਕਰਾਵਨਾ ਨਹੀਂ
ਸਾਡੀ ਮੌਤ ਸੁਣ ਗ਼ਾਜ਼ੀਖਾਂ ਕੁਦ ਪੈਣਾ ਫੇਰ ਕੋਈ ਹੀੱਲਾ ਬਣਆਵਨਾ ਨਹੀਂ
ਜਦ ਤਕ ਨ ਆਣ ਸਰਕਾਰ ਪਹੁੰਚੇ ਸਾਡੀ ਦਿਹ ਦੇ ਤਈਂ ਜਲਾਵਨਾ ਨਹੀਂ
ਚਾਲ ਚੱਲਣੀ ਸੋਚ ਕਰਤਾਰ ਸਿੰਘਾ ਦੁਖ ਬਣਯਾ ਮੂਲ ਘਬਰਾਵਨਾ ਨਹੀਂ

ਤਥਾ

ਭੇਜੇ ਬਹੁਤ ਸੁਨੇਹੇਂ ਸਰਕਾਰ ਵੱਲੇ ਫੌਜਾਂ ਝਬਦੇ ਆਉਣ ਉਡੀਕ ਕਰਯੋ
ਓਨਾ ਚਿਰ ਰੱਖੋ ਰੋਕ ਦੁਸ਼ਮਣਾਂ ਦੀ ਅਗੇ ਵਧ ਮੈਦਾਨ ਨ ਤੇਗ਼ ਫੜਯੋ
ਜੇਕਰ ਚਾਰੇ ਬੰਨੇ ਕੋਈ ਬਹੁੜਯਾ ਨਾ ਰੱਖ ਹੌਂਸਲਾ ਫੇਰ ਮੈਦਾਨ ਵੜਯੋ
ਮਾਰ ਵੈਰੀਆਂ ਦੇ ਘਾਣ ਲਾਹ ਦੇਣੇ ਮੱਥੇ ਸਾਹਮਣੇ ਹੋ ਸ਼ਹੀਦ ਮਰਯੋ
ਭੱਜ ਜਾਣ ਨਾਲੋਂ ਮਰ ਜਾਣ ਚੰਗਾ ਹਾਰ ਖਾਇ ਪਿਛ੍ਹਾਂ ਨ ਪੈਰ ਧਰਯੋ
ਕਿਸੇ ਭੱਜਯਾਂ ਏਥੋਂ ਨਹੀਂ ਜਾਣ ਦੇਣਾ ਐਵੇਂ ਮਰ ਕਮੌਤੇ ਨ ਨਰਕ ਸੜਯੋ
ਇਕ ਇਕ ਹੋਕੇ ਟੋਟੇ ਹੋਇ ਮਰਯੋ ਗੀਦੀ ਬਣ ਨ ਮੌਤ ਤੋਂ ਮੂਲ ਡਰਯੋ
ਅੰਤ ਖਟਯੋ ਜਸ ਕਰਤਾਰ ਸਿੰਘਾ ਮਰਦੇ ਕਾਇਰਤਾ ਦਾ ਦਮ ਨਾਹਿੰ ਭਰਯੋ

ਤਥਾ

ਭੇਜੋ ਚਿਠੀਆਂ ਲਿਖ ਲਾਹੌਰ ਵਲੇ ਬੇਸ਼ੁਮਾਰ ਪਠਾਨ ਹਨ ਆਨ ਲਥੇ

ਕਈ ਦਿਨ ਹੋ ਗਏ ਜੰਗ ਪਏ ਭਾਰੇ ਬੇਸ਼ੁਮਾਰ ਜੁਵਾਨਾਂ ਦੇ ਘਾਨ ਲਥੇ
ਥੁੜ ੦ਪਾਨੀ ਦੀ ਨੇ ਸਿੰਘ ਤੰਗ ਕੀਤੇ ਮੁਕੀ ਰਸਦਚਾਹੁੰਦੀ ਸਾਰੇ ਮਾਨ ਲਥੇ
ਤੁਸਾ ਲਈ ਨ ਆਣਕੇ ਸਾਰ ਸਾਡੀ ਏਸ ਪਾਸਯੋਂ ਕਹੇ ਧਯਾਨ ਲਥੇ
ਤੁਸੀਂ ਮਸਤ ਲਾਹੌਰ ਦੇ ਵਿਚ ਹੋ ਰਹੇ ਏਥੇ ਦਲਾਂ ਦੇ ਦਲ ਪਠਾਨ ਲਥੇ
ਬਹੁੜੋ ਝੱਬਦੇ ਆਣ ਕਰਤਾਰ ਸਿੰਘਾ ਵੇਖੋ ਕਿਸ ਤਰ੍ਹਾਂ ਘਾਨ ਮੈਦਾਨ ਲਥੇ

ਤਥਾ

ਪਿਛੋਂ ਚੜ੍ਹ ਕੇ ਜਦੋਂ ਸਰਕਾਰ ਆਵੇ ਹੱਥ ਜੋੜਕੇ ਫਤ੍ਹੇ ਬੁਲਾਇ ਦੇਣੀ
ਜੋ ਹੋਈ ਹੈਸੀ ਵਾਰਦਾਤ ਏਥੇ ਸਾਰੀ ਫੋਲਕੇ ਤਦੋਂ ਸੁਨਾਇ ਦੇਣੀ
ਓਸ ਵਕਤ ਸਾਡੀ ਮੌਤ ਪ੍ਰਗਟ ਕਰਕੇ ਦਿਹ ਕੱਢਕੇ ਬਾਹਿਰ ਜਲਾਇ ਦੇਣੀ
ਸਾਡੀ ਅੰਤ ਦੀ ਫਤ੍ਹੇ ਕਰਤਾਰ ਸਿੰਘਾ ਤੁਸੀਂ ਆਪਣੀ ਆਪ ਨਿਬਾਹਿ ਦੇਣੀ

ਸਰਦਾਰ ਹਰੀ ਸਿੰਘ ਜੀ ਦਾ ਅੰਤ

ਆ ਗਏ ਸਵਾਸ ਹਟਕੋਰਯਾਂ ਤੇ ਜੀਵ ਵਾਹਿਗੁਰੂ ਫਤ੍ਹੇ ਬੁਲਾਇ ਟੁਰਯਾ
ਦਿਹ ਪਈ ਰਹੀ ਓਸੇ ਤਰ੍ਹਾਂ ਓਥੇ ਪੰਛੀ ਪਿੰਜਰਾ ਛੱਡ ਛੁਡਾਇ ਟੁਰਯਾ
ਇਹਾ ਘੂਕ ਸੁਤਾ ਮੁੜ ਜਾਗਯਾ ਨ ਕੂਚ ਅੰਤ ਦਾ ਜੀਵ ਬੁਲਾਇ ਟੁਰਯਾ
ਛਨੀਵਾਰ ਦੀ ਰਾਤ ਕਰਤਾਰ ਸਿੰਘਾ ਵਾਜਾ ਉੱਨੀ ਵਿਸਾਖ ਵਜਾਇ ਟੁਰਯਾ

ਵਾਕ ਕਵੀ

ਆਹਾ ਕਾਲ ਭਗਵਾਨ ਦੀ ਪਿਆ ਝੋਲੀ ਧਰੀ ਸਿੰਘ ਯੋਧਾ ਵਡੇ ਤਾਨ ਵਾਲਾ
ਭੀਮ ਸੈਨ, ਅਰਜਨ ਕਰਨ ਜਿਹਾ ਯੋਧਾ ਸੂਰਬੀਰ ਦਾਤਾ ਵਡੇ ਸ਼ਾਨ ਵਾਲਾ
ਖਾਸ ਫੌਜ ਸਰਕਾਰ ਦਾ ਬੜਾ ਅਫਸਰ ਸ਼ਾਨ ਸਿੰਘਾਂ ਦੇ ਤਈਂ ਵਧਾਨ ਵਾਲਾ
ਅਜ ਪੈ ਗਿਆ ਮਰਗ ਦੇ ਬਿਸਤਰੇ ਤੇ ਤੇਗਾਂ ਵਿਚ ਮੈਦਾਨ ਦੇ ਵਾਹਨ ਵਾਲਾ
ਇਹਨਾਂ ਕਾਬੁਲੀ ਗਿਲਜਿਆਂ ਰਾਕਸਾਂ ਨੂੰ ਹੱਬ ਕੰਨਾਂ ਦੇ ਉਤੇ ਲੁਵਾਨ ਵਾਲਾ
ਚੜ੍ਹਯਾਚਿਰਾਂ ਦਾ ਭੂਤਜਹਾਦਦਾ ਜੋ ਮਾਰਗਾਜ਼ੀਆਂ ਦੇ ਸਿਰੋਂ ਲਾਹਨ ਵਾਲਾ

---

੦ਕਿਲੇ ਦੇ ਵਿਚ ਇਕੋ ਖੂਹ ਸੀ ਜੋ ਸਾਰੇ ਸਿੰਘਾਂ ਵਾਸਤੇ ਕਾਫੀ ਨਹੀਂ ਸੀ ਅਤੇ ਬਾਹਰ ਹੋਰ ਕਿਤੇ ਨੇੜੇ ਪਾਣੀ ਨਹੀਂ ਸੀ। ਪਰ ਲੈਪਨ ਗ੍ਰੀਫਨ ਲਿਖਦਾ ਹੈ ਕਿ ਜੇ ਐਨ ਵੇਲੇ ਸਿਰ ਮੀਂਹ ਨਾ ਪੈਂਦਾ ਤਦ ਸਿੰਘਾਂ ਨੂੰ ਮਜ਼ਬੂਰ ਹੋਕੇ ਜਰੂਰ ਕਿਲ੍ਹਾ ਛੱਡਣਾ ਪੈਂਦਾ।

ਹਿੰਦ ਵਾਸਤੇ ਜੋ ਹਊਏਬਣੇ ਹੈਸਨ ਹਊਆਓਹਨਾਂ ਨੂੰ ਬਣ ਦਿਖਾਨ ਵਾਲਾ
ਧਾੜਾਂ ਭਾਜੜਾਂ ਦਾ ਡਰ ਦੂਰ ਕਰਕੇ ਭਾਰਥ ਵਰਸ਼ ਨੂੰ ਸੁਖੀ ਵਸਾਨ ਵਾਲਾ
ਜਿਹੜੇ ਲੁਟਦੇ ਹਿੰਦਨੂੰ ਨਿਤ ਹੈਸਨ ਲੁਟਾਂਓਹਨਾਂ ਦੀਘਰੀਂ ਜਾ ਪਾਨ ਵਾਲਾ
ਹਿੰਦ ਵਾਸੀਆਂ ਤੋਂ ਜੋ ਕੁਝ ਹੋਇਆ ਨ ਉਹ ਕਰਕੇ ਕੰਮ ਦਿਖਾਨ ਵਾਲਾ
ਨਹੀਂ ਸੀ ਰੋਕਿਆਕਿਸੇ ਪਠਾਨਾਂ ਤਾਈਂਬੂਹੇ ਉਹਨਾਂ ਦੇ ਬੰਦ ਕਰਾਨ ਵਾਲਾ
*ਕਿਲ੍ਹੇਉਹਨਾਂਦੇਸਿਰੇਤੇ ਓਹਨਾਂ ਪਾਸੋਂ ਸਿਰੀਂ ਟੋਕਰੀ ਦੇਇ ਬਣਵਾਨ ਵਾਲਾ
ਆਜਤਕ ਜੋ ਝੁਕੇ ਨ ਕਿਸੇ ਅਗੇ ਈ ਨਾਂ ਓਹਨਾਂ ਦੀ ਸਿਰੀਂ ਠਹਿਰਾਨ ਵਾਲਾ
†ਚੁਪ ਸ਼ੈਸਰਕੂਜ਼ਾਹਰੀਆਰਾਗਲੇਦੇ ਦਿਉਂਪਠਾਨਾਂਦੇ ਮੂੰਹੋਂ ਅਖਵਾਨ ਵਾਲਾ
ਤੋਪਾਂ ਚਲਦੀਆਂ ਵਰ੍ਹਦੀਆਂ ਗੋਲੀਆਂਵਿਚਤੇਗਫੜ ਨਿਧੜਕ ਹੋ ਜਾਨ ਵਾਲਾ
ਕਸ਼ਮੀਰ, ਹਜ਼ਾਰੇ, ਪਸ਼ੌਰ ਅੰਦਰ ਪਾਰ ਖ਼ੈਬਰੋਂ ਸਿੱਕਾ ਬੈਠਾਨ ਵਾਲਾ
ਸੈਇਆਂ ਵੈਰੀਆਂ ਸਾਮ੍ਹਣੇ ਇਕ ਕੱਲਾ ਭੜਥੂ ਪਾਕੇ ਜੰਗ ਮਚਾਨ ਵਾਲਾ
ਖ਼ਾਂ ਜਬਾਰ, ਅਜ਼ੀਮ ਖ਼ਾਂ ਖਾਂ ਹਾਜੀ ਖ਼ਾਂ ਮੁਹੰਮਦ ਜਿਹਾ ਮੁਕਾਨ ਵਾਲਾ
ਸਿਰ ਪਰਉਪਕਾਰ ਤੇ ਦੇਣ ਵਾਲਾ, ਬੰਦੀ ਛੋੜ ਜਹਾਨ ਕਹਾਨ ਵਾਲਾ
ਫੌਜ ਖ਼ਾਲਸੇ ਦਾ ਜਰਨੈਲ ਵਡਾ ਭਲਾ ਨਿਮਕ ਹਲਾਲ ਹੋ ਚਾਹਨ ਵਾਲਾ
ਨਾਲ ਵੈਰੀਆਂ ਭਲਾ ਕਮਾਨ ਵਾਲਾ ਦਾਤਾ ਸੂਰਮਾ ਭਜਨ ਭਗਵਾਨ ਵਾਲਾ

---

*ਨੌ ਦਸ ਸਦੀਆਂ ਤੋਂ ਲੇਕੇ ਕਾਬਲ ਤੇ ਕੰਧਾਰ ਦੇ ਲੋਕ ਖੁਲ੍ਹਮ ਖੁਲ੍ਹੇ ਹਿੰਦ ਵਿਚ ਆ ਕੇ ਲੁਟਾਂ ਮਦਾਂਦੇ ਰਹੇ ਅਤੇ ਰਾਕਸ਼ਾਂ ਦੀ ਤਰ੍ਹਾਂ ਹਿੰਦੂਆਂ ਨੂੰ ਖਾਂਦੇ ਤੇ ਬਰਬਾਦ ਕਰਦੇ ਰਹੇ। ਹਿੰਦ ਵਿਚ ਬੜੇ ਬੜੇ ਰਾਜੇ ਤੇ ਮਹਾਰਜੇ ਹੋ ਗੁਜ਼ਰ, ਕਿਸੇ ਪਾਸੋਂ ਭੀ ਇਹ ਪਹਾੜੀ ਰਾਕਸ਼ ਨ ਡੱਕੇ ਗਏ ਤੇ ਆਏ ਸਾਲ ਮਥਰਾ, ਕਾਸ਼ੀ : ਬਿੰਦਰਾਬਨ ਗਯਾ ਤਕ ਭਾਜੜਾਂ ਪੈਂਦੀਆਂ ਰਹੀਆਂ ਗਿਲਜਯਾਂ ਤੇ ਪਠਾਨਾਂ ਨੇ ਦੇਸ ਦਾ ਸੱਤਯਾਨਾਸ ਕਰ ਦਿਤਾ।

ਸ: ਹਰੀ ਸਿੰਘ ਜੀ ਨੇ ਆਪਣੀ ਤਲਵਾਰ ਦੇ ਜ਼ੋਰ ਕੇਵਲ ਹਿੰਦ ਵਿਚੋਂ ਆਉਣੋਂ ਹੀ ਨ ਡੱਕਯਾ ਬਲਕਿ ਓਹਨਾਂ ਦੇ ਆਉਣ ਦੇ ਰਾਹ ਹਮੇਸ਼ਾਂ ਲਈ ਬੰਦ ਕਰ ਦਿਤੇ। ਸਰਦਾਰ ਜੀ ਦੇ ਸਿਰਹੰਦ ਦੇ ਕਿਲੇ ਬਨਵਾਏ ਹੋਏ ਹੁਣ ਤੱਕ ਓਹਨਾਂ ਦੀ ਅਟੱਲ ਯਾਦਗਾਰ ਵਿਚ ਖੜੇ ਹਨ ਜਮਰੌਦ ਬੁਰਜ ਹਰੀ ਸਿੰਘ, ਕਿਲ੍ਹਾ ਬਾਲਾ ਸਾਰ ਪਸ਼ੌਰ ਵਾਲਾ, ਇਹ ਕਿਲ੍ਹਾ ਪਹਿਲਾਂ ਮਾਮੂਲੀ ਜਿਹਾ ਸੀ, ਸਰਕਾਰ ਖਾਲਸਾ ਦੇ ਤਹਿਤ ਵਿਚ ਉਸ ਨੂੰ ਦੋਬਾਰਾ ਸਰਦਾਰ ਹਰੀ ਸਿੰਘ ਜੀ ਦੇ ਨਕਸ਼ੇ ਉੱਤੇ ਹੀ ਤਯਾਰ ਕੀਤਾ ਗਿਆ ਸੀ, ਡੇਹਰੇ ਅਸਮਾਈਲ ਖਾਂ (ਅਕਾਲ ਗੜ੍ਹ) ਤੇ ਬੋਲੀ ਬਾਜ਼ਾਰ ਅਤੇ ਹਰ ਕਿਸ਼ਨ ਗੜ੍ਹ (ਜਿਲੇ ਹਜ਼ਾਰੇ ਵਿਚ)

†ਸੂਰਾ! ਚੁਪ ਕਰ? ਹਰੀ ਆ ਗਿਆ ਈ।

ਅਜ ਕਰ ਗਿਆ ਕੂਚ ਕਰਤਾਰ ਸਿੰਘਾ ਨਾਲ ਲੈ ਗਿਆ ਜਸ ਜਹਾਨ ਵਾਲਾ

ਤਥਾ

ਹਰੀ ਸਿੰਘ ਸਰਦਾਰ ਸ਼ਹੀਦ ਹੋਯਾ ਤੇਜ਼ ਸਿੰਘਾਂ ਦਾ ਭੀ ਗਿਆ ਨਾਲ ਸਮੇਂਝੋ
ਕੁਝ ਰਹਿ ਗਿਆ ਨਾਲ ਰਣਜੀਤ ਸਿੰਘ ਦੇ ਬੂਹੇ ਆਣਕੇ ਖੜਾ ਜ਼ੁਵਾਲ ਸਮਝੋ
ਬਸ ! ਅਜ ਤੋਂ ਪੈਰ ਪਿਛਾਂ ਹਟਯਾ ਭੇੜੀ ਪਈ ਲਾਹੌਰ ਦੀ ਫਾਲ ਸਮਝੋ
ਘਾਟਾ ਦਿਨੋਦਿਨ ਹੋਯਾ ਕਰਤਾਰ ਸਿੰਘਾ ਚਲ ਵੈਰੀਆਂ ਦੀਗਈ ਚਾਲ ਸਮਝੋ

ਸਰਦਾਰ ਮਹਾਂ ਸਿੰਘ ਨੇ ਲਾਹੌਰ ਖਬਰ ਭੇਜਣੀ

ਓਸੇ ਮੌਤ ਸਰਦਾਰ ‡ਛੁਪਾਇ ਰਖੀ ਲਿਖ ਚਿੱਠੀਆਂ ਪਿਛ੍ਹਾਂ ਨੂੰ ਪਾਈਆਂ ਨੇ
ਰਾਤੋ ਰਾਤ ਅਸਵਾਰ ਲੈ ਧਾਈ ਕੀਤੀ ਡਾਕਾਂ ਰਸਤਯਾਂ ਦੇ ਵਿਚ ਲਾਈਆਂ ਨੇ
ਦੂਜੇ ਦਿਨ ਸਵੇਰੇ ਹੀ *ਪਹੁੰਚ ਕਰਕੇ ਕਾਸਦ ਆਣ ਕੇ ਫਤ੍ਹੇ ਬੁਲਾਈਆਂ ਨੇ
ਦਾਤਣ ਕਰਦਯਾਂ ਹੱਥ ਸਰਕਾਰ ਦੇ ਜਾ ਉਹ ਚਿੱਠੀਆਂ ਕੱਢ ਫੜਾਈਆਂ ਨੇ
ਹਿਰਦਾਕੰਬਯਾਵੇਖਸਰਕਾਰ ਦਾ ਜੀ ਉੱਛਲਆਂਦਰਾਂ ਬਾਹਰਨੂੰ ਆਈਆਂ ਨੇ
ਅਜ਼ੀਜ਼ ਦੀਨ ਨੇ ਖੋਹਲ ਕਰਤਾਰ ਸਿੰਘਾ ਰੋਇ ਰੋਇ ਕੇ ਪੜ੍ਹ ਸੁਨਾਈਆਂ ਨੇ

ਚਿੱਠੀਆ

ਮਹਾਂ ਸਿੰਘ ਨੇ ਹੱਥ ਜੋੜ ਲਿਖਯਾ ਕਰਨੀ ਫਤ੍ਹੇ ਮਨਜ਼ੂਰ ਸਰਕਾਰ ਸਾਡੀ
ਅਸਾਂ ਚਿੱਠੀਆਂ ਲਿਖਕੇ ਕਈ ਪਾਈਆਂਲਈ ਤੁਸਾਂ ਨ ਆਣਕੇ ਸਾਰ ਸਾਡੀ
ਕਈ ਦਿਨ ਹੋਇ ਜੰਗ ਪਿਆ ਭਾਰਾ ਬੇੜੀ ਫਸੀ ਹੋਈ ਮੰਝਧਾਰ ਸਾਡੀ

---

‡ਸਿਰਦਾਰ ਮਹਾ ਸਿੰਘ ਨੇ ਸਰਦਾਰ ਜੀ ਦੀ ਲੋਥ ਨੂੰ ਅੰਦਰ ਰੱਖ ਛੱਡਯਾ ਤੇ ਪੇਟ ਨੂੰ ਸਾਫ ਕਰ ਘਿਉ ਤੇ ਤੇਲ ਦਾ ਕੜਾਹਾ, ਭਰ ਦਿਹ ਵਿਚ ਰਖ ਛਡੀ ਤੇ ਬਾਹਰ ਸਿੰਘਾਂ ਨੂੰ ਆਖਦਾ ਰਿਹਾ ਕਿ ਥੋੜਾ ਜ਼ਖਮ ਹੈ ਸਰਦਾਰ ਜੀ ਜਲਦੀ ਰਾਜ਼ੀ ਹੋ ਜਾਣਗੇ, ਲਾਂਗਰੀ ਦਯਾਲ ਸਿੰਘ ਰੋਜ ਥਾਲ ਲਾਕੇ ਅੰਦਰ ਖੜਦਾ, ਸਿੰਘ ਸਮਝਦੇ ਕਿ ਸਰਦਾਰ ਜੀ ਕੁਝ ਤਕੜੇ ਹਨ ਜੋ ਫੁਲਕਾ ਛਕ ਲੈਂਦੇ ਹਨ, ਇਕ ਸੱਜਨ ਨੇ ਇਹ ਭੀ ਲਿਖਯਾ ਹੈ ਕਿ ਇਕ ਸਰਦਾਰ ਗੁਲਾਬ ਸਿੰਘ ਜੋ ਜ਼ਖਮੀ ਸੀ, ਗੁਜਰ ਗਿਆ, ਓਸਦੇ ਸਸਕਾਰ ਕਰਨ ਦੇ ਬਹਾਨੇ ਨਾਲ ਹੀ ਮਹਾ ਸਿੰਘ ਨੇ ਸਰਦਾਰ ਜੀ ਦੀ ਦਿਹ ਦਾ ਭੀ ਸਸਕਾਰ ਕਰ ਦਿਤਾ।

*ਅਸਾਂ ਕਈਆਂ ਪਾਸੋਂ ਸੁਣਯਾਂ ਹੈ ਕਿ ਮਹਾਰਾਜ ਓਸ ਵਕਤ ਲਾਹੌਰ ਨਹੀਂ ਸਨ, ਕੋਈ ਗੁਜਰਾਤ ਤੇ ਕੋਈ ਰੂਹਤਾਸ ਦਸਦਾ ਹੈ।

ਫੌਜਾਂ ਕਾਬਲੋਂ ਬੇਸ਼ੁਮਾਰ ਆਈਆਂ ਮੌਤ ਖਲੀ ਹੈ ਮੂੰਹ ਪਸਾਰ ਸਾਡੀ
ਦਲ ਗਾਜ਼ੀਆਂ ਦੇ ਲੱਥੇ ਆਣ ਬਹੁਤੇ ਜਾਂਦੀ ਪੇਸ਼ ਨ ਲਵੇ ਵਿਚਾਰ ਸਾਡੀ
ਛਨੀ ਵਾਰ ਹੋਯਾ ਜੰਗ ਬਹੁਤ ਭਾਰਾ ਚੱਲੀ ਤੇਗ ਡਾਢੀ ਖ਼ੂਨ ਖ਼ਾਰ ਸਾਡੀ
ਹੋਈ ਪਈ ਸੀ ਫਤੇ ਮੈਦਾਨ ਅੰਦਰ ਝੱਟ ਪੱਟ ਤਕਦੀਰ ਗਈ ਹਾਰ ਸਾਡੀ
ਹਰੀ ਸਿੰਘ ਸਰਦਾਰ ਸ਼ਹੀਦ ਹੋਯਾ ਖੇਤੀ ਹੋਇ ਗਈ ਗੜੇ ਮਾਰ ਸਾਡੀ
ਜੇਕਰ ਝਬਦੇ ਨਾਹਿੰ ਇਮਦਾਦ ਪਹੁੰਚੀ ਗਾਜ਼ੀ ਦੇਣਗੇ ਭੁਗਤ ਸਵਾਰ ਸਾਡੀ
ਮੁਕੇ ਸਭ ਸਾਮਾਨ ਕਰਤਾਰ ਸਿੰਘਾ, ਰਹੀ ਸਿਰਾਂ ਤੇ ਮੌਤ ਪੁਕਾਰ ਸਾਡੀ

ਇਹ ਖਬਰ ਸੁਣਕੇ ਸਰਕਾਰ ਨੇ ਧਾਹੀਂ ਮਾਰਕੇ ਰੋਣਾ

ਚਿੱਠੀ ਰੋਂਦਯਾ ਪੜ੍ਹੀ ਅਜ਼ੀਜ਼ ਦੀਂ ਨੇ 'ਹਾਏ ਹਾਏ' ਸੁਕਾਰ ਪੁਕਾਰਯਾ ਜੀ
ਆਈਆਂ ਚਿਠੀਆਂ ਨੂੰ ਸਾਨੂੰ ਦਿਖਾਲੀਆਂ ਨ 'ਹਾਇ ਪਾਪੀਉ ਕਹਿਰ ਗੁਜਾਰਯਾ ਜੀ
ਮੇਰਾ ਮਹਾਂ ਬਲੀ ਯੋਧਾ ਬੀਰ ਬਾਂਕਾ ਕੱਲਾ ਵੈਰੀਆਂ ਘੇਰ ਪਛਾੜਯਾ ਜੀ
ਹੋ ਗਿਆ ਸ਼ਹੀਦ ਉਡੀਕ ਕਰਦਾ ਜਾਂਦੀ ਪੇਸ਼ ਨਾਹੀਂ ਹਾਲ ਪਾਹਰਯਾ ਜੀ
†ਗੁਸੇ ਵਿਚ ਸਰਕਾਰ ਨੇ ਧਯਾਨ ਸਿੰਘ ਨੂੰ ਗੜਵਾ ਹੱਥ ਵਾਲਾ ਚੁਕ ਮਾਰਯਾ ਜੀ
ਮੇਰੀ ਭੱਜ ਗਈ ਬਾਂਹ ਕਰਤਾਰ ਸਿੰਘਾ ਅੱਜ ਜਾਪਦਾ ਰਾਜ ਮੈਂ ਹਾਰਯਾ ਜੀ

ਸਰਦਾਰ ਹਰੀ ਸਿੰਘ ਦੀ ਮੌਤ ਦਾ ਸੋਗ

ਝੱਟ ਪੱਟ ਇਹ ਖਬਰ ਮਸ਼ਹੂਰ ਹੋ ਗਈ ਫੌਜਾਂ ਰੋਂਦੀਆਂ ਯਾਦ ਸਰਕਾਰ ਕਰਕੇ
ਹੋਯਾ ਮਾਤਮੀ ਵੇਸ ਜਹਾਨ ਦਿਸਦਾ ਲੋਕ ਰੋਵੰਦੇ ਯਾਦ ਉਪਕਾਰ ਕਰਕੇ
ਗਮ ਵਿਚ ਦਰਬਾਰ ਦੇ ਛਾਇ ਗਏ ਬੈਠੇ ਅਜ ਤੋਂ ਆ ਧਰਨਾ ਮਾਰ ਕਰਕੇ

---

†ਜਿਸ ਦਿਨ ਤੋਂ ਜਮਰੌਦ ਤੇ ਘੇਰਾ ਪਿਆ ਸੀ ਸਰਦਾਰ ਹਰੀ ਸਿੰਘ ਤੇ ਮਹਾਂ ਸਿੰਘ ਨੇ ਕਈ ਚਿੱਠੀਆਂ ਲਾਹੌਰ ਭੇਜੀਆਂ ਸਨ, ਪਰ ਖਾਲਸੇ ਦੇ ਦੋਖੀ ਰਾਜੇ ਧਯਾਨ ਸਿੰਘ ਨੇ ਸਭ ਦਬਾ ਛੱਡੀਆਂ ਸਨ। ਇਹ ਡੋਗਰੇ ਅਤੇ ਬਾਹਮਣ ਤੇ ਚਾਹੁੰਦੇ ਹੀ ਸਨ ਕਿ ਇਹ ਮਹਾਂ ਬਲੀ ਤੇ ਰਾਜਨੀਤਕ ਕਿਤੇ ਓਪਰੇ ਹੀ ਮਰ ਖਪ ਜਾਵੇ ਤੇ ਫੇਰ ਅਸੀਂ ਦਰਬਾਰ ਵਿਚ ਮਨ ਭਾਉਂਦੀਆਂ ਕਰੀਏ, ਜਦ ਅਖੀਰ ਸਰਦਾਰ ਜੀ ਦੇ ਸ਼ਹੀਦ ਹੋਣ ਦੀ ਚਿੱਠੀ ਅਸਵਾਰ ਨੇ ਸਰਕਾਰ ਦੇ ਹਥ ਦਿਤੀ ਤਾਂ ਪਤਾ ਲਗਾ ਕਿ ਸਿੰਘ ਰਾਜ ਦਾ ਥੰਮ੍ਹ ਜਮਰੌਦ ਵਿਚ ਟੁਟ ਗਿਆ ਹੈ, ਕਰੋਧ ਵਿਚ ਆਕੇ ਸਰਕਾਰ ਨੇ ਧਯਾਨ ਸਿੰਘ ਨੂੰ ਗੜਵਾ ਮਾਰਯਾ।

ਸਾਰੇ ਸ਼ਹਿਰ ਨੇ ਸੋਗ ਮਨਾਯਾ ਜੀ, ਕੰਮ ਕਾਜ ਛੱਡੇ *ਹਟਤਾਰ ਕਰਕੇ
ਬੱਧੀ ਪੱਗ ਸਰਕਾਰ ਨ ਦਿਨ ਸਾਰਾ, ਜ਼ਾਰੋ ਜ਼ਾਰ ਰੋਏ ਹਾ ਹਾ ਕਾਰ ਕਰਕੇ
ਫੌਜਾਂ ਚੜ੍ਹਨ ਸ਼ਤਾਬ ਕਰਤਾਰ ਸਿੰਘਾ, ਜੰਗੀ ਸਾਜ਼ ਸਾਮਾਨ ਤਯਾਰ ਕਰਕੇ

ਫੌਜਾਂ ਦੀ ਜਮਰੌਦ ਨੂੰ ਚੜ੍ਹਾਈ

ਚੁਣਵੀਂ ਫੌਜ ਚੁਣਵੇਂ ਸਰਦਾਰ ਸਾਰੇ, ਮਾਰੋ ਮਾਰ ਪਸ਼ੌਰ ਨੂੰ ਧਾਵੰਦੇ ਨੇ
ਓਸੇ ਦਿਨ ਲਾਹੌਰ ਤੋਂ ਕੂਚ ਕਰਕੇ, ਰਾਤ ਦਿਨ ਚੱਲ ਪੰਧ ਮੁਕਾਵੰਦੇ ਨੇ
ਮਹਾਰਾਜ ਸਾਹਿਬ ਪਿਛੋਂ ਦੂਜੇ ਦਿਨ, ਜਮਰੋਦ ਨੂੰ ਕਦਮ ਉਠਾਵੰਦੇ ਨੇ
ਲੰਮੇ ਪੰਧ ਮੁਕਾਇਕੇ ਦਿਨ ਤੀਜੇ, ਜੰਮੂ ਵਾਲੇ ਪਹਿਲਾਂ ਪਹੁੰਚ ਜਾਵੰਦੇ ਨੇ
ਵੱਜੇ ਬਿਗਲ ਪਸ਼ੌਰ ਤੋਂ ਲੰਘ ਅਗੇ, ਗਾਜ਼ੀ ਸੁਣਕੇ ਥਰ ਥਰਾਵੰਦੇ ਨੇ
ਖੜਕ ਸਿੰਘ ਤੇ ਨੌ ਨਿਹਾਲ ਸਿੰਘ ਜੀ, ਖੁਲੀ ਛਲਕ ਤੋਂਪਾਂ ਕਰਾਵੰਦੇ ਨੇ
ਨੇੜੇ ਤੇੜੇ ਪਿਆ ਫਿਕਰ ਗਾਜ਼ੀਆਂ ਨੂੰ, ਆਇਗਏਆਂ ਫੌਜਾਂ ਡਰ ਖਾਵੰਦੇ ਨੇ
ਦੌੜ ਗਏ ਸਭ ਛੱਡ ਟਿਕਾਣਯਾਂ ਨੂੰ, ਜਾ ਖੁੰਧਰੀਂ ਸਿਰ ਛੁਪਾਵੰਦੇ ਨੇ
ਫੌਜ ਖਾਲਸਾ ਹੋਈ ਜਮਰੋਦ ਦਾਖਲ, ਥੱਕੇ ਮਾਂਦਯਾਂ ਧੀਰ ਧਰਵਾਵੰਦੇ ਨੇ
ਪਹੁੰਚ ਭਾਰ ਬਰਦਾਰੀ ਭੀ ਨਾਲ ਗਈ, ਫਿਕਰ ਭੁਖ ਦੇ ਸਭ ਗੁਵਾਵੰਦੇ ਨੇ
ਦੂਜੇ ਦਿਨ ਮਹਾਰਾਜ ਭੀ ਪਹੁੰਚ ਗਏ, ਰੋਇ ਰੋਇ ਕੇ ਨੀਰ ਵਹਾਵੰਦੇ ਨੇ
ਹਰੀ ਸਿੰਘ ਜੀ ਦਾ ਮਰਨਾ ਪ੍ਰਗਟ ਕਰਕੇ, ਕੱਢ ਦਿਹ ਦੇ ਤਈਂ ਜਲਾਵੰਦੇ ਨੇ
ਅਰਥੀ ਨਾਲ ਗਏ ਸਰਦਾਰ ਰੋਂਦੇ, ਮਹਾਰਾਜ ਬਹੁ ਸੋਕ ਮਨਾਵੰਦੇ ਨੇ
ਕਿਲ੍ਹੇ ਵਿਚਲੀ ਫੌਜ ਨੂੰ ਵੈਂਨਤੂਰੇ ਨਾਲ, ਤੋਰ ਪਸ਼ੌਰ ਪੁਚਾਵੰਦੇ ਨੇ
ਕਈ ਦਿਨ ਓਹਨਾਂ ਤਕਲੀਫ ਕੱਟੀ, ਲਿਆ ਨਾਲ ਆਰਾਮ ਬੈਠਾਵੰਦੇ ਨੇ
ਵਿਹਲੇ ਹੋ ਕੇ ਫੇਰ ਕਰਤਾਰ ਸਿੰਘਾ, ਫਿਕਰ ਵੈਰੀਆਂ ਵੱਲ ਦੁੜਾਵੰਦੇ ਨੇ

ਕਾਜ਼ੀਆਂ ਨੂੰ ਸਜ਼ਾ

ਜਿਸ ਦਿਨ ਹਰੀ ਸਿੰਘ ਜੰਗ ਕੀਤਾ, ਗਾਜ਼ੀ ਬਹੁਤ ਨੁਕਸਾਨ ਉਠਾਇ ਕੇ ਜੀ
ਘੇਰਾ ਛੱਡ ਜਮਰੋਦ ਦਾ ਹਟ ਗਏ, ਦੂਰ ਦੂਰ ਬੈਠੇ ਸਾਰੇ ਜਾਇ ਕੇ ਜੀ
ਏਧਰ ਹਰੀ ਸਿੰਘ ਹੋ ਸ਼ਹੀਦ ਗਿਆ, ਰੱਖੀ ਓਸਦੀ ਮੌਤ ਛੁਪਾਇ ਕੇ ਜੀ

*ਹੱਟਤਾਰ–ਸਭ ਦੁਕਾਨਾਂ ਬੰਦ ਕਰਕੇ ।

ਧਾਵਾ ਸਿੰਘਾਂ ਨ ਵਧਕੇਮੂਲ ਕੀਤਾ, ਬੈਠੇ ਰਹੇ ਸਨ ਛਾਉਣੀਆਂ ਪਾਇ ਕੇ ਜੀ
ਓਧਰ ਗਾਜ਼ੀਆਂਨੂੰਡਰ ਹਰੀ ਸਿੰਘ ਦਾ, ਵਧੇਉਹ ਭੀ ਨ ਢੋਲ ਵਜਾਇ ਕੇ ਜੀ
ਦੂਜਾ ਡਰਸੀਬੀਤਗਏਦਿਨ ਬਹੁਤੇਫੌਜਾਂ ਆਈਆਂ ਕਿ ਆਈਆਂ ਧਾਇ ਕੇ ਜੀ
ਏਸ ਵਾਸਤੇ ਕੋਈ ਨ ਜੰਗ ਹੋਯਾ, ਗਾਜ਼ੀ ਦਬ ਰਹੇ ਡਰ ਖਾਇ ਕੇ ਜੀ
ਸਰਕਾਰ ਨੇ ਪਹੁੰਚਦੇ ਸਾਰ ਓਥੇ, ਦਿਤਾ ਧਾਵੇ ਦਾ ਹੁਕਮ ਸੁਨਾਇ ਕੇ ਜੀ
ਫੌਜਾਂ ਲੈ ਕਰਕੇ ਜੰਮੂ ਵਾਲਯਾਂ ਨੇ, ਗਸ਼ਤ ਦੇਸ ਦੇ ਵਿਚ ਲਗਾਇ ਕੇ ਜੀ
ਘੇਰ ਘੇਰ ਕੇ ਮਾਰਯਾ ਗਾਜ਼ੀਆਂ ਨੂੰ, ਫੂਕੇ ਪਿੰਡ ਬਹੁਤੇ ਅੱਗਾਂ ਲਾਇ ਕੇ ਜੀ
ਸਾੜੇ ਜੀਉਂਦੇ ਬਹੁਤ ਸ਼ਰਾਰਤੀ ਫੜ, ਕਤਲਾਮ ਪਹਾੜੀਂ ਮਚਾਇ ਕੇ ਜੀ
ਚਲੀ ਗਈ ਜਲਾਲਾਂ ਬਾਦ ਵੱਲੇ, ਫੌਜ ਕਾਬਲੀ ਹੌਂਸਲਾ ਢਾਹਿ ਕੇ ਜੀ
ਆਈ ਸਿੰਘਾਂ ਤੋਂ ਦੇਸ ਛੁਡਾਉਣ ਹੈਸੀ, ਗਈ ਦੰਦ ਬੁਰੇ ਭੰਨਵਾਇ ਕੇ ਜੀ
ਪਾ ਪਿੱਟਣੇ ਗਈ ਸਿਰਹੱਦ ਅੰਦਰ, ਬੇਸ਼ੁਮਾਰ ਪਠਾਨ ਮਰਵਾਇ ਕੇ ਜੀ
ਸਿੰਘਾਂ ਨਾਸ ਪਹਾੜਾਂ ਦਾ ਕਰ ਦਿਤਾ, ਸਾਰਾ ਭੂਤ ਜਰਾਦ ਦਾ ਲਾਹਿ ਕੇ ਜੀ
ਹਰੀ ਸਿੰਘ ਬਦਲੇ ਬੇਸ਼ੁਮਾਰ ਗਾਜ਼ੀ, ਮਾਰੇ ਕੁਟੇ ਤੇ ਕੱਢੇ ਧਕਾਇ ਕੇ ਜੀ
ਆਯਾ ਹੱਥ ਨ ਵਕਤ ਕਰਤਾਰ ਸਿੰਘਾ, ਲਿਆ ਗਫਲਤ ਵਿਚ ਗਵਾਇ ਕੇ ਜੀ

### ਪਸ਼ੌਰ ਦਾ ਬੰਦੋਬਸਤ ਕਰਕੇ ਸਰਕਾਰ ਨੇ ਲਾਹੌਰ ਆ ਜਾਣਾ

ਹਰੀ ਸਿੰਘ ਯੋਧਾ ਹਥ ਆਯਾ ਨ ਪੱਛੋਤਾਉ ਬਹੁਤਾ ਸਰਕਾਰ ਕੀਤਾ
ਫੇਰ ਮਾਂਹ ਸਿੰਘ ਤੇ ਹੋਰ ਯੋਧਯਾਂ ਦਾ ਬੜਾ ਆਦਰ ਮਾਨ ਸਤਿਕਾਰ ਕੀਤਾ
ਹਰੀ ਸਿੰਘ ਦੇ ਥਾਂ ਮਾਂਹਸਿੰਘ ਤਾਈਂ ਕਰਨਾ ਖਾਸ ਸਰਦਾਰ ਵਿਚਾਰ ਕੀਤਾ
ਪਰ ਡੋਗਰੇ ਬਾਹਮਣਾ ਪਾਪੀਆਂ ਨੇ ਦਿਤਾ ਹੋਣ ਨ ਸੀ ਇਜ਼ਹਾਰ ਕੀਤਾ
ਐਬੂਟੈਬਲ ਅਤੇ ਗੁਲਾਬ ਸਿੰਘ ਨੂੰ ਜਮਰੋਦ ਦੇ ਵਿਚ ਮੁਖਤਾਰ ਕੀਤਾ
ਸ਼ਾਮ ਸਿੰਘ ਸਰਦਾਰ ਤੇ ਕੰਵਰ ਜੀ ਨੂੰ ਹੁਕਮਰਾਨ ਪਸ਼ੌਰ ਵਿਚਘਾਰ ਕੀਤਾ
ਬੰਦੋਬਸਤ ਕਰਕੇ ਸਿਰਹੱਦ ਦੇ ਜੀ ਦੂਰ ਸਾਰਾ ਹੀ ਸ਼ੋਰ ਸ਼ਰਾਰ ਕੀਤਾ
ਪਰਤ ਆਇ ਲਾਹੌਰ ਕਰਤਾਰ ਸਿੰਘਾ ਹਰੀ ਸਿੰਘ ਦਾ ਸ਼ੋਕ ਸੀ ਭਾਰ ਕੀਤਾ

### ਵਾਕ ਕਵੀ

ਬਹੁਤ ਲੋਕ ਕਹਿੰਦੇ ਲਿਖਯਾ ਤਵਾਰੀਖਾਂ ਇਹ ਜੰਗ ਪਿਆ ਜਦੋਂ ਆਇ ਭਾਈ

ਆਈਆਂ ਖਬਰਾਂ ਸਭ ਧਿਆਨਸਿੰਘਨੇ ਹੈਸਨ ਰਖੀਆਂ ਆਪ ਦਬਾਇ ਭਾਈ
ਇਸ ਗੱਲ ਦੇ ਵਿਚ ਨਹੀਂ ਸ਼ੱਕ ਕੋਈ ਹੈ ਕੁਲ ਇਤਹਾਸ ਗਵਾਹਿ ਭਾਈ
ਜਿਸ ਦਿਨ ਤੋਂ ਬਾਹਮਣ ਡੋਗਰੇ ਇਹ ਵੜੇ ਵਿਚ ਲਾਹੌਰ ਸੁਨਾਇ ਭਾਈ
ਜ਼ੋਰ ਆਪਣਾ ਸਾਰਯਾਂ ਰਲ ਕਰਕੇ ਲਿਆ ਵਿਚ ਦਰਬਾਰ ਵਧਾਇ ਭਾਈ
ਨਾਲ ਸਿੰਘਾਂ ਦੇ ਈਰਖਾ ਕਰਨ ਲਗੇ ਖ਼ਾਰ ਮਜ਼ੂਬੀ ਤਈਂ ਰਖਾਇ ਭਾਈ
ਲੈ ਲਈਆਂ ਵਜ਼ੀਰੀਆਂ ਆਪ ਹੈਸਨ ਬਾਹਿਰ ਸਿੰਘ ਸਰਦਾਰ ਧਕਾਇ ਭਾਈ
ਇੰਤਜ਼ਾਮ ਸਾਰਾ ਹਥ ਆਪਣੇ ਲੈ ਦਿਤੇ ਜਾਲ ਫਰੇਬ ਵਛਾਇ ਭਾਈ
ਬਣ ਗਏ ਦੀਵਾਨ ਤੇ ਸਭ ਰਾਜੇ ਗਲਾਂ ਵਿਚ ਸਰਕਾਰ ਫਸਾਇ ਭਾਈ
ਖਾਂਦੇ ਲੱਖਾਂ ਰੁਪਏ ਜਾਗੀਰ ਲੈ ਲੈ ਰਹਿੰਦੇ ਜੰਗ ਤੋਂ ਮੂੰਹ ਛੁਪਾਇ ਭਾਈ
ਮੌਜਾਂ ਮਾਣਦੇ ਰਾਜਗੀ ਪਦ ਲੈਕੇ ਬੁਥੇ ਬਲਦੀ ਦੇ ਸਿੰਘਾਂ ਨੂੰ ਡਾਹਿ ਭਾਈ
ਹਰੀ ਸਿੰਘ ਜੈਸੇ ਅਕਲਮੰਦ ਜਿਹੜੇ ਵੈਰੀ ਉਨ੍ਹਾਂ ਦੇ ਬਣੇ ਸਬਾਇ ਭਾਈ
ਕਦੇ ਟਿਕਣ ਲਾਹੌਰ ਨ ਮੂਲ ਦੇਂਦੇ ਮਹਾਰਾਜ ਦੇ ਤਈਂ ਸਖਾਇ ਭਾਈ
'ਜੰਗ ਕਰਨਾ, ਜਾਣਦੇ ਸਿੰਘ ਲੜਨਾ, ਇੰਤਜ਼ਾਮ ਹਿਸਾਬ ਨ ਆਇ ਭਾਈ
ਮਤਲਬ ਉਨ੍ਹਾਂਦਾਸਿੰਘ ਹੁਸ਼ਯਾਰ ਜਿਹੜੇ ਮਰਨਵਿਚ ਮੁਹਿੰਮਾਂ ਦੇਜਾਇ ਭਾਈ
ਅੱਠੇ ਹੋਣ ਘਰਦੇ, ਬਿੱਲੀ ਦੁਧ ਪੀਏ, ਰੱਖੀ ਭੈੜਯਾਂ ਸੀ ਇਹੋ ਚਾਹਿ ਭਾਈ
ਹਰੀ ਸਿੰਘ ਸਿਰਹੱਦ ਤੇ ਸੁਟ ਕਰਕੇ ਦਿਤਾ ਪਾਪੀਆਂ ਰਲ ਮਰਵਾਇ ਭਾਈ
ਏਸੇ ਤਰ੍ਹਾਂ ਸੀ ਭਾਵੀ ਕਰਤਾਰ ਸਿੰਘਾ ਦਿਤਾ ਬੇੜਾ ਹੀ ਰਲ ਡੁਬਾਇ ਭਾਈ

### ਸਰਦਾਰ ਹਰੀ ਸਿੰਘ ਨਲੂਏ ਦਾ ਸੰਖੇਪ ਜੀਵਨ

ਉੱਪਲਖੱਤਰੀਪੁਤ੍ਰਗੁਰਦਯਾਲ ਸਿੰਘ ਦਾ ਹਰੀ ਸਿੰਘ ਹੋਯਾ ਬਲਵਾਨ ਸੋਹਣਾ
ਅਠਾਰਾਂ ਸੌ ਅਠਤਾਲੀ ਵਿਚ ਜੰਮਯਾ ਸੀ ਕਿਸੇਘੜੀ ਸੁਲੱਖਣੀ ਆਣ ਸੋਹਣਾ
ਸਤਾਰਾਂ ਸੌ ਇਕਾਨਵੇਂ ਈਸਵੀ ਸੀ ਆਯਾ ਵਿਚ ਜਹਾਨ ਮਹਾਨ ਸੋਹਣਾ
ਪੁਤ *ਮਾਤਾ ਨੇ ਪਾਲਯਾ ਨਾਲ ਲਾਂਡਾ ਦਿਨ੍ਹਾਂ ਵਿਚ ਹੋਗਿਆਜੁਵਾਨ ਸੋਹਣਾ

*ਸਰਦਾਰ ਹਰੀ ਸਿੰਘ ਅਜੇ ਸਤਾਂ ਸਾਲਾਂ ਦਾ ਸੀ ਜਦ ਕਿ ਪਿਤਾ ਜੀ ਚੜ੍ਹਾਈ ਕਰ ਗਏ ਸਨ:-

†ਸੁਕਰ ਚੱਕੀਆਂ ਨਾਲ ਸੰਬੰਧ ਹੈਸੀ ਹੈਸੀ ਪਤਵੰਤਾ ਖ਼ਾਨਦਾਨ ਸੋਹਣਾ
ਮਹਾਰਾਜੇ ਨੇ ਜਦੋਂ ਲਾਹੌਰ ਮੱਲੀ ਵਧਯਾ ਵਿਚ ਜਹਾਨ ਦੇ ਸ਼ਾਨ ਸੋਹਣਾ
ਹਰੀ ਸਿੰਘ ਲਾਹੌਰ ਬੁਲਾਇ ਲਿਆ ਪਾਸ ਰਖਯਾ ਦੇਇਕੇ ਮਾਨ ਸੋਹਣਾ
ਸੂਰਮਤਾਈ,ਦਲੇਰੀ,ਦਾਨਾਈ ਕਰਕੇ ਔਹੱਦਾਲਿਆਸਰਦਾਰੀ ਦਾਜਾਨਸੋਹਣਾ
ਫੇਰ ਕਰ ਵਡੇ ਵਡੇ ਕਾਰਮਾਨੇ ਹੋ ਗਿਆ ਮਸ਼ਹੂਰ ਜਹਾਨ ਸੋਹਣਾ
ਸੱਜੀ ਬਾਂਹ ਸਰਕਾਰ ਦੀ ਬਣ ਗਿਆ ਉਹ ਮਹਾਂਬਲੀ ਬੁਧਵਾਨ ਸੋਹਣਾ
ਉਹ ਸ਼ੰਗਾਰ ਲਾਹੌਰ ਦਰਬਾਰ ਦਾ ਸੀ ਕੱਦਾਵਰ ਸਰੀਰ ਪਛਾਨ ਸੋਹਣਾ
ਲੱਮਾ ਨੱਕ ਸਰੀਰ ਦਾ ਪੱਤਲਾ ਸੀ ਅੱਖਾਂ ਮੋਟੀਆਂ ਸ਼ੇਰ ਸਮਾਨ ਸੋਹਣਾ
ਛਾਤੀ ਬਹੁਤ ਚੌੜੀ ਮੱਥਾ ਗੋਲ ਉੱਚਾ ਬਾਹਵਾਂਲੱਮੀਆਂਡੀਲਸੁਣਾਨ ਸੋਹਣਾ
ਦਾੜ੍ਹਾ ਬਹੁਤ ਭਾਰਾ ਲੱਮਾ ਸਾਫ਼ ਸੁਥਰਾਮੁਛਾਂਟੇਢੀਆਂ ਹੈਸੀ ਦਹਾਨ ਸੋਹਣਾ
ਫੌਜ ਖਾਲਸੇ ਦਾ ਜਰਨੈਲ ਵੱਡਾ ਸ਼ਾਨ ਮਾਨ ਤੇ ਹੈਸੀ ਤਰਾਨ ਸੋਹਣਾ
ਬਲਵਾਨ ਸੀ ਜਿਹਾ ਕਰਤਾਰ ਸਿੰਘਾ ਅੰਗ ਪਾਲ, ਦਾਤਾ, ਦਯਾਵਾਨ ਸੋਹਣਾ

ਤਥਾ

ਸੂਰਬੀਰ ਨਿਧੜਕ ਦਲੇਰ ਵੱਡਾ ਕਦੇ ਖੌਫ ਨ ਵੈਰੀ ਤੋਂ ਖਾਵੰਦਾ ਸੀ
ਤੋਪਾਂ ਚਲਦੀਆਂ ਵਰ੍ਹਦੀਆਂ ਗੋਲੀਆਂ ਵਿਚਮਸਤਸ਼ੇਰਵਾਂਗੂਸਿੱਧਾ ਜਾਵੰਦਾ ਸੀ
ਵੈਰੀ ਬਹੁਤ ਤੇ ਆਪਣੀ ਫੌਜ ਥੋੜ੍ਹੀ ਕਦੇ ਵੇਖਕੇ ਨਹੀਂ ਘਬਰਾਵੰਦਾ ਸੀ
ਹਿੰਮਤ ਆਪਣੀ ਆਸ ਅਕਾਲ ਉੱਤੇ ਦਿਲੋਂ ਬੜਾ ਭਰੋਸਾ ਰਖਾਵੰਦਾ ਸੀ
ਹੈਸੀ ਤੇਗ ਦਾ ਬੇਨਜ਼ੀਰ ਯੋਧਾ ਗੋਲੀ ਤੀਰ ਭੀ ਨਹੀਂ ਖੁੰਝਾਵੰਦਾ ਸੀ
ਜਦੋਂ ਵੇਖਦਾ ਕਿਤੋਂ ਸ਼ਿਕਸਤ ਆਉਂਦੀ ਡੇਰਾ ਸਿਰੋਂ ਪਰ੍ਹੇ ਚੱਲ ਲਾਵੰਦਾ ਸੀ
ਹੱਲਾ ਕਰਦਾ ਵੱਧਕੇ ਵੈਰੀਆਂ ਤੇ ਅੜਯਾ ਕਦਮ ਨ ਪਿਛਾਂ ਹਟਾਵੰਦਾ ਸੀ
ਜਦੋਂ ਕਦੋਂ ਭੀ ਕਿਸੇ ਮੈਦਾਨ ਗਿਆ ਫ਼ਤੇ ਪਾਇ ਬਿਨ੍ਹਾਂ ਨਹੀਂ ਆਵੰਦਾ ਸੀ
ਜਿਸ ਕਦਰ ਦਲੇਰ ਹੁਸ਼ਯਾਰ ਹੈਸੀ ਰਹਿਮ ਦਿਲੀ ਭੀ ਓਨੀ ਦਿਖਾਵੰਦਾ ਸੀ
ਵੈਰੀ ਸ਼ਰਨ ਆਏ ਤਾਈਂ ਬਖਸ਼ ਦੇਂਦਾ ਦਾਨ ਵਿੱਤ ਤੋਂ ਵੱਧ ਦਿਵਾਵੰਦਾ ਸੀ

---

†ਸਿਰਦਾਰ ਹਰੀ ਸਿੰਘ ਦੇ ਵਡੇ ਸਰਦਾਰ ਚੜ੍ਹਤ ਸਿੰਘ ਅਤੇ ਸਰਦਾਰ ਮਹਾਂ ਸਿੰਘ ਨਾਲ ਹੀ ਰਹੇ ਹਨ।

ਹਠੀ, ਤਪੀ ਭਾਰਾ ਸਿਖੀ ਸਿਦਕ ਵਾਲਾ ਕਦੇ ਮਾਨ ਨ ਮੂਲ ਜਤਾਵੰਦਾ ਸੀ
ਗੁਰਦ੍ਵਾਰਿਆਂ ਦੀ ਸੇਵਾ ਕਰਨ ਖਾਤਰ ਤਨ, ਮਨ, ਧਨ ਲਾ ਹਰਖਾਵੰਦਾ ਸੀ
ਖ਼ੈਰਖ਼੍ਵਾਹ ਸਰਕਾਰ ਦਾ ਬੜਾ ਭਾਰਾ ਭਲਾ ਪੰਥ ਦਾ ਸਦਾ ਹੀ ਚਾਹਵੰਦਾ ਸੀ
ਦੋਸਤ ਦੁਸ਼ਮਨ ਤਈਂ ਕਰਤਾਰਸਿੰਘਾਸਦਾ ਨਜ਼ਰ ਦੇ ਨਾਲ ਪਰਖਾਵੰਦਾ ਸੀ

ਤਥਾ

ਲਗੇ ਫਟ ਸਤਾਈ ਸਨ ਜਿਸਮ ਉਤੇ ਤਲਵਾਰ ਦੇ ਖਾਸ ਪਛਾਨ ਭਾਈ
ਸੋਹਣਾ ਕਣਕ ਭਿੰਨਾ ਰੰਗ ਤੇਜ਼ ਭਰਿਆ ਫੁਰਤੀਲਾ ਸੀ ਬੜਾ ਜੁਵਾਨ ਭਾਈ
ਹਰ ਕੰਮ ਦੇ ਵਿਚ ਹੁਸ਼ਿਆਰ ਹੈਸੀ ਅਕਲਮੰਦ ਤੇ ਬੜਾ ਸੁਜਾਨ ਭਾਈ
ਪਈ ਵੱਧ ਸਿਕੰਦਰੋਂ ਧਾਂਗ ਇਹਦੀ ਡਰਦੇ ਕੰਬਦੇ ਗਾਜ਼ੀ ਪਠਾਨ ਭਾਈ
ਨਾਚ ਰੰਗ ਦਾ ਸ਼ੌਕ ਨ ਮੂਲ ਹੈਸੀ ਸੂਰਮਾ ਮਰਦ ਮੈਦਾਨ ਭਾਈ
ਪੰਜੇ ਸਾਹਿਬ ਦੀ ਜਾਇ ਕਰਾਵੀ ਸੇਵਾ ਸ਼ਾਨਦਾਰ ਬਣਿਆ ਅਸਥਾਨ ਭਾਈ
†ਸ੍ਰੀ ਤਖਤ ਅਕਾਲ ਤੇ ਸਭ ਸੋਨਾ ਚੜ੍ਹਵਾਇਆ ਸੀ ਹਿੱਤ ਠਾਨ ਭਾਈ
ਦੇਹ ਗੁੰਮ ਹੋ ਗਈ ਕਰਤਾਰ ਸਿੰਘਾ ਨਾਮ ਰਿਹਾ ਅਟੱਲ ਜਹਾਨ ਭਾਈ

ਸਰਦਾਰ ਹਰੀ ਸਿੰਘ ਦੇ ਪਿਛੋਂ ਖਾਨਦਾਨ ਦਾ ਹਾਲ

ਹਰੀ ਸਿੰਘ ਦੇ ਘਰ ਸੁਵਾਣੀਆਂ ਦੋ ਚੰਗਾ ਛੱਡ ਗਿਆ ਪਰਵਾਰ ਸਮਝੋ
ਜੁਵਾਹਰ ਸਿੰਘ ਗੁਰਦਿਤ ਸਿੰਘ ਦੋ ਪੁਤ੍ਰ ਪਹਿਲੀ ਸਿੰਘਣੀਦੇ ਹੋਣਹਾਰ ਸਮਝੋ
ਅਰਜਨ ਸਿੰਘ ਪੰਜਾਬ ਸਿੰਘ ਦੂਸਰੀ ਦੇ ਪਿਛੇ ਰਹੇ ਭਰਾ ਇਹ ਚਾਰ ਸਮਝੋ
○ਹਰੀ ਸਿੰਘ ਦੇ ਤਈਂ ਜਗੀਰ ਹੈਸੀ ਅੱਠ ਲੱਖ ਬਵੰਜਾ ਹਜ਼ਾਰ ਸਮਝੋ
ਸੋਨਾ, ਚਾਂਦੀ, ਹੀਰੇ, ਮੋਤੀ ਅੰਤ ਨਹੀਂ ਸੀ ਭਰੇ ਰਹੇ ਸਨ ਪਿਛੇ ਭੰਡਾਰ ਸਮਝੋ
ਹਰੀਸਿੰਘ ਪਿਛੋਂ ਵਿਚ ਭਾਈਆਂ ਦੇ ਆਣ ਪਿਆ ਸੀ ਬਹੁਤ ਵਿਗਾੜ ਸਮਝੋ

---

†ਸ੍ਰੀ ਅਕਾਲ ਤਖਤ ਜੀ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਵਾਸਤੇ (ਅਸਾਂ ਆਪਣੇ ਵੱਡਿਆਂ ਤੋਂ ਸੁਣਿਆ ਸੀ) ਕਿ ਕਈ ਮਣ ਸੋਨਾ ਸਰਦਾਰ ਜੀ ਨੇ ਦੇ ਸਪੁਰਦ ਕੀਤਾ ਜੋ ਸਰਦਾਰ ਜੀ ਦੇ ਸ਼ਹੀਦ ਹੋ ਜਾਣ ਮਗਰੋਂ ਸਭ ਸੋਨਾ ਖੁਰਦ ਬੁਰਦ ਹੋ ਗਿਆ ਅਤੇ ਸੇਵਾ ਜਿਥੇ ਹੁੰਦੀ ਸੀ, ਓਥੇ ਹੀ ਅਟਕ ਗਈ।

○ਗੁਜਰਾ ਵਾਲਾ, ਕੁੱਚੀ, ਨੂਰਪੁਰ, ਸਿਠਾ ਟਿਵਾਣਾ, ਸ਼ੇਖੂਵਾਲ, ਕੱਲਰ ਗੜ੍ਹ, ਹਜ਼ਾਰਾ ਖਾਨ ਪੁਰ, ਧੱਨਾ, ਖੱਟਕ ਆਦਿਕ ਪਰਗਣੇ ਅੱਠ ਲੱਖ ਬਵੰਜਾ ਹਜ਼ਾਰ ਦੇ ਸਨ।

ਅਰਜਨਸਿੰਘ ਪੰਜਾਬ ਸਿੰਘ ਦੋਇੰ ਭਾਈ ਕਬਜ਼ਾ ਕਰ ਬੈਠੇ ਘਰਬਾਰ ਸਮਝੋ
ਲੜਨ ਮਰਨ ਤੇ ਹੋਇਤਯਾਰ ਆਕੇ ਖਬਰਾਂ ਪਹੁੰਚੀਆਂ ਪਾਸ ਸਰਕਾਰ ਸਮਝੋ
ਓਹਨਾਂ ਧਮਕੀਆਂ ਦਿਤੀਆਂ ਬਹੁਤ ਭਾਰੀ ਹਿਸਾ ਵੰਡ ਲਵੋ ਇਕ ਸਾਰ ਸਮਝੋ
ਅਰਜਨ ਸਿੰਘ ਨ ਕੁਝ ਪਰਵਾਹ ਕੀਤੀ ਆਕੀ ਹੋ ਗਿਆ ਕਰ ਹੰਕਾਰ ਸਮਝੋ
ਪੋਹੂ ਵਿੰਡੀਏ ਕਰਨਲ ਗੁਲਾਬ ਸਿੰਘ ਨੂੰ ਸਰਕਾਰ ਨੇ ਖਾਇ ਕੇ ਖਾਰ ਸਮਝੋ
ਸਣੇ ਫੌਜ ਦੇ ਭੇਜਯਾ, ਓਸ ਨੇ ਜਾ ਕੱਢ ਅਰਜਨ ਸਿੰਘ ਨੂੰ ਬਾਹਰ ਸਮਝੋ
ਘਰ ਬਾਰ ਸਾਰਾ ਜ਼ਬਤ ਕਰ ਲਿਆ ਮਾਲ ਮੁਲਕ ਹੈਸੀ ਬੇਸ਼ੁਮਾਰ ਸਮਝੋ
ਚੌਹਾਂ ਪੁਤਾਂ ਦੇ ਤਈਂ ਕਰਤਾਰਸਿੰਘਾ ਦੇਇ †ਜਾਗੀਰ ਦਿਤੇ ਐਵੇਂ ਟਾਰ ਸਮਝੋ

ਵਾਕ ਕਵੀ

ਹਰਸਿੰਘ ਸਰਦਾਰ ਦਾ ਹਾਲ ਸੋਹਣਾ ਜਿੰਨਾ ਮਿਲਯਾ ਖੋਜ ‡ਲਿਖਾਯਾ ਜੀ
ਹੋਰ ਮਿਲੂ ਜਿਹੜਾ ਫੇਰ ਜਾਊ ਲਿਖਯਾ ਹਾਲਾਂ ਏਤਨਾਂ ਲਿਖ ਮੁਕਾਯਾ ਜੀ
ਅਠਾਰਾਂ ਸੌ ਅਠਤਾਲੀ ਵਿਚ ਜੰਮਯਾਂ ਸੀ ਵਡਾ ਜੱਸ ਜਹਾਨ ਵਿਚ ਪਾਯਾ ਜੀ
ਅਠਾਰਾਂ ਸੌ ਚੁਰਾਨਵੇਂ ਸਾਲ ਅੰਦਰ ਹੋ ਗਿਆ ਸ਼ਹੀਦ ਸੁਨਾਯਾ ਜੀ
ਜਿੰਨਾ ਚਿਰ ਜਹਾਨ ਦੇ ਵਿਚ ਰਿਹਾ ਧਰਮ ਬੀਰਤਾ ਤਈਂ ਨਿਬਾਹਯਾ ਜੀ
ਹੱਥ ਬੰਨੀ ਫਤੇ ਖੜੀ ਰਹੀ ਅਗੇ ਹਾਰ ਕਿਸੇ ਮੈਦਾਨੋ ਨ ਆਯਾ ਜੀ
ਧਰਮ ਬੀਰਤਾ ਵਿਚ ਉਦਾਰਤਾ ਦੇ ਸਾਰੀ ਉਮਰ ਦੇ ਤਈਂ ਬਿਤਾਯਾ ਜੀ
ਹਰੀ ਸਿੰਘ ०ਨਲੂਆ ਕਰਤਾਰ ਸਿੰਘਾ ਭੀਮ, ਕਰਨ ਸਾਮਾਨ ਗਿਣਾਯਾ ਜੀ

---

†ਚੌਹਾਂ ਪੁਤ੍ਰਾਂ ਨੂੰ ੧੯੬੫੦ )–ਰੁਪਯੇ ੫੪੦੦੦) ਪੰਜਾਬ ਸਿੰਘ ਨੂੰ, ੬੦੦੦ ਅਰਜਨ ਸਿੰਘ ਨੂੰ ੫੫੦੦ ) ਜੁਵਾਹਿਰ ਸਿੰਘ ਨੂੰ, ੨੨੦੦ ) ਗੁਰਦਿਤ ਸਿੰਘ ਨੂੰ ਜਾਗੀਰ ਦੇਇ ਕੇ ਬਾਕੀ ਸਭ ਕੁਝ ਜ਼ਬਤ ਕਰ ਲਿਆ, ਗੁਜਰਾਂ ਵਾਲਾ ਮਿਸਰ ਬੇਲੀ ਰਾਮ ਨੂੰ ਅਤੇ ਹਜ਼ਾਰਾ ਮਿਸ਼ਰ ਤੇਜਾ ਸਿੰਘ ਨੂੰ। ੧੮੩੮ ਈਸਵੀ ਵਿਚ ਜਾਗੀਰ ਦੇ ਦਿਤੀ। (ਰਾਇ ਬਹਾਦਰ ਘਨਈਆ ਲਾਲ)

‡ਸਰਦਾਰ ਹਰੀ ਸਿੰਘ ਜੀ ਦੇ ਜੀਵਨ ਦੇ ਪੂਰਨ ਹਾਲ ਦਾਸ ਦੀ ਬਨਾਈ ਹੋਈ ਪੁਸਤਕ 'ਦਲੇਰ ਖਾਲਸਾ ਸਰਦਾਰ ਹਰੀ ਸਿੰਘ ਨਲੂਆ' ਜੋ ਛਪ ਕੇ ਹਥੋ ਹਥ ਵਿਕ ਰਹੀ ਹੈ ਅੱਜ ਹੀ ਮੰਗਵਾ ਕੇ ਪੜ੍ਹੋ।

०ਤਵਾਰੀਖ ਖਾਲਸਾ ਵਿਚ ਸ਼ਰਦਾਰ ਹਰੀ ਸਿੰਘ ਨੂੰ 'ਨਲੂਆ' ਕਹਿਣ ਦੇ ਦੋ ਕਾਰਨ ਲਿਖੇ ਹਨ:–

ਨੈਪਾਲ ਤੋਂ ਤੋਹਫੇ ਤੇ ਸਿੰਘ ਮੁਲਕ ਵਿੱਚ ਰੌਲਾ

ਏਸੇ ਹੜ੍ਹ ਦੇ ਵਿਚ ਨੈਪਾਲ ਵਿਚੋਂ ਕਾਲੋ ਜੀ ਵਕੀਲ ਇਕ ਆਵੰਦਾ ਏ
ਅਠਾਰਾਂ ਹਾੜ੍ਹ ਨੂੰ ਵਿਚ ਲਾਹੌਰ ਪਹੁੰਚਾ ਤੋਹਫੇ ਭੇਟ ਸਰਕਾਰ ਕਰਾਵੰਦਾ ਏ
ਓਹਦਾ ਆਦਰ ਬਹੁਤ ਸਰਕਾਰ ਕੀਤਾ ਦਿਲਪਯਾਰਵਧਾਵਨਾ ਚਾਹਵੰਦਾ ਏ
ਤੋਹਫੇ ਏਧਰੋਂ ਬਹੁਤ ਸਰਕਾਰ ਦਿਤੇ ਸਿਰੋਪਾਉ ਲੈ ਕੇ ਪਰਤ ਜਾਵੰਦਾ ਏ
ਇਹਨੀ ਦਿਨੀ ਪਿਆ ਸਿੰਧ ਵਿਚ ਰੌਲਾ ਸੂਹਾ ਖ਼ਬਰ ਲਾਹੌਰ ਪੁਚਾਵੰਦਾ ਏ
ਰੁਸਤਮ ਖ਼ਾਂ ਨੇ ਸ਼ੋਰ ਉਠਾਇ ਬਹੁਤੇ ਖ਼ਾਂ ਬਹਿਰਾਮ ਨੂੰ ਨਾਲ ਰਲਾਵੰਦਾ ਏ
*ਸਾਉਣ ਮੱਲ ਦੇ ਤਈਂ ਸਰਕਾਰ ਲਿਖਯਾ ਉਹ ਫੌਜਲੈ ਕਦਮਉਠਾਵੰਦਾ ਏ
'ਚਿਰਯਾਂ' ਪਿੰਡ ਦੇ ਪਾਸ ਸੀ ਕੱਠ ਹੋਯਾ ਜਾ ਤੋਪ ਖਾਨਾ ਓਥੇ ਡਾਹਵੰਦਾ ਏ
ਕੁਝ ਚਿਰ ਲੜੇ ਗਾਜ਼ੀ ਹਠ ਕਰਕੇ ਸਾਉਣ ਮੱਲ ਹੱਲਾ ਕਰਵਾਵੰਦਾ ਏ
ਨੱਠੇ ਛਡ ਮੈਦਾਨ ਘਬਰਾ ਗਾਜ਼ੀ ਤੋਪ ਖਾਨਯਾਂ ਦਾ ਡਰ ਖਾਵੰਦਾ ਏ
ਸਿਰ ਕਰਦੇ ਫੜਕੇ ਪੰਦਰਾਂ ਨੂੰ ਬੰਨ੍ਹ ਵਿਚ ਲਾਹੌਰ ਪੁਚਾਵੰਦਾ ਏ
ਝੱਟ ਮਿਟਯਾ ਗਦਰ ਕਰਤਾਰ ਸਿੰਘਾ ਦਬ ਦਬਾ ਸਰਕਾਰ ਦਾ ਛਾਵੰਦਾ ਏ

ਦੋਸਤ ਮੁਹੰਮਦ ਦੀ ਚਾਲ

ਏਸ ਵਾਰ ਭੀ ਸਿਖਾਂ ਤੋਂ ਹਾਰ ਹੋਈ ਖਬਰਾਂ ਸੁਣ ਅਮੀਰ ਪਛਤਾਵੰਦਾ ਏ
ਫ਼ੌਜ ਗਈ ਨੁਕਸਾਨ ਉਠਾ ਭਾਰਾ ਗੁਸੇ ਵਿਚ ਬੁਰਾ ਘਬਰਾਵੰਦਾ ਏ

---

[੧] ਇਕ ਵਾਰੀ ਸਰਕਾਰ ਖਾਲਸਾ ਨੂੰ ਬਾਹਰ ਸ਼ਿਕਾਰ ਖੇਡਦਯਾਂ ਖੇਡਦਯਾਂ ਘੋੜ ਕੁਦਨ ਦੇ ਕਾਰਨ ਨਲਾ ਦੇ ਉਤੇ ਸਖਤ ਦੱਬ ਆਈ ਤੇ ਮਹਾਰਾਜ ਨੂੰ ਬੜੀ ਤਕਲੀਫ ਹੋਈ ਦਾਨਾਂਵਾਂ ਨੇ ਰਾਇ ਪ੍ਰਗਟ ਕੀਤੀ ਕਿ ਜੇ ਦੱਬ ਆਈ ਜ਼ਗ੍ਹਾ ਨੂੰ ਮੂੰਹ ਦੀ ਭਾਪ ਪਹੁੰਚਾਈ ਜਾਵੇ ਤਦ ਛੇਤੀ ਹੀ ਦੁਖ ਦੂਰ ਹੋ ਸਕਦਾ ਹੈ, ਸਭ ਅਮੀਰਾਂ ਵਜ਼ੀਰਾਂ ਨੇ ਇਹ ਅਜਬ ਕਾਢ ਸੁਣ ਕੇ ਸਿਰ ਨੀਵੇਂ ਕਰ ਛਡੇ ਪਰ ਸਰਦਾਰ ਹਰੀ ਸਿੰਘ ਜੀ ਨੇ ਝਟ ਕਪੜਾ ਰਖ ਕੇ ਮੂੰਹ ਦੀ ਭਾਪ ਪੁਚਾਣੀ ਸ਼ੁਰੂ ਕਰ ਦਿਤੀ ਤੇ ਮਹਾਰਾਜ ਨੂੰ ਛੇਤੀ ਹੀ ਆਰਾਮ ਆ ਗਿਆ।

[੨] ਬੜਾ ਦਾਨੀ ਤੇ ਗਰੀਬ ਗੁਰਬਿਆਂ ਦੀ ਮਦਦ ਕਰਨ ਦੇ ਕਾਰਨ ਲੋਕ ਸਰਦਾਰ ਹਰੀ ਸਿੰਘ ਨੂੰ ਰਾਜੇ ਨਲ ਦੇ ਬਰਬਾਰ ਕਿਹਾ ਕਰਦੇ ਸਨ, ਇਸ ਕਰਕੇ ਸਰਦਾਰ ਜੀ ਦਾ ਨਾਮ ਹਰੀ ਸਿੰਘ ਨਲੂਆ ਪੈ ਗਿਆ ਸੀ।

*ਸਉਣ ਮੱਲ ਹਾਫਜ਼ਾ ਬਾਦ ਦਾ ਖੱਤਰੀ (ਦੀਵਾਨ ਮੂਲ ਰਾਜ ਦਾ ਬਾਪ) ਸਰਕਾਰ ਖਾਲਸਾ ਵਲੋਂ ਮੁਲਤਾਨ ਦਾ ਸੂਬਾ ਸੀ।

ਬਦਲਾ ਖਾਲਸੇ ਦੇ ਪਾਸੋਂ ਲੈਣ ਖਾਤਰ ਨਾਲ ਰੂਸ ਦੇ ਮੇਲ ਮਿਲਾਵੰਦਾ ਏ
ਹੱਲਾ ਹਿੰਦ ਪੰਜਾਬ ਤੇ ਰਲ ਕਰੀਏ ਰੂਸ ਨਾਲ ਰਸੂਖ ਬਨਾਵੰਦਾ ਏ
ਏਸ ਗਲ ਦੀ ਖਬਰ ਅੰਗ੍ਰੇਜ਼ਾਂ ਤਾਈਂ ਲਿਖ ਮੁਖਬਰ ਝੱਟ ਪੁਚਾਵੰਦਾ ਏ
ਨਾਲੇ ਲਿਖਿਆ ਵਲ ਹਰਾਤ ਦੇ ਜੀ ਬੱਨਾ ਆਇ ਈਰਾਨ ਵਧਾਵੰਦਾ ਏ
ਸੁਣੀ ਖਬਰਸਰਕਾਰ ਅੰਗਰੇਜ਼ੀ ਨੇ ਜਾਂ ਫਿਕਰ ਦਿਲਾਂ ਨੂੰਆਇ ਦਬਾਵੰਦਾ ਏ
ਬੰਦੋਬਸਤ ਦੇ ਲਈ ਕਰਤਾਰ ਸਿੰਘਾ ਬਰਨ ਸਾਹਿਬ ਵਕੀਲ ਹੋ ਜਾਵੰਦਾ ਏ

ਅੰਗਰੇਜ਼ੀ ਵਕੀਲ ਦੀ ਕਾਬਲ ਵਿਚ ਹੱਤਕ

'ਸਰ ਐਲਗਜ਼ੈਂਡਰ ਸਾਹਿਬ ਬਰਨਸ ਗਿਆ ਕਾਬਲ ਵਿਚ ਵਿਚਾਰ ਸਮਝੋ
ਇਹ ਦੋਇੰ ਗਲਾਂ ਕਿਵੇਂ ਰੁਕ ਜਾਵਨ ਖੜਾ ਹੋਇ ਨ ਨਵਾਂ ਵਿਗਾੜ ਸਮਝੋ
ਜਾ ਅਮੀਰ ਦੇ ਨਾਲ ਜਾਂ ਗਲ ਕੀਤੀ ਵੁਚਰ ਹੋਰ ਡਾਹਢਾ ਓਸ ਭਾਰ ਸਮਝੋ
ਸਿੰਘਾਂ ਮਲ ਲਿਆ ਜਿਹੜਾ ਮੁਲਕ ਸਾਡਾ ਕਸ਼ਮੀਰ ਤੇ ਅਟਕੋਂ ਪਾਰ ਸਮਝੋ
ਉਹ ਤਲਕਾ ਸਾਰਾ ਛੁਡਾਉਣ ਬਦਲੇ ਤੁਸੀਂ ਬਣੋ ਸਾਡੇ ਮੱਦਦਗਾਰ ਸਮਝੋ
ਤਲਕ ਤੋੜ ਲਈਏ ਅਸੀਂ ਰੂਸ ਵਲੋਂ ਬਾਂਹ ਫੜੋ ਤੁਸੀਂ ਬਣ ਯਾਰ ਸਮਝੋ
'ਇਉਂ ਅਮੀਰਸਾਹਿਬ ਹੋ ਸਕਦਾਨਹੀਂ ਸਾਡੀ ਦੋਸਤੀ ਨਾਲ ਸਰਕਾਰ ਸਮਝੋ
ਲਿਖੇ ਅਹਿਦਨਾਮੇ ਦੋਹਾਂ ਧਿਰਾਂ ਦੇ ਨੇ ਨਹੀਂ ਤੋੜਨੇ ਤਈਂ ਤਯਾਰ ਸਮਝੋ
ਏਸ ਗਲ ਤੋਂ ਕੌੜ ਖਾ ਬੋਲ ਕੌੜੇ ਉਹ ਬੋਲਯਾ ਵਿਚ ਦਰਬਾਰ ਸਮਝੋ
ਆਇਆ ਬਰਨਸਪਰ ਕਰਤਾਰ ਸਿੰਘਾ ਸਾਰੇ ਹਾਲ ਕੀਤੇ ਇਜ਼ਹਾਰ ਸਮਝੋ

੧੮੯੫ ਨੂੰ ਅਮੀਰ ਕਾਬਲ ਦਾ ਸੁਧਾਰ ਕਰਨ ਵਾਸਤੇ ਸਰਕਾਰ ਅੰਗਰੇਜ਼ੀ ਨੇ

ਸਰਕਾਰ ਖਾਲਸਾ ਨਾਲ ਸਲਾਹ ਕਰਨ ਵਾਸਤੇ ਵਕੀਲ ਭੇਜਣ

ਗੰਢੀ ਦੋਸਤ ਮੁਹੰਮਦ ਗੰਢ ਜਿਹੜੀ ਖਤਰਨਾਕ ਇਸ ਤਈਂ ਵਿਚਾਰ ਭਾਈ
ਏਸ ਖਤਰੇ ਨੂੰ ਦੂਰ ਕਰਨ ਖਾਤਰ ਸੋਚ ਕੰਪਨੀ ਦੀ ਸਰਕਾਰ ਭਾਈ
ਸ਼ਾਹ ਸੁਜਾਹ ਨੂੰ ਤਖਤ ਬੈਠਾਯਾ ਜਾਵੇ ਮੁਹੰਮਦ ਦੋਸਤ ਤਈਂ ਉਤਾਰ ਭਾਈ
ਪਰ ਏਸ ਮੁਹਿੰਮ ਦੇ ਵਿਚ ਮੱਦਦ ਫੌਜ ਖਾਲਸੇ ਦੀ ਦਰਕਾਰ ਭਾਈ

ਭੇਜੇ †ਪੰਜ ਵਕੀਲ ਸਰਕਾਰ ਵੱਲੇ ਗਵਰਨਮਿੰਟ ਨੇ ਚੁਣ ਹੁਸ਼ਯਾਰ ਭਾਈ
ਓਸ ਵਕਤ ਸਰਕਾਰ ਸੀ ਵਿਚ ਦੌਰੇ ਦੀਨਾ ਨਗਰ ਲੱਥੇ ਡੇਰੇ ਡਾਰ ਭਾਈ
ਪੰਜੇ ਸ਼ਿਮਲਯੋਂ ਚੱਲ ਵਕੀਲ ਆਇ ਦਿਨ ਜੇਠ ਦੇ ਸੀ ਗਰਮੀ ਭਾਰ ਭਾਈ
ਅਗੋਂ ਮਿਲਯਾਕੰਵਰ ੧ਪ੍ਰਤਾਪ ਸਿੰਘ ਜਾ ਲੈ ਆਇਆ ਆਦਰ ਧਾਰ ਭਾਈ
ਬੜਾ ਆਦਰ ਆਪ ਸਰਕਾਰ ਕੀਤਾ ਖਾਸ ਆਪਣੇ ਪਾਸ ਬੈਠਾਰ ਭਾਈ
ਅਰਜ਼ੀ ਪੜ੍ਹ ਮੈਕਨਾਟ ਸੁਨਾਇ ਦਿਤੀ ਸਮਝ ਲਿਆ ਸਰਕਾਰ ਨੇ ਸਾਰ ਭਾਈ
ਕੀਤੀ ਆਗਯਾ ਦੱਸਾਂਗੇ ਸੋਚਕੇ ਜੀ ਕੀਤਾ ਕਈ ਦਿਨ ਸੈਰ ਸ਼ਿਕਾਰ ਭਾਈ
ਪਰਤ ਆਇ ਲਾਹੌਰ ਕਰਤਾਰ ਸਿੰਘ ਕੀਤਾ ਬੜਾ ਸਰਕਾਰ ਦਰਬਾਰ ਭਾਈ

੨੮ ਹਾੜ ਨੂੰ ਸਰਕਾਰ ਖਾਲਸੇ ਨੇ ਕਾਬਲ ਫਤੇ ਕਰਨ ਵਾਸਤੇ ਮੱਦਦ ਦੇਵਣੀ ਮਨਜ਼ੂਰ ਕਰਨੀ

ਲਾਹੌਰ ਵਿਚ ਸਰਕਾਰ ੦ਦਰਬਾਰ ਕੀਤਾ ਸਾਰੀ ਗਲ ਤੇ ਸੋਚ ਦੁੜ੍ਹਾਈ ਗਈ
ਕਰਦਾ ਦੋਸਤ ਮੁਹੰਮਦ ਛੇੜ ਖਾਨੀ ਓਹਨੂੰ ਠੱਪਯਾ ਜਾਇ ਠਹਿਰਾਇ ਗਈ
ਕਾਬਲ ਏਸੇ ਹੀ ਢੰਗ ਕਮਜ਼ੋਰ ਹੋਵੇ ਰਾਜ ਨੀਤ ਦੀ ਸੋਚ ਸੁਚਾਈ ਗਈ
ਮੱਦਦ ਦੇਵਣੀ ਕਰ ਮਨਜ਼ੂਰ ਲਈ ‡ਗੱਲ ਬਾਤ ਸਭ ਪੁਛ ਪੁਛਾਈ ਗਈ

---

†ਸਰਵਿਲੀਅਮ ਮੈਕਨਾਟਨ, ਕਪਤਾਨ ਮੈਕਰੀਗਰ, ਕਪਤਾਨ ਵੈੱਡ ਆਨਰੇਬਲ ਆਜ਼ਬਰਨ, ਡਾਕਰ ਡਰੋਮੋਡ [ਲਤੀਫ ਸਫਾ ੪੮ ]

੧ਕੰਵਰ ਪ੍ਰਤਾਪ ਸਿੰਘ ਮਹਾਰਾਜੇ ਸ਼ੇਰ ਸਿੰਘ ਦਾ ਪੁਤਰ ਸੀ, ਮਿਸਟਰ ਅਸਬੋਰਨ (ਲਤੀਫ ਫੁਟ ਫੁਟ ਨੋਟ ਸਫਾ ੪੮੮ ) ਆਪਨੇ ਸਫਰਨਾਮੇ ਵਿਚ ਲਿਖਦਾ ਹੈ ਕਿ ਕੰਵਰ ਪ੍ਰਤਾਪ ਸਿੰਘ ਬੜਾ ਸੁੰਦਰ ਹਸਮੁਖਾ ਤੇ ਸਜੀਲਾ ਹੋਣਹਾਰ ਸੀ। ਅਫਸੋਸ ਕਿ ਐਸੇ ਅਨਮੁਲੜੇ ਲਾਲ ਨੂੰ ਬੇਵਕੂਫ ਲਹਿਣਾ ਸਿੰਘ ਸੰਧਾਵਾਲੀਏ (ਕੇਨਿੰਗਰਮ) ਐਵੇਂ ਮਾਰ ਕੇ ਗੁਵਾ ਦਿਤਾ, ਫੁਲ ਖਿੜਨ ਤੋਂ ਪਹਿਲਾਂ ਹੀ ਕਲੀ ਤੋੜਕੇ ਆਪਣੀ ਬੇ ਪਛਾਣੀ ਤੇ ਕੁਲ ਘਾਤੀ ਦਾ ਸਬੂਤ ਦਿਤਾ।

੦ਇਹ ਦਰਬਾਰ ਹਜ਼ੂਰੀ ਬਾਗ ਕਿਲ੍ਹੇ ਦੇ ਸਾਹਮਣੇ ਸੰਗਮਰਮਰ ਦੀ ਬਾਰਾਂ ਦਰੀ (ਜੋ ਮਹਾਰਾਜ ਨੇ ਬੜੇ ਸ਼ੌਕ ਨਾਲ ਬਣਵਾਈ ਸੀ ) ਵਿਚ ੩੧ ਜੂਨ ੧੮੩੮ ਈਸਵੀ ਨੂੰ ਹੋਯਾ ਸੀ [ਲਤੀਫ ੧੩ ਜੁਲਾਈ ਲਿਖਦਾ ਹੈ ਸਫਾ ੪੮੯ ]

‡ਤਵਾਰੀਖ ਖਾਲਸਾ ਵਿਚ ਲਿਖਯਾ ਹੈ ਕਿ ਸਰਕਾਰ ਅੰਗਰੇਜ਼ੀ ਦੇ ਵਕੀਲਾਂ ਨੇ ਤਿੰਨ ਗੱਲਾਂ ਪੇਸ਼ ਕੀਤੀਆਂ:–੧. ਦੋਸਤ ਮੁਹੰਮਦ ਨੂੰ ਤਖਤੋਂ ਉਤਾਰ ਕੇ ਸਾਹ ਸੁਹਾਹ ਨੂੰ ਤਖਤ ਬੈਠਾਉਣ ਵਿਚ ਸਰਕਾਰ ਖਾਲਸਾ ਮੱਦਦ ਦੇਵੇ। ੨. ਏਸ ਕੰਮ ਵਾਸਤੇ ਜਿਹੜੀ ਸਿੱਖ ਫੌਜ ਜਾਵੇ ਉਹ ਅੰਗਰੇਜ਼ ਅਫਸਰਾਂ ਦੇ ਰਹਿਤ ਥੱਲੇ ਰਹੇ। ੩. ਸਿੰਧ ਦਾ ਮੁਲਕ ਸਰਕਾਰ ਖਾਲਸਾ ਸਰਕਾਰ ਅੰਗਰੇਜ਼ੀ ਨੂੰ ਦੇ

ਸਿਰੋਪਾਉ ਵਕੀਲਾਂ ਨੂੰ ਦੇਇ ਕਰਕੇ ਖਾਤਰ ਓਹਨਾਂ ਦੀ ਬਹੁਤ ਕਰਾਈ ਗਈ
ਗਏ ਵਿਦਯਾ ਹੋ ਕਰਤਾਰ ਸਿੰਘਾ ਫ਼ੌਜ ਰਹੇ ਤਯਾਰ ਸੁਨਾਈ ਗਈ

ਵਾਕ ਕਵੀ

ਸਾਂਝੀ ਕੀਤੀ ਮੁਹਿੰਮ ਇਹ ਸਰ ਜਾਵੇ ਸ਼ਾਹ ਸ਼ੁਜਾਹ ਨੂੰ ਤਖਤ ਬੈਠਾਯਾ ਜਾਊ
ਮੁਲਕਾਤ ਹੁਣ ਦੋਹਾਂ ਸਰਕਾਰਾਂ ਦੀ ਹੋਏ ਜਦੋਂ ਹੋਇਗੀ ਫੇਰ ਸੁਨਾਯਾ ਜਾਊ
ਦਿਨ ਗਰਮੀਆਂ ਦੇ ਬਰਸਾਤ ਆ ਗਈ ਸੋਗ ਭਰਯਾ ਕਿੱਸਾ ਸੁਨਾਯਾ ਜਾਊ
ਰਾਜ ਖਾਲਸੇ ਵਿਚ ਕਰਤਾਰ ਸਿੰਘਾ ਦਿਨੋ ਦਿਨ ਘਾਟਾ ਹੁਣ ਪਾਯਾ ਜਾਊ

ਮਹਾਰਾਣੀ ਨਰੈਣ ਦਾ ਮਰਨਾ

ਅਠਾਰਾਂ ਸੌ ਪਚਾਨਵੇਂ ਚੜ੍ਹੇ ਸਾਵਣ ਮਹਾਰਾਣੀ ਨਰੈਣ ਪਛਾਨ ਭਾਈ
ਝਟਾ ਪੱਟ ਉਹ ਆਣ ਬੀਮਾਰ ਹੋਈ ਆ ਗੱਜਯਾ ਕਾਲ ਭਗਵਾਨ ਭਾਈ
ਕੂਚ ਏਸ ਜਹਾਨ ਤੋਂ ਕਰ ਗਈ ਪਤੀ ਬਰਤਾ ਉਹ ਭਗਵਾਨ ਭਾਈ
ਪਿਛੇ ਛੱਡ ਗਈ ਪਰਵਾਰ ਭਾਰਾ ਭਾਗ ਲੈ ਗਈ ਨਾਲ ਸਿਆਨ ਭਾਈ
ਹਰੀ ਸਿੰਘ ਤੇ ਰਾਣੀ ਨਰੈਣ ਪਿਛੋਂ ਉਹ ਸਿੰਘਾਂ ਦਾ ਰਿਹਾ ਨ ਸ਼ਾਨ ਭਾਈ
ਘਾਟਾ ਦਿਨੋਦਿਨ ਪਿਆ ਕਰਤਾਰ ਸਿੰਘਾ ਸੋਚਾਂ ਕਰਨ ਲਗੇ ਬੁਧਵਾਨ ਭਾਈ

ਫੀਰੋਜ਼ ਪੁਰ ਅੰਗਰੇਜ਼ੀ ਵਾਇਸਰਾਇ ਲਾਰਡ ਆਕਲੈਂਡ ਅਤੇ ਸਰਕਾਰ
ਖਾਲਸਾ ਦੀ ਮੁਲਾਕਾਤ

ਹੋਗਿਆ ਮੁਹਿੰਮ ਦਾ ਫੈਸਲਾ ਜਾਂ 'ਲਾਰਡ ਆਕਲੈਂਡ' ਨੇ ਖੁਸ਼ੀ ਧਾਰ ਭਾਈ
ਮੁਲਾਕਾਤ ਸਰਕਾਰ ਦੇ ਨਾਲ ਚਾਹੀ ਆਪੋ ਵਿਚ ਜਿਉਂ ਵਧੇ ਪਿਆਰ ਭਾਈ
ਦਿਨ ਪੋਹ ਸਤਾਰਾਂ ਸੀ ਗਿਆਮਿਥਯਾ ਕੈਂਪ ਸਜਨ ਲਗੇ *ਆਰ ਪਾਰ ਭਾਈ

---

(ਸਫਾ ੩੬੩ ਦੀ ਬਾਕੀ ਦੇਵੇਂ ਏਸ ਦੇ ਉਤਰ ਵਿਚ ਮਹਾਰਾਜੇ ਨੇ ਕਿਹਾ। (੧) ਅਸੀਂ ਸ਼ਾਹ ਸ਼ੁਜਾਹ ਨੂੰ ਤਖਤ ਉਤੇ ਬੈਠਾਉਣ ਵਿਚ ਮੱਦਦ ਦੇਣ ਨੂੰ ਤਿਆਰ ਹਾਂ ਜੇਕਰ ਸ਼ਾਹ ਸ਼ੁਜਾਹ ਸਾਨੂੰ ਲਿਖ ਦੇਵੇ ਕਿ ਉਹ ਤਖਤ ਤੇ ਬੈਠ ਕੇ ਸਰਕਾਰ ਖਾਲਸੇ ਦੇ ਸਿਰਹੱਦੀ ਇਲਾਕੇ ਦੇ ਦਖਲ ਨਹੀਂ ਦੇਵੇਗਾ। ੨. ਜਦ ਤਕ ਸਿੱਖ ਫੌਜਾਂ ਅਤੇ ਅੰਗਰੇਜ਼ੀ ਫੌਜਾਂ ਅਕੱਠੀਆਂ ਰਹਿਣ, ਗਊ ਬੱਧ ਨ ਕੀਤਾ ਜਾਵੇ। ੩. ਸਿੰਧ ਦੇ ਇਲਾਕੇ ਵਿਚੋਂ ਸਰਕਾਰ ਖਾਲਸੇ ਦੇ ਖਜ਼ਾਨੇ ਵਿਚ ਛੇ ਲੱਖ ਨਕਦ ਆਉਂਦਾ ਹੈ, ਸਰਕਾਰ ਅੰਗਰੇਜ਼ੀ ਜਿਤਨਾ ਰੁਪਯਾ ਹਮੇਸ਼ਾ ਵਾਸਤੇ ਦੇਣਾ ਮਨਜ਼ੂਰ ਕਰੇ। ੪. ਫੌਜ ਦਾ ਬਾਰਾਂ ਲੱਖ ਖਰਚ ਸਰਕਾਰ ਅੰਗਰੇਜ਼ੀ ਦੇਵੇ।

*ਸਤਿਲੁਜ ਦਰਯਾ ਦੇ।

ਤੇਰਾਂ ਪੋਹ ਸਰਕਾਰ ਤਯਾਰ ਹੋਕੇ ਪਹੁੰਚੇ ਜਾਇ ਕਸੂਰ ਵਿਚਾਰ ਭਾਈ
ਵਾਈਸਰਾਇ ਦੂਜੀ ਤਰਫ ਆਇ ਗਿਆ ਫੌਜਾਂਜਿਤੀਆਂ ਪਾਰ ਉਤਾਰ ਭਾਈ
ਜਿਵੇਂ ਰੋਪੜ ਸੀ ਧੂਮ ਧਾਮ ਹੋਈ ਕੀਤੀ ਗਈ ਓਸੇ ਅਨੁਸਾਰ ਭਾਈ
ਓਵੇਂ ਫੇਰ ਦੁਹਰਾ ਕੇ ਲਿਖਣ ਅੰਦਰ ਕੁਝ ਲਾਭ ਨ ਕਰੋ ਸ਼ੁਮਾਰ ਭਾਈ
ਮੁਲਾਕਾਤ ਸਤਾਰ੍ਹਵੀਂ ਪੋਹ ਨੂੰ ਜੀ ਹੋਈ ਦੋਹਾਂ ਸਰਕਾਰਾਂ ਦੀ ਸਾਰ ਭਾਈ
ਏਸ ਵਕਤ ਹੈਸਨ ਮਹਾਰਾਜ ਸਮਝੋ ਥੋੜ੍ਹੇ ਦਿਨਾਂ ਤੋਂ ਕੁਝ ਬੀਮਾਰ ਭਾਈ
ਵੀਹ ਪੋਹ ਨੂੰ ਪਰਤ ਪਿਛ੍ਹਾਂ ਆਏ ਸਣੇ ਲਾਟ ਦੇ ਖੁਸ਼ੀ ਅਪਾਰ ਭਾਈ
ਅੰਮ੍ਰਿਤਸਰ ਦੇ ਭੀ ਕੀਤੇ ਜਾ ਦਰਸ਼ਨ ਭੇੱਟਾ ਚਾੜ੍ਹਿਆਂ ਬਹੁਤਦਰਬਾਰ ਭਾਈ
ਫੇਰ ਵਿਚ ਲਾਹੌਰ ਦੇ ਨਾਲ ਖੁਸ਼ੀਆਂ ਪੂਰੇ ਚਾਰ ਦਿਨ ਲਏ ਗੁਜ਼ਾਰ ਭਾਈ
ਭੈੜੀ ਪੋਹ ਸਤਾਈ ਦੀ ਰਾਤ ਆਈ ਭਾਣਾ ਵਰਤਯਾ ਆਣ ਕਰਤਾਰ ਭਾਈ
ਮਰਜ਼ ਲਕਵੇ ਨਾਲ ਕਰਤਾਰ ਸਿੰਘਾ ਮਹਾਰਾਜ ਹੋ ਗਏ ਲਾਚਾਰ ਭਾਈ

ਵਾਕ ਕਵੀ

ਵਿਚ ਰੰਗ ਦੇ ਆਇਕੇ ਭੰਗ ਪਿਆ ਗਮ ਆਣਕੇ ਸ਼ਕਲ ਦਿਖਾਵੰਦੇ ਨੇ
ਬੜੇ ਬੜੇ ਹਕੀਮ ਤੇ ਡਾਕਟਰ ਭੀ ਆਪੋ ਆਪਣਾ ਜ਼ੋਰ ਆ ਲਾਵੰਦੇ ਨੇ
ਪਲ ਪਲ ਅੰਦਰ ਮਰਜ਼ ਗਈ ਵਧਦੀ ਮਹਿਮਾਨ ਭੀ ਵੇਖ ਘਬਰਾਵੰਦੇ ਨੇ
ਮੁਲਾਕਾਤ ਅਖ਼ੀਰ ਦੀ ਲਾਟ ਕੀਤੀ ਪੋਹ ਉਨੱਤੀ ਨੂੰ ਵਿਦਾ ਹੋ ਜਾਵੰਦੇ ਨੇ
ਦਿਣੋਂ ਦਿਣ ਬੀਮਾਰੀ ਦਾ ਜ਼ੋਰ ਵਧਯਾ ਦਾਨ ਪੁੰਨ ਬੇਅੰਤ ਕਰਾਵੰਦੇ ਨੇ
ਖੋਲ੍ਹੇ ਥਾਂ ਥਾਂ ਪਾਠ ਕਰਤਾਰ ਸਿੰਘਾ ਲੋਕ ਸੁਖਣਾਂ ਬਹੁਤ ਮਨਾਵੰਦੇ ਨੇ

ਕਾਬਲ ਦੀ ਮੁਹਿੰਮ

ਅਠਾਰਾਂ ਸੌ ਪਚਾਨੱਵੇਂ †ਮਾਘ ਅੰਦਰ ਫ਼ੌਜਾਂ ਤਯਾਰ ਹੋ ਕੂਚ ਬੁਲਾਇ ਦਿਤਾ
ਪੰਦ੍ਹਾਂ ਪੰਦ੍ਹਾਂ ਹਜ਼ਾਰ ਦੁਪਾਸੱਯਾਂ ਥੀਂ ਫੌਜਾਂ ਚੜ੍ਹੀਆਂ ਝੱਟ ਸੁਨਾਇ ਦਿਤਾ
ਕੰਵਰ ਨੌਨਿਹਾਲ ਸਿੰਘ ਨਾਲ ਗਿਆ ਖ਼ੈਬਰ ਵਲੋਂ ਦੀ ਸੀ ਭੜਥੂਪਾਇ ਦਿਤਾ
ਰਾਹ ਸਿੰਧ ਦੇ ਦਰ੍ਹੇ ਬੋਲਾਨ ਵਲੋਂ ਅੰਗਰੇਜ਼ਾਂ ਨੇ ਦੂੰਦ ਮਚਾਇ ਦਿਤਾ
ਅਠਾਰਾਂ ਸੌ ਛਿਆਨਵੇਂ ਸਾਲ ੦ਚੜ੍ਹਦੇ ਜਾ ਕੰਧਾਰ ਤੇ ਪੈਰ ਜਮਾਇ ਦਿਤਾ

†੨ਜਨਵਰੀ ੧੮੩੯ ਈਸਵੀ। ੦੨੫ ਅਪ੍ਰੈਲ ਨੂੰ।

‡ਅਖੀਰ ਵਸਾਖ ਨੂੰ ਪਹੁੰਚ ਕਾਬਲ ਸ਼ਾਹ ਸ਼ੁਹਾਹ ਨੂੰ ਤਖਤ ਬੈਠਾਇ ਦਿਤਾ
ਕੈਦ ਦੋਸਤ ਮੁਹੰਮਦ ਨੂੰ ਕਰ ਲਿਆ ਕਲਕੱਤੇ ਦੇ ਵਿਚ ਪੁਚਾਇ ਦਿਤਾ
ਰਹੀ ਫ਼ੌਜ ਕੁਛ ਓਥੇ ਕਰਤਾਰ ਸਿੰਘਾ ਬਾਕੀ ਸਭ ਤਾਈਂ ਪਰਤਾਇ ਦਿਤਾ

ਮਹਾਰਾਜੇ ਰਣਜੀਤ ਸਿੰਘ ਦੀ ਬੀਮਾਰੀ ਦੀ ਹਾਲਤ

ਵਧੀ ਬਹੁਤ ਆ ਮਰਜ਼ ਵਿਸਾਖ ਅੰਦਰ ਜ਼ੋਰ ਵੈਦ ਹਕੀਮ ਭੀ ਲਾ ਥੱਕੇ
ਸ਼ਾਹ ਇਨਾਇਤ ਹਕੀਮ ਅਜ਼ੀਜ਼ ਦੀਂ ਭੀ ਬੜੇ ਨੁਸਖੇ ਟੋਲ ਟੁਲਾ ਥੱਕੇ
*ਡਾਕਟਰਹਾਰਵੇ, ਬੈਟਿਨ, ਮਾਰਟਨ ਜਹੇ ਚੱਕਰ ਅਕਲ ਦੇ ਬੜੇ ਚਲਾ ਥੱਕੇ
ਪਰ ਗਈ ਨ ਕਿਸੇ ਦੀ ਪੇਸ਼ ਕੋਈ ਘੋੜੇ ਚਾਤੁਰੀ ਸਭ ਦੁੜ੍ਹਾ ਥੱਕੇ
ਖਾਧਾ ਮੌਤ ਧਨੰਤਰ ਵਰਗਯਾਂ ਨੂੰ ਜੜ੍ਹੀ ਬੂਟੀਆਂ ਫੋਲ ਫੁਲਾ ਥੱਕੇ
ਰਾਵਨ ਜਹੇ ਭੀ ਕਾਲ ਨੇ ਚੱਬ ਲਏ ਜ਼ੋਰ ਮਾਨ ਪਰਾਨ ਜਤਾ ਥੱਕੇ
ਆਈ ਮੌਤ ਨ ਰੁਕਦੀ ਕਿਸੇ ਪਾਸੋਂ, ਬੜੇ ਬੜੇ ਲਾ ਜ਼ੋਰ ਦਨਾ ਥੱਕੇ
ਮਰਨਾ ਸਭ ਨੇ ਅੰਤ ਕਰਤਾਰ ਸਿੰਘਾ ਅਫ਼ਲਾਤੂਨ ਜਹੇ ਛਪ ਛਪਾ ਥੱਕੇ

੯ ਜੇਠ ਨੂੰ ਅਖੀਰੀ ਦਰਬਾਰ

ਰੋਗ ਘਟਦਾ ਨਜ਼ਰ ਨ ਮੂਲ ਆਯਾ ਥੱਕੇ ਹਿਕਮਤੀ ਜ਼ੋਰ ਲਗਾਇ ਸਾਰੇ
ਮਹਾਰਾਜ ਚਾਹਯਾ ਦਰਬਾਰ ਕਰਨਾ, ਹੁਕਮ ਦੇਸ ਦੇ ਵਿਚ ਪੁਚਾਇ ਸਾਰੇ
ਅਮੀਰ ਸਰਦਾਰ ਜਾਗੀਰਾਂ ਵਾਲੇ ਨੰਬਰਦਾਰ ਤੇ ਪੈਂਚ ਬੁਲਾਇ ਸਾਰੇ
ਹੋਇ ਵਿਚ ਲਾਹੌਰ ਦੇ ਆਣ ਕੱਠੇ ਦਰਸ਼ਨ ਕਰਨ ਨੂੰ ਹੁਮ ਹਮਾਇ ਸਾਰੇ
ਬਾਰਾਂਦਰੀ ਹਜ਼ੂਰੀ ਬਾਗ ਅੰਦਰ ਦਰਬਾਰ ਦੇ ਸਾਜ਼ ਸਜਾਇ ਸਾਰੇ
ਕੱਠੇ ਹੋਇ ਦਰਬਾਰੀ ਕਰਤਾਰ ਸਿੰਘਾ ਬੈਠ ਗਏ ਦਰਜੇਵਾਰ ਆਇ ਸਾਰੇ

ਤਥਾ

ਮਹਾਰਾਜ ਜੀ ਪਾਲਕੀ ਵਿਚ ਪੈਕੇ ਸਜੇ ਵਿਚ ਦਰਬਾਰ ਦੇ ਆਵੰਦੇ ਨੇ
ਤੋਂਪਾਂ ਚੱਲੀਆਂ ਕਿਲ੍ਹਯੋਂ ਸਲਾਮੀ ਹੋਈ ਸਾਰੇ ਉੱਠਕੇ ਫਤ੍ਹੇ ਬੁਲਾਵੰਦੇ ਨੇ

---

‡੮ ਮਈ।

*ਡਾਕਟਰ ਹਾਰਵੇ ਇੰਗਲੈਂਡ ਦਾ ਸੀ; ਡਾਕਟਰ ਬੈਟਿਨ ਫਰਾਂਸ ਦਾ ਸੀ, ਡਾਕਟਰ ਮਾਰਟਨ ਰਨੱਮਬਰਗਰ ਆਸਟਰੀਆ ਦਾ ਸੀ ਤੇ ਮਹਾਰਾਜੇ ਪਾਸ ਇਹ ਸਾਰੇ ਨੌਕਰ ਸਨ।

'ਬਹਿਣ ਕੁਰਸੀ' ਹੁਕੀਮਾਂ ਨੇ ਬੰਦ ਕੀਤਾ ਲੇਟੇ ਪਾਲਕੀ ਵਿਚ ਰਖਾਵੰਦੇ ਨੇ
ਰੱਖੀ ਪਾਲਕੀ ਉੱਤੇ ਚਬੂਤਰੇ ਦੇ ਫੇਰ ਨਿਗ੍ਹਾ ਚੁਫੇਰੇ ਦੁੜਾਂਵਦੇ ਨੇ
ਹੈਸੀ ਬਹੁਤ ਸਰੀਰ ਕਮਜ਼ੋਰ ਹੋਯਾ ਪਰ ਹੌਂਸਲਾ ਬੜਾ ਜਤਾਂਵਦੇ ਨੇ
ਚਿਹਰੇ ਬਰਸਦਾ ਨੂਰ ਕਰਤਾਰ ਸਿੰਘਾ ਲੋਕ ਵੇਖਣੇ ਨੂੰ ਬਹੁਤ ਆਵੰਦੇ ਨੇ

ਤਥਾ

ਅੱਜਤੱਕ ਇਕਬਾਲ ਵਿਚ ਫ਼ਕਰਨਹੀਂ ਸੀ ਹਰਤਰਫ ਸੀ ਦਿਸਦਾ ਸ਼ਾਨ ਓਵੇਂ
ਜਗਮਗਾਹਟ ਦਰਬਾਰ ਵਿਚ ਹੋ ਰਹੀ ਸੀ ਸੱਜ ਧੱਜ ਸੀ ਪੂਰੀ ਪਛਾਨ ਓਵੇਂ
ਦਰਬਾਰੀਆਂ ਦੇ ਚਿਹਰੇ ਚਮਕਦੇ ਸਨ ਬੈਠੇ ਸਜੇ ਸਰਦਾਰ ਜੁਵਾਨ ਓਵੇਂ
ਦਬ ਦਬਾ ਹੈਸੀ ਸਾਰੇ ਮੁਲਕ ਅੰਦਰ ਝੂਲ ਹੱਦਾਂ ਤੇ ਰਹੇ ਨਿਸ਼ਾਨ ਓਵੇਂ
ਵੈਰੀ ਦਮ ਕਿਧਰੇ ਕੋਈ ਮਾਰਦਾ ਨ ਦਬੇ ਬੈਠੇ ਸਨ ਖ਼ਾਨ ਪਠਾਨ ਓਵੇਂ
ਸਲਤਮੱਤ ਸੀ ਕਾਇਮ ਕਰਤਾਰ ਸਿੰਘਾਂ ਥਾਂ ਦਿਸਦੇ ਸਨ ਆਵਾਦਾਨ ਓਵੇਂ

ਵਾਕ ਕਵੀ

ਏਡੀ ਆਨ ਤੇ ਸ਼ਾਠ ਉਮੈਦ ਅੰਦਰ ਇਕ ਗਲ ਪਈ ਚੱਕਰ ਲਾਵੰਦੀ ਸੀ
ਬੁਢੇ ਸ਼ੇਰ ਪੰਜਾਬ ਦੇ ਵਲ ਜਦੋਂ ਕਿਸੇ ਕਿਸੇ ਵੇਲੇ ਨਿਗ੍ਹਾ ਜਾਵੰਦੀ ਸੀ
ਤਦ ਵੇਖ ਦਰਬਾਰੀਆਂ ਸਾਰਯਾਂ ਦੀ ਆ ਤਬੀਅਤ ਬਹੁਤ ਘਬਰਾਵੰਦੀ ਸੀ
ਆ ਉੱਦਾਸੀ ਜਹੀ ਕਰਤਾਰ ਸਿੰਘਾ ਵਿਚ ਕੰਨਾਂ ਦੇ ਇਉਂ ਸੁਨਾਵੰਦੀ ਸੀ

ਤਥਾ

ਅੱਜ ਓਹੋ ਹੀ ਸ਼ੇਰਿ ਪੰਜਾਬ ਹੈ ਏਹ ਬੜੇ ਬੜੇ ਇਕਬਾਲ ਦਿਖਾਇ ਜਿਸਨੇ
ਬਾਹ੍ਹਾਂ ਮਿਸਲਾਂ ਦੇ ਵਿਚ ਸਿੰਘ ਫਸੇ ਇਕ ਲੜੀ ਦੇ ਵਿਚ ਪੁਰਾਇ ਜਿਸਨੇ
ਮਨਕੇਰੇ ਮੁਲਤਾਨ ਦੇ ਜੰਗ ਅੰਦਰ ਮਾਰ ਖ਼ਾਨਾਂ ਦੇ ਖ਼ੂਨ ਚਲਾਇ ਜਿਸਨੇ
ਬਾਰਾਂ ਗੜ੍ਹ ਕਸੂਰ ਦੇ ਫਤ੍ਹੇ ਕੀਤੇ ਝੰਡੇ ਜਾ ਕਸ਼ਮੀਰ ਝੁਲਾਇ ਜਿਸਨੇ
ਹਜ਼ਾਰੇ, ਪਸ਼ੌਰ, ਤੇ ਟਾਂਕ, ਬੰਨੂ, ਘੋੜੇ ਸਿੰਧ ਦੇ ਵਿਚ ਫਿਰਾਇ ਜਿਸਨੇ
ਜ਼ੋਰ ਤੇਗ ਦੇ ਕਾਬਲੀ ਰਾਕਸ਼ਾਂ ਦੇ ਬੂਹੇ ਸਦਾ ਲਈ ਬੰਦ ਕਰਾਇ ਜਿਸਨੇ
ਤੇਗਾਂ ਵਰ੍ਹਦੀਆਂ ਦੇ ਵਿਚ ਵਧ ਅਗੇ ਹਥੀਂ ਸੈਂਕੜੇ ਵੈਰੀ ਖਪਾਇ ਜਿਸਨੇ
ਅੱਜ ਓਹੋ ਇਹ ਸ਼ੇਰ ਕਰਤਾਰ ਸਿੰਘਾ ਧਮ੍ਹੇ ਵਿਚ ਜਹਾਨ ਦੇ ਪਾਇ ਜਿਸਨੇ

ਮਹਾਰਾਜੇ ਦੇ ਬਰਨ

ਚੁਪ ਚਾਪ ਦਰਬਾਰ ਸੀ ਸਭ ਬੈਠਾ ਮਹਾਰਾਜ ਨੇ ਮੁਖ ਹਿਲਾਯਾ ਜੀ
ਪਹਿਲੇ ਸਭ ਦੋ ਤਈਂ ਬੁਲਾਇ ਫਤ੍ਹੇ ਇਉਂ ਆਖਣਾਂ ਸ਼ੁਰੂ ਕਰਾਯਾ ਜੀ
'ਸੁਣੋ ਖਾਲਸਾ ਬੀਰ ਬਹਾਦਰੋ ਸਭ ਤੁਸਾਂ ਮੈਨੂੰ ਹੈਸੀ ਵਡਿਆਯਾ ਜੀ
ਗੁਰੂ ਪੰਥ ਗਰੀਬ ਨਿਵਾਜ਼ ਭਾਰਾ ਤਾਜ ਤਖਤ ਲਾਹੌਰ ਸੌਂਪਾਯਾ ਜੀ
ਰਾਜ ਖਾਲਸੇ ਦੇ ਸ਼ਾਨ ਮਾਨ ਬਦਲੇ ਤੁਸਾਂ ਪਾਣੀ ਥਾਂ ਲਹੂ ਡੁਲ੍ਹਾਯਾ ਜੀ
ਤੁਹਾਡੀਤੇਗ ਇਤਫ਼ਾਕ ਦੇਜ਼ੋਰ ਹੀ ਮੈਂ ਦੁਨੀਆਂ ਵਿਚ ਮਹਾਰਾਜ ਅਖਵਾਯਾ ਜੀ
ਗੁਰੂ ਪੰਥ ਨੇ ਜੋ ਸੌਂਪਯਾ ਸੀ ਇਹਨਾਂ ਦਮਾਂ ਤੱਕ ਠੀਕ ਨਿਬਾਹਯਾ ਜੀ
ਰਾਜ ਖਾਲਸੇ ਦਾ ਭਾਰਾ ਕਾਇਮ ਕਰਕੇ ਝੰਡਾ ਦੇਸ ਦੇ ਵਿਚ ਝੁਲਾਯਾ ਜੀ
ਕਸ਼ਮੀਰ, ਤਿੱਬਤ ਤੇ ਲੱਦਾਖ ਤੋੜੀ ਮਾਰ ਖੈਬਰਾਂ ਤਈਂ ਕੰਬਾਯਾ ਜੀ
ਮੁਲਕ ਸਿੰਧ ਤੇ ਜਮਨਾ ਤੱਕ ਸਾਰੇ ਅਗੇ ਖਾਲਸੇ ਦੇਸ ਝੁਕਾਯਾ ਜੀ
ਜਿੰਨਾਂ ਚਿਰ ਗੁਰੂ ਮੈਥੋਂ ਲਈ ਸੇਵਾ ਓਨਾ ਚਿਰ ਕੀਤੀ ਭਾਣਾ ਭਾਯਾ ਜੀ
ਹੁਣ ਨਹੀਂ ਸੁਾਸਾਂ ਦਾ ਪਤਾ ਕੋਈ ਦਿਹ ਨੂੰ ਰੋਗ ਨੇ ਪਕੜ ਦਬਾਯਾ ਜੀ
ਮੈਨੂੰ ਨਹੀਂ ਚਿੰਤਾ ਕਿਸੇ ਗੱਲ ਦੀ ਹੈ ਮੇਰੇ ਚਿੱਤ ਆਨੰਦ ਸਮਾਯਾ ਜੀ
ਮੈਂ ਜਾਵਾਂਗਾ ਖੁਸ਼ੀ ਕਰਤਾਰ ਸਿੰਘਾ ਗੁਰੂ ਬਾਗ ਪਰਵਾਰ ਵਧਾਯਾ ਜੀ

ਨਸੀਹਤਾਂ

ਰਾਜ ਕਾਇਮ ਕੀਤਾ ਮਰ ਮਾਰਕੇ ਮੈਂ ਇਹਨੂੰ ਹਥ ਦੇ ਵਿਚੋਂ ਗੁਵਾਯੋ ਨ
ਖੂਨ ਡੋਲ੍ਹਕੇ ਪਾਲਯਾ ਬਾਗ ਹੈ ਏਹ ਵੈਰੀ ਪਾਸੋਂ ਬਰਬਾਦ ਕਰਾਯੋ ਨ
ਹੋਈਆਂ ਬੇਸ਼ੁਮਾਰ ਕੁਰਬਾਨੀਆਂ ਨੇ ਐਵੇਂ ਘੱਟੇ ਦੇ ਵਿਚ ਰੁਲਾਯੋ ਨ
ਰਾਜ ਭਾਗ ਇਤਫਾਕ ਦਾ ਸਿੱਟਾ ਹੈ ਜੇ ਫੁਟ ਪਾਕੇ ਬੇੜਾ ਡੁਬਾਯੋ ਨ
ਆਪੇ ਵਿਚ ਰਹਯੋ ਸਾਰੇ ਮਿਲ ਕਰਕੇ ਸੱਦ ਵੈਰੀ ਨੂੰ ਵਿਚ ਬਹਾਯੋ ਨ
ਅੰਦਰ ਬੈਠਕੇ ਕੰਮ ਨਜਿੱਠ ਲੈਣੇ ਤੀਆ ਵਿਚ ਦਲਾਲ ਕੋਈ ਪਾਯੋ ਨ
ਤੁਹਾਡੇ ਗਿਰਦ ਵੈਰੀ ਖੜੇ ਮੂੰਹ ਅੱਡੀ ਗੁਮਰਾਹ ਹੋ ਦਿਲੋਂ ਭੁਲਾਯੋਂ ਨ
ਖਿੱਚੋਤਾਣ ਕਰ ਤੋੜ ਇਤਫਾਕ ਛਿੱਕਾ ਦਹੀਂ ਬਿੱਲੀਆਂ ਤਈਂ ਖੁਵਾਯੋ ਨ
ਕਰਨਾ ਜੰਗੀ ਸਾਮਾਨ ਦੇ ਵਿਚ ਵਾਧਾ ਸਿਰਹੱਦਾਂ ਤੋਂ ਫੌਜ ਘਟਾਯੋ ਨ

ਪਾਯੋ ਨਾਲ ਅੰਗਰੇਜ਼ ਵਿਗਾੜ ਨਾਹੀਂ ਭੋਲੇ ਬਣਕੇ ਦਾਉ ਭੀ ਖਾਯੋ ਨ
ਬੜੇ ਬੜੇ ਦਨਾ ਦਰਬਾਰ ਅੰਦਰ ਧੱਕ ਇਨ੍ਹਾਂ ਦੇ ਤਈਂ ਕਢਾਯੋ ਨ
ਰਾਜ ਰੱਖਯੋ ਸਾਂਭ ਕਰਤਾਰ ਸਿੰਘਾ ਵਿਚ ਫੁਟ ਦੇ ਪੈਰ ਫਸਾਯੋ ਨ

### ਰਾਜ ਕਾਜ ਖੜਕ ਸਿੰਘ ਦੇ ਸਪੁਰਦ ਕਰਨਾ

ਫੇਰ ਸਭ ਦੇ ਵਲ ਧਯਾਨ ਕਰਕੇ ਕੀਤਾ ਆਖਰੀ ਹੁਕਮ ਸੁਨਾਵਨਾ ਜੀ
ਤਾਜ ਤਖਤ ਮੈਂ ਸ਼ੌਪਯਾ ਖੜਕ ਸਿੰਘ ਨੂੰ ਤੁਸਾਂ ਏਸਦਾ ਮਾਨ ਰਖਾਵਨਾ ਜੀ
ਮੇਰੇ ਥਾਂ ਹੁਣ ਏਸਨੂੰ ਸਮਝਣਾ ਏਂ ਤਾਬੇ ਏਸਦੀ ਕੰਮ ਚਲਾਵਨਾ ਜੀ
ਫੇਰ ਆਖਯਾ ਰਾਜੇ ਧਯਾਨ ਸਿੰਘ ਨੂੰ ਤੁਸਾਂ ਆਪਣਾ ਫਰਜ਼ ਨਿਬਾਹਵਨਾ ਜੀ
ਸਦਾ ਮਿਲਕਰਕੇਨਾਲ ਖੜਕ ਸਿੰਘਦੇ ਸਿਖਰਾਜਦਾ ਭਲਾ ਹੀ ਚਾਹਵਨਾ ਜੀ
ਸਿਖ ਰਾਜ ਤੋਂ ਤੁਸਾਂ ਇਕਬਾਲ ਪਾਯਾ ਕਦੇ ਬੁਰਾ ਨ ਦਿਲੋਂ ਮਨਾਵਨਾ ਜੀ
ਏਸੇ ਤਰ੍ਹਾਂ ਕਹਯਾ ਖੜਗਸਿੰਘ ਤਾਈਂ ਰਾਜਾ ਜੀ ਦਾ ਕਹਯਾ ਕਮਾਵਨਾ ਜੀ
ਹੋਣੀ ਅੰਤ ਨੂੰ ਓਹੋ ਕਰਤਾਰ ਸਿੰਘਾ ਕੰਮ ਰਬ ਦੇ ਤਈਂ ਜੋ ਭਾਵਨਾ ਜੀ

### ਵਾਕ ਕਵੀ

ਖੜਕ ਸਿੰਘ ਦੀ ਫੇਰ ਸਲਾਮੀ ਹੋਈ ਸਿਰੋਪਾ ਆਦਰ ਦਿਲਵਾਇ ਸਭ ਨੂੰ
ਅਖੀਂ ਅੱਥਰੂ ਸਭ ਦੇ ਹੋਇ ਜਾਰੀ ਧੀਰਜਹੌਂਸਲਾਬੜਾ ਦਿਲਵਾਇ ਸਭ ਨੂੰ
ਇਹਅਖੀਰ ਸਰਕਾਰ ਦਰਬਾਰ ਕੀਤਾ ਚੰਗੀਤਰ੍ਹਾਂ ਫਿਰਮਿਲ ਮਿਲਾਇ ਸਭ ਨੂੰ
ਮੁੜ ਆਇ ਨ ਫੇਰ ਕਰਤਾਰ ਸਿੰਘਾ ਕਿਲ੍ਹੇ ਵਿਚ ਗਏ ਫਤ੍ਹੇ ਗਜਾਇ ਸਭ ਨੂੰ

### ਅਖੀਰ ਦਾ ਦਾਨ ਪੁੰਨ

ਦਿਨੋਂ ਦਿਨ ਹੋਯਾ ਰੋਗ ਵਿਚ ਵਾਧੇ ਥੱਕੇ ਬਹੁਤ ਇਲਾਜ ਕਰਾਇ ਭਾਈ
ਨੇੜੇ ਅੰਤ ਦਾ ਸਮਾਂ ਪਛਾਨ ਕਰਕੇ ਦਿੱਤੇ ਸਭ ਇਲਾਜ ਹਟਾਇ ਭਾਈ
ਚਿੱਤ ਜੋੜਯਾ ਨਾਲ ਕਰਤਾਰ ਦੇ ਜੀ ਮਾਯਾ ਮੋਹ ਜਹਾਨ ਭੁਲਾਇ ਭਾਈ
ਗੁਰਬਾਣੀ ਦੇ ਵਲ ਧਯਾਨ ਲਾਯਾ ਪਾਠ ਹੋਣ ਲਗੇ ਪਾਸ ਆਇ ਭਾਈ
ਦੋ ਲੱਖ ਮਣ ਕਣਕ ਤੇ ਸੋਨਾ ਚਾਂਦੀ ਢਾਈ ਲੱਖ ਨਕਦੀ ਰਖਵਾਇ ਭਾਈ
ਕੀਤਾ ਦਾਨ ਗਰੀਬਾਂ ਦੇ ਵਾਸਤੇ ਇਹ ਕੌਣ ਬਸਤੂਆਂ ਦਾ ਅੰਤ ਪਾਇ ਭਾਈ
ਗਤ੍ਹੂਆਂ ਮਣਸੀਆਂ ਭੁਖਯਾਂ ਨੰਗਯਾਂ ਨੂੰ ਦਿਤੇ ਮੰਗਤੇ ਸਭ ਰਿਝਾਇ ਭਾਈ

ਮੰਦਰ ਹਿੰਦੂਆਂ ਤੇ ਸਿੱਖਾਂ ਮੁਸਲਮਾਨਾਂਇਕੋ ਜਿਹਾ ਸਭਤਾਈਂ ਵੰਡਾਇ ਭਾਈ
ਸਭ ਕੁਝ ਕੀਤੀ ਕਰਤਾਰ ਸਿੰਘਾ ਭਲੀ ਘਟੀ ਨੂੰ ਕੌਣ ਵਧਾਇ ਭਾਈ

ਵਾਕ ਕਵੀ

ਤਵਾਰੀਖ ਅੰਦਰ ਲਿਖਯਾਸਾਫ ਹੈ ਇਹ ਅਸਾਂ ਵੱਡਯਾਂ ਤੋਂ ਸੁਣ ਪਾਯਾ ਸੀ
'ਕੋਹ ਨੂਰ' ਤੇ ਬੰਗਲਾ ਸੋਨੇ ਦਾ ਜੋ ਮਹਾਰਾਜੇ ਨੇ ਦਾਨ ਕਰਾਯਾ ਸੀ
ਸ੍ਰੀ ਅੰਮ੍ਰਿਤਸਰ ਦਰਬਾਰ ਅੰਦਰ ਯਾਦਗਾਰ ਇਹ ਰਹੇ ਸੁਨਾਯਾ ਸੀ
ਜਦੋਂ ਹੋਇ ਸਰਕਾਰ ਦੇ ਸ੍ਵਾਸ ਪੂਰੇ ਜਾਲ ਡੋਗਰੇ ਬਾਹਮਣਾਂ ਪਾਯਾ ਸੀ
ਧਯਾਨ ਸਿੰਘ ਤੇ ਓਸਦੇ ਸਾਥੀਆਂ ਨੇ ਰਲ ਭੈੜਯਾਂ ਮਤਾ ਪਕਾਯਾ ਸੀ
ਜਗਨ ਨਾਥ ਅੰਦਰ ਦੋਵੇਂ ਜਾਣ ਚੀਜ਼ਾਂ ਪੱਖ ਮਜ਼ੁਬੀ ਓਹਨਾਂ ਰਖਾਯਾ ਸੀ
ਬੇਲੀ ਰਾਮ ਮਿਸ਼ਰ ਤੋਸ਼ੇ ਖ਼ਾਨੀਆਂ ਜੋ ਬੇਈਮਾਨੀ ਨੂੰ ਓਸ ਨ ਚਾਹਯਾ ਸੀ
'ਤਾਜ ਤਖਤ ਦੀਆਂ ਦੋਵੇਂਹੈਨ ਚੀਜ਼ਾਂ ਦਾਨ ਕਰਨ ਲਈ ਨਹੀਂ' ਜਤਾਯਾ ਸੀ
ਹੁਣ ਦੋਵੇਂ ਚੀਜ਼ਾਂ ਖੜਕ ਸਿੰਘ ਦੀਆਂ ਓਸ ਚਾਤਰੀ ਕਰ ਬਚਾਯਾ ਸੀ
ਗਈਆਂ ਫੇਰ ਭੀ ਐਵੇਂ ਕਰਤਾਰ ਸਿੰਘਾ ਹੋਯਾ ਸੋ ਜੋ ਰਬ ਨੂੰ ਭਾਯਾ ਸੀ

ਸ਼ੇਰਿ ਪੰਜਾਬ ਮਹਾਰਾਜੇ ਰਣਜੀਤ ਸਿੰਘ ਦਾ ਚਲਾਣਾ

ਅੰਤ ਆਖਰੀ ਸਮਾਂ ਆ ਗਿਆ ਸਿਰ ਤੇ ਸਾਰੇ ਵੇਖਕੇ ਸੋਗ ਮਨਾਵੰਦੇ ਨੇ
ਜ਼ਾਰੋ ਜ਼ਾਰ ਰੋਂਦੇ ਗਮਾਂ ਵਿਚ ਡੁਬੇ ਦਾਨ ਪੁੰਨ ਬੇਅੰਤ ਕਰਾਵੰਦੇ ਨੇ
ਦਸ ਲਖ ਰੁਪਯੇ ਦਾ ਬਿਸਤਰਾ ਕਰ ਢਾਈ ਲੱਖ ਦੀ ਸ਼ਾਲ ਵਿਛਾਵੰਦੇ ਨੇ
ਖੜਗ ਸਿੰਘ ਤੇ ਰਾਜਾ ਧਯਾਨ ਸਿੰਘ ਜੀ ਚੁਕ ਬਿਸਤ੍ਰੇ ਮਰਗ ਲਿਟਾਵੰਦੇ ਨੇ
ਬਾਹਵਾਂ ਅੱਡ ਕੇ ਕਾਲ ਭਗਵਾਨ ਖੜਾ ਗੋਦੀ 'ਸ਼ੇਰਿ ਪੰਜਾਬ' ਨੂੰ ਪਾਵੰਦੇ ਨੇ
ਪਾਸਾ ਪਰਤਿਆ ਨਹੀਂ ਕਰਤਾਰਸਿੰਘਾ ਗਾੜ੍ਹੀ ਨੀਂਦ ਮਹਾਰਾਜਸੌ ਜਾਵੰਦੇ ਨੇ

ਵਾਕ ਕਵੀ

ਅਠਾਰਾਂ ਸੌ ਛਿਆਨਵੇਂ ਬਿਕ੍ਰਮੀ ਸੀ ਹਾੜੋਂ ਪੰਦਰਾਂ ਹੈਸੀ ਪਛਾਨ ਭਾਈ
ਵੀਰਵਾਰ ਇਕਾਦਸ਼ੀ ਥਿੱਤ ਹੈਸੀ ਛੇ ਘੜੀਆਂ ਦਿਨ ਰਹਿ ਜਾਨ ਭਾਈ
ਅਠਾਰਾਂ ਸੌ ਉਨਤਾਲੀਆਂ ਈਸਵੀ ਸੀ ਅਤੇ ਜੂਨੋਂ ਸਤਾਈ ਸਿਆਨ ਭਾਈ
ਉਮਰ ਭੋਗ ਕੇ ਪੂਰੇ ਉਨਾਠ ਬਰਸਾਂ ਬਲੀ ਸ਼ੇਰ ਪੰਜਾਬ ਮਹਾਨ ਭਾਈ

ਕੂਚ ਏਸ ਜਹਾਨ ਤੋਂ ਕਰ ਗਿਆ ਸੋਗ ਵਰਤਯਾ ਵਿਚ ਜਹਾਨ ਭਾਈ
ਰੰਡੀ ਹੋਈ ਪੰਜਾਬ ਕਰਤਾਰ ਸਿੰਘਾਂ, ਦੁਖਾਂ ਪੈਰ ਧਰੇ ਫੇਰ ਆਨ ਭਾਈ

ਸਰਕਾਰ ਖਾਲਸੇ ਦੀ ਮੌਤ ਸੁਣਕੇ ਸੋਗ ਵਰਤਣਾ

ਅੱਖਾਂ ਮੀਟੀਆਂਜਦੋਂਸਰਕਾਰ ਨੇ ਜੀ ਢਾਹੀਂ ਵਿਚ ਮਹੱਲਾਂ ਦੇ ਆਇ ਪੱਈਆਂ
ਹਾ ਹਾ ਕਾਰ ਮੱਚੀ ਰਣਵਾਸ ਅੰਦਰ ਰੋਣ ਰਾਣੀਆਂ ਸੁਧ ਭੁਲਾਇ ਪੱਈਆਂ
ਵੈਣ ਪੈਣ ਲਗੇ ਅੰਦਰ ਬਾਹਰ ਸਾਰੇ ਕੂੰਜਾਂ ਵਿਚ ਵਿਯੋਗ ਕੁਰਲਾਇ ਪੱਈਆਂ
ਚੰਦ ਗੁੰਮ ਹੋਗਿਆ ਆਕਾਸ਼ ਅੰਦਰ ਉਹ ਚਕੋਰੀਆਂਬਿਲਬਿਲਾਇ ਪੱਈਆਂ
ਬਿਰਹੋਂ ਸੂਰਜ ਵਿਚ ਅਸਮਾਨ ਚੜ੍ਹਯਾ ਵੇਖ ਕੱਮੀਆਂ ਸਭ ਮੁਰਝਾਇ ਪੱਈਆਂ
ਝਾਂਝਾ ਵੱਗਯਾ ਆਣ ਕੇ ਮੌਤ ਵਾਲਾ ਫੁਲਵਾੜੀਆਂ ਟੁਟ ਕੇ ਜਾਇ ਪੱਈਆਂ
ਵੱਗੀ ਹਵਾ ਖ਼ਿਜ਼ਾਂ ਦੀ ਬੁਰੀ ਭੈੜੀ ਸੁਕ ਕਲੀਆਂ ਜਾਇ ਕੁਥਾਇ ਪੱਈਆਂ
ਟੁਟੀ ਆਸ ਉਮੈਦ ਦੀ ਤਾਰ ਵਿਚੋਂ ਮੋਤੀ ਲੜੀਆਂ ਖਿੰਡ ਖਿੰਡਾਇ ਪੱਈਆਂ
ਸਿਰਤੇਚੰਦਵਿਛੋੜੇਦਾ ਆਣਚੜ੍ਹਯਾ ਆਸ ਮੇਲਦੀ ਚਕਵੀਆਂ ਲਾਇ ਪੱਈਆਂ
ਕ੍ਰਿਸ਼ਨ ਜਾਇ ਸੁਤਾ ਰੁਭਾਸ ਖੇੱਤਰ ਗੋਪਾਂ ਗਮ ਕਟਾਰੀਆਂ ਖਾਇ ਪੱਈਆਂ
ਮੌਤ ਨਦੀ ਝਨ੍ਹਾਂ ਮਹੀਂਵਾਲ ਰੁੜ੍ਹਦਾ ਕਰ ਵਾਂਗ ਸੋਹਣੀ ਹਾਇਹਾਇ ਪੱਈਆਂ
ਕਰਾਵਾਨਲੈਗਏ ਪੁੰਨੂੰਹੋਤ ਤਾਈਂ ਸੱਸੀਵਾਂਗ ਦਿਲ ਥਲੀਂ ਜਲਾਇ ਪੱਈਆਂ
ਵਾਲਖੋਹੰਦੀਆਂਪਿਟਦੀਆਂਰਾਣੀਆਂਜੀਧਾੜਾਂਗਮਾਂਦੀਆਂ ਘੇਰਾਪਾਇ ਪੱਈਆਂ
ਚੀਕਾਂਪੈਂਦੀਆਂਮਹਿਲੀਂ ਕਰਤਾਰਸਿੰਘਾਰੋਣ ਗੋੱਲੀਆਂਚਾਲ ਗੁਵਾਇ ਪੱਈਆਂ

ਤਥਾ

ਅੱਖਾਂ ਮੀਟਦਯਾਂ ਢਾਹੀਂ ਮਾਰ ਰੋਏ ਹੰਝੂ ਦੁਖਾਂ ਦੇ ਸਭ ਵਗਾਨ ਲਗੇ
ਅਜ 'ਸ਼ੇਰਿ ਪੰਜਾਬ' ਹੋ ਗੁੰਮ ਗਿਆ ਅਹਿਲਕਾਰ ਤੇ ਰੋਣ ਦੀਵਾਨ ਲਗੇ
ਰੁੰਨੇ ਸਭ ਸਰਦਾਰ ਪੁਕਾਰ ਕਰਕੇ ਸੋਗ ਸਾਰੇ ਵਜ਼ੀਰ ਮਨਾਨ ਲਗੇ
ਖੜਗ ਸਿੰਘ ਰੋਯਾ ਡਾਢਾ ਦੁਖੀ ਹੋਕੇ ਧੀਰਜ ਉਸਨੂੰ ਸਭ ਧਰਵਾਨ ਲਗੇ
ਨਾਗ ਗਮਾਂ ਦੇ ਡੰਗਯਾ ਸਾਰਯਾਂ ਨੂੰ ਤੜਫ ਤੜਫ ਕੇ ਹਾਲ ਗੁਵਾਨ ਲਗੇ
ਚੀਕਾਂ ਮਾਰੀਆਂ ਨੌਕਰਾਂ ਚਾਕਰਾਂ ਨੇ ਕਠੇ ਹੋ ਹੋ ਕੇ ਵੈਣ ਪਾਨ ਲਗੇ
ਕਿਲ੍ਹੇ ਵਿਚ ਆ ਵਰਤਯਾ ਸੋਗ ਭਾਰਾ ਰੋਣ ਮਹਿਲ ਮੀਨਾਰ ਈਵਾਨ ਲਗੇ

ਰੋਇਆ ਜ਼ਿਮੀ ਅਸਮਾਨ ਕਰਤਾਰ ਸਿੰਘਾ ਸਾਰੇ ਰੋਣ ਇਨਸਾਨ ਹੈਵਾਨ ਲਗੇ

ਤਥਾ

ਖ਼ਬਰਕਿਲ੍ਹੇਤੋਂ ਨਿਕਲਕੇਬਾਹਰ ਆਈਵਿਚਸ਼ਹਿਰ ਸਾਰੇ ਹਾਹਾ ਕਾਰ ਪੈ ਗਈ
ਕਰ 'ਸ਼ੇਰਿ ਪੰਜਾਬ' ਚੜ੍ਹਾਈ ਗਿਆ ਸੁਣਦੇ ਸਾਰ ਹੀ ਸਾਰੇ ਪੁਕਾਰ ਪੈ ਗਈ
ਧਨੀ,ਸ਼ਾਹ,ਕੰਗਾਲ,ਅਮੀਰਰੋਏਗਿਰੀਆ ਜ਼ਾਰੀ ਆ ਗਲੀ ਬਾਜ਼ਾਰ ਪੈ ਗਈ
ਲੋਕ ਛੱਡ ਬੈਠੇ ਕੰਮਾਂ ਧੰਦਿਆਂ ਨੂੰ ਚਾਰੋਂ ਤਰਫ ਉਦਾਸੀ ਆਸਾਰ ਪੈ ਗਈ
ਜਿਧਰ ਨਜ਼ਰ ਮਾਰੋ ਰੋਂਦੇ ਲੋਕ ਦਿਸਦੇ ਇਕਦਮ ਆ ਗਮਾਂਦੀ ਧਾੜ ਪੈ ਗਈ
ਹੁਣ ਬਣੂੰ ਕੀਹ ਅਗੋਂ ਕਰਤਾਰਸਿੰਘਾ ਲੋਕਾਂ ਸਾਰਿਆਂ ਵਿਚਵਿਚਾਰ ਪੈ ਗਈ

ਤਥਾ

ਫੌਜਾਂ ਵਿਚ ਸੁਣ ਵਰਤਯਾ ਸੋਗ ਭਾਰਾ ਢਾਹੀਂ ਮਾਰਕੇ ਰੋਇ ਜੁਵਾਨ ਸਾਰੇ
ਝੰਡੇ ਮਾਤਮੀ ਚੜ੍ਹ ਗਏ, ਵਿਚਛਾਉਣੀ ਜ਼ਾਹਿਰ ਗ਼ਮਾਂ ਦੇ ਹੋਇ ਨਿਸ਼ਾਨ ਸਾਰੇ
ਹੁਣ ਕੌਣ ਸਾਡਾ ਕਦਰ ਪਾਇਗਾ ਜੋ ਇਕ ਦੂਜੇ ਨੂੰ ਲਗੇ ਸੁਨਾਨ ਸਾਰੇ
ਯਾਦ ਕਰ ਸਰਕਾਰ ਦੀ ਬਖਸ਼ਸ਼ਾਂ ਨੂੰ ਦੁਖੀ ਹੋ ਹੋ ਨੀਰ ਵਗਾਨ ਸਾਰੇ
ਇਕ 'ਸ਼ੇਰਿ ਪੰਜਾਬ' ਦੀ ਮੌਤ ਨੇ ਜੀ ਦਿਤਾ ਸੋਗ ਵਰਤਾਇ ਜਹਾਨ ਸਾਰੇ
ਦਿਸਦਾ ਕੋਈ ਨ ਸੁਖੀ ਕਰਤਾਰ ਸਿੰਘਾ ਕਰ ਵੇਖਯਾ ਜਦੋਂ ਧਯਾਨ ਸਾਰੇ

ਤਥਾ

ਸਿਖੀ ਰਾਜ ਦਾ ਗੁੱਮ ਹੋ ਗਿਆ ਸੂਰਜ ਕਾਲੀ ਮਾਤਮੀ ਰਾਤ ਪਸਾਰ ਦਿਤੀ
ਰੋਂਦਾ ਸੂਰਜ ਪੱਛਮੋਂ ਜਾਇ ਛਪਯਾ ਜਾ ਪਤਾਲ ਕਰ ਗਮੀ ਇਜ਼ਹਾਰ ਦਿਤੀ
ਡੱਬ ਡੱਬ ਤਾਰੇ ਰੋਂਦੇ ਜ਼ਾਹਿਰ ਹੋਏ ਬੰਨ੍ਹ ਹੰਝੂਆਂ ਦੀ ਓਹਨਾਂ ਤਾਰ ਦਿਤੀ
ਅੰਧਕਾਰ ਜਹਾਨ ਤੇ ਛਾਇ ਗਿਆ ਕਰਮਾਂ ਆਣ ਪੰਜਾਬ ਨੂੰ ਹਾਰ ਦਿਤੀ
ਇਰਦ ਗਿਰਦ ਲਾਹੌਰ ਦੇ ਸੋਗ ਪਿਆ ਉੱਕੀ ਸੁਖਾਂ ਨੇ ਮੋੜ ਮੁਹਾਰ ਦਿਤੀ
ਖਾਧਾ ਪੀਤਾ ਨ ਕਿਸੇ ਕਰਤਾਰ ਸਿੰਘਾ ਸਾਰੀ ਰੋਂਦਯਾਂ ਰਾਤ ਗੁਜ਼ਾਰ ਦਿਤੀ

ਤਥਾ

ਤਾਣ ਲੰਮੀਆਂ ਸ਼ੇਰ ਪੰਜਾਬ ਸੁਤਾ ਸਾਰੇ ਫਿਕਰ ਸੰਸਾਰ ਦੇ ਲਾਹਿ ਭਾਈ
ਅਜ ਫਤੇ ਅਖੀਰ ਦੀ ਪਾਇ ਗਿਆ ਭਾਰੀ ਗਿਆ ਮੁਹਿੱਮ ਮੁਕਾਇ ਭਾਈ

ਰੌਂਦੇ ਪਾਸ ਬੈਠੇ ਅਹਿਲਕਾਰ ਸਾਰੇ ਭਾਰੇ ਗੁਣ ਸਰਕਾਰ ਸੁਣਾਇ ਭਾਈ
ਵੈਣ ਰਹੇ ਪੈਂਦੇ ਮਹਿਲੀਂ ਰਾਤ ਸਾਰੀ ਸੁਤਾ ਕੋਈ ਨ ਸੀ ਅੱਖ ਲਾਇ ਭਾਈ
ਵੈਣ ਸੁਣਕੇ ਰਾਣੀਆਂ ਸਾਰੀਆਂ ਦੇ ਰੋ ਉੱਠੀਆਂ ਕੰਧਾਂ ਸਬਾਇ ਭਾਈ
ਸੋਗ ਨਿਕਲ ਮਹੱਲਾਂ ਤੋਂ ਬਾਹਰ ਵਗਯਾ ਗਿਆ ਸਾਰੇ ਜਹਾਨਤੇਛਾਇ ਭਾਈ
ਰਾਤੋ ਰਾਤ ਖਬਰਾਂ ਦੂਰ ਦੂਰ ਹੋਈਆਂ ਲੋਕ ਕਰ ਉਠੇ ਹਾਇ ਹਾਇ ਭਾਈ
ਦਿਨ ਚੜ੍ਹਯਾ ਆਣ ਕਰਤਾਰ ਸਿੰਘਾ ਮਾਤਮੀ ਭੇਸ ਬਨਾਇ ਭਾਈ

ਤਥਾ

ਬੀਤੀ ਰਾਤ ਕੁਰਲਾਂਦਯਾਂ ਰੋਂਦਯਾਂ ਨੂੰ ਦਿਨ ਸੋਗ ਦਾ ਰੰਗ ਵਟਾਇ ਆਯਾ
ਚੜ੍ਹਯਾ ਸੂਰਜ ਬੁਰਾ ਉਦਾਸ ਹੋਕੇ ਘੋਰ ਅਸਮਾਨ ਦੇ ਛਾਇ ਆਯਾ
ਵੱਜੀ.ਗਜ਼ਲ ਨ ਕਿਤੇ ਘੜਯਾਲ ਖੜਕੇ ਹੁਕਮ ਚੁਪ ਦਾ ਕੋਈ ਸੁਨਾਇ ਆਯਾ
ਬਾਗਾਂ ਦਿਤੀਆਂ ਕਿਤੇ ਮੁਲਾਣਯਾਂ ਨ ਕੋਈ ਭਾਈ ਨ ਫਤਹ ਗਜਾਇ ਆਯਾ
ਕਿਤੇ ਸੰਖਦੀਪਈ ਨ ਘੂਕ ਕੱਨੀਂ ਨੌਬਤ ਖਾਨਯਾਂ ਕੋਈ ਜਿੰਦਾਲਾਇ ਆਯਾ
ਖੁਸ਼ੀ ਵਿਚ ਲਾਹੌਰ ਨ ਨਜ਼ਰ ਆਵੇ ਚੜ੍ਹ ਗਮਾਂ ਦਾ ਹੜ੍ਹ ਦਰਯਾਇ ਆਯਾ
ਛਾਉਣੀਵਿਚਨਵਜਦੇਬਿਗਲ ਕਿਧਰੇ ਕੋਈ ਸਰਦਾਰ ਨ ਸਜ ਸਜਾਇ ਆਯਾ
ਸੂਰਜਚੜ੍ਹਦਯਾਂ ਸਾਰ ਕਰਤਾਰਸਿੰਘਾ ਇਰਦਗਿਰਦ ਦਾ ਦੇਸ ਹੁਮਾਇ ਆਯਾ

ਤਥਾ

ਦਿਨ ਚੜ੍ਹਦਯਾਂ ਕਿਲ੍ਹੇ ਦੇ ਬੂਹੇ ਉੱਤੇ ਚੜ੍ਹਯਾ ਸੋਗਦਾ ਕਾਲਾਨਿਸ਼ਾਨ ਦਿਸਦਾ
ਖਲਕ਼ਤ ਬੇਸ਼ੁਮਾਰ ਆ ਹੋਈ ਕੱਠੀ ਹਰ ਇਕ ਰੋਂਦਾ ਇਨਸਾਨ ਦਿਸਦਾ
ਲੋਕ ਪਿੰਡਾਂ ਦੇ ਹੁੱਮ ਹੁਮਾ ਆ ਰਹੇ ਜੋ ਦਿਸਦਾ ਦੁਖੀ ਮਹਾਨ ਦਿਸਦਾ
ਸ਼ਹਿਰ ਵਿਚ ਉੱਕੀ ਹੜਤਾਲ ਹੋ ਗਈ ਬੂਹੇ ਖੁਲ੍ਹੇ ਨ ਕੋਈ ਮਕਾਨ ਦਿਸਦਾ
ਗ਼ਮੀ ਧਰਤ ਉਤੇ ਸਾਰੇ ਛਾਇ ਰਹੀ ਹੋਯਾ ਮਾਤਮੀ ਵੇਸ ਅਸਮਾਨ ਦਿਸਦਾ
ਲੋਕਾਂ ਦੁਖਾਂ ਦੀਆਂ ਢਾਹੀਂ ਮਾਰ ਰਹੇ ਦੁਖੀ ਸਿੱਖ ਹਿੰਦੂ ਮੁਸਲਮਾਨ ਦਿਸਦਾ
ਖੁਸ਼ੀ ਦੇਸ ਦੀ ਕਿਤੇ ਉਡਾਰ ਹੋ ਗਈ ਜੋ ਦਿਸਦਾ ਸੋ ਪਰੇਸ਼ਾਨ ਦਿਸਦਾ
ਛਾਇ ਗਈਬਰਬਾਦੀ ਕਰਤਾਰਸਿੰਘਾ ਬਾਗ਼ ਮਾਲੀ ਦੇਬਿਨ੍ਹਾਂ ਵੈਰਾਨ ਦਿਸਦਾ

ਤਥਾ

ਸ਼ਹਿਰੀ ਰੌਂਵਦੇ ਤੇ ਰੋਂਦੇ ਆਉਣ ਪੇਂਡੂ ਇਕ ਦੂਜੇ ਨੂੰ ਧੀਰ ਧਰਾਇ ਕਿਹੜਾ
ਰੋਂਦੇ ਬਾਲ ਬੁਢੇ ਨਾਰਾਂ ਰੋਂਦੀਆਂ ਜੀ ਸਬਰਕਰੋ ਇਹ ਆਖਸੁਨਾਇ ਕਿਹੜਾ
ਰੋਂਦੇਖਲੇ ਦੀਵਾਨ ਸਰਦਾਰ ਰੋਂਦੇ ਫੌਜਾਂ ਰੋਂਦੀਆਂ ਤਈਂ ਠਹਿਰਾਇ ਕਿਹੜਾ
ਸ਼ਾਹੂਕਾਰ, ਅਮੀਰ, ਵਜ਼ੀਰ ਰੋਂਦੇ ਰੋਣ ਰੱਯਤਾਂ ਦੁਖ ਵੰਡਾਇ ਕਿਹੜਾ
ਅੰਦਰਰਾਣੀਆਂ ਮਹਿਲ ਮੁਕਾਰ ਚੁਕੇ ਸੁਣਨਓਹਨਾਂ ਦੇ ਕੀਰਨੇਜਾਇ ਕਿਹੜਾ
ਰੋਂਦਾ ਦਿਸਦਾ ਦੇਸ ਕਰਤਾਰ ਸਿੰਘਾ ਇਕ ਦੂਸਰੇ ਤਈਂ ਸਮਝਾਇ ਕਿਹੜਾ

ਅਸ਼ਨਾਨ ਆਦਿਕ ਕਰਨ ਤੇ ਰਾਣੀਆਂ ਨੂੰ ਆਖਰੀ ਦਰਸ਼ਨ

ਰਾਤ ਰੋਇ ਤੇ ਰੋਂਦਯਾਂ ਦਿਨ ਚੜ੍ਹਿਆ ਆਖਰ ਅੰਤ ਦਾ ਫਿਕਰ ਦੁੜ੍ਹਯਾ ਜੀ
ਖੜਗਸਿੰਘ ਤੇ ਰਾਜੇ ਧਿਆਨ ਸਿੰਘਨੇ ਕਿਉੜਾ ਅਤਰ ਗੁਲਾਬ ਮੰਗਾਯਾ ਜੀ
ਢਾਹੀਂ ਮਾਰ ਦਰਬਾਰੀਆਂ ਸਾਰਿਆਂ ਨੇ ਦਿਹ ਚੁਕ ਅਸ਼ਨਾਨ ਕਰਾਯਾ ਜੀ
ਹੀਰੇ ਮੋਤੀਆਂ ਝਾਲਰਾਂ ਜੜਤ ਜੜਿਆ ਲਿਆ ਪਾਸ ਬਿਬਾਨ ਰਖਾਯਾ ਜੀ
ਫੇਰ ਸ਼ਾਹੀ ਪੁਸ਼ਾਕ ਪਹਿਨਾ ਕਰਕੇ ਸਾਰਾ ਓਵੇਂ ਹੀ ਸਾਜ਼ ਸਜਾਯਾ ਜੀ
ਜਿਵੇਂ ਰੋਜ਼ ਦਰਬਾਰੀ ਪੁਸ਼ਾਕ ਪਾਂਦੇ ਓਸੇ ਤਰ੍ਹਾਂ ਬਨਾ ਬਨਾਯਾ ਜੀ
ਫੇਰ ਚੁਕ ਕੇ 'ਸ਼ੇਰਿ ਪੰਜਾਬ' ਤਾਈਂ ਦੋਹਾਂ ਵਿਚ ਬਿਬਾਨ ਲਿਟਾਯਾ ਜੀ
ਕਰ ਲਵੋ ਦੀਦਾਰ ਕਰਤਾਰ ਸਿੰਘਾ ਅੰਦਰ ਰਾਣੀਆਂ ਤਈਂ ਸੁਨਾਯਾ ਜੀ

ਤਥਾ

ਰਣਵਾਸ ਤੋਂ ਰਾਣੀਆਂਨਿਕਲ ਆਈਆਂ ਸਭ ਆਖਰੀ ਕਰਨਦੀਦਾਰ ਸਮਝੋ
ਕੂੰਜਾਂਵਾਂਗਕੁਰਲਾਂਦੀਆਂਆਇਗਈਆਂ ਮੱਚੀ ਵਿਚਮਹਿਲਾਂ ਹਾ ਹਾ ਕਾਰ ਸਮਝੋ
ਓਹਨਾਂਪੱਥਰਾਂਤਈਂਰੁਵਾਇ ਦਿਤਾ ਰੋਈਆਂ ਖ਼ਲਕਤਾਂ ਭੀ ਢਾਹੀਂ ਮਾਰ ਸਮਝੋ
ਅਹਿਲਕਾਰ ਦੀਵਾਨ ਵਜ਼ੀਰ ਰੋਏ ਹਿੱਲ ਗਏ ਸਭ ਮਹਿਲ ਮੁਨਾਰ ਸਮਝੋ
ਓਸ ਪ੍ਰੀਤਮ ਪਿਆਰੇ ਦਾ ਅੰਤ ਦਰਸ਼ਨਕਰ ਹਟਗਈਆਂ ਵਾਰੋਵਾਰ ਸਮਝੋ

†ਹਰ ਦੇਵੀ ਤੇ ਦੂਜੀ ਮਹਿਤਾਬ ਕੌਰਾਂ ਰਾਜ ਦੇਈ ਤੇ ਦੇਬਨੋ ਸਾਰ ਸਮਝੋ
ਚਿੱਟੇਪਹਿਨ ਪੁਸ਼ਾਕੇ ਇਹ ਬੈਠ ਗਈਆਂ ਸਤੀ ਹੋਣੇ ਨੂੰ ਰਾਣੀਆਂਦਾਰ ਸਮਝੋ
ਚੰਬੋ ਹਰੀ ਸੋਨੀ ਭਾਈ ਚੰਨਨੋ ਜੀ ਚੰਪਾਕਲੀ ਜੁਵਾਰੀ ਵਿਚਾਰ ਸਮਝੋ
ਇਹ ਗੋੱਲੀਆਂ ਸੱਤੇ ਹੀ ਬੈਠਗਈਆਂ ਲਾਇ ਸਭਨਾਂ ਹਾਰ ਸ਼ਿੰਗਾਰ ਸਮਝੋ
ਬੈਠ ਗਈਆਂ ਅਡੋਲ ਕਰਤਾਰ ਸਿੰਘਾ ਸਤੀ ਹੋਣ ਨੂੰ ਨਾਲ ਸਰਕਾਰ ਸਮਝੋ

ਸਤੀਆਂ ਦੇ ਆਖਰੀ ਬਚਨ

ਚੋਹਾਂ ਰਾਣੀਆਂ ਦੇ ਮੱਥੇ ਨੂਰ ਚੜ੍ਹਿਆ ਸੱਤੇ ਗੋੱਲੀਆਂ ਪਾਸ ਸੋਹਾਂਦੀਆਂ ਨੇ
ਖੜਗ ਸਿੰਘ ਤੇਰਾ ਜੇ ਧਯਾਨ ਸਿੰਘ ਉਹ ਸਤੀਆਂ ਅੰਤ ਬੁਲਾਂਦੀਆਂ ਨੇ
ਫੇਰ ਪਾਸ ਬਠਾਲਕੇ ਦੋਹਾਂ ਦੇ ਜੀ ਚੁਕ ਪੋਥੀਆਂ ਹੱਥ ਫੜਾਂਦੀਆਂ ਨੇ
ਇਕ ਮਿਕ ਹੋਕੇ ਰਾਜ ਕਰਾਂਗੇ ਜੀ ਸੌਂਹਾਂ ਦੋਹਾਂ ਪਾਸੋਂ ਕਰਵਾਂਦੀਆਂ ਨੇ
ਫੇਰ ਜੋ ਕੁਝ ਮਾਲ ਮਤਾਹ ਹੈਸੀ ਉਹ ਗਰੀਬਾਂ ਨੂੰ ਦੇਇ ਦਵਾਂਦੀਆਂ ਨੇ
ਮੋਹ ਮੇਟ ਜਹਾਨ ਕਰਤਾਰ ਸਿੰਘਾ ਸੁਰਤ ਵਿਚ ਕਰਤਾਰ ਟਿਕਾਂਵਦੀਆਂ ਨੇ

ਕਿਲ੍ਹੇ ਵਿਚੋਂ ਮਹਾਰਾਜੇ ਦਾ ਬਿਬਾਨ ਨਿਕਲਨਾ

ਜੋ ਕੁਝ ਅੰਤ ਦੇ ਕਾਰ ਵਿਚਾਰ ਹੈਸਨ ਲੋਕ ਰੀਤ ਸਾਰੀ ਕਰਵਾਂਵਦੇ ਨੇ
ਖੜੇ ਹੋ ਕੇ ਸੋਧ ਅਰਦਾਸ ਤਾਈਂ ਰਤਨ ਜੜਤ ਬਿਬਾਨ ਉਠਾਵੰਦੇ ਨੇ
ਸੱਭੇ ਰਾਣੀਆਂ ਪਿੱਟ ਬੇਹਾਲ ਹੋਈਆਂ ਵਿਚ ਸਤਰ ਦੇ ਸਭ ਬੈਠਾਵੰਦੇ ਨੇ
ਪਿੱਛੇ ਗਯਾਰਾਂ ਹੀ ਸਤੀਆਂ ਲਗ ਟੁਰੀਆਂ ਵੇਖ ਦੇਵਤੇ ਰੂਪ ਸ਼ਰਮਾਵੰਦੇ ਨੇ
ਬੜੇ ਬੜੇ ਸਰਦਾਰ ਹੋ ਨਾਲ ਚੱਲੇ ਅਖੀਂ ਗਮਾਂ ਦੇ ਨੀਰ ਵਹਾਵੰਦੇ ਨੇ
ਆਇ ਮਹਿਲਾਂ ਤੋਂ ਬਾਹਰ ਕਰਤਾਰ ਸਿੰਘਾ ਲੋਕ ਆਖਰੀ ਫਤੇ ਬੁਲਾਵੰਦੇ ਨੇ

ਅਖੀਰ ਦੀ ਸੋਗ ਭਰੀ ਅਸਵਾਰੀ

ਤੋਪਾਂ ਕੜਕੀਆਂ ਸ਼ਾਹੀ ਸਲਾਮੀ ਹੋਈ ਲੈ ਆਇ ਜਦ ਬਾਹਿਰ ਬਿਬਾਨ ਰੋਂਦੇ
ਢਾਹੀਂ ਮਾਰੀਆਂ ਖ਼ਲਕਤਾਂ ਸਾਰੀਆਂ ਨੇ ਪਸ਼ੂ, ਪੰਛੀ, ਇਨਸਾਨ ਹੈਵਾਨ ਰੋਂਦੇ

---

†ਹਰਦੇਵੀ:—ਚੋਧਰੀ ਰਾਮ ਦੀ ਧੀ ਅਟੱਲ ਗੜ੍ਹ ਜ਼ਿਲਾ ਗੁਰਦਾਸਪੁਰ ਵਾਲੀ, ਮਹਿਤਾਬ ਕੌਰ:—ਰਾਜੇ ਕਟੋਚ ਵਾਲੇ ਦੀ ਧੀ, ਰਾਜ ਕੌਰ—ਪਦਮਾ ਰਾਜਪੂਤ ਦੀ ਧੀ ਨੂਰਪੁਰ ਵਾਲੀ, ਦੇਬਨੋ-ਦੇਵੇ ਵਟਾਲੇ ਵਾਲੇ ਸੰਧ ਭਰੀ ਦੀ ਧੀ।

ਪਹਿਲਾਂ ਫੌਜਾਂ ਨੇ ਸ਼ਾਹੀ ਸਲਾਮੀ ਕੀਤੀ ਰਹੇ ਖੜੇ ਸਰਦਾਰ ਜੁਵਾਨ ਰੋਂਦੇ
ਫੌਜ ਖੜੀ ਦੋ ਤਰਫ ਕਤਾਰ ਬੱਧੀ ਜ਼ਾਰ ਜ਼ਾਰ ਸਭ ਹੋਇ ਹੈਰਾਨ ਰੋਂਦੇ
*ਪੁਤ੍ਰ ਪੋਤਰੇ ਜਿੰਨੇ ਸਰਦਾਰ ਓਥੇ ਸਾਰੇ ਨਾਲ ਬਿਬਾਨ ਦੇ ਜਾਨ ਰੋਂਦੇ
ਹੀਰੇ ਮੋਤੀ ਜਵਾਹਿਰ ਰੁਪੱਯੇ ਮੋਹਰਾਂ ਬਿਬਾਣ ਦੇ ਉੱਤੋਂ ਸੁਟਾਨ ਰੋਂਦੇ
ਜਾਣ ਰਾਣੀਆਂ ਦੌਲਤਾਂ ਸੁਟਦੀਆਂ ਜੀ ਅਗੇ ਹੋ ਨ ਲੋਕ ਉਠਾਨ ਰੋਂਦੇ
ਨਾਲ ਮਾਰੂ ਵਡਹੰਸ ਦੇ ਸ਼ਬਦ ਰਾਗੀ ਕਰਦੇ ਕੀਰਤਨ ਜਾਣ ਸੁਨਾਨ ਰੋਂਦੇ
ਉੱਤੇ ਵਾਜਯਾਂ ਚਾੜ੍ਹ ਗਿਲਾਫ਼ ਕਾਲੇ ਧੀਮੀ ਗਮੀ ਦੀ ਚਾਲ ਵਜਾਨ ਰੋਂਦੇ
ਕੁਝ ਕਿਲ੍ਹੇ ਤੋਂ ਦੂਰ ਕਰਤਾਰ ਸਿੰਘਾ ਚਿਖਾ ਪਾਸ ਬਿਬਾਣ ਰਖਾਨ ਰੋਂਦੇ

ਵਾਕ ਕਵੀ

ਜਿਧੀਆਂ ਚਰਣ ਤਲਾਂ ਦਾ ਨਹੀਂ ਸੀ ਅੰਤ ਕੋਈ ਤਾਬੇ ਜਿਸ ਦੀ ਲਖਾਂ ਅਸਵਾਰ ਚੜ੍ਹਦੇ
ਜ਼ਰੀ ਜ਼ੇਵਰਾਂ ਦੇ ਨਾਲ ਸਜੇ ਹੋਇ ਬੜੇ ਬੜੇ ਸੋਹਣੇ ਅਹਿਲਕਾਰ ਚੜ੍ਹਦੇ
ਹਾਥੀ ਕੋਤਲਾਂ ਤਈਂ ਸ਼ੰਗਾਰ ਕਰਕੇ ਅਗੇ ਪਿਛੇ ਹਜ਼ਾਰਾਂ ਸਰਦਾਰ ਚੜ੍ਹਦੇ
ਧੁੰਮਾਂ ਪੈਂਦੀਆਂ ਵਿਚ ਜਹਾਨ ਦੇ ਸਨ ਜਦੋਂ ਕਦੇ ਹੋ ਕਿਤੇ ਤਯਾਰ ਚੜ੍ਹਦੇ
ਪੈਂਦੀ ਧਮਕ ਪੰਜਾਬ ਦੇ ਵਿਚ ਸਾਰੇ ਮਹਾਰਾਜ ਜਦ ਪਹਿਨ ਹਥਯਾਰ ਚੜ੍ਹਦੇ
ਕਾਲ ਬਲੀ ਤੋਂ ਹਾਰ ਕਰਤਾਰ ਸਿੰਘਾ ਚਹੁੰ ਕੰਧਯਾਂ ਤੇ ਆਖਰਕਾਰ ਚੜ੍ਹਦੇ

ਮਹਾਰਾਜਾ ਰਣਜੀਤ ਸਿੰਘ ਦਾ ਸਸਕਾਰ

ਚਿਖ਼ਾ ਚੰਦਨੋਂ ਹੋਈ ਤਯਾਰ ਹੈਸੀ ਓਹਦੇ ਪਾਸ ਬਿਬਾਣ ਰਖਾਇ ਕਰਕੇ
ਮਾਰੂ ਰਾਗ ਅਲਾਪਯਾ ਰਾਗੀਆਂ ਨੇ ਵਡਹੰਸ ਦੀ ਪੌੜੀਆਂ ਲਾਇ ਕਰਕੇ
ਸਭ ਤਈਂ ਦੀਦਾਰ ਕਰਵਾਇ ਦਿਤਾ ਮੂੰਹ ਉੱਪਰੋਂ ਕੱਪੜਾ ਲਾਹਿ ਕਰਕੇ
ਫੇਰ ਸੋਧ ਅਰਦਾਸ ਤੇ ਮਾਰ ਢਾਹੀਂ ਹੰਝੂ ਖ਼ੂਨ ਦੇ ਅੱਖੀਂ ਵਗਾਇ ਕਰਕੇ
ਦੇਹ ਚਿਖ਼ਾ ਤੇ ਚੁਕ ਚੜ੍ਹਾਇ ਦਿਤੀ ਹਾਇ ਹਾਇ ਆਵਾਜ਼ ਸੁਨਾਇ ਕਰਕੇ
ਬੈਠ ਰਾਣੀਆਂ ਸਿਰ ਦੇ ਵਲ ਗਈਆਂ ਸੁਰਤ ਵਿਚ ਪ੍ਰੇਮ ਟਿਕਾਇ ਕਰਕੇ

---

*ਮਹਾਰਾਜੇ ਦਾ ਸਾਰਾ ਪ੍ਰਵਾਰ ਇਕੱਠਾ ਸੀ, ਪੁੱਤ੍ਰ ਸ਼ਾਹਿਜ਼ਾਦਾ ਸ਼ੇਰ ਸਿੰਘ ਅਤੇ ਕੰਵਰ ਨੌਨਿਹਾਲ ਸਿੰਘ ਉਸ ਵੇਲੇ ਮੌਜੂਦ ਨਹੀਂ ਸਨ । ਸ਼ੇਰ ਸਿੰਘ ਤਾਂ ਸਿਰਹੱਦ ਤੇ ਦੌਰੇ ਗਿਆ ਹੋਯਾ ਸੀ ਤੇ ਕੰਵਰ ਜੀ ਕਾਬਲ ਦੀ ਮੁਹਿੰਮ ਤੇ ਗਏ ਹੋਇ ਸਨ ।

ਚਰਨ ਮੱਲ ਜਾ ਬੈਠੀਆਂ ਗੋਲੀਆਂ ਜੀ ਦਿਹ ਹੰਗਤਾ ਸਭ ਮਿਟਾਇ ਕਰਕੇ
ਛੱਪਰਫੁਲਾਂਦਾਹੈਸੀ ਤੱਯਾਰਹੋਇਆ ਅਤਰ ਕਿਉੜਾ ਫੁਲੇਲਛਿੜਕਾਇ ਕਰਕੇ
ਖੜਗਸਿੰਘ ਸਤੀਆ ਉਤੇ ਰਖ ਦਿਤਾ ਪੱਬਰ ਦਿਲਦੇ ਤਈਂ ਬਨਾਇ ਕਰਕੇ
ਲਾਯਾ ਚਿਖ਼ਾ ਨੂੰ ਲੰਬੂ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਸ਼ਬਦ ਸੁਨਾਇ ਕਰਕੇ

ਰੰਗ ਤੇ ਬੇਕਾਰੀ

ਲੰਬੂ ਲੱਗਦੇ ਸਾਰ ਹੀ ਕਿਲ੍ਹੇ ਉਤੋਂ ਤੋਪਾਂ ਕੜਕੀਆਂ ਜ਼ਿਮੀਂ ਅਸਮਾਨ ਰੋਏ
ਢਾਹੀਂ ਮਾਰੀਆਂ ਸਭ ਦਰਬਾਰੀਆਂ ਨੇ ਫੌਜਦਾਰ ਸਰਦਾਰ ਜੁਵਾਨ ਰੋਏ
ਪੁਤਰ ਪੋਤਰੇ ਰੋਵੰਦੇ ਗਿਰਦ ਗਿਰਦਾ ਸਭ ਸਾਕ ਸਰਬੰਧ ਪਛਾਨ ਰੋਏ
ਰੋਇ ਲੋਕ ਪਿੰਡਾਂ ਵਿਚੋਂ ਆਦਿ ਜਿਹੜੇ ਹਿੰਦੂ ਸਿੰਘ ਅਤੇ ਮੁਸਲਮਾਨ ਰੋਏ
ਰੋਇ ਸਾਧ ਫ਼ਕੀਰ ਭੀ ਮੋਹ ਅੰਦਰ ਬੇਵਕੂਫ ਅਕਾਲ ਹੁਣਵਾਨ ਰੋਏ
ਹੋਯਾ ਲੋਪ ਰਣਜੀਤ ਸਿੰਘ ਚਿਖ਼ਾ ਅੰਦਰ ਭਾਗ ਦੇਸ ਪੰਜਾਬ ਦੇ ਆਨ ਰੋਏ
ਹਾ ਹਾ ਕਾਰ ਆ ਚਾਰ ਚੁਫੇਰ ਪੈ ਗਈ ਪੰਛੀ ਅਤੇ ਇਨਸਾਨ ਹੈਵਾਨ ਰੋਏ
ਚਾਰੋਂ ਤਰਫ ਉਦਾਸੀਆਂ ਛਾਇ ਗਈਆਂ ਸਭ ਲੋਕ ਹੋ ਦੁਖੀ ਸਹਾਨ ਰੋਏ
ਭਾਂਬੜ ਮੱਚ ਕੇ ਚਿਖਾ ਬਲੰਦ ਹੋ ਗਈ ਵੇਖ ਸਤੀਆਂ ਨੂੰ ਸਭੇ ਜਾਨ ਰੋਏ
ਰੰਡੀ ਹੋਈ ਪੰਜਾਬ ਕਰਤਾਰ ਸਿੰਘਾ ਅਕਲਮੰਦ ਸਾਰੇ ਵਿਦਵਾਨ ਰੋਏ

ਰਾਜਾ ਧਯਾਨ ਸਿੰਘ

ਹੋਇ ਚਿਖਾ ਬਲੰਦ ਜਾਂ ਆਣਕੇ ਜੀ ਰੋਇ ਰੋਇ ਕੇ ਹਾਲ ਸੁਣਾਨ ਲਗੇ
ਧਯਾਨ ਸਿੰਘ ਚਿਖਾ ਵਿਚ ਚਾਹਿ। ਪੈਣਾ ਫੜ ਫੜ ਅਮੀਰ ਹਟਾਨ ਸਾਰੇ
ਘੜੀ ਮੁੜੀ ਉਹ ਆਵੰਦਾ ਚਿਖਾ ਵਲੇ ਰੋਕ ਰੋਕ ਕੇ ਪਿਛ੍ਹਾਂ ਪਰਤਾਨ ਸਾਰੇ
ਵਿਚੋਂ ਜਾਣਦੇ ਬਹੁਤ ਫਰੇਬ ਕਰਦਾ ਚੁਪ ਕਰ ਰਹੇ ਵਿਦਵਾਨ ਸਾਰੇ
ਪੰਡਤ ਦੇਵੀ ਪ੍ਰਸ਼ਾਦ ਸਮਿੱਥ ਜੈਸੇ ਨਿਰਪੱਖ ਹੋ ਕਰਨ ਬਿਆਨ ਸਾਰੇ
ਕਰਦਾ ਹੈਸੀ ਦਿਖਾਵਾ ਕਰਤਾਰ ਸਿੰਘਾ ਰਾਇ ਅਪਨੀ ਸਾਫ ਲਿਖਾਨ ਸਾਰੇ

ਵਾਕ ਕਵੀ

ਇਕ ਗਲ ਸੁਣੀ ਅਸਾਂ ਵੱਡਯਾਂ ਤੋਂ ਸਮਾਂਬਹੁਤ ਨਹੀਂ ਅਜੇ ਵਿਹਾਇ ਗਿਆ
ਚਿਖਾ ਮੱਚੀ ਤੇ ਜੋੜਾ ਕਬੂਤਰਾਂ ਦਾ ਕਿਲ੍ਹਯੋਂ ਮਾਰ ਉਡਾਰੀਆਂ ਆਇ ਗਿਆ

ਚਿਖਾ ਵਿਚ ਪੈਕੇਅਗਨ ਰੂਪ ਹੋਯਾ ਸਮਾਂਪਯਾਰ ਦੀ ਸ਼ਕਲ ਦਿਖਾਇ ਗਿਆ
ਦੂਜਾ ਹੋਰ ਕਰਤਾਰ ਦਾ ਹੋਯਾ ਭਾਣਾ ਬੱਦਲ ਆਣ ਅਕਾਸ਼ ਤੇ ਛਾਇ ਗਿਆ
ਕੋਈ ਕੋਈ ਕਣੀ ਹੈਸੀ ਪੈਣ ਲੱਗੀ ਇੰਦਰ ਸੋਗ ਦੇ ਹੰਝੂ ਵਗਾਇ ਗਿਆ
ਹੋਇ ਧਰਤ ਆਕਾਸ਼ ਕਰਤਾਰ ਸਿੰਘਾ 'ਅਜ ਮਰ ਧਰਮੀ ਬਾਦਿਸ਼ਾਹਿ ਗਿਆ

ਲੋਕਾਂ ਦੀ ਆਹੋਜ਼ਾਰੀ

ਅਹਿਲਕਾਰ ਰੋਂਦੇ ਚਿਖਾ ਵੇਖ ਕਰਕੇ ਪਤਾ ਨਹੀਂ ਸਮਾ ਹੁਣਆਊ ਕਿਹੜਾ
ਹਾਇ 'ਸ਼ੇਰਿ ਪੰਜਾਬ' ਮਹਾਂ ਬਲੀ ਪਿਛੋ ਸਾਡੇਤਈਂ ਜਗੀਰਾਂ ਦੁਵਾਊ ਕਿਹੜਾ
ਰੋਂਦੇ ਰਾਜੇ, ਵਜ਼ੀਰ, ਦੀਵਾਨ ਸਾਰੇ ਹੁਣ ਸ਼ਾਨ ਦਰਬਾਰ ਵਧਾਊ ਕਿਹੜਾ
ਖਲੇ ਪੈਦਲ ਅਤੇ ਅਸਵਾਰ ਰੋਂਦੇ ਸਾਡੀ ਹਿੰਮਤਾਂ ਦੀ ਕਦਰ ਪਾਊ ਕਿਹੜਾ
ਕੰਠੇ, ਕੜੇ, ਇਨਾਮ ਜੁਵਾਹਿਰਾਤਾਂ ਜ਼ੌਹਰ ਫੌਜਾਂ ਦੇ ਵੇਖ ਵੰਡਾਊ ਕਿਹੜਾ
ਇਕ ਦਮ ਸਿਪਾਹੀ ਤੋਂ ਚੁਕ ਕਰਕੇ ਕਦਰ ਪਾ ਸਰਦਾਰ ਬਨਾਊ ਕਿਹੜਾ
ਰਾਜਭਾਗ ਦੇਇ ਨੌਕਰਾਂਟਹਿਲੀਆਂ ਨੂੰ ਸਿਰ ਚਾਕਰਾਂਛਤਰ ਝੁਲਾਊ ਕਿਹੜਾ
ਰੋਂਦਾਦੇਸ ਪੰਜਾਬਹੀ ਨਜ਼ਰਆਉਂਦਾ ਪਰਜਾ ਸੁਖ ਦੇ ਨਾਲ ਵਸਾਊ ਕਿਹੜਾ
ਸਾਰੇ ਰੋਣ ਫਕੀਰ ਗਰੀਬ ਕੰਗਲੇ ਦਾਨ ਦੇਇ ਕੇ ਸਾਨੂੰ ਰਿਝਾਊ ਕਿਹੜਾ
ਹਿੰਦੂ ਰੋਵੰਦੇ ਭਾਜੜਾਂ ਯਾਦ ਕਰਕੇ ਧਾੜਾਂ ਆਉਂਦੀਆਂ ਡੱਕ ਮੁੜਾਊ ਕਿਹੜਾ
ਮੁਸਲਮਾਨ ਰੋਂਦੇ ਪਰਜਾ ਇਕ ਜੈਸੀ ਸਮਝ ਸਿਰ ਤੇ ਹੱਥ ਰਖਾਊ ਕਿਹੜਾ
ਸ਼ਾਹੂਕਾਰ ਰੋਂਦੇ, ਰੋਂਦੇ ਪਤਾਂ ਵਾਲੇ ਸਾਨੂੰਗਿਲਜਿਆਂ ਪਾਸੋਂ ਬਚਾਊ ਕਿਹੜਾ
ਰੋਣ ਦਾਇਰਿਆਂ ਅਤੇ ਮਸੀਤਾਂਵਾਲੇ ਸਾਡੇ ਨਾਮ ਤੇ ਵਾਸੀਆਂ ਲਾਊ ਕਿਹੜਾ
ਰੋਣ ਭਾਈ ਤੇ ਪੰਡਿਤ ਮੰਦਰਾਂ ਦੇ ਲਖਾਂ ਬਖਸ਼ਸ਼ਾਂ ਹੁਣ ਕਰਾਊ ਕਿਹੜਾ
ਰੋਣ ਬੁੱਢੜੇ, ਮਾੜੇ, ਅਨਾਥ ਅੱਨੇ ਸਾਨੂੰ ਰੋਜ਼ੀਆਂ ਹੁਣ ਪੁਚਾਊ ਕਿਹੜਾ
ਵਿਦਵਾਨ ਰੋਂਦੇ, ਗੁਣਵਾਨ ਰੋਂਦੇ, ਸਾਨੂੰ ਵੇਖਕੇ ਪੱਲੇ ਭਰਾਊ ਕਿਹੜਾ
ਆਪੋ ਆਪਣੇ ਸੁਖਾਂ ਨੂੰ ਰੋਣ ਸਾਰੇ ਸੁਖ ਬਿਨ੍ਹਾਂ ਸਰਕਾਰ ਵਰਤਾਊ ਕਿਹੜਾ
ਵੈਰੀ ਸਿਰ ਤੇ ਬਹੁਤ ਕਰਤਾਰ ਸਿੰਘਾ ਰਾਜ ਕਾਜ ਦੇ ਤਈਂ ਚਲਾਊ ਕਿਹੜਾ

ਸਸਕਾਰ ਕਰਕੇ ਮੁੜਨਾ

ਦੇਹ ਸੜਕੇ ਝੱਟ ਸੁਵਾਹ ਹੋ ਗਈ ਆਖਰ ਕੀਰਤਨ ਸੋਹਿਲਾ ਉਚਾਰ ਮੁੜਦੇ

ਅਗਨ ਭੇਟ ਕਰ 'ਸ਼ੇਰਿ ਪੰਜਾਬ' ਤਾਈਂ ਸਾਰੇ ਹਿੱਤਕਾਰੀ ਢਾਹੀਂ ਮਾਰ ਮੁੜਦੇ
ਬਿਨ੍ਹਾਂ ਸਬਰ ਦੇ ਹੋਰ ਕੀ ਵਾਹ ਚੱਲੇ ਹੰਝੂ ਡੋਲ ਸੱਭੇ ਨਰ ਨਾਰ ਮੁੜਦੇ
ਆਪੋ ਆਪਣੀ ਰਾਹੀਂ ਪੈ ਗਏ ਸਾਰੇ ਯਾਦ ਕਰ ਸਰਕਾਰ ਲਾਚਾਰ ਮੁੜਦੇ
ਗੁਣ ਗਾਉਂਦੇ ਨੀਰ ਵਹਾਉਂਦੇ ਜੀ ਲੋਕ ਰੱਯਤਾਂ ਦੇ ਹੋ ਬੇਜ਼ਾਰ ਮੁੜਦੇ
ਤਦਬੀਰ ਦੇ ਨਾਲ ਕਰਤਾਰ ਸਿੰਘਾ ਨਹੀਂ ਕਦੇ ਭੀ ਹੁਕਮ ਕਰਤਾਰ ਮੁੜਦੇ

ਕਰਤਾਰ ਦਾ ਹੁਕਮ

ਜ਼ਬਰਦਸਤ ਅਕਾਲ ਦਾ ਹੁਕਮ ਸਮਝੋ ਪਲਾਂ ਵਿਚ ਕਈ ਰੰਗ ਦਿਖਾਇ ਭਾਈ
ਆਉਂਦਾ ਅੰਤ ਨ ਸਦਾ ਬੇਅੰਤ ਡਾਢਾ ਜਿਵੇਂ ਚਾਹੁੰਦਾ ਖੇਲ ਰਚਾਇ ਭਾਈ
ਪਲਾਂ ਵਿਚ ਭਰੇ ਕਰ ਸੱਖਣੇ ਦੇਇ ਦੇਇ ਸੱਖਣੇ ਝੱਟ ਭਰਾਇ ਭਾਈ
ਵਿਚ ਥਲਾਂ ਦੇ ਸ਼ੋਹ ਵਗਾਇ ਦੇਂਦਾ ਸ਼ੋਹ ਵੱਗਦੇ ਦੇਇ ਅਟਕਾਇ ਭਾਈ
ਥਾਂ ਵਸਤੀਆਂ ਕਰ ਉਜਾੜ ਦੇਂਦਾ ਤੇ ਵੈਰਾਨਯਾਂ ਦਈਂ ਵਸਾਇ ਭਾਈ
ਖਿੜੇ ਬਾਗ਼ ਬਹਾਰ ਵੈਰਾਨ ਕਰਦਾ ਛੱਡ ਦੇਵੰਦਾ ਖਿਜ਼ਾਂ ਹਵਾਇ ਭਾਈ
ਸੁਕੇ ਹਰੇ ਕਰਦਾ ਮੀਂਹ ਮਿਹਰ ਦਾ ਪਾ ਬਾਰ ਵਿਚ ਗੁਲਜ਼ਾਰ ਖਿੜਾਇ ਭਾਈ
ਸੋੱਗੀ ਰੋੱਗੀਆਂ ਤਈਂ ਹਸਾਇ ਦੇਂਦਾ ਅਤੇ ਹਸਦਯਾਂ ਤਈਂ ਰੁਵਾਇ ਭਾਈ
ਵੱਜਨ ਸ਼ਾਦਯਾਨ ਰੰਗ ਰਾਗ ਹੁੰਦੇ ਵਿਚ ਪਲਾਂ ਦੇ ਵੈਣ ਪੁਵਾਇ ਭਾਈ
ਪੰਛੀ ਉੱਡਦੇ ਵਿਚ ਆਕਾਸ਼ ਖੁਲੇ ਬੰਨ੍ਹ ਜਾਲ ਦੇ ਵਿਚ ਫਸਾਇ ਭਾਈ
ਕਿਹੜੀ ਕਿਹੜੀ ਗਿਣਾਂ ਦਸੋ ਗੱਲ ਏਥੇ ਜੋ ਚਾਹਿ ਸੋ ਕਰੇ ਕਰਾਇ ਭਾਈ
ਵੇਖੋ ਕੱਲ੍ਹ ਲਾਹੌਰ ਬਹਿਸ਼ਤ ਹੈਸੀ ਅੱਜ ਸੋਗ ਰਿਹਾ ਸਾਰੇ ਛਾਇ ਭਾਈ
ਗਹਿਮਾ ਗਹਿਮ ਹੁੰਦੀ ਜਿਹੜੇ ਸ਼ਹਿਰ ਅੰਦਰ ਰੋਂਦੇ ਆਵੇਂਦੇ ਨਜ਼ਰ ਸਬਾਇ ਭਾਈ
ਜਿਥੇ ਲਗਦੇ ਰੋਜ਼ ਦਰਬਾਰ ਹੈਸਨ ਦਿਤੀ ਗ਼ਮਾਂ ਦੀ ਸਫ਼ਾ ਵਿਛਾਇ ਭਾਈ
ਅਜ ਰਾਗ ਨ ਰੰਗ ਨ ਖੁਸ਼ੀ ਕਿਧਰੇ ਲੋਕ ਫਿਰਨ ਚਿਹਰੇ ਮੁਰਝਾਇ ਭਾਈ
ਸੋਗ ਵਰਤਯਾ ਸਾਰੇ ਕਰਤਾਰ ਸਿੰਘਾ ਰੰਗ ਬਦਲ ਗਿਆ ਝੱਟ ਆਇ ਭਾਈ

ਵਾਕ ਕਵੀ

ਸਦਾ ਰਿਹਾ ਨ ਕੋਈ ਜਹਾਨ ਅੰਦਰ ਬੜੇ ਬੜੇ ਏਥੇ ਆ ਆ ਟੁਰ ਗਏ
ਦੇਂਦਾ ਰਹਿਣ ਨ ਕਾਲ ਭਗਵਾਨ ਬੈਠੇ ਸਾਰੇ ਮਾਰੀਦੇ ਕੂਚ ਬੁਲਾ ਟੁਰ ਗਏ

ਸ਼ਾਹ ਧਨੀ ਕੰਗਾਲ ਨ ਰਿਹਾ ਕੋਈ ਬੇਵਕੂਫ ਤੇ ਸਾਰੇ ਦਨਾ ਟੁਰ ਗਏ
ਬਣੀਆਂ ਝੁਗੀਆਂ ਛਡ ਫਕੀਰ ਗਏ ਬਾਦਸ਼ਾਹ ਗੜ੍ਹ ਕੋਟ ਬਨਾ ਟੁਰ ਗਏ
ਪ੍ਰਿਥੂ ਰਾਜ ਦਲੀਪ ਤੇ ਸੱਘਰ ਜੈਸੇ ਬੜੇ ਬੜੇ ਪਰਤਾਪ ਵਧਾ ਟੁਰ ਗਏ
ਰਾਜਾ ਨੌਰਖ ਸੁਰਾਂਕ ਤੇ ਬਲ ਬਾਵਨ ਪਾਵਨ ਜੱਗ ਤੇ ਜੱਸ ਫੈਲਾ ਟੁਰ ਗਏ
ਕੁੰਬ ਕਰਨ ਰਾਵਨ ਮੇਘਨਾਥ ਜੈਸੇ ਲੰਕਾ ਗੜ੍ਹ ਤੇ ਰਾਜ ਕਮਾ ਟੁਰ ਗਏ
ਹਨੂੰਮਾਨ ਸੁਗ੍ਰੀਵ ਤੇ ਬਾਲ ਅੰਗਦ ਬੇਮਿਸਾਲ ਯੋਧੇ ਅਖਵਾ ਟੁਰ ਗਏ
ਭੀਮਸੈਨ ਅਰਜਨਕਰਨ ਬਲੀਭੀਸ਼ਮ ਅਤਿਰਥੀ ਬਲਵਾਨ ਕਹਾ ਟੁਰ ਗਏ
ਕੰਸ ਬੰਸ ਦਰਯੋਧਨ ਹਠੀ ਜੈਸੇ ਕਰ ਭਾਰਥ ਦੇਸ ਮਰਵਾ ਟੁਰ ਗਏ
ਅਫ਼ਲਾਤੂ ਅਤੇ ਲੁਕਮਾਨ ਜੈਸੇ ਘੋੜੇ ਅਕਲ ਦੇ ਬੜੇ ਦੁੜ੍ਹਾ ਟੁਰ ਗਏ
ਦਾਰਾਬਾਦਸ਼ਾਹਅਤੇਸਿਕੰਦਰਆਜ਼ਮਦੁਨੀਆਂ ਜਿਤਨੇ ਦਾ ਕਰਦੇ ਚਾ ਟੁਰ ਗਏ
ਮਹਿਮੂਦ ਜੇਸੇ ਵੱਡੇ ਮਾਰ ਖੋਰੇ ਲੁਟਾਂ ਹਿੰਦ ਦੇ ਵਿਚ ਮਚਾ ਟੁਰ ਗਏ
ਅਕਬਰ ਬੀਰਬਲ ਜਹੇ ਨ ਰਹੇ ਕਾਇਮ ਕੱਟ ਜ਼ਿੰਦਗੀ ਹੱਸ ਹਸਾ ਟੁਰ ਗਏ
ਸ਼ਾਹ ਜਹਾਨ ਜੈਸੇ ਰਹੇ ਜਹਾਨ ਤੇ ਨ ਕਿਲ੍ਹੇ ਕੋਟਾਂ ਨੂੰ ਛੱਡ ਛੁਡਾ ਟੁਰ ਗਏ
ਨਾਦਰਸ਼ਾਹ ਅਤੇ ਅਹਿਮਦ ਸ਼ਾਹ ਜੈਸੇ ਪਾ ਭਾਜੜਾਂ ਖਾਕ ਉਡਾ ਟੁਰ ਗਏ
ਪੈਰ ਟਿਕੇ ਨ ਕਿਸੇ ਦੇ ਜੱਗ ਉਤੇ ਸਦਾ ਰਹਿਣ ਲਈ ਜ਼ੋਰ ਲਾ ਟੁਰ ਗਏ
ਮੌਤ ਸਭ ਨੂੰ ਮਾਰ ਕੇ ਗਰਦ ਕੀਤਾ ਕਈ ਚੰਮ ਦੇ ਦੱਮ ਚਲਾ ਟੁਰ ਗਏ
ਖਾਣਾ ਫਲ ਨ ਫੂਲ ਨਸੀਬ ਹੋਯਾ ਕਈ ਬਾਗ ਬਹਾਰ ਲਗਾ ਟੁਰ ਗਏ
ਦਾਣਾ ਇਕ ਨ ਜਾਂਦਯਾਂ ਪਿਆ ਪੱਲੇ ਗੰਜ ਦੌਲਤਾਂ ਜਮ੍ਹਾਂ ਕਰਾ ਟੁਰ ਗਏ
ਵਡੇ ਮਾਨ ਮਗਰਰੀਆਂ ਜ਼ੋਰਾਂ ਵਾਲੇ ਅੰਤ ਦੌਲਤਾਂ ਜਮ੍ਹਾਂ ਕਰਾ ਟੁਰ ਗਏ
ਮਾੜੇ ਮੋਟਯਾਂ ਦੀ ਗਲ ਕੌਣ ਪੁਛੇ ਫਰਾਊਨ ਜਹੇ ਰੱਬ ਅਖਵਾ ਟੁਰ ਗਏ
ਬੈਠਾ ਕੋਈ ਨ ਪੈਰ ਪਸਾਰ ਏਥੇ ਕਈ ਹਿਕਮਤਾਂ ਜ਼ੋਰ ਦਿਖਾ ਟੁਰ ਗਏ
ਆਸਾਂ ਪੂਰੀਆਂਹੋਈਆਂ ਨ ਕਿਸੇ ਦੀਆਂ ਦੁਨੀਆਂ ਦੌਲਤਾਂਨੂੰਖੱਫੇ ਪਾ ਟੁਰ ਗਏ
ਰਹਿਣਾ ਮਿਲਯਾ ਰੱਜ ਕੇ ਜੱਗ ਤੇ ਨ ਰਹਿਣ ਵਾਸਤੇ ਸੋਚ ਸੁਚਾ ਟੁਰ ਗਏ
ਕਈ ਛੱਡ ਗਏ ਪਿਛੇ ਨੇਕੀਆਂ ਨੂੰ ਬਹੁਤੇ ਬਦੀਆਂ ਬਦ ਕਮਾ ਟੁਰ ਗਏ
ਕਈ ਕਰ ਭਲਿਆਈਆਂ ਛੱਡ ਗਏ ਕਈ ਜ਼ਾਲਿਮ ਖਲਕ ਸਟਾ ਟੁਰ ਗਏ

ਮਰ ਗਿਆਂ ਦਾ ਕੋਈ ਨ ਨਆਲੌਂਦਾ ਸਿਰਖਾਧਾਂ ਦੀ ਪੰਡ ਉਠਾ ਟੁਰ ਗਏ
ਇਹ ਜੱਗ ਸਰਾਉਂ ਮੁਸਾਫ਼ਿਰਾਂ ਦੀ ਫੇਰੀ ਪਾ ਪਾ ਸ਼ਾਹੁ ਗਦਾ ਟੁਰ ਗਏ
ਰਿਹਾ ਕੋਈ ਨ ਸਦਾ ਕਰਤਾਰ ਸਿੰਘਾ ਚਾਰ ਦਿਨਾਂ ਦੇ ਵਾਜੇ ਬਜਾ ਟੁਰ ਗਏ

ਤਥਾ

ਏਸੇ ਤਰ੍ਹਾਂ ਰਣਜੀਤ ਸਿੰਘ ਜੱਗਅੰਦਰ ਫੇਰੀ ਵਾਂਗ ਵਣਜਾਰਯਾਂ ਪਾਇ ਗਿਆ
ਹੈ ਸੀ ਜੀਵ ਕੋਈ ਪਰਤਾਪ ਵਾਲਾ ਚਮਤਕਾਰ ਵਡੇ ਦਿਖਲਾਇ ਗਿਆ
ਇਕ ਛੋਟੇ ਜੈਸੇ ਸਰਦਾਰ ਤੋਂ ਜੀ ਬਾਦਸ਼ਾਹ ਪੰਜਾਬ ਕਹਾਇ ਗਿਆ
ਰਿਹਾ ਆਪ ਨ ਭਾਵੇਂ ਕਰਤਾਰ ਸਿੰਘਾ ਨਾਮ ਨੇਕੀ ਦੇ ਨਾਲ ਰਖਾਇ ਗਿਆ

ਮਹਾਰਾਜੇ ਰਣਜੀਤ ਸਿੰਘ ਦੇ ਗੁਣ

ਏਸ ਜੱਗ ਜਹਾਨ ਫਨਾਹ ਅੰਦਰ ਚੰਗੇ ਸ਼ਾਨ ਦਿਖਾਇ ਰਣਜੀਤ ਸਿੰਘ ਨੇ
ਸਭ ਰਾਜਯਾਂਰਾਣਯਾਂ ਬਾਦਸ਼ਾਹਾਂ ਤੋਂ ਸੋਹਣੇਸਾਜ਼ਸਜਾਇ ਰਣਜੀਤ ਸਿੰਘ ਨੇ
ਇਕ ਮਿਸਲ ਵਿਚੋਂ ਖੜਾ ਹੋਇ ਕਰਕੇ ਉਚੇ ਪਦ ਪਾਇ ਰਣਜੀਤ ਸਿੰਘ ਨੇ
ਜ਼ੋਰ ਤੇਗ਼ ਤੇ ਆਪਣੇ ਹੌਂਸਲੇ ਦੇ ਵੈਰੀ ਮਾਰ ਖਪਾਇ ਰਣਜੀਤ ਸਿੰਘ ਨੇ
ਦੇਸ ਜੰਮੂ ਕਸ਼ਮੀਰ ਲਦਾਖ ਤਿੱਬਤਸਾਰੇ ਸਿੱਕੇ ਬੈਠਾਇ ਰਣਜੀਤ ਸਿੰਘ ਨੇ
ਗੜ੍ਹ ਤੋੜ ਮੂਲਤਾਨ ਕਸੂਰ ਵਾਲੇ ਖ਼ਾਨ ਮਾਰ ਨਿਵਾਇ ਰਣਜੀਤ ਸਿੰਘ ਨੇ
ਪੱਛੋਂ ਕਾਬਲੋਂ ਦੇਸ ਕੰਧਾਰ ਤੋੜੀ ਮਾਰ ਗ਼ਾਜ਼ੀ ਕੰਬਾਇ ਰਣਜੀਤ ਸਿੰਘ ਨੇ
ਟਕੇ ਲਏ ਪਠਾਨਾਂ ਤੋਂ ਨਾਲ ਤੇਗ਼ਾਂ ਤਾੜ ਝੰਭ ਰਖਾਇ ਰਣਜੀਤ ਸਿੰਘ ਨੇ
ਸੈ ਬਰਸਾਂ ਦੇ ਗ਼ਦਰ ਤੇ ਪਏ ਰੌਲੇ ਦੇਸ ਵਿਚੋਂ ਮਿਟਾਇ ਰਣਜੀਤ ਸਿੰਘ ਨੇ
ਜ਼ੋਰ ਤੇਗ਼ ਦੇ ਕਾਬਲੀ ਰਾਕਸ਼ਾ ਦੇ ਹੱਲੇ ਬੰਦ ਕਰਵਾਇ ਰਣਜੀਤ ਸਿੰਘ ਨੇ
ਜ਼ੋਰ ਭਾਜੜਾਂਧਾੜਾਂ ਲੁਟੇਰਯਾਂ ਦੇ ਲੋਕਾਂ ਤਾਈਂ ਭੁਲਵਾਇ ਰਣਜੀਤ ਸਿੰਘ ਨੇ
ਹੱਨੇ ਹੱਨੇ ਬਣੀਸਿਖਾ ਸ਼ਾਹੀ ਸੀ ਜੋ ਲਈ ਸਭਮਿਲਾਇ ਰਣਜੀਤ ਸਿੰਘ ਨੇ
ਰਾਜਅਦਲ ਇਨਸਾਫ਼ਦਾਕਾਇਮਕਰਕੇ ਲੋਕਖੁਸ਼ੀਵਸਾਇ ਰਣਜੀਤ ਸਿੰਘ ਨੇ
ਵੈਰ ਮਜ਼੍ਹਬ ਦੇ ਪਏ ਚਿਰਾਂ ਦੇ ਜੋ ਦਿਲਾਂ ਵਿਚੋਂ ਉੜਾਇ ਰਣਜੀਤ ਸਿੰਘ ਨੇ
ਮੁਸਲਮਾਨ ਹਿੰਦੂ ਸਿਖ ਇਕੋ ਜਹੇ ਅਦਲ ਵਿਚ ਤੁਲਾਇ ਰਣਜੀਤ ਸਿੰਘ ਨੇ
ਦੇਸ ਵਿਚੋਂ ਬਰਬਾਦੀਆਂ ਦੂਰ ਕਰਕੇ ਨੇਰ ਰਾਹ ਚਲਾਇ ਰਣਜੀਤ ਸਿੰਘ ਨੇ

# ਸ਼ੇਰੇ ਪੰਜਾਬ

## ਮਹਾਰਾਜੇ ਰਣਜੀਤ ਸਿੰਘ ਖਾਨਦਾਨ ਸਜਰਾ

ਬੁੱਢਾ ਸਿੰਘ

ਚੰਦਾ ਸਿੰਘ (ਸੰਧਾਵਾਲੀਆਂ ਦਾ ਵੱਡਾ ਹੋਯਾ ਹੈ)

ਨੌਧ ਸਿੰਘ

ਚੜ੍ਹਤ ਸਿੰਘ

ਮਹਾਂ ਸਿੰਘ

ਮਹਾਰਾਜਾ ਰਣਜੀਤ ਸਿੰਘ

ਖੜਗ ਸਿੰਘ ਸ਼ੇਰ ਸਿੰਘ ਤਾਰਾ ਸਿੰਘ ਪਸ਼ੌਰਾ ਸਿੰਘ ਕਸ਼ਮੀਰਾ ਸਿੰਘ ਮੁਲਤਾਨ ਸਿੰਘ ਦਲੀਪ ਸਿੰਘ

ਨੌਨਿਹਾਲ ਸਿੰਘ 1840 ਵਿਚ ਮੋਯਾ

1949 ਵਿਚ ਮੋਯਾ]

ਜਗਜੋਧ ਸਿੰਘ ਫਤੇ ਸਿੰਘ

ਅਮਰ ਸਿੰਘ

ਕਿਸ਼ਨ ਸਿੰਘ ਕੇਸਰ ਸਿੰਘ ਅਰਜਨ ਸਿੰਘ

ਉੱਤਮ ਸਿੰਘ ਹਰੀ ਸਿੰਘ

[ਅੰਗਰੇਜ਼ ਲੈ ਗਏ] ਦਲੀਪ ਸਿੰਘ ਦੀ ਔਲਾਦ ਇੰਗਲੈਂਡ ਵਿਚ ਹੈ

ਪ੍ਰਤਾਪ ਸਿੰਘ ਦੇਵਾ ਸਿੰਘ ਸ਼ਾਹਦੇਵ ਸਿੰਘ

ਬਲਦੇਵ ਸਿੰਘ

ਪਰਜਾ ਲਈ ਸਕੂਲ ਤੇ ਡਾਬਖਾਨੇ ਹਸਪਤਾਲ ਖੁਲ੍ਹਾਇ ਰਣਜੀਤ ਸਿੰਘ ਨੇ
ਰਾਖੀਦੇਸਦੀਲਈ ਪੁਲਸ ਕਾਇਮ ਕਰਕੇ ਧੱਕੇਧੋੜੇਹਟਾਇ ਰਣਜੀਤ ਸਿੰਘ ਨੇ
ਵਧ ਵਿਕ੍ਰਮਾ ਜੀਤ ਤੋਂ ਹੋਯਾ ਦਾਨੀ ਭੁਖੇ ਨੰਗੇ ਰਿਝਾਇ ਰਣਜੀਤ ਸਿੰਘ ਨੇ
ਖੁਸ਼ੀ ਹੋਕੇ ਆਪਣੇ ਨੌਕਰਾਂ ਤੋਂ ਚੁਕ ਰਾਜੇ ਬਨਾਇ ਰਣਜੀਤ ਸਿੰਘ ਨੇ
ਦਾਇਰੇਮੰਦਰਾਂ ਮਸਜਿਦਾਂਹੁਜਰਯਾਂਨੂੰਪਿੰਡ ਮੁਆਫ਼ਦੁਵਾਇ ਰਣਜੀਤ ਸਿੰਘ ਨੇ
ਏਥੇ ਕਿਸ ਤਰ੍ਹਾਂ ਗਿਣਾਂ ਕਰਤਾਰ ਸਿੰਘਾ ਜੋ ਕੰਮ ਨਿਬਾਹਿ ਰਣਜੀਤ ਸਿੰਘ ਨੇ

ਮਹਾਰਾਜੇ ਰਣਜੀਤ ਸਿੰਘ ਦਾ ਪਰਵਾਰ

ਭਗਵਾਨ ਭਾਰਾ ਰਣਜੀਤ ਸਿੰਘ ਸੀ ਛੱਡ ਗਿਆ ਉਹ ਬਾਗ ਪਰਵਾਰ ਪਿਛੇ
ਪੁਤ੍ਰ ਸੱਤ ਸੋਹਣੇ ਵਿਚ ਗਿਣਤੀ ਦੇ ਕਈ ਪੋਤਰੇ ਭੀ ਹੋਣਹਾਰ ਪਿਛੇ
ਤੀਹ ਰਾਣੀਆਂ *ਬਿਨ੍ਹਾਂ ਨਕੇਣ ਸਮਝੋ ਖਿੜੀ ਛੱਡ ਗਿਆ ਗੁਲਜ਼ਾਰ ਪਿਛੇ

---

*੧. ਮਹਾਰਾਣੀ ਮਤਾਬ ਕੌਰ ਜੈ ਸਿੰਘ ਘਨੀਏ ਦੀ ਪੋਤਰੀਜੋ ੧੭੯੬ ਈਸਵੀ ਨੂੰ ਵਿਆਹੀ ਤੇ ੧੮੧੩ ਈਸਵੀ ਨੂੰ ਮਰ ਗਈ। ੨. ਰੂਪ ਕੌਰ ਸੈਦ ਮਾਮੂਦ ਵਾਲੇ ਜੈ ਸਿੰਘ ਦੀ ਧੀ ੧੮੧੫ ਈਸਵੀ ਵਿਚ ਵਿਆਹੀ ਤੇ ੧੮੭੮ ਈਸਵੀ ਵਿਚ ਮੋਈ। ੩. ਲੱਛਮੀ ਦੇਸਾ ਸਿੰਘ ਵੱਡ ਪੱਗੀਏ ਦੀ ਧੀ ੧੮੨੦ ਈਸਵੀ ਵਿਚ ਵਿਆਹੀ ੧੮੬੭ ਵਿਚ ਮੋਈ। ੪. ਰਜਬੰਸੋ ਤੇ ੫. ਮਹਿਤਾਬ ਕੌਰ ਰਾਜੇ ਸੰਸਾਰ ਚੰਦ ਦੀਆਂ ਧੀਆਂ। ੬. ਗੁਲਬਹਾਰ ੧੮੩੩ ਈਸਵੀ ਨੂੰ ਵਿਆਹੀ ੧੮੬੩ ਈਸਵੀ ਨੂੰ ਲਾਹੌਰ ਗੁਜ਼ਰ ਗਈ। ੭. ਰਾਮ ਦੇਵੀ ਕੌਰ ਸਿੰਘ ਦੀ ਧੀ। ੮. ਹਰਦੇਈ ਕਰਮ ਸਿੰਘ ਛੀਨੇ ਦੀ ਧੀ। ਮਹਾਰਾਣੀ ਜਿੰਦ ਕੌਰ ਚਾਚਰ ਪਿੰਡ ਜ਼ਿਲਾ ਗੁਜਰਾਂਵਾਲੇ ਮੱਨਾ ਸਿੰਘ ਔਲਖ ਜੱਟ ਦੀ ਧੀ। ਬਦਕਿਸਮਤ ਮਹਾਰਾਜੇ ਦਲੀਪ ਸਿੰਘ ਦੀ ਮਾਤਾ। ੧੦. ਰਾਣੀ ਦੇਵੀ ਨਕੌੜੇ ਵਜ਼ੀਰ ਜਸਵਾਂ ਜ਼ਿਲੇ ਹੁਸ਼ਯਾਰਪੁਰ ਵਾਲੇ ਦੀ ਧੀ। ੧੧. ਰਤਨ ਕੌਰ ਤੇ ੧੨. ਦਯਾ ਕੌਰ ਗੁਜਰਾਤ ਵਾਲੇ ਸਾਹਿਬ ਸਿੰਘ ਭੰਗੀ ਦੀਆਂ ਔਰਤਾਂ ਜੋ ਸਾਹਿਬ ਸਿੰਘ ਦੀ ਮੌਤ ਪਿਛੋਂ ਮਹਾਰਾਜਾ ਨੇ ਆਪਣੇ ਘਰ ਪਾ ਲਈਆਂ ਸਨ। ੧੩. ਚੰਦ ਕੌਰ ਜੈ ਸਿੰਘ ਚੈਨ ਪੁਰੀਏ ਜ਼ਿਲਾ ਅੰਮ੍ਰਿਤਸਰ ਦੀ ਧੀ ੧੮੧੫ ਈਸਵੀ ਵਿਚ ਵਿਆਹੀ ੧੮੪੦ ਵਿਚ ਮੋਈ। ੧੪. ਮਤਾਬ ਕੌਰ ਚੌਧਰੀ ਸੁਜਾਨ ਮੱਲ੍ਹੇ ਜ਼ਿਲਾ ਗੁਰਦਾਸ ਪੁਰ ਵਾਲੇ ਦੀ ਧੀ ੧੮੨੨ ਈਸਵੀ ਵਿਚ ਵਿਆਹੀ ੧੮੭੮ ਈਸਵੀ ਨੂੰ ਮੋਗੀ। ੧੫. ਸੁਜਾਨ ਕੌਰ ਸੂਬਾ ਸਿੰਘ ਰਲਵਈ ਦੀ ਧੀ ੧੮੩੨ ਵਿਚ ਵਿਆਹੀ ਤੇ ੧੮੭੯ ਵਿਚ ਮੋਈ। ੧੬. ਗੁਲਾਬ ਕੌਰ ਜਗਦਯਾਂ ਵਾਲੀ ੧੮੩੬ ਈਸਵੀ ਨੂੰ ਮੋਈ ੧੭ ਹਰਦੇਵੀ ਚੌਧਰੀ 'ਰਾਮ' ਦੀ ਧੀ ਅਟੱਲ ਗੜ੍ਹ ਜ਼ਿਲਾ ਗੁਰਦਾਸ ਪੁਰ (ਸਤੀ ਹੋਈ) ੧੮. ਰਾਜ ਦੇਵੀ ਪਦਮਾ ਰਾਜਪੂਤ ਦੀ ਧੀ (ਸਤੀ ਹੋਈ) ੧੯. ਦਬਨੋ ਦੇਵ ਵਟਾਲੇ ਵਾਲੀ ਸੰਧੂ ਭਰੀ ਦੀ ਧੀ (ਸਤੀ ਹੋਈ) ੨੦. ਰਾਣੀ ਭਰੀ ਸੁਘੜ ਚੰਦ ਮੰਡੀ ਵਾਲੇ ਦੀ ਧੀ ੨੧. ਮੇਦਨੋ ਬਜਰੂੜ ਵਾਲੀ ੨੨. ਦੱਖਣੋ ਗੁਗੜੀ ਵਾਲੀ ੨੩. ਦੌਲੀ ਚੰਬੇ ਵਾਲੀ ੨੪. ਮਤਾਬ ਕੌਰ ਗਾਧੜੀ ਵਾਲੀ ਰਾਜੇ ਕਟੋਚ ਵਾਲੇ ਦੀ ਧੀ (ਸਤੀ ਹੋਈ) ੨੫. ਰਵੇਲੀ ੨੬. ਦਰੋਪਤੀ ੨੭. ਆਸ ਕੌਰ ੨੮. ਸ਼ਮ੍ਹਾ ਕੌਰ ( ਦੇਵਕੀ ਅੰਤੋ ਪਿੰਡ ਵਾਲੀ (੩੦. ਜੇਬੋ ਆਦਿਕ।

ਮਾਲ ਮੁਲਕ ਬੇਅੰਤ ਕਰਤਾਰ ਸਿੰਘਾ ਜੰਗੀ ਸਾਜ਼ ਸਾਮਾਨ ਅਪਾਰ ਪਿਛੇ

ਮਹਾਰਾਜੇ ਰਣਜੀਤ ਸਿੰਘ ਦੇ ਰਾਜ ਦਾ †ਇਲਾਕਾ

ਹੋਯਾ ਬੜੇ ਪ੍ਰਤਾਪ ਤੇ ਤੇਜ਼ ਵਾਲਾ ਬਾਦਸ਼ਾਹੀ ਨੂੰ ਕਾਇਮ ਕਰਾਇ ਗਿਆ
ਸਲਤਨੱਤ ਹੋਈ ਭਾਰੀ ਖਾਲਸੇ ਦੀ ਧੁੰਮਾਂ ਵਿਚ ਜਹਾਨ ਦੇ ਪਾਇ ਗਿਆ
ਦੱਖਣ ਪੂਰਬੋਂ ਲੈ ਸਤਿਲੁਜ ਤੋਂ ਸੱਖਰ ਸਿੰਧ ਤੇ ਹੁਕਮ ਚਲਾਇ ਗਿਆ
ਏਨੂੰ, ਟਾਂਕ, ਕੋਹਾਟ, ਪਸ਼ੌਰ ਮਿਚਨੀ ਪੱਛਰ ਵਲ ਸਿਰਹੱਦ ਬਨ੍ਹਾਇ ਗਿਆ
ਲੈ ਕੇ ਅਟਕ ਦੇ ਪੱਛਮੋਂ ਵੱਲ ਉਤਾਰ ਲੱਦਾਖ ਤੇ ਝੰਡੇ ਝੁਲਾਇ ਗਿਆ
ਕਸ਼ਮੀਰ, ਕੂਲੂ ਤੇ ਸੁਕੇਤ ਮੰਡੀ ਪੂਰਬ ਵੱਲ ਸੀ ਘੋੜੇ ਦੁੜਾਇ ਗਿਆ
ਇਕ *ਲੱਖਪੈਂਤਾਲੀ ਹਜ਼ਾਰ ਹਮਝੇ ਮੁਰੱਬਾ ਮੀਲ ਵਿਚ ਰਾਜ ਕਮਾਇ ਗਿਆ
ਏਨੇਦੇਸ ਦੇ ਵਿਚ ਕਰਤਾਰਸਿੰਘਾ ਨਵਾਂ ਰਾਜ ਕਰ ਕਾਇਮ ਠਹਿਰਾਇਗਿਆ

ਮਹਾਰਾਜੇ ਦੀ ਆਮਦਨ

ਜਿੰਦੀ ਆਮਦਨ ਉਤਨਾ ਖਰਚ ਕਰਦਾ ਹੈਸੀ ਬੜਾ ਦਲੇਰ ਦਾਤਾਰ ਭਾਈ
ਸਾਰੀ ਆਮਦਨ ਤਿੰਨ ਕ੍ਰੋੜ ਸਮਝੋ ਚੌਵੀ ਲੱਖ ਪਛੰਤਰ ਹਜ਼ਾਰ ਭਾਈ
ਏਸ ਬੋਹੜੀ ਜੇਹੀ ਆਮਦਨ ਅੰਦਰ ਵਰੀਆਂ ਬਰਕਤਾਂ ਬਹੁਤ ਕਰਤਾਰ ਭਾਈ
ਸਾਰੇ ਬਾਦਸ਼ਾਹ ਤੇ ਰਾਜੇ ਰਾਣਿਆਂ ਤੋਂ ਸੋਭਾ ਵੱਧ ਸੀ ਵਿਚ ਦਰਬਾਰ ਭਾਈ
ਕਿਸੇ ਗੱਲ ਦਾ ਕਿਤੇ ਸੀ ਨਹੀਂ ‡ਘਾਟਾ ਸ਼ਾਨ ਸ਼ੌਕਤਾਂ ਬੇਸ਼ੁਮਾਰ ਭਾਈ
ਸ਼ਾਹ ਸਾਜ਼ ਸਾਮਾਨ ਕਰਤਾਰ ਸਿੰਘਾ ਵਧ ਸਭ ਤੋਂ ਗੁਣੇ ਹਜ਼ਾਰ ਭਾਈ

---

†ਉਤ੍ਰ ਅਤੇ ਉਤ੍ਰ ਪੂਰਬ ਵੱਲ ਕੋਹ ਹਿੰਦੂਕਸ਼ ਤੇ ਤਿੱਬਤ ਦੇ ਪਹਾੜ ਅਰਥਾਤ ਅਸਮਾਨੀ ਖੈਲ ਦੀਆ ਪਹਾੜੀਆਂ ਤੋਂ ਚੱਲਕੇ ਦਰਯਾਇ ਸਤਲੁਜ ਦੇ ਦਹਾਨੇ ਤੱਕ ਪੱਛਮ ਤੇ ਦੱਖਣ ਪੱਛਮ ਅਸਮਾਨੀ ਖੈਲ ਦੀਆਂ ਪਹਾੜੀਆਂ ਤੋਂ ਚੱਲ ਕੇ ਖੈਬਰ ਅਤੇ ਸੁਲੇਮਾਨ ਪਹਾੜ ਦੇ ਸਿਲਸਿਲੇ ਵਿਚ ਦੀ ਮਟਨ ਕੋਟ ਅਤੇ ਰੁਜ਼ਹਾਨ ਦੇ ਲਾਗੇ ਦਰਯਾਇ ਸਿੰਧ ਤੱਕ ਨਾਲ ਜਾ ਮਿਲਦਾ ਸੀ ਓਧਰੋਂ ਪੂਰਬ ਤੇ ਦੱਖਣ ਪੂਰਬ ਦਰਯਾਇ ਸਤਿਲੁਜ ਦੇ ਚਸ਼ਮੇ ਤੋਂ ਸ਼ੁਰੂ ਹੋ ਕੇ ਦਰਯਾਇ ਸਿਧ ਅਤੇ ਸਤਿਲੁਜ ਦੇ ਸੰਘਮ ਤੱਕ ਜਿਸਦਾ ਘੇਰਾ ੧੪੫੦੦ ਮੀਲ ਮੁਰੱਬਾ ਸੀ। ਇਲਨ ਦੀ ਹਿਸਟਰੀ ਔਫ ਦੀ ਪੰਜਾਬ ਸਫਾ ੧੩੯।

*ਦੇਖੋ ਨਕਲ ਸਟੈਨ ਬਚ।

‡ਮਹਾਰਾਜ ਦੇ ਮਰਨ ਵੇਲੇ ਖਜ਼ਾਨੇ ਵਿਚ ਅੱਠ ਕਰੋੜ ਨਕਦ ਜਮਾਂ ਸੀ [ਸਟੈਨ ਬਚ]

### ਧਾਰਮਕ ਜਾਗੀਰਾਂ

ਗੁਰਦੁਆਰਿਆਂ, ਡੇਰਯਾਂ, ਮੰਦਰਾਂ ਨੂੰ ਦਾਇਰੇ ਮਸਜਿਦਾਂ ਕਰ ਸ਼ੁਮਾਰ ਸਮਝੋ
ਖੁਲੇਦਿਲਸੀ ਬਖਸ਼ਸ਼ਾਂਨਿੱਤ ਕਰਜਾ ਗਿਣਤੀ ਜਿਨ੍ਹਾਂਦੀਨਹੀਂ ਅਪਾਰ ਸਮਝੋ
ਪੱਕੀ ਤੌਰ ਜਾਗੀਰਾਂ ਦੇਇ ਰੱਖੀਆਂ ਜੋ ਵੀਹ ਲੱਖ ਸਾਲਨਾ ਵਿਚਾਰ ਸਮਝੋ
ਦਾਨ ਪੁਨ ਬੇਅੰਤ ਕਰਤਾਰ ਸਿੰਘਾ ਸਦਾ ਕਰਦਾ ਧਰਮ ਦੀ ਕਾਰ ਸਮਝੋ

### ਫੌਜਾਂ

ਓਸ ਵਕਤ ਗੁਵਾਂਢੀ ਜੋ ਤਾਕਤਾਂ ਸਨ ਫੌਜ ਸਭ ਤੋਂ ਵਡੀ ਸਰਕਾਰ ਦੀ ਸੀ
ਵੱਜਾ ਸ਼ਾਨ ਪੈਦਲ ਅਸਵਾਰਾਂ ਦਾ ਸੀ ਕੋਈ ਤਾਕਤ ਦਮ ਨ ਮਾਰਦੀ ਸੀ
ਗਿਣਤੀ ਬਾਨਵੇਂ ਹਜ਼ਾਰ ਸੀ ਪੈਦਲਾਂ ਦੀ ਕੌਮ ਕੋਈ ਨ ਸਿਰ ਉਭਾਰਦੀ ਸੀ
ਅੱਠ ਸੌ ਇਕੱਤੀ ਹਜ਼ਾਰ ਸਮਝੋ ਇਹ ਗਿਣਤੀ ਘੋੜ ਅਸਵਾਰ ਦੀ ਸੀ
ਫੌਜ ਏਤਨੀ ਜੰਗੀ ਸਾਮਾਨ ਸਣੇ ਹੁਕਮ ਵਿਚ ਰਹਿ ਸਮਾਂ ਗੁਜ਼ਾਰਦੀ ਸੀ
ਸਿੱਖ ਫੌਜ ਤੋਂ ਤਦੋਂ ਕਰਤਾਰ ਸਿੰਘਾ ਡਰਦੀ ਕੁਲ ਤਾਕਤ ਸੰਸਾਰ ਦੀ ਸੀ

### ਛਾਉਣੀਆਂ

ਸਾਰੇ ਦੇਸ ਪੰਜਾਬ ਦੇ ਚੌਂਹ ਪਾਸੀਂ ਹੈਸੀ ਫੌਜ ਸਰਕਾਰ ਬੈਠਾਇ ਰਖੀ
ਪਾਈਆਂ ਛੌਣੀਆਂ ਦੇਸ ਦੇ ਵਿਚ ਸਾਰੇ ਲੋੜ ਵੰਦੀ ਜੋ ਥਾਂ ਦਬਾਇ ਰਖੀ
ਗਿਣਤੀ ਵਿਚ *ਪਚਵੰਜਾ ਵੱਡੀਆਂ ਸਨ ਫੌਜ ਸਭ ਥਾਂ ਵੰਡ ਵੰਡਾਇ ਰਖੀ
ਠਾਣੇ ਚੌਂਕੀਆਂ ਬਹੁਤ ਕਰਤਾਰ ਸਿੰਘਾ ਜੰਗੀ ਤਾਕਤ ਬਹੁਤ ਵਧਾਇ ਰਖੀ

---

*ਜਮਰੌਦ, ਪਸ਼ਾਵਰ, ਮਿਚਨੀ, ਬੁਰਜ ਹਰੀ ਸਿੰਘ, ਕਿਲ੍ਹਾ ਸ਼ੰਕਰ ਗੜ੍ਹ, ਚਾਰਸਦਾ, ਮਰਦਾਨ' ਨੁਸ਼ਹਿਰਾ ਜਹਾਂਗੀਰਾ, ਕੋਹਾਟ, ਬੰਨੂੰ ਟਾਂਕ ਮਿੱਠਾ ਟਵਾਣਾ, ਟਕੋ ਮਠਨ, ਰੋਜ਼ਾਨਾ, ਸੱਯਦ ਵਾਲ, ਸੰਘੋਰ, ਪਿੰਡ ਦਾਦਨ ਖਾਨ, ਰੋਹਤਾਸ, ਅਟਕ, ਹਜ਼ਰੋ, ਘੇਬੀ ਇਲਾਕਾ, ਪੰਜਾ ਸਾਹਿਬ, ਰਾਵਲ ਪਿੰਡੀ, ਹਰੀ ਪੁਰ ਹਜ਼ਾਰਾ, ਮੁਜ਼ੱਫਰਾਬਾਦ, ਕਸ਼ਮੀਰਾ, ਗਿਲਗਿਤ, ਲੱਦਾਖ, ਹਸੁਰਾ ਜੰਮੂ, ਸਯਾਲ ਕੋਟ, ਪੁਣਛ, ਭਿੰਭਰ, ਰਿਆਸੀ, ਗੁਜਰਾਤ ਕੁੰਰਾਹ, ਵਜ਼ੀਰਾ ਬਾਦ, ਰਾਮ ਨਗਰ, ਗੁਜਰਾਂ ਵਾਲਾ ਲਾਹੌਰ, ਅੰਮ੍ਰਿਤਸਰ, ਮਜੀਠਾ, ਕਸੂਰ, ਕਪੂਰਥਲਾ, ਸੁਲਤਾਨ ਪੁਰ, ਸੱਯਦ ਘੋਰ ਦੀਆਂ ਪਹਾੜੀਆਂ ਚੰਭਾ ਦੀਆਂ ਪਹਾੜੀਆਂ, ਜਸਰੋਟਾ, ਜਾਲੰਧਰ, ਕਾਂਗੜਾ, ਕੁਲੂ, ਤ੍ਰਿਲੋਕ ਨਾਥ ਦੀਆਂ ਪਹਾੜੀਆਂ, ਦੀਨਾ ਨਗਰ, ਫਿਲੌਰ।

ਤੋਪਾਂ

ਹਰ ਛਾਉਣੀ ਅੰਦਰ ਤੋਪਾਂ ਰੱਖੀਆਂ ਸਨ ਵੇਖ ਲੋੜ ਤੇ ਸਮੇਂ ਅਨੁਸਾਰ ਭਾਈ
ਤਿੰਨ ਸੌ ਅਠਤਾਲੀ ਤਾਂ ਵਡੀਆਂ ਸਨ ਦੂਰ ਜਾਂਵਦੀ ਜਿਨ੍ਹਾਂ ਦੀ ਸਾਰ ਭਾਈ
ਚਾਰ ਸੌ ਸਨ ਹਲਕੀਆਂ ਵਿਚ ਗਿਣਤੀ ਘੁੜਨੈਲੀ ਤੇ ਸ਼ੁਤਰੀ ਸਾਰ ਭਾਈ
ਤੇ ਜੰਜੈਲਾਂ, ਜ਼ੰਬੂਰਯਾਂ ਅੰਤ ਨਹੀਂ ਸੀ ਬੇਅੰਤ ਸਨ ਹੋਰ ਹਥਯਾਰ ਭਾਈ
ਤੋਪ ਭੰਗੀਆਂ ਵਾਲੀ ਤੇ ਕੜੇ ਖਾਂ ਜੀ ਰਾਮ ਬਾਨ ਦੂੰਬੇ ਖ਼ਾਨ ਭਾਰ ਭਾਈ
ਜੰਗਿ ਬਿਜਲੀ ਤੇ ਫਤ੍ਹੇ ਜੰਗ ਸਮਝੋ ਜੰਗ ਨਸ਼ਰਤ ਕਰੋ ਸ਼ੁਮਾਰ ਭਾਈ
ਜ਼ਫ਼ਰ ਜੰਗ ਅਤੇ ਲੈਲਾਨ ਨਾਮੀ ਮਾਲ ਸਮਝ ਲਵੇ ਆਤਸ਼ਬਾਰ ਭਾਈ
ਕਈ ਨਵੀਆਂ ਅਤੇ ਪੁਰਾਨੀਆਂ ਸਨ ਹੋ ਰਹੀਆਂ ਸਨ ਕਈ ਤੱਯਾਰ ਭਾਈ
ਲਹਿਣਾ ਸਿੰਘ ਸਰਦਾਰ ਮਜੀਠੀਏ ਜਹੇ ਬਣਵਾ ਰਹੇ ਸਨ ਹੁਸ਼ਯਾਰ ਭਾਈ
ਤੋਪਖਾਨੇ ਦੇ ਜ਼ੋਰ ਕਰਤਾਰ ਸਿੰਘਾ ਲਿਆ ਰਾਜ ਸਰਕਾਰ ਪਸਾਰ ਭਾਈ

ਮਹਾਰਾਜ ਦੇ ਵਡੇ ਵਡੇ ਜਰਨੈਲਾਂ ਦਾ ਨਾਮ

ਹਰੀ ਸਿੰਘ ਤੇ ਮੋਹਕਮ ਚੰਦ ਪਹਿਲਾਂ ਸ਼ਾਮ ਸਿੰਘ ਬਲੀ ਸਰਦਾਰ ਸੀ ਜੀ
ਤੇਜਾਸਿੰਘ ਦੀਵਾਨ ਚੰਦਬਿਸ਼ਨਸਿੰਘਜੀਜੁਵਾਲਾਸਿੰਘਵਡਾ ਖ਼ਬਰਦਾਰ ਸੀ ਜੀ
ਪੱਟੀ ਵਾਲਾ ਜਰਨੈਲ ਪਰਤਾਪ ਸਿੰਘ ਸੀ ਪੈਵੰਦਾ ਗੁਲਾਬ ਸਿੰਘਸਾਰ ਸੀ ਜੀ
ਧੌਂਕਲਸਿੰਘਜਰਨੈਲਗੁਰਦਿਤਸਿੰਘਭੀ ਮਹਿਤਾਬ ਸਿੰਘਬੜਾਹੁਸ਼ਯਾਰ ਸੀ ਜੀ
ਮਾਨ ਸਿੰਘ ਜਰਨੈਲ ਗੁਲਾਬ ਸਿੰਘ ਨੂੰ ਕਲਕੱਤੀਆ ਕਹਿਣ ਉਚਾਰ ਸੀ ਜੀ
ਕਿਸ਼ਨ ਸਿੰਘ ਅਤੇ ਮੇਵਾ ਸਿੰਘ ਜਾਣੋ ਇਲਾਹੀ ਬਖਸ਼ਜੈਸੇ ਜਥੇਦਾਰ ਸੀ ਜੀ
ਜਰਨੈਲ ਵੈਂਨਤੂਰਾ ਤੇ ਐਬੂਟੈਬਲ ਤੇ ਇਲਾਰਡ ਕੋਰਟ ਚਾਰ ਸੀ ਜੀ
ਵੈਂਨ ਕੋਰਟ ਆਦਿ ਕਰਤਾਰ ਸਿੰਘਾ ਵਿਚੇ ਹਾਰਲਨ ਕਰੋ ਸ਼ੁਮਾਰ ਸੀ ਜੀ

ਮੋਟੇ ਮੋਟੇ ਸਰਦਾਰਾਂ ਤੇ ਦੀਵਾਨਾਂ ਦੇ ਨਾਮ

ਬੜੇ ਬੜੇ ਫੌਜੀ ਸਰਦਾਰ ਹੈਸਨ ਗਿਣਾਂ ਕਿਸ ਤਰ੍ਹਾਂ ਨਾਮ ਨਿਸ਼ਾਨ ਭਾਈ
ਨਾਮ ਲਿਖੇ ਨੇ ਖਾਸ ਦਰਬਾਰੀਆਂ ਦੇ ਯਾਦਗਾਰ ਦੇ ਲਈ ਪਛਾਨ ਭਾਈ
ਲਹਿਣਾਸਿੰਘਦੇਸਾ ਸਿੰਘਅਮਰ ਸਿੰਘਸੀ ਇਹ ਮਜੀਠੀਏ ਕਰੋ ਸਿਆਨ ਭਾਈ
ਲਹਿਣਾਸਿੰਘਵਡਾ ਅਕਲਮੰਦ ਹੈਸੀ ਅਮਰਸਿੰਘ ਭੀ ਬੜਾ ਬਲਵਾਨ ਭਾਈ

ਲਹਿਣਾ ਸਿੰਘ ਤੇ ਚੇਤਸਿੰਘ ਅਤਰਸਿੰਘ ਭੀ ਬੁਧਸਿੰਘ ਸੂਰਾ ਲਿਹੋ ਮਾਨ ਭਾਈ
ਸੰਧਾਂ ਵਾਲੀਏ ਇਹ ਸਰਦਾਰ ਹੈਸਨ ਸਰਕਾਰ ਦਾ ਸੀ ਖ਼ਾਨਦਾਨ ਭਾਈ
ਅਤਰ ਸਿੰਘ ਮਜੀਠੀਆ ਸਿੰਘਾ ਹੁਕਮਾ ਜਿਨ੍ਹੂੰ ਚਿਮਨੀ ਆਖ ਬੁਲਾਨ ਭਾਈ
ਨਿਹਾਲਸਿੰਘਸੂਦਾਰਅਟਾਰੀਵਾਲਾਆਹਲੂਵਾਲੀਆਨਿਹਾਲਸਿੰਘਜਾਨ ਭਾਈ
ਜੁਵਾਹਿਰਸਿੰਘਸੁਖਾਸਿੰਘਅੰਮ੍ਰਿਤਸਰੀ ਅਤੇ ਭੱਯਾ ਖੁਸ਼ਹਾਲਸਿੰਘ ਠਾਨ ਭਾਈ
ਸ਼ੇਰਸਿੰਘ, ਗੁਲਾਬਸਿੰਘ, ਚਤਰ ਸਿੰਘ ਜੋਇਹ ਅਟਾਰੀ ਦੇ ਬਲੀ ਮਹਾਨ ਭਾਈ
ਫਤ੍ਹੇ ਸਿੰਘ ਹੈਸੀ ਆਹਲੂਵਾਲੀਆ ਜੀ ਅਤੇ ਕਾਲਯਾ ਵਾਲਾ ਸਿੱਵਾਨ ਭਾਈ
ਸ਼ਾਮ ਸਿੰਘ ਸਰਦਾਰ ਪਸ਼ੌਰੀਆਂ ਜੋ ਭਾਗ ਸਿੰਘ ਸੀ ਮਰਦ ਮੈਦਾਨ ਭਾਈ
ਮੀਆਂ ਪ੍ਰਿਥੀਸਿੰਘਤੇਕੁਲਦੀਪਸਿੰਘਭੀ ਮਿਸ਼ਰਲਾਲ ਸਿੰਘ ਬੁੱਧ ਨਦਾਨ ਭਾਈ
ਇਮਾਮ ਦੀਨ, ਫਕੀਰ ਅਜ਼ੀਜ਼ ਦੀਂ ਭੀ ਨੂਰਦੀਨ ਖਲੀਫਾ ਲਿਖਾਨ ਭਾਈ
ਮਜ਼ਹਰ ਅਲੀ ਅਤੇ ਗੌਸੇ ਖਾਨ ਸਮਝੋ ਹੋਰ ਕਈ ਹੈਸਨ ਮੁਸਲਮਾਨ ਭਾਈ
ਜੋਧਾ ਰਾਮ ਅਜੁਧਯਾ ਪ੍ਰਸ਼ਾਦ ਜੈਸੇ ਤੇ ਦੀਵਾਨ ਚੰਦ ਜਹੇ ਬੁਧਵਾਨ ਭਾਈ
ਸਾਉਣਮੱਲ ਤੇ ਰਾਇਅਮੀਰਚੰਦ ਭੀ ਰਤਨਚੰਦ ਦਾੜ੍ਹੀ ਜਿਧਾ ਸ਼ਾਨ ਭਾਈ
ਦੀਨਾ ਨਾਥ ਵਰਗੇ ਕਰਤਾਰ ਸਿੰਘ ਹੈਸਨ ਹੋਰ ਕੀਹ ਕਰਾਂ ਬਿਆਨ ਭਾਈ

ਦਰਬਾਰੀ ਰਾਜੇ

ਧਯਾਨ ਸਿੰਘ ਤੇਰਾਜਾ ਗੁਲਾਬਸਿੰਘਸੀ ਤੀਜਾਨਾਲਸੁਚੇਤਸਿੰਘ ਸਾਰ ਸਮਝੋ
ਹੀਰਾ ਸਿੰਘਸੀ ਬੇਟਾ ਧਯਾਨ ਸਿੰਘ ਦਾ ਟੱਬਰ ਰਲਯਾ ਸਾਰਾ ਵਿਚਾਰ ਸਮਝੋ
ਇਹਨਾਂ ਪਹਿਲਾਂ ਹੀ ਹਾਜਰੀ ਸਾਂਭਲਈ ਵਧ ਗਏ ਸਨ ਵਿਚ ਦਰਬਾਰ ਸਮਝੋ
ਸਿੱਖ ਰਾਜ ਦੀਆਂ ਜੜ੍ਹਾਂ ਵਿਚ ਲੱਗੇ †ਘਮੋਈ ਦੀ ਤਰ੍ਹਾਂ ਹੁਸ਼ਯਾਰ ਸਮਝੋ
ਇਹਨਾਂ ਵਿਚੋਂ ਸੁਚੇਤ ਸਿੰਘਰਿਹਾ ਚੰਗਾਹੋਯਾ ਨਿਮਕ ਹਲਾਲ ਅਪਾਰ ਸਮਝੋ
ਸਿੰਘ ਰਾਜ਼ ਦਾ ਬਾਕੀ ਕਰਤਾਰ ਸਿੰਘਾ ਬੇੜਾ ਡੋਬ ਗਏ ਮੰਝਧਾਰ ਸਮਝੋ

ਵਾਕ ਕਵੀ

ਹੈ ਪੁਸਤਕ ਆਣ ਅਖੀਰ ਪਹੁੰਚੀ ਨ ਹੁਣ ਹੋਰ ਵਧਾ ਵਧਾਇ ਜਾਵਣ

---

†ਘਮੋਈ ਇਕ ਬੂਟੀ ਹੁੰਦੀ ਹੈ, ਜੋ ਹਰੇ ਭਰੇ ਅਤੇ ਟਹਿਕਦੇ ਦਰਖਤ ਦੀਆਂ ਜੜ੍ਹਾਂ ਵਿਚ ਉੱਗ ਕੇ ਦਰਖਤ ਨੂੰ ਸੁਕਾ ਦੇਂਦੀ ਹੈ।

ਜੋ ਕੁਛ ਯੋਗ ਹੈਸੀ ਸਾਰਾ ਲਿਖ ਦਿਤਾ ਬਹੁਤਫੋਲਣੇ ਨਹੀਂ ਫੁਲਾਇ ਜਾਵਣ
ਹੁੰਦਾ ਜਾਵੰਦਾ ਪੁਸਤਕ ਬਹੁਤ ਵਡਾ ਅਲੰਕਾਰ ਕੀਹ ਹੋਰ ਖਿਚਾਇ ਜਾਵਣ
ਅੱਧੀ ਸਦੀਅੰਦਰਬੀਤੇ ਹਾਲਜਿਹੜੇ ਗਿਣ ਗਿਣ ਕੇ ਕਿਵੇਂ ਲਿਖਾਇ ਜਾਵਣ
ਗੁਣ ਦੇਖਹੁਣਕੁਝਸਰਕਾਰਦੇਜੀ ਸ਼ਿਹਰਾਂ ਦਰਦ ਭਰਯਾਂ ਵਿਚ ਗਾਇ ਜਾਵਣ
ਪੁਸਤਕ ਹੋ ਜਾਇ ਪੂਰੀ ਕਰਤਾਰ ਸਿੰਘਾ ਤਵਾਰੀਖ ਦੇ ਅੰਗਨਿਬਾਹਿ ਜਾਵਣ

ਮਹਾਰਾਜੇ ਰਣਜੀਤ ਸਿੰਘ ਦਾ ਰੂਪ ਰੰਗ ਆਦਿਕ

ਹੋਯਾ ਪੁਰਖ ਵਡੇ ਪਰਤਾਪ ਵਾਲਾ ਹੋਈ ਧੁਰੋਂ ਹੀ ਮਿਹਰ ਅਕਾਲ ਹੈਸੀ
ਕੱਦ ਦਰਮਯਾਨਾ ਰੰਗ ਕਣਕ ਭਿੰਨਾ ਮੱਥਾ ਚਮਕਦਾ ਤੇਜ਼ ਕਮਾਲ ਹੈਸੀ
ਮੁਛਾਂ ਤਾੜਕੇ ਰੱਖਦਾ ਹਰ ਵੇਲੇ ਦਾੜ੍ਹਾ ਬਹੁਤ ਲੰਮਾ ਇਕ ਢਾਲ ਹੈਸੀ
ਉੱਤੇ ਮੁਖ ਦੇ ਚੀਚਕ ਦਾਗ ਹੈਸਨ ਖੁਸ਼ਨਮਾ ਚਿਹਰਾ ਪੁਰ ਜਲਾਲ ਹੈਸੀ
ਇਕ ਅੱਖ ਮਾਤਾ ਮਾਰ ਗਈ ਸੀ ਜਦੋਂ ਉਮਰ ਛੋਟੀ ਅਜੇ ਬਾਲ ਹੈਸੀ
ਖੁਤੀ ਪੈ, ਥੱਲੇ ਬੈਠ ਗਈ ਨਹੀਂ ਸੀ ਫਬੀ ਹੋਈ ਚੰਗੀ ਚਿਹਰੇ ਨਾਲ ਹੈਸੀ
ਦੂਜੀ ਅੱਖ ਮੋਟੀ ਵਡੇ ਰੋਅਬ ਵਾਲੀ ਸਾਹਵੇਂ ਤੱਕਨਾ ਖਰਾ ਮੁਹਾਲ ਹੈਸੀ
ਬਾਹਵਾਂ ਲੰਮੀਆਂ ਤੇ ਛਾਤੀ ਬਹੁਤ ਚੌੜੀ ਅਤੇ ਫੁਰਤੀਲੀ ਬੇਮਿਸਾਲ ਹੈਸੀ
ਦਿਲ ਸੀਨੇ ਅੰਦਰ ਹੈਸੀ ਬਹੁਤ ਵਡਾ ਸ਼ੇਰ ਮਰਦ ਜਵਾਨ ਬਿਸਾਲ ਹੈਸੀ
ਫਤ੍ਹੇ ਰਹੀ ਨਸੀਬ ਕਰਤਾਰ ਸਿੰਘਾ ਰੱਬ ਬਖਸ਼ਯਾ ਬੜਾ ਇਕਬਾਲ ਹੈਸੀ

ਸੁਭਾਵ

ਬੜਾ ਨਰਮ ਸੁਭਾਵ ਸੀ ਦਰਦ ਵਾਲਾ ਬੇਵਜ੍ਹਾ ਨ ਹਠ ਰਖਾਵੰਦਾ ਸੀ
ਦਰਦ ਕਿਸੇ ਦਾ ਵੇਖ ਨ ਝੱਲਦਾ ਸੀ ਕਿਸੇ ਤਈਂ ਨ ਦਿਲੋਂ ਦੁਖਾਵੰਦਾ ਸੀ
ਹੈਸੀ ਅਸਲੋਂ ਬੜਾ ਲਿਹਾਜ਼ ਖੋਰਾ ਕੌੜਾ ਬੋਲ ਨ ਦਿਲ ਨੂੰ ਢਾਹਵੰਦਾ ਸੀ
ਅਹਿਲਕਾਰਾਂ ਦੇ ਵੇਖਕੇ ਐਬ ਕਈ ਖਿਮਾ ਕਰਦਾ ਤੇ ਪੜਦੇ ਪਾਵੰਦਾ ਸੀ
ਮੌਕਾ ਦੇਵੰਦਾ ਸੀ ਵਡੇ ਮੁਲਜ਼ਮਾਂ ਨੂੰ ਨੇਕਰਾਹਤੇ ਲਿਆਵਨਾ ਚਾਹਵੰਦਾ ਸੀ
ਅੰਗ ਪਾਲ ਤੇ ਦੋਸਤੀ ਰੱਖਦਾ ਸੀ ਖਾਤਰ ਬੜੀ ਮਹਿਮਾਨਾਂ ਕਰਾਵੰਦਾ ਸੀ
ਹਾਸਾ ਖੇਡ ਸੀ ਬੜੀ ਪਸੰਦ ਕਰਦਾ ਤਹਿਜ਼ੀਬ ਨ ਹਥੋਂ ਗਵਾਵੰਦਾ ਸੀ
ਨਾਲ ਵੈਰੀਆਂ ਭੀ ਭਲਿਆਈ ਕਰ ਕਰ ਕਦੇ ਨਹੀਂ ਅਹਿਸਾਨ ਜਤਾਵੰਦਾ ਸੀ

ਬੜੇ ਸ਼ੀਲ ਸੁਭਾਵ ਦੇ ਵਿਚ ਹੈਸੀ ਹੰਕਾਰ ਦੇ ਵਿਚ ਨ ਆਂਵਦਾ ਸੀ
ਇਹ ਸਭ ਇਕਬਾਲ ਕਰਤਾਰ ਸਿੰਘਾ 'ਸਤਿਗੁਰਾਂ ਦੀ ਮਿਹਰ' ਸੁਨਾਂਵਦਾ ਸੀ

ਤੱਥਾ

ਬਹੁਤ ਹਰੀ ਪੁਸ਼ਾਕ ਪਸੰਦ ਕਰਦਾ ਤੇ ਬਣਾਈ ਰਖਦਾ ਹੈਸੀ ਸ਼ਾਨ ਵਧ ਕੇ
ਤੋੜੇ ਕਲਗੀਆਂ ਜਿਗ੍ਹਾ ਸਜਾਂਵਦਾ ਸੀ ਹੈਸੀ ਰਤਨਾਂ ਦਾ ਚਾਹਵਾਨ ਵਧ ਕੇ
ਚੰਗੇ ਘੋੜੇ ਦਾ ਰੱਖਦਾ ਸ਼ੌਕ ਹੈਸੀ ਖੁਸ਼ ਹੋਂਵਦਾ ਦੇਖ ਜਵਾਨ ਵਧ ਕੇ
ਸੁੰਦਰਤਾਈ ਨੂੰ ਬਹੁਤ ਪਸੰਦ ਕਰਦਾ ਸਜ ਧਜਦਾ ਰੱਖਦਾ ਧਯਾਨ ਵਧ ਕੇ
ਏਸੇਲਈ ਦਰਬਾਰ ਦੇ ਵਿਚ ਸੋਹਣੇ ਰੱਖਦਾ ਹੈਸੀ ਅਮੀਰ ਦੀਵਾਨ ਵਧ ਕੇ
ਦਰਬਾਰ ਦਾ ਸ਼ਾਨ ਕਰਤਾਰਸਿੰਘਾ ਤਾਹੀਉਂ ਉੱਚਾ ਸੀ ਵਿਚ ਜਹਾਨ ਵਧ ਕੇ

ਇਕਬਾਲ

ਸੂਰਜਚਮਕਦਾ ਰਿਹਾ ਇਕਬਾਲ ਦਾ ਸੀ ਅੱਖ ਸਾਹਵੇਂ ਨ ਕੋਈਉਠਾ ਸਕਯਾ
ਫਤੇ ਰਹੀ ਨਸੀਬ ਦੇ ਵਿਚ ਮੁਢੋਂ ਵੈਰੀ ਕੋਈ ਨ ਪੈਰ ਜਮਾ ਸਕਯਾ
ਸਾਯਾ ਪਿਆ ਸੰਸਾਰ ਦੇ ਵਿਚ ਸਾਰੇ ਦੋਖੀ ਕੋਈ ਨ ਬੁਰਾ ਤਕਾ ਸਕਯਾ
ਥੋੜ੍ਹਾ ਰਾਜ ਤੇ ਸ਼ਾਨ ਪ੍ਰਤਾਪ ਬਹੁਤਾ ਸਾਨੀ ਕੋਈ ਨ ਹੋਰ ਅਖਵਾ ਸਕਯਾ
ਛਿਮੀ *ਰਤਨ ਉਛਾਲਕੇ ਰਹੀ ਦੇਂਦੀ ਸਮਾਂ ਬੁਰਾ ਨ ਸਿਰ ਤੇ ਆ ਸਕਯਾ
ਦਿਤਾ ਰਾਹ ਦਰਯਾਵਾਂ ਕਰਤਾਰ ਸਿੰਘਾਅੜ ਅਟਕ ਭੀ ਨ ਅਟਕਾ ਸਕਯਾ

‡ਬੀਰਤਾ

ਹੈਸੀ ਪੁਤਲਾ ਬੀਰਤਾ ਹੌਂਸਲੇ ਦਾ ਔਖੇ ਵਕਤਾਂ ਵਿਚ ਘਬਰਾਂਦਾ ਨਹੀਂ ਸੀ

---

*ਦੇਖੋ ਏਸੇ ਪੁਸਤਕ ਦਾ ਫੁਟ ਨੋਟ ਜਿਸ ਵਿਚ ਕਿ ਮਹਾਰਾਜੇ ਨੂੰ ਮੀਰ ਮੱਨੂੰ ਦਾ ਖਜਾਨ ਮਿਲਨ ਦਾ ਜਿਕਰ ਹੈ।

‡ਇਕ ਵਾਰੀ ਦਰਬਾਰ ਵਿਚ ਕਿਸੇਸਿੰਘਨੇ ਮਹਾਰਾਜੇ ਤੋਂ ਸੁਵਾਲ ਕੀਤਾ ਕਿ ਆਪ ਜੀ ਨੇ ਸ਼ਹਿਰਾਂ ਵਿਚ ਝਟਕੇ ਦੀਆਂ ਦੁਕਾਨਾਂ ਕਿਉਂ ਨਹੀਂ ਖੁਲ੍ਹਲਾਈਆਂ ? ਉੱਤਰ ਵਿਚ ਮਹਾਰਾਜੇ ਨੇ ਕਿਹਾ ਕਿ ਮੈਂ ਸਿੰਘਾਂ ਵਿਚੋਂ ਬੀਰਤਾ ਦਾ ਗੁਣ ਗੁਵਾਣਾ ਨਹੀਂ ਚਾਹੁੰਦਾ ਤੇ ਮਸਾਲ ਦਿਤੀ ਕਿ ਗਿੱਧ ਹਮੇਸ਼ਾਂ ਮੁਰਦਾ ਮਾਸ ਖਾਂਦੀ ਹੈ ਤੇ ਇਤਨੀ ਮੁਰਦਾ ਦਿਲ ਹੈ ਕਿ ਉਹ ਆਪਣੇ ਵਾਸਤੇ ਆਪਣੇ ਆਪ ਚੂਹੀ ਦਾ ਸ਼ਿਕਾਰ ਭੀ ਨਹੀਂ ਕਰ ਸਕਦੀ । ਬਹਿਰੀ (ਤੁਰਮਚੀ) ਜੋ ਇਕ ਛੋਟਾ ਜਿਹਾ ਜਾਨਵਰ ਹੈ ਉਹ ਮੁਰਦਾ ਮਾਸ ਨਹੀਂ ਖਾਂਦਾ, ਆਪਣੇ ਨਾਲੋਂ ਦੂਣੇ ਵਜੂਦ ਦੇ ਜਾਨਵਰ ਨੂੰ ਸ਼ਿਕਾਰ ਕਰ ਲੈਂਦਾ ਹੈ, ਇਹ ਰਮਜ਼ ਸੁਣਕੇ ਉਸ ਸਿੰਘ ਦੀ ਤਸੱਲੀ ਹੋ ਗਈ।

ਜੰਗਾਂਭੜਕਯਾਂਦੇ ਵਿਚ ਜਾਇ ਵੜਦਾ ਅੱਗ ਵਰ੍ਹਦੀ ਤੋਂ ਖ਼ੌਫ਼ ਖਾਂਦਾ ਨਹੀਂ ਸੀ
ਸਦਾ ਹੌਂਸਲਾ ਰੱਖਦਾ ਫਤ੍ਹੇਦਾਸੀ ਧਾਵਾ ਕਰ ਫਿਰ ਪੈਰ ਹਟਾਵੰਦਾ ਨਹੀਂ ਸੀ
ਮੱਥਾ ਡਾਹਕੇ ਸਾਹਮਣੇ ਵੈਰੀਆਂ ਦੇ ਬਿਨ੍ਹਾਂ ਫਤੇ ਕੀਤੇਮੂੰਹ ਭੁਵਾਂਦਾ ਨਹੀਂ ਸੀ
ਸਦਾਚੜ੍ਹਦੀਆਂ ਕਲਾਂਵਿਚਰਹਿੰਦਾ ਔਕੜਬਣੀ ਤੇ ਹੌਸਲੇ ਢਾਹੁਦਾ ਨਹੀਂ ਸੀ
ਹੌਲੀ ਖੇਡਦਾ ਵਿਚ ਮੈਦਾਨ ਵੜਕੇ ਕਦੇ ਮੌਤ ਤੋਂ ਜਿੰਦ ਛੁਪਾਂਦਾ ਨਹੀਂ ਸੀ
ਜੰਗੀ ਵਿਦਯਾ ਦੇ ਵਿਚ ਮਾਹਿਰ ਹੈਸੀ ਕਦੇਸਮੇਂਨੂੰ ਹਥੋਂ ਖੁੰਝਾਦਾ ਨਹੀਂ ਸੀ
ਏਨੇ ਹੁਦਯਾਂ ਗੁਣ ਕਰਤਾਰ ਸਿੰਘਾ ਦਿਲ ਵਿਚ ਹੰਕਾਰ ਰਖਾਂਦਾ ਨਹੀਂ ਸੀ

ਧੀਰਜ

ਹੈਸੀ ਬੜਾਇਕਬਾਲ ਰਣਜੀਤ ਸਿੰਘ ਦਾਮਾਣ ਰੱਖਦਾ ਨਹੀਂਸੀ ਕਾਇ ਭਾਈ
ਸਹਿਨ ਸੀਲਤਾ ਸੀ ਵਿਚ ਬੜੀ ਭਾਰੀ ਹਸਮੁਖਾ ਸੀ ਬੜਾ ਸੁਭਾਇ ਭਾਈ
ਕਈ ਵਾਰ ਨਿਹੰਗਾਂ ਵਿਰੱਕਤਾਂ ਨੇ ਲੈਣਾ ਜਾਂਦਿਆਂ ਫੜ ਅਟਕਾਇ ਭਾਈ
ਵੱਧ ਘੱਟ ਕਈ ਗੱਲਾਂ ਆਖ ਦੇਂਦੇ ਹੱਸ ਛੱਡਦਾ ਸੀਸ ਝੁਕਾਇ ਭਾਈ
ਜੋ ਮੰਗਦੇ ਝੱਟ ਦੁਵਾ ਦੇਂਦਾ ਗੁਸਾ ਕਰਦਾ ਨਾਹਿੰ ਕਦਾਇ ਭਾਈ
ਏਸੇ ਤਰ੍ਹਾਂ ਇਕ ਦਿਨ ਸ਼ਿਕਾਰ ਗਿਆ ਇਕ ਖੂਹ ਨੇੜੇ ਪਹੁੰਚਾ ਜਾਇ ਭਾਈ
ਬੀਜੇ ਖੇਤ ਵਿਚੋਂ ਘੋੜਾ ਲੰਘਦਾ ਸੀ ਜੱਟ ਆਖਿਆ ਸਲੰਘ ਉਠਾਇ ਭਾਈ
ਗਾਲਾਂਕਢਦਾ ਬਹੁਤ ਬਕਵਾਸ ਕਰਦਾ ਸੁਣ ਸੁਣ ਸਰਕਾਰ ਮੁਸਕਾਇ ਭਾਈ
ਏਨੇ ਚਿਰ ਨੂੰ ਹੋਰ ਸਰਦਾਰ ਪਹੁੰਚੇ ਜੱਟ ਵੇਖ ਕੇ ਥਰ ਥਰਾਇ ਭਾਈ
'ਗਾਲ੍ਹਾਂ ਕੱਢੀਆਂ ਮੈਂ ਸਰਕਾਰ ਤਾਈਂ ਡਰ ਚਰਨ ਫੜੇ ਓਸ ਆਇ ਭਾਈ
ਕਹਯਾ ਫੇਰ ਸਰਕਾਰ ਨੇ ਕਹੁ ਓਵੇਂ' ਜੱਟ ਗਿਆ ਡਾਢਾ ਸ਼ਰਮਾਇ ਭਾਈ
ਗਾਲਾਂ ਬਦਲੇ ਖੂਹ ਕਰਤਾਰਸਿੰਘ'ਮੁਆਫ਼ੀਸਦਾਲਈ' ਆਇ ਸੁਨਾਇ ਭਾਈ

ਤਥਾ

ਇਕ ਦਿਨ ਇਕ ਡੂਮ ਨੇ ਸਾਹਮਣੇ ਆ ਭਰੇ ਵਿਚ ਦਰਬਾਰ ਸੁਣਾਯਾ ਜੀ

ਇਕੋ ਅੱਖ ਸੁਲੱਖਣੀ ਬਹਿ ਵਾਛਾਂ ਢਾਲੇ
ਨੀਉਂ ਨੀਉਂ ਕਰਨ ਸਲਾਮਾਂ ਢੂੰਹ ਅੱਖੀਆਂ ਵਾਲੇ

ਸੁਣਦੇ ਸਾਰ ਹੀ ਸਾਰੇ ਦਰਬਾਰੀਆਂ ਦੇ ਵਿਚ ਅੱਖੀਆਂ ਦੇ ਖ਼ੂਨ ਛਾਯਾ ਜੀ

ਖੁਸ਼ ਹੋ ਕੇ ਡੂਮ ਦੀ ਚਾਤੁਰੀ ਤੇ ਮਹਾਰਾਜ ਇਨਾਮ ਦੁਵਾਯਾ ਜੀ
ਸੁਣਨਾਂ, ਕਿਸੇ ਸਿਖਾਲ ਕਰਤਾਰ ਸਿੰਘਾ ਹੈਸੀ ਏਸ ਤਰ੍ਹਾਂ ਅਖਵਾਯਾ ਜੀ

ਤਥਾ

ਇਕ ਦਿਨ ਮਹਾਰਾਜ ਜੀ ਜਾ ਰਹੇ ਸਨ ਇਕਗਲੀ ਵਿਚ ਖੜੀ ਸੁਨਾਇ ਮਾਈ
ਨੀ ! ਔਹ ਵੇਖ ਰਣਜੀਤ ਸਿੰਘ ਜਾਇ ਕਾਣਾਦੂਜੀਬੁੱਢਣੀਤਈਂ ਜਤਾਇ ਮਾਈ
ਨਿਕਲ ਗਿਆਸਰਕਾਰ ਦਾ ਸੁਣ ਹਾਸਾ ਹਾਥੀ ਮੋੜ,ਖੜੀ ਜਿਸ ਥਾਇ ਮਾਈ
ਕਹਿੰਦੇ ਹੱਸਦੇ ਹੱਸਦੇ ਜਾ ਓਹਨੂੰ 'ਓਸੇ ਤਰ੍ਹਾਂ ਹੀ ਫੇਰ ਸੁਨਾਇ ਮਾਈ
ਮਾਂ ਛੋਵਯਾਂ ਹੁੰਦਯਾਂ ਕਹਿੰਦੀ ਹੈਸੀ ਕਦੇ ਲਾਡ ਦੇ ਨਾਲ ਬੁਲਾਇ ਮਾਈ
ਯਾਂ ਤੂੰ ਕਹਯਾ ਅਜ ਓਸੇ ਤਰ੍ਹਾਂ' ਡਾਢੀ ਸੁਣ ਗਈ ਸ਼ਰਮਾਇ ਮਾਈ
ਨਕਦ ਪੰਜ ਸੌ ਦੇਇ ਕਰਤਾਰ ਸਿੰਘਾ ਚਲੇ ਗਏ ਡਾਢੀ ਸ਼ਰਮਖਾਇ ਮਾਈ

ਤਥਾ

ਇਕ ਦਿਨ ਦੌਰੇ ਕਿਧਰੇ ਗਏ ਹੋਇਸਨ ਤਾਣਾ ਰਹੀ ਜੁਲਾਹੀ ਤਣਾਇ ਸਮਝੋ
'ਰਣਜੀਤਸਿੰਘ ਕਾਣਾ ਪੰਜ ਰੁਪਏ ਤਾਣਾ' ਮਸਤਹੋਕੇ ਰਹੀ ਸੀ ਗਾਇ ਸਮਝੋ
ਕੁਨੀ ਸੁਣੀ ਆਵਾਜ਼ ਇਹ ਜਿਸ ਵੇਲੇਘੋੜਾ ਪਾਸ ਖਲ੍ਹਾਰਿਆ ਜਾਇ ਸਮਝੋ
ਕੁੜੀ ਵੇਖਦੇ ਸਾਰ ਹੀ ਕੰਬ ਉੱਠੀ 'ਹੱਸ ਕਿਹਾ ਸਰਕਾਰ ਸੁਨਾਇ' ਸਮਝੋ
'ਕੁੜੀ ਫੇਰ ਓਸੇ ਤਰ੍ਹਾਂ ਗੀਤ ਗੌਂ ਖਾਂ' ਉਹ ਗਾਉਣਲੱਗੀਭੋਲੇ ਭਾਇ ਸਮਝੋ
ਓਹਨੂੰ ਦੇਇ ਇਨਾਮ ਕਰਤਾਰ ਸਿੰਘਾ ਹਸਦੇ ਘੋੜੇ ਨੂੰ ਗਏ ਕੁਦਾਇ ਸਮਝੋ

ਬਹਾਦਰਾਂ ਦੀ ਕਦਰ

ਜਦੋਂ ਚੜ੍ਹਦਾ ਸੀ ਕਿਸੇ ਜੰਗ ਵੱਲੇ ਨਾਲ ਦੌਲਤਾਂ ਬਹੁਤ ਲੈ ਜਾਵੰਦਾ ਸੀ
ਕੰਠੇ, ਕੜੇ ਇਨਾਮ ਤੇ ਬੁਗਤੀਆਂ ਜੀ ਹੌਦੇ ਹਾਥੀ ਦੇ ਵਿਚ ਰਖਾਵੰਦਾ ਸੀ
ਜਦੋਂ ਕੋਈ ਜੁਵਾਨ ਮੈਦਾਨ ਅੰਦਰ ਅਗੇ ਵਧ ਕੇ ਹੱਥ ਦਿਖਾਵੰਦਾ ਸੀ
ਖੁਸ਼ ਹੋਕੇ ਤੁਰਤ ਇਨਾਮ ਦੇਂਦਾ ਨਿਤ ਹੌਂਸਲੇ ਬੜੇ ਵਧਾਵੰਦਾ ਸੀ
ਵਡੇ ਕੰਮਾਂ ਦੇ ਬਦਲੇ ਲਖਾਂ ਦੀਆਂ ਤੁਰਤ ਫੁਰਤ ਜਾਗੀਰਾਂ ਦੁਵਾਵੰਦਾ ਸੀ
ਕਦਰ ਕਰਦਾ ਬਹੁਤ ਕਰਤਾਰ ਸਿੰਘਾ ਧਨ ਫੌਜਾਂ ਦੇ ਵਿਚ ਵਡਾਵੰਦਾ ਸੀ

### ਫੌਜਾਂ ਦੀ †ਬਰਦੀ

ਫ਼ੌਜ ਖਾਲਸਾ ਵਡਾ ਸ਼ਾਨ ਹੈਸੀ ਚੁਣਵੇਂ ਰੱਖਦਾ ਸਦਾ ਜੁਵਾਨ ਸੋਹਣੇ
ਫੌਜਾਂ ਵਾਸਤੇ ਬਰਦੀਆਂ ਕੀਮਤੀ ਜੋ ਹੋਰ ਹੁੰਦੇ ਸਨ ਸਾਜ਼ ਸਾਮਾਨ ਸੋਹਣੇ
ਰੰਗ ਹਰਾ ਹੁੰਦਾ ਯਾ ਸੀ ਆਸਮਾਨੀ ਹੁੰਦੇ ਕੋਟ ਪਤਲੂਨ ਨਿਸ਼ਾਨ ਸੋਹਣੇ
ਸਾਫੇ ਸਿਰਾਂ ਤੇ ਸ਼ਾਲ ਕਸ਼ਮੀਰੀ ਦੇ ਜੀ ਬਰਦੀ ਨਾਲ ਜੁਵਾਨ ਸਜਾਨ ਸੋਹਣੇ
ਸਾਫ ਸੁਥਰੇ ਸਦਾ ਹੱਥਯਾਰ ਹੁੰਦੇ ਕਮਰਬੰਦ ਬੱਨ੍ਹੇ ਸ਼ੋਭਾ ਪਾਨ ਸੋਹਣੇ
ਸਾਰੇ ਜੱਗ ਦੇ ਵਿਚ ਕਰਤਾਰ ਸਿੰਘਾ ਫੌਜ ਖਾਲਸਾ ਦੇ ਹੈਸਨ ਸ਼ਾਨ ਸੋਹਣੇ

### ਤੋਪਖਾਨੇ ਤੇ ਫੌਜਾਂ ਦੀ ਕਾਮਯਾਬੀ

ਓਸ ਵਕਤ ਸਾਰੀ ਹਿੰਦੁਸਤਾਨ ਅੰਦਰ ਫੌਜ ਖਾਲਸਾ ਜੀ ਸ਼ਾਨਦਾਰ ਵਧਕੇ
ਕੂਦ, ਪ੍ਰੇਡ, ਸਫਾਈ, ਲੜਾਈ ਅੰਦਰ ਹੈਸੀ ਯੂਰਪ ਨਾਲੋਂ ਵਿਚਾਰ ਵਧਕੇ
ਤੋਪਖਾਨੇ ਮਹਾਰਾਜੇ ਰਣਜੀਤਸਿੰਘ ਦੇ ਜ਼ਬਰਦਸਤ ਸਨ ਵਿਚ ਸੰਸਾਰ ਵਧਕੇ
ਬੰਦੋਬਸਤ ਸਭ ਭਾਰ ਬਰਦਾਰੀਆਂ ਦੇ ਕੂਚ ਫੌਜਾਂ ਦੇ ਸਨ ਅਪਾਰ ਵਧਕੇ
ਫੇਰ ਪੈਦਲ ਅਤੇ ਅਸਵਾਰ ਸਾਰੇ ਜੰਗੀ ਕੰਮਾਂ ਵਿਚ ਸਨ ਹੁਸ਼ਯਾਰ ਵਧਕੇ
ਮਹਾਂਬੀਰ ਦਲੇਰ ਕਰਤਾਰ ਸਿੰਘਾ ਫੌਜਾਂ ਵਿਚ ਹੈਸਨ ਸਰਦਾਰ ਵਧਕੇ

### ਦਰਬਾਰ ਦਾ ਸ਼ਾਨ

ਹੀਰੇ ਮੋਤੀ, ਜਵਾਹਿਰਾਂ ਪਹਿਨਦਾ ਸੀ ਰੱਖੇ ਸਦਾ ਪੁਸ਼ਾਕ ਅਪਾਰ ਸੋਹਣੀ
ਓਸੇ ਤਰ੍ਹਾਂ ਅਮੀਰ ਸਰਦਾਰ ਸਾਰੇ ਚੜ੍ਹਤਲ ਰਖਦੇ ਸਨ ਸ਼ਾਨਦਾਰ ਸੋਹਣੀ
ਕੈਠੇ, ਕੜੇ, ਵਾਲੇ, ਤੋੜੇ, ਕਲਗੀਆਂ ਜੀ ਬਟੰਦੀ ਪਹਿਨਦੇ ਸਨ ਜ਼ਰੀਦਾਰ ਸੋਹਣੀ
ਜਦੋਂ ਵਿਚ ਦਰਬਾਰ ਦੇ ਬੈਠਦਾ ਸੀ ਕੁਦਰਤ ਵਰਤਦੀ ਸੀ ਕਰਤਾਰ ਸੋਹਣੀ

---

†ਡਾਕਟਰ ਹਾਰਨੰਗ ਬਰਗਰ ਤੇ ਕਰਨਲ ਸਟਨ ਬਾਚ ਬਰਦੀ ਦਾ ਇਹ ਨਮੂਨਾ ਲਿਖਦੇ ਹਨ:– ਬਰਦੀ ਅੰਗਰੇਜ਼ੀ ਤਰਜ਼ ਦੀ ਹੁੰਦੀ ਸੀ, ਕਟ ਹਰੇ ਰੰਗ ਦੀ ਬਨਾਤ ਦੇ ਜਿਨ੍ਹਾਂ ਦੇ ਕਫ ਪੀਲੇ ਰੰਗ ਦੀ ਬਨਾਤ ਦੇ ਹੁੰਦੇ ਸਨ, ਪਤਲੂਨ ਨੀਲੇ ਰੰਗ ਦੀ ਤੇ ਵਿਚ ਸਿੱਧੀ ਲਾਲ ਬਨਾਤ ਦੀ ਫੱਟੀ ਲਗੀ ਹੁੰਦੀ ਸੀ ਅਸਵਾਰਾਂ ਦੇ ਸਾਫੇ ਕਸ਼ਮੀਰੀ ਸ਼ਾਲ ਦੇ, ਪੈਦਲਾਂ ਦੇ ਕਿਰਮਚੀ ਰੇਸ਼ਮ ਦੇ ਬਰਦੀ ਦੇ ਕਮਰ ਕਸੇ ਕਾਲੇ ਰੰਗ ਦੇ ਹੁੰਦੇ ਸਨ। ਹਿ: ਸਟੈਨ ਬੈੱਚ ਸਫ਼ਾ ੯੫।

ਜ਼ਰੀ ਚਮਕਦੀ ਤੇ ਰਤਨ ਚਮਕਦੇ ਸਨ ਹੁੰਦੀ ਵਿਚ ਦਰਬਾਰ ਬਹਾਰ ਸੋਹਣੀ
ਦੌਲਤ ਦੁਨੀਆਂ ਦੀ ਕੱਠੀ ਦਿਸਦੀਸੀਲਗਦੀ ਬੀਰਤਾ ਨਾਲ ਸ਼ੰਗਾਰ ਸੋਹਣੀ
ਬੜੇ ਬੜੇ ਸਰਦਾਰ ਦੀਵਾਨ ਰਾਜੇ †ਸਾਬਤ ਸੂਰਤਾਂ ਹੁੰਦੀ ਹੁਨਾਰ ਸੋਹਣੀ
ਵੱਡੀ ਖ਼ਿਜ਼ਾਂਦੀਹਵਾ ਕਰਤਾਰ ਸਿੰਘਾ ਗੁੱਨਕਰ ਉਹ ਗਈ ਗੁਲਜ਼ਾਰ ਸੋਹਣੀ

ਅਸਵਾਰੀ ਦੀ ਚੜ੍ਹਤਲ

ਜਦੋਂ ਨਿਕਲਦਾ ਸੀ ਅਸਵਾਰ ਹੋਕੇ ਨਾਲ ਸਜੇ ਸਜੀਲੇ ਸਰਦਾਰ ਚੜ੍ਹਦੇ
ਕਦੇ ਹਾਥੀਆਂ ਤੇ ਕਦੇ ਘੋੜਯਾਂ ਤੇ ਕਰ ਸਾਰੇ ਦਰਬਾਰੀ ਸ਼ਿੰਗਾਰ ਚੜ੍ਹਦੇ
ਓਹਨਾਂਚੜ੍ਹਤਲਾਂ ਦਾ ਗਿਣਾਂ ਸ਼ਾਨ ਕੀਕੂੰ ਮਾਨੋ ਸੈਕੜੇਇੰਦਰ ਵਿਚਾਰ ਚੜ੍ਹਦੇ
ਅਸਵਾਰੀ ਸਰਕਾਰ ਦੀ ਦੇਖਨੇ ਨੂੰ ਉੱਤੇ ਕੋਠਿਆਂ ਦੇ ਨਰ ਨਾਰ ਚੜ੍ਹਦੇ
ਬੀਰ ਰਸ ਸ਼ਿੰਗਾਰ ਰਸ ਹੋ ਕਠੇ ਹਰ ਰੋਜ਼ ਹੀ ਨਾਲ ਸਰਕਾਰ ਚੜ੍ਹਦੇ
ਜਨਮਗਾਟ ਹੁੰਦੀ ਕਰਤਾਰ ਸਿੰਘਾ ਹੋ ਤੱਯਾਰ ਜਦ ਸੈਰ ਸ਼ਕਾਰ ਚੜ੍ਹਦੇ

ਫਰਜ਼ਾਂ ਦੀ ਅਦਾਇਗੀ

ਏਡੀ ਵੱਡੀ ਹਕੂਮਤ ਪਾਇ ਕਰਕੇ ਫ਼ਰਜ਼ ਆਪਣੇ ਪੂਰੇ ਨਿਬਾਹਵੰਦਾ ਸੀ
ਰਾਤੀਂ ਪਿਛਲੀ ਰੋਜ਼ ਹੀ ਜਾਗ ਪੈਂਦਾ ਅਸ਼ਨਾਨ ਕਰ ਨਾਮ ਧਿਆਵੰਦਾ ਸੀ
ਕਰ ਦਰਸ ਦੀਦਾਰ ਸਤਿਗੁਰੂ ਜੀਦੇ ਦਾਨ ਪੁੰਨ ਦਾਨ ਅਨੇਕ ਕਰਾਵੰਦਾ ਸੀ
ਦਿਨ ਚੜ੍ਹਦੇ ਸਾਰ ਅਸਵਾਰ ਹੋਕੇ ਵਿਚ ਛਾਉਣੀ ਚਲਯਾ ਜਾਵੰਦਾ ਸੀ
ਅਖੀਂ ਵੇਖ ਕੁਵੈਦ ਪਰੇਡ ਸਾਰੀ ਮੁੜ ਆਨ ਦਰਬਾਰ ਲਗਾਵੰਦਾ ਸੀ
ਸਾਰੀ ਬੈਠ ਕੇ ਫੇਰ ਰੀਪੋਰਟ ਸੁਣਦਾ ਸੁਣੀ ਗਲ ਨ ਕਦੇ ਭੁਲਾਵੰਦਾ ਸੀ
ਬਿਲਕੁਲ ਭਾਵੇਂ ਅਨਪੜ੍ਹ ਹੈਸੀ ਚੇਤਾ ਗ਼ਜ਼ਬ ਦਾ ਖਾਸ ਰਖਾਵੰਦਾ ਸੀ
ਕੀਹ ਮਜਾਲ ਜੇ ਹਰਫ਼ ਭੀ ਭੁਲ ਜਾਵੇ ਸੋਚ ਸਮਝ ਕੇ ਹੁਕਮ ਲਿਖਾਵੰਦਾ ਸੀ
ਅਰਜ਼ਾਂ ਸੁਣਦਾ ਖੁਲ੍ਹਾ ਦਰਬਾਰ ਕਰਕੇ ਕਦੇ ਰੋਕ ਨ ਕਿਸੇ ਨੂੰ ਪਾਵੰਦਾ ਸੀ
ਹਰ ਕੰਮ ਦੇ ਵੱਲ ਕਰਤਾਰ ਸਿੰਘਾ ਵੇਲੇ ਸਿਰ ਨਜ਼ਰ ਦੁੜ੍ਹਾਵੰਦਾ ਸੀ

---

†ਮਿਹਾਰਾਜੇ ਦੇ ਦਰਬਾਰੀਆਂ ਸਰਦਾਰਾਂ ਨੂੰ ਦਾੜ੍ਹੀ ਰੱਖਕੇ ਦੋਹਰੀ ਦਸਤਾਰ ਸਜਾਨੀ ਪੈਂਦੀ ਸੀ, ਬਲਕਿ ਕਿਤਨੇ ਯੂਰਪੀਨ ਅਫਸਰ ਸਨ ਓਹਨਾਂ ਭੀ ਦਾੜ੍ਹੀਆਂ ਰੱਖੀਆਂ ਹੋਈਆਂ ਸਨ।

### ਸਤਿਗੁਰਾਂ ਤੇ ਭਰੋਸਾ

ਆਸ ਰੱਖਦਾ ਸਦਾ ਹੀ ਸਤਿਗੁਰਾਂ ਦੀ ਹਰ ਕੰਮ ਅੰਦਰ ਮਿੰਨਤਦਾਰ ਹੋਕੇ
ਇਹ ਬਖ਼ਸ਼ਸ਼ਾਂ ਸਾਰੀਆਂ ਗੁਰਾਂ ਦੀਆਂ ਮੈਨੂੰ ਬਖਸ਼ੀਆਂ ਨੇ ਬਖਸ਼ਨਹਾਰ ਹੋਕੇ
ਨਹੀਂ ਤਾਂ ਮੇਰੇ ਜਹੇ ਵਾਹੁੰਦੇ ਹਲ ਫਿਰਦੇ ਰੋਂਦੇ ਟੁਕਰੋਂ ਭੀ ਅਵਾਜ਼ਾਰ ਹੋਕੇ
ਜਦੋਂ ਕੋਈ ਆਕੇ ਔਕੜ ਪੈ ਜਾਂਦੀ ਹਾਜ਼ਰ ਅੰਮ੍ਰਿਤਸਰ ਦਰਬਾਰ ਹੋਕੇ
ਬੜੀ ਆਜਜ਼ੀ ਨਾਲ ਅਰਦਾਸ ਕਰਦਾ ਕਰੇ ਟਹਿਲ ਵਡੀ ਸੇਵਾਦਾਰ ਹੋਕੇ
ਹੱਲ ਮੁਸ਼ਕਲਾਂ ਸਦਾ ਕਰਤਾਰ ਸਿੰਘਾ ਗੁਰੂ ਕਰਦੇ ਰਹੇ ਦਾਤਾਰ ਹੋਕੇ

### ਗੁਰਦਵਾਰਯਾਂ ਦੀ ਸੇਵਾ

ਜਿਸ ਦਿਨ ਤੋਂ ਰਾਜ ਪ੍ਰਤਾਪ ਵਧਯਾ ਸਿੱਖੀ ਸਿਦਕ ਪ੍ਰੇਮ ਨਿਬਾਹਿ ਸੋਹਣੇ
ਧਨ ਖਰਚਯਾ ਬਹੁਤ ਗੁਰਦ੍ਵਾਰਯਾਂ ਤੇ ਇਤਹਾਸਕ ਥਾਨ ਬਣਵਾਇ ਸੋਹਣੇ
ਸ੍ਰੀ *ਅਬਚਲ ਨਗਰ ਹਜ਼ੂਰ ਸਾਹਿਬ ਨਨਕਾਣਾ ਸਾਹਿਬ ਗਿਣਵਾਇ ਸੋਹਣੇ
ਸ੍ਰੀ ਜਨਮਅਸਥਾਨ ਤੇਬਾਉਲੀਸਾਹਿਬਡੇਹਰਾਸਾਹਿਬਲਾਹੌਰਚਿਣਵਾਇ ਸੋਹਣੇ
ਆਨੰਦਪੁਰ ਸਾਹਿਬ ਕਰਤਾਰਪੁਰੇ ਸ਼ਾਨਦਾਰ ਅਸਥਾਨ ਉਸਰਵਾਇ ਸੋਹਣੇ
ਸ੍ਰੀ ਤਖਤ ਅਕਾਲ ਤੇ ਬਾਬਾ ਸਾਹਿਬ ਹਰੀ ਮੰਦਰ ਪ੍ਰੇਮ ਜਤਾਇ ਸੋਹਣੇ
ਧਰਮਸਾਲਾਂ ਮਸੀਤਾਂ ਤੇ †ਮੰਦਰਾਂ ਨੂੰ ਦੇਇ ਜਾਗੀਰਾਂ ਸ਼ਾਨ ਵਧਾਇ ਸੋਹਣੇ
ਖਰਚ ਲੱਖਾਂ ਰੁਪੱਯੇ ਕਰਤਾਰ ਸਿੰਘਾ ਹੋਰ ਪਰਉਪਕਾਰ ਕਮਾਇ ਸੋਹਣੇ

### ਸ੍ਰੀ ਹਰਿ ਮੰਦਰ ਸਾਹਿਬ ਜੀ ਦੀ ਸੇਵਾ

ਉੱਪਰ ਗੁੰਬਜ਼ਾਂ ਦੇ ਸੋਨਾ ਚਾੜ੍ਹਯਾ ਜੀ ਮੀਨਾਕਾਰੀਅੰਦਰ ਕਰਵਾਈ ਸੀ ਜੀ
ਸੰਗ ਮਰਮਰ ਦੀ ਕੀਤੀ ਸਭ ਸੇਵਾ ਹੋਈ ਨਗਾਂ ਦੀ ਖੂਬ ਜੜਵਾਈ ਸੀ ਜੀ

---

*ਸ੍ਰੀ ਦਸਮੇਸ਼ ਜੀ ਦਾ ਵਾਕ ਸੀ ਕਿ ਜੋ ਮੇਰੀ ਯਾਦਗਾਰ ਵਿਚ ਮੇਰੀ ਸਮਾਧ ਬਨਾਏਗਾ ਉਸ ਦੀ ਜੱਦ ਮਾਰੀ ਜਾਇਗੀ। ਜਦ ਮਹਾਰਾਜ ਨੇ ਸ੍ਰੀ ਅਬਚਲ ਨਗਰ ਮੰਦਰ ਬਣਵਾਣਾ ਚਾਹਯਾ ਤਦ ਪੁਰਾਤਨ ਸਿੰਘਾਂ ਨੇ ਰੋਕਯਾ, ਪਰ ਸਿਦਕੀ ਮਹਾਰਾਜੇ ਨੇ ਕਿਹਾ ਕਿ ਭਾਵੇਂ ਜੱਦ ਮਾਰੀ ਜਾਵੇ ਮਰ ਜਾਵੇ, ਪਰ ਮੈਂ ਸ਼ੇਵਕ ਹਾਂ, ਸੇਵਾ ਜ਼ਰੂਰ ਕਰਾਂਗਾ 'ਧੰਨ ਸਿੱਖੀ'।

†ਜੁਵਾਲਾ ਮੁਖੀ ਦੇ ਮੰਦਰ ਤੇ ਸਾਰਾ ਸੋਨਾ ਮਹਾਰਾਜ਼ ਨੇ ਹੀ ਚੜ੍ਹਾਯਾ ਸੀ।

ਪੁਲ ਜੰਗਲਾਂ ਚੌਂਕਤੇ ਤਖਤ ਸਾਹਿਬ ਕਾਰਾਗਰੀ ਕਰਵਾ ਦਿਖਲਾਈ ਸੀ ਜੀ
ਖੁਲੇ ਲੱਖਾਂ ਰੁਪੱਯਾਂ ਦੇ ਖਰਚ ਕਰਕੇ ਸੇਵਾ ਹੌਂਸਲੇ ਨਾਲ ਨਿਬਾਹੀ ਸੀ ਜੀ
ਹੈ ਸਰੋਵਰ ਗਿਰਦ ਪ੍ਰਕਰਮਾ ਜੋ ਡੂੰਘੀ ਰੱਚ ਦੀ ਨੀਂਹ ਰਖਾਈ ਸੀ ਜੀ
ਸੰਗ ਮਰਮਰ ਦੇ ਹੇਠਾਂ ਆਇ ਗਈ ਬੜੀ ਪੱਕੀ ਅਜੀਬ ਬਣਵਾਈ ਸੀ ਜੀ
ਅੰਦਰ ਛਤਰ ਤੇ ਮੋਰ ਬੇਕੀਮਤੀ ਹੀ *ਸਿਹਰਾ ਮੋਤੀਆਂਜੜਤਜੜਾਈ ਸੀ ਜੀ
ਛੱਬੇ ਝਾਲਰਾਂ ਲੱਖਾਂ ਰੁਪੱਯਾਂ ਦੇਇਹ ਮਾਯਾ ਬਿਨਾਂ ਹਿਸਾਬ ਖਰਚਾਈ ਸੀ ਜੀ
ਸ੍ਰੀ ਤਖਤ ਅਕਾਲ ਤੇ ਬਾਬੇ ਸਾਹਿਬ ਜਲੌ ਦੀ ਰਸਮ ਚਲਵਾਈ ਸੀ ਜੀ
ਫੇਰ ਚਾਂਦਨੀ ਹੈਦਰਾਯਾਦ ਵਾਲੀ ਹਰੀ ਮੰਦਰ ਸਾਹਿਬ ਚੜ੍ਹਾਈ ਸੀ ਜੀ
ਕਿਹੜੀ ਕਿਹੜੀਗਿਣਾਂ ਸੇਵਾਵੱਖ ਕਰਕੇ ਓਸ ਆਪਣੀਸਾਰੀ ਹੀਸ਼ਾਹੀ ਸੀ ਜੀ
ਗੁਰੂ ਪੰਥ ਦੀ ਸਮਝ ਕਰਤਾਰ ਸਿੰਘਾ ਗੁਰੂ ਪੰਥ ਦੇ ਹੀ ਲੇਖੇ ਲਾਈ ਸੀ ਜੀ

ਨਿੰਮ੍ਰਤਾ

ਏਨੀ ਕਰ ਸੇਵਾ ਸ੍ਰੀ ਹਰੀ ਮੰਦਰ 'ਕੀਤੀ ਮੈਂ' ਇਹ ਲਫ਼ਜ਼ ਸੁਨਾਯਾ ਨ
'ਮੈਨੂੰਟਹਿਲੀਆਜਾਣ ਕਰਵਾਈ ਸਤਿਗੁਰੂ' ਰਤੀ ਆਪਣਾ ਮਾਨ ਜਤਾਯਾ ਨ
੦ਲਿਖਯਾ ਹੋਯਾ ਹਰਿਮੰਦਰ ਦੇ ਦਰ ਉਤੇ ਵੇਖੋ ਪੜ੍ਹ ਹੰਕਾਰ ਜਤਾਯਾ ਨ
ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਕਦੇ ਆਪਣਾ ਹੁਕਮ ਚਲਾਯਾ ਨ
ਜੋ ਕੁਝ †ਕਹਯਾ ਕਦੇ ਸੇਵਾਦਾਰਾਂ ਸਾਰੀ ਉਮਰ ਅਗੋਂ ਪਰਤਾਯਾ ਨ
ਚੱਲ ਆਉਂਦਾ ਪਾਸ ਸੀ ਸੇਵਕਾਂ ਦੇ ਹੁਕਮ ਭੇਜਕੇ ਕਦੇ ਬੁਲਾਯਾ ਨ
ਮੈਂ ਬਾਦਸ਼ਾਹ ਸਾਰੇ ਪੰਜਾਬ ਦਾ 'ਹਾਂ ਸੇਵਕ ਗੁਰਾਂ ਦਾ ਹਾਂ' ਭੁਲਾਯਾ ਨ

---

*ਸਿਹਰਾ ਕੌਰ ਨੌ ਨਿਹਾਲ ਸਿੰਘ ਵਾਲਾ ਜਿਸਦੀ ਕੀਮਤ ਲੱਖ ਤੋਂ ਜ਼ਿਆਦਾ ਹੈ।

੦ਦੇਖੋ ਏਸ ਪੁਸਤਕ ਦਾ ਸਫਾ ੧੭੪।

†ਆਮ ਕਹਾਵਤ ਹੈ ਕਿ ਇਕ ਵਾਰੀ ਕਿਸੇ ਅਪਰਾਧ ਕਰਕੇ ਸਰਕਾਰ ਨੂੰ ਸ੍ਰੀ ਦਰਬਾਰ ਸਾਹਿਬ ਵਲੋਂ ਤਨਖਾਹ ਲਾਕੇ ਕੋਟੜੇ ਮਾਰਨ ਦਾ ਹੁਕਮ ਹੋਯਾ ਜੋ ਸਰਕਾਰ ਨੇ ਬੜੀ ਖੁਸ਼ੀ ਨਾਲ ਮਨਜ਼ੂਰ ਕਰਕੇ ਆਪਣੇ ਆਪ ਨੂੰ ਇੰਬਲੀ ਦੇ ਰੁਖ ਨਾਲ (ਜੋ ਹੁਣ ਤਕ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਛੋਟੇ ਨਿਸ਼ਾਨ ਸਾਹਿਬ ਪਾਸ ਖੜੀ ਹੈ) ਬੰਨ੍ਹਵਾ ਦਿਤਾ ਤੇ ਬਖਸ਼ਨਹਾਰ ਗੁਰੂ ਪੰਥ ਤੇ ਮਾਨ ਤੇ ਸਤਿਕਾਰ ਨਾਲ ਬਖਸ਼ ਦਿਤਾ।

*ਦਾਤ ਗੁਰਾਂ ਦੀ ਸਮਝ ਕਰਤਾਰ ਸਿੰਘਾ ਹਿਰਦਾ ਵਿਚ ਹੰਕਾਰ ਫਟਾਯਾ ਨ

ਸਿੱਖਾਂ ਨਾਲ ਪਿਆਰ

ਮਹਾਰਾਜਾ ਹੋ ਬੜੇ ਇਕਬਾਲਵਾਲਾ ਸਿਖੀ ਰਹਿਤ ਦੇ ਤਈਂ ਨਿਬਾਹਵੰਦਾ ਸੀ
ਪੰਜਾਂ ਕੱਕਜਾਂ ਦਾ ਸਦਾ ਧਾਰਨੀ ਸੀ ਤੇ ਕੁਰਹਿਤ ਕਰਨੋ ਸ਼ਰਮਾਵੰਦਾ ਸੀ
ਰਾਜਾ ਹੋ ਵਿਕਾਰ ਤੋਂ ਰਿਹਾ ਬਚਯਾ ਨੇਕ ਬਣ ਰਾਹ ਨੇਕੀ ਚਲਾਵੰਦਾ ਸੀ
ਜੇ ਕੋਈ †ਸਹਿਜਧਾਰੀ ਸਿੰਘ ਸਜ ਜਾਂਦਾ ਉਹਨੂੰ ਵੇਖਕੇ ਖੁਸ਼ੀ ਮਨਾਵੰਦਾ ਸੀ
ਜੇ ਕੁਰਹਿਤ ਕਰਦਾ ਕੋਈ ਸੁਣ ਲੈਂਦਾ ‡ਓਹਨੂੰ ਭਾਰੀ ਸਜ਼ਾ ਦੁਵਾਵੰਦਾ ਸੀ
ਗੁਰਬਾਣੀ ਦੇ ਖ਼ਾਸ ਪਰਚਾਰ ਲਈ ਨਿਤ ਲਖਾਂ ਰੁਪੱਏ ਖਰਚਾਵੰਦਾ ਸੀ
ਵਿੱਦਵਾਨਾਂ ਦਾ ਕਰਕੇ ਕਦਰ ਬਹੁਤਾ ਸੋਹਣੇ ਸੋਹਣੇ ਗ੍ਰੰਥ ਲਿਖਵਾਵੰਦਾ ਸੀ

---

*ਅੰਮ੍ਰਿਤਸਰ ਕਿਲ੍ਹਾ ਤਯਾਰ ਕਰਕੇ ਉਸਦਾ ਨਾਮ ਗੋਬਿੰਦ ਗੜ੍ਹ ਰੱਖਯਾ, ਦਰਵਾਜ਼ੇ ਰਾਮ ਬਾਗ (ਅੰਮ੍ਰਿਤਸਰ) ਦੇ ਬਾਹਰ ਜੋ ਇਕ ਬਾਗ ਬਣਵਾਯਾ ਤਦ ਉਸਦਾ ਨਾਮ ਭੀ ਆਪਣੇ ਨਾਮ ਤੇ ਨਾ ਰੱਖਯਾ, ਪ੍ਰੰਤੂ ਉਸ ਦਾ ਨਾਮ ਰਾਮ ਬਾਗ ਸਤਿਗੁਰੂ ਰਾਮਦਾਸ ਜੀ ਦੀ ਯਾਦਗਾਰ ਵਿਚ ਰੱਖਯਾ, ਰਾਮ ਬਾਗ (ਕੰਪਨੀ ਬਾਗ) ਵਿਚ ਫੁਹਾਰੇ ਵਾਲੀ ਬਾਰਾਂਦਰੀ ਦੇ ਪੱਥਰ ਉਤੇ ਲਿਖਯਾ ਹੋਯਾ ਹੈ ਕਿ ਇਸ ਬਾਰਾਂਦਰੀ ਨੂੰ ਮਹਾਰਾਜ ਨੇ ਸੰਨ ੧੮੧੫ ਤੋਂ ੧੮੩੭ ਤੱਕ ਆਪਣੀ ਗਰਮੀਆਂ ਦੀ ਰਿਆਹਿਸ਼ਗਾਹ ਬਨਾਈ ਰੱਖਯਾ, ਇਹ ਸਾਬਤ ਕਰਦਾ ਹੈ ਕਿ ਮਹਾਰਾਜ ਆਪਣੀ ਸਾਰੀ ਬਾਦਸ਼ਾਹੀ ਸਤਿਗੁਰੂ ਦੀ ਹੀ ਸਮਝਦਾ ਹੁੰਦਾ ਸੀ ਅਤੇ ਏਸੇ ਵਾਸਤੇ ਕਿਸੇ ਥਾਂ ਅਪਣੱਤ ਨਹੀਂ ਜਤਾਈ।

†ਏਸੇ ਪੁਸਤਕ ਵਿਚੋਂ ਖੁਸ਼ਹਾਲ ਸਿੰਘ ਤੇ ਮਿਸ਼ਰ ਤੇਜਾ ਸਿੰਘ ਦਾ ਹਾਲ ਪੜ੍ਹਕੇ ਦੇਖੋ।

‡ਦੇਖੋ 'ਪ੍ਰਕਾਸ਼ ਖਾਲਸੇ' ਵਿਚ ਸਫੇ ੮੧ ਅਤੇ ੮੨ ਤੇ ਬੁਧ ਸਿੰਘ ਫੈਜ਼ੁਲਾ ਪੁਰੀਏ ਦਾ ਪ੍ਰਸੰਗ।

?ਗੁਰਬਾਣੀ ਦਾ ਇਤਨਾ ਅਦਬ ਰੱਖਦਾ ਸੀ ਕਿ ਇਕ ਵਾਰੀ ਮਾਗਟਾ ਵਾਲਾ ਬੁਧ ਸਿੰਘ ਲਿਖਾਰੀ ਸ੍ਰੀ ਗਰੰਥ ਸਾਹਿਬ ਜੀ ਲਿਖਕੇ ਲ੍ਹਿਆਯਾ ਤੇ ਸਰਕਾਰ ਦੇ ਪਾਸ ਬੈਠਕੇ ਬੋਝੇ ਵਿਚੋਂ ਕੱਢ ਕੇ ਮਹਾਰਾਜ ਨੂੰ ਫੜਾਉਣ ਲਗਾ, ਪੁਛਯਾ ਕੀ ਹੈ ? ਤਾਂ ਲਿਖਾਰੀ ਨੇ ਕਿਹਾ ਹੈ ਕਿ ਸ੍ਰੀ ਗੁਰੂ ਗਰੰਥ ਜੀ ਹਨ ਅਤੇ ਆਪ ਜੀ ਦੇ ਵਾਸਤੇ ਸੁਗਾਤ ਲਿਆਯਾ ਹਾਂ, ਮਹਾਰਾਜ ਝੱਟ ਖੜੇ ਹੋ ਗਏ ਤੇ ਉਹ ਛੋਟੀ ਜਹੀ ਬੀੜ ਬੜੇ ਅਦਬ ਨਾਲ ਲਿਖਾਰੀ ਤੋਂ ਲੈ ਕੇ ਸਿਰ ਤੇ ਰਖ ਲਈ ਅਤੇ ਬੜੇ ਕਰੋਧ ਵਿਚ ਆ ਕੇ ਆਖਯਾ ਕਿ ਤੂੰ ਬੜੀ ਬੇ ਅਦਬੀ ਕੀਤੀ ਹੈ, ਮੈਨੂੰ ਪਤਾ ਕੁਰਦੋਂ ਮੈਂ ਅਗੋ. ਵਲੀ ਪਾਲਕੀ ਭੇਜਦਾ ਅਤੇ ਅਰਦਲ ਵਾਸਤੇ ਨਾਲ ਸਿੰਘ ਭੇਜਦਾ ਚਾਹੀਦੀ ਤੈਨੂੰ ਸਜ਼ਾ ਦੇਣੀ ਸੀ ਪ੍ਰੰਤੂ ਸਿੱਖ ਕਰਕੇ ਬਖਸ਼ ਦੇਂਦਾ ਹਾਂ, ਮੇਰੀਆਂ ਅੱਖਾਂ ਅਗੋਂ ਚਲਯਾ ਜਾਹ, ਏਸ ਸਿਦਕ ਦਾ ਨਮੂਨਾ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਹੁਣ ਤਕ ਚਲਯਾ ਆਉਂਦਾ ਹੈ, ਮਹਾਰਾਜ ਦੀ ਅਸਵਾਰੀ ਖਾਸੇ ਸਾਹਿਬ ਤੇ ਆਉਣੀ, ਅਗੇ ਚੋਬਦਾਰ ਖੜੇ ਹੋਣੇ, ਧੌਂਸਾ ਵਜਣਾ ਘੜਯਾਲ ਖੜਕਨੇ ਆਦਿਕ ਸ਼ਾਹਨਸ਼ਾਹੀ ਦਰਬਾਰ ਦੇ ਨਮੂਨੇ ਰਣਜੀਤ ਸਿੰਘ ਦੇ ਹੀ ਸਿੱਖੀ ਸਿਦਕ ਦੇ ਪੂਰਨੇ ਪਾਇ ਹੋਏ ਹਨ।

ਹਰ ਮਜ਼੍ਹਬ ਦੇ ਆਲਿਮਾਂ ਫਾਜ਼ਿਲਾਂ ਦੀ ਵੇਖ ਇੱਜ਼ਤ ਬੜੀ ਕਰਵਾਵੰਦਾ ਸੀ
ਸਿੱਖੀ ਨਾਲ ਪਯਾਰਸੀ ਦਿਲੋਂ ਬਹੁਤਾ ਬਾਕੀ ਮਜ਼੍ਹਬਾਂ ਦਾ ਭਲਾ ਚਾਹਵੰਦਾ ਸੀ
ਨਹੀਂ ਸੀ ਈਰਖਾ ਰਤੀ ਕਰਤਾਰ ਸਿੰਘਾ ਪਰਜਾ ਨਾਲ ਪ੍ਰੇਮ ਵਧਾਵੰਦਾ ਸੀ

ਦਾਨ

ਦਾਨ ਕਰਨ ਦਾ ਬੜਾ ਪ੍ਰੇਮ ਹੈਸੀ ਦੁਖੀ ਦੀਨਾਂ ਦਾ ਦਰਦ ਵੰਡਾਉਂਦਾ ਨਿੱਤ
ਦਿਨ ਦਿਹਾਰ ਤੇ ਖੁਸ਼ੀ ਦੇ ਸਮੇਂ ਉਤੇ ਕੱਢ ਲੱਖਾਂ ਰੁਪੱਯੇ ਉਡਾਵੰਦਾ ਨਿੱਤ
ਆਇ ਲੋੜਵੰਦੇ ਤਾਈਂ ਮੋੜਦਾ ਨਾ ਖੁੱਲ ਹੱਥ ਗੱਫੇ ਵਰਤਾਉਂਦਾ ਨਿੱਤ
ਬਾਈ *ਲੱਖਵਿਆਹ ਤੇ ਵੰਡਦਿਤਾ ਸਮਝੇ ਕਿੱਨਾਕੁ ਹੋਊ ਚਲਾਉਂਦਾ ਨਿੱਤ
ਗੁਰਦ੍ਵਾਰਯਾਂ ਮੰਦਰਾਂ ਹੁਜਰਯਾਂ ਤੇ ਜਾ ਲੱਖਾਂ ਰੁਪੱਯੇ ਚੜ੍ਹਾਉਂਦਾ ਨਿੱਤ
ਦਾਨੀ ਬੀਰ ਸੀ ਬੜਾ ਕਰਤਾਰ ਸਿੰਘਾ ਹੱਥੀ ਵੰਡਕੇ ਖੁਸ਼ੀ ਮਨਾਉਂਦਾ ਨਿੱਤ

ਪਰਜ਼ਾ ਨਾਲ ਪਯਾਰ

ਰਣਜੀਤ ਸਿੰਘ ਤੋਂ ਪਹਿਲਾਂ ਦੇਸ ਅੰਦਰ ਬਰਬਾਦੀਆਂ ਹੈਸਨ ਛਾਈਆਂ ਜੀ
ਲੁਟਾਂਮਾਰਾਂਤੇਭਾਜੜਾਂਰਹਿੰਦੀਆਂਸਨ ਗਿਲਜੇ ਕਰ ਕਰ ਆਉਂਦੇ ਧਾਈਆਂ ਜੀ
ਦੇਸੀ ਤਾਕਤਾਂ ਰੱਖ ਕੇ ਦਿਲੀਂ ਖ਼ਾਰਾਂ ਹੈਸਨ ਕਰਦੀਆਂ ਨਿੱਤ ਲੜਾਈਆਂ ਜੀ
ਵਾਂਗ ਦੇਸ ਦੀ ਫੜ ਰਣਜੀਤਸਿੰਘ ਨੇ ਉਹ ਉਪਾਧੀਆਂ ਸਭ ਮਿਟਾਈਆਂ ਜੀ
ਹਿੰਦੂ,ਮੁਸਲਮਾਨਾਂ,ਸਿੱਖਾਂ ਸਾਰਯਾਂਨੂੰਇਕੋਜਹੀਆਂ ਰਿਆਇਤਾਂ ਦੁਵਾਈਆਂ ਜੀ
ਮੇਟ ਝਗੜੇ ਸਭ ਕਰਤਾਰ ਸਿੰਘਾ ਹੈਸਨ ਰੱਯਤਾਂ ਸੁਖੀ ਵਸਾਈਆਂ ਜੀ

ਮਹਾਰਾਜੇ ਰਣਜੀਤ ਸਿੰਘ ਨਾਲ ਓਸਦੀ ਸਾਰੀ ਪਰਜਾ ਪਯਾਰ ਕਰਦੀ ਸੀ

ਹੈਸੀ ਖੁਸ਼ਮਹਾਰਾਜੇ ਰਣਜੀਤ ਸਿੰਘ ਤੇ ਪਰਜਾ ਸਿੱਖ ਹਿੰਦੂ ਮੁਸਲਮਾਨ ਸਾਰੇ
ਕੋਈ ਓਸ ਤੇ ਮਜ਼੍ਹਬ ਨਾਰਾਜ਼ਨਹੀਂ ਸੀ ਲਿਖਣ ਵਾਲੇ ਗੁਵਾਹੀਸੁਨਾਨ ਸਾਰੇ
ਓਹਦੀ ਮੌਤ ਤੇ ਸਭਨਾਂ ਸੋਗ ਕੀਤਾ ਦੁਖੀ ਦਿਸਦੇ ਸਨ ਇਨਸਾਨ ਸਾਰੇ
ਕੀਤਾ ਧਰਮ ਦਾ ਰਾਜ ਕਰਤਾਰ ਸਿੰਘਾ ਸਲਾ ਹੁੰਦੇ ਸਨ ਇਨਸਾਨ ਸਾਰੇ

ਰਹਿਮ ਦਿਲੀ

ਬੜੇ ਬੜੇ ਲਿਖਯਾ ਇਤਹਾਸ ਕਾਰਾਂ ਅਤੇ ਸਮਾਂ ਭੀ ਖ਼ਾਸ ਜਤਾਇ ਦੇਂਦਾ

---

*ਨੌ ਨਿਹਾਲ ਸਿੰਘ ਦੀ ਸ਼ਾਦੀ ਤੇ।

ਰਹਿਮ ਦਿਲਰਣਜੀਤਸਿੰਘ ਬੜਾ ਹੈਸੀ ਨਹੀਂਸੀ ਕਰੜੀ ਕਦੇਸਜਾਇ ਦੇਂਦਾ
ਸਹਿ ਸੱਕਦਾ ਕਿਸੇ ਦਾ ਦੁਖ ਨਹੀਂ ਸੀ ਵਾਹ ਲੱਗਦੀ ਸੁਖ ਪੁਚਾਇ ਦੇਂਦਾ
ਬੜੇ ਬੜੇ ਮੁਜਰਮ ਪੈਰੀਂ ਡਿੱਗਦੇ ਓਹਨਾ ਤਈਂ ਸੀ ਮੁਆਫ਼ ਕਰਾਇ ਦੇਂਦਾ
ਸਿਰਦੇਵੈਰੀਆਂ ਤਈਂਭੀ ਬਖਸ਼ ਛੱਡਦਾ,ਬਖਸ਼ ਦਿਹੋ,ਜਦਕੋਈਸੁਨਾਇ ਦੇਂਦਾ
ਡੱਨ ਦੇਣ ਨਾਲੋਂ, ਨਾਲ ਤਾੜਨਾਦੇ ਪੱਥਰ ਦਿਲਾਂਦੇ ਤਈਂ ਪੰਗਰਾਇ ਦੇਂਦਾ
ਤੋਬਾ ਕਰਦਾ ਜਦੋਂ ਗੁਨਾਹ ਤੋਂ ਕੋਈ ਝੱਟ ਕਰ ਇਤਬਾਰ ਛੁਡਾਇ ਦੇਂਦਾ
ਕਰਦਾ ਨਹੀਂ ਸੀ ਕਰੋਧਕਰਤਾਰ ਸਿੰਘਾਭਲਿਆਈਕਰ ਬੁਰੇ ਨੂੰ ਢਾਹਿ ਦੇਂਦਾ

ਵਾਕ ਕਵੀ

ਜਿਥੇ ਗੁਣ ਵਡੇ ਬੇਸ਼ੁਮਾਰ ਹੈਸਨ ਓਥੇ ਐਬ ਭੀ ਕਈ ਸੁਨਾਨ ਲੋਂਕੀ
ਕੌਮ ਘਾਤਕ ਤੇ ਲੋਭੀ ਬਹੁਤ ਹੈਸੀ ਦੂਸ਼ਨ ਇਕ ਤੋਂ ਸਖਤੇ ਲਾਨ ਲੋਂਕੀ
ਚਾਹੁੰਦਾਸਿੰਘ ਸਰਦਾਰਾਂ ਨੂੰ ਨਹੀਂ ਸੀਜੀ ਹਿੰਦੂ ਡੋਗਰੇ ਪਯਾਰੇ ਜਤਾਨ ਲੋਂਕੀ
ਕਰੀਏ ਅਸੀਂ ਭੀ ਖੋਜ ਕਰਤਾਰ ਸਿੰਘਾ ਜਿਥੋਂ ਤੱਕ ਸਚਾਈ ਰਖਾਨ ਲੋਂਕੀ

ਮਹਾਰਾਜ ਰਣਜੀਤ ਸਿੰਘ ਕੌਮ ਘਾਤਕ ਨਹੀਂ ਸੀ

ਲੋਕ ਆਖਦੇ ਫੜਕੇ ਜ਼ੋਰ ਬਹੁਤਾ ਰਣਜੀਤ ਸਿੰਘ ਮਿਸਲਾਂ ਖਾਇ ਗਿਆ
ਮਲੀਆ ਮੇਟਕਰ ਸਿੱਖ ਘਰਾਣਯਾਂ ਨੂੰ ਪੰਥ ਤਈਂ ਨੁਕਸਾਨ ਪੁਚਾਇ ਗਿਆ
ਮਿਸਲਦਾਰਾਂ ਦੀ ਤਾਕਤ ਤੋੜਕੇ ਜੀ ਬਣਯਾ ਪੰਥ ਦਾ ਰਾਜ ਗੁਵਾਇ ਗਿਆ
ਇਹ ਠੀਕ ਨਹੀਂ ਗਲ ਕਰਤਾਰ ਸਿੰਘਾ ਹੈ ਭੁਲੇਖਾ ਸੀ ਦਿਲੀਸਮਾਇ ਗਿਆ

ਵਿਚਾਰ

ਰਣਜੀਤਸਿੰਘ ਤੋਂ ਪਹਿਲਾਂਮਿਸਲਾਂ ਦਾ ਹੈਸੀ ਦੇਸ ਵਿਚ ਰਾਜ ਵਿਚਾਰ ਭਾਈ
ਆਪੋ ਵਿਚ ਰਿਹਾ ਇਤਫਾਕ ਨਹੀਂ ਸੀ ਦਿਲੀਂ ਰੱਖਦੇ ਸਨ ਸਾਰੇ ਖਾਰ ਭਾਇ
ਕਈ ਵਾਰ *ਲੜਾਈਆਂ ਹੁੰਦੀਆਂ ਸਨ ਵੈਰੀ ਹੋ ਰਹੇ ਸਨ ਹੁਸ਼ਯਾਰ ਭਾਈ
ਦਿਲੀਂ ਪੰਥਕ ਰਿਹਾ ਪਯਾਰ ਨਹੀਂ ਸੀ ਆ ਵੜੇ ਸਨ ਐਬ ਵਿਕਾਰ ਭਾਈ
ਮਿਲਵੀਂ ਤਾਕਤ ਪੰਥ ਦੀ ਰਹੀ ਨ ਸੀ ਹੱਨੇ ਹੱਨੇ ਸਭ ਬਣੇ ਸਰਦਾਰ ਭਾਈ

---

*ਦੇਖੋ ਚੌਥਾ ਹਿਸਾ ਪ੍ਰਕਾਸ਼ ਖਾਲਸਾ ਜਿਸ ਵਿਚ ਮਿਸਲਾਂ ਦਾ ਵਿਸਥਾਰ ਪੂਰਬਕ ਹਾਲ ਦਰਜ ਕੀਤਾ ਗਿਆ ਹੈ।

ਓਸੇ ਤਰ੍ਹਾਂ ਜੇ ਰਹਿੰਦੀ ਕਰਤਾਰ ਸਿੰਘਾ ਵੈਰੀ ਲੈਂਦੇ ਪੰਜਾਬ ਨੂੰ ਮਾਰ ਭਾਈ

ਤਥਾ

ਡੂੰਘੀ ਕਰ ਵਿਚਾਰ ਰਣਜੀਤ ਸਿੰਘ ਨੇ ਰਾਜ ਪੰਥ ਦਾ ਕਾਇਮ ਕਰਾਯਾ ਜੀ
ਇਕ ਝੰਡੇ ਹੇਠਾਂ ਜ਼ੋਰ ਕਰ ਕੱਠਾ ਮਾਰ ਵੈਰੀਆਂ ਤਈਂ ਦਬਾਯਾ ਜੀ
ਮਿਸਲਦਾਰੀਆਂ ਤੋੜ ਕੇ ਸਾਰੀਆਂ ਹੀ ਸਾਂਝੀ ਤਾਕਤ ਤਈਂ ਵਧਾਯਾ ਜੀ
ਸਿਧੇ ਹਥ ਜਿਨ੍ਹਾਂ ਈਨਾਂ ਮੰਨ ਲਈਆਂ ਓਹਨਾਂ ਤਈਂ ਬਹੁਮਾਨ ਦੁਵਾਯਾ ਜੀ
ਪਰਸਿੱਖਸਰਦਾਰਾਂਨੇਸਿੱਧੀ ਹੱਥੀਂ ਨਹੀਂਸੀ ਨਾਲ ਮਿਲਨਾ ਕਿਸੇ ਚਾਹਯਾ ਜੀ
ਆਖਰ ਓਹਨੂੰ ਸੀ ਰੱਬ ਇਕਬਾਲ ਦਿਤਾ ਓਸ ਸਭ ਨੂੰ ਭੰਨ ਦਿਖਾਯਾ ਜੀ
ਇਉਂ ਹੋਂਵਦੀ ਸਾਰਯਾਂ ਵਿਚ ਦੇਸਾਂ ਪਾਪ ਨਹੀਂ ਸੀ ਓਸ ਕਮਾਯਾ ਜੀ
ਖਿੰਡੇ ਤੀਲਿਆਂ ਤਈਂ ਕਰਤਾਰ ਸਿੰਘਾ ਕੱਠੇ ਕਰਕੇ ਝਾੜੂ ਬਣਾਯਾ ਜੀ

ਵਾਕ ਕਵੀ

ਕੀਤੀ ਓਸਤਾਂ ਦਿਲੋਂ ਭਲਿਆਈ ਹੈਸੀ ਝੰਡਾ ਪੰਥਦਾ ਪੱਕਾ ਗਡਾਇ ਦਿਤਾ
ਬਾਦਸ਼ਾਹੀ ਭੀ ਸਿੰਘਾਂ ਦੀ ਹੋਇ ਗੁਜ਼ਰੀ ਤਵਾਰੀਖਾਂਵਿਚਓਸਲਿਖਵਾਇ ਦਿਤਾ
ਅਗੇ ਰੱਬ ਨੂੰ ਨਹੀਂ ਮਨਜ਼ੂਰ ਹੈਸੀ ਓਸ ਹੋਰ ਹੀ ਗੁਲ ਖਿਲਾਇ ਦਿਤਾ
ਗਈ ਮੇਹਨਤ ਐਵੇਂ ਕਰਤਾਰ ਸਿੰਘਾ ਅੰਨ੍ਹੇ ਆਗੂਆਂ ਰਾਜ ਗੁਵਾਇ ਦਿਤਾ

ਕੀਹ ਮਹਾਰਾਜਾ ਰਣਜੀਤ ਸਿੰਘ ਲੋਭੀ ਸੀ ?

ਕਹਿੰਦੇ ਕਈ ਸ੍ਰਦਾਰਾਂ ਦਾ ਧਨ ਖੋਹਕੇ ਨਾਸਓਨ੍ਹਾਂ ਦਾ ਉਕਾ ਕਰਵਾਇ ਦਿਤਾ
ਤੱਲਕੇ ਖੋਹਕੇ ਰੰਡੀਆਂ ਤੀਵੀਆਂ ਤੋਂ ਦੁਖੀ ਓਨ੍ਹਾਂ ਦੇ ਤਈਂ ਕਰਵਾਇ ਦਿਤਾ
ਮਿਸਲਾਂ ਵਾਲਯਾਂ ਦੇ ਕਿਲੇ ਕੋਟ ਖੋਹਕੇ ਠੂਠਾ ਓਹਨਾਂਦੇਹਥੀਂ ਫੜਾਇ ਦਿਤਾ
ਜ਼ਾਹਰੇਕਈ ਨਮੂਨੇ ਕਰਤਾਰ ਸਿੰਘਾ ਜਿਨ੍ਹਾਂ ਦਾਗ ਸਰਕਾਰ ਨੂੰ ਲਾਇ ਦਿਤਾ

ਵਿਚਾਰ

ਮਰ ਗਏ ਆਗੂ ਜਦ ਮਿਸਲਾਂ ਦੇ ਪਿਛੇ ਵਾਰਸ ਜੋ ਅਖਵਾਵੰਦੇ ਸਨ
ਆਇ ਲੱਖਾਂ ਰੁਪਯਾਂ ਦੇ ਹਥ ਓਹਨਾਂ ਓਹ ਵਿਸ਼ੇ ਵਿਕਾਰ ਕਮਾਵੰਦੇ ਸਨ
ਅੰਨੇ ਹੋਇ ਕਈ ਵਿਚ ਮਸਤੀਆਂ ਦੇ ਨਿਤ ਪਰਜਾ ਦੇ ਤਈਂ ਸਤਾਵੰਦੇ ਸਨ
ਜ਼ੋਰ ਜ਼ੁਲਮਿ ਕਰਦੇ ਵਿਚ ਤਲਕਯਾਂਦੇ ਸਿੱਖਾਂਸ਼ਾਹੀ' ਦਾ ਦਾਗ ਲੁਵਾਵੰਦੇ ਸਨ

ਜੋ ਰੰਡੀਆਂ ਹੈਸਨ ਤੀਵੀਆਂ ਜੀ ਅਹਿਲਕਾਰ ਓਹਨਾਂ ਲੁਟ ਖਾਵੰਦੇ ਸਨ
ਓਹ ਮਿਸਲਾਂ ਦੀ ਬੇਸ਼ੁਮਾਰ ਖੱਟੀ ਭਾੜੇ ਭੰਗ ਦੇ ਲੋਟੂ ਲੁਟਾਵੰਦੇ ਸਨ
‡ਕਬਜ਼ੇਕਈ ਥਾਂ ਕੀਤੇ ਰਣਜੀਤ ਸਿੰਘ ਨੇ ਜਿਹੜੇ ਧਨਐਵੇਂਪਏ ਜਾਵੰਦੇ ਸਨ
ਰਾਜ ਬਿਹਤਰੀ ਲਈ ਕਰਤਾਰ ਸਿੰਘਾ ਕੀਤੇਕੰਮ ਇਹਦਾਨੇ ਸਲਾਹਵੰਦੇ ਸਨ

ਕੀਹ ਮਹਾਰਾਜ ਰਣਜੀਤ ਸਿੰਘ ਸਿੱਖ ਸਰਦਾਰਾਂ ਦੀ ਕਦਰ ਨਹੀਂ ਸੀ ਕਰਦਾ

ਕਈ ਆਖਦੇ ਸਿੰਘ ਸਰਦਾਰ ਸਾਰੇ ਸਦਾ ਜੰਗਾਂ ਦੇ ਵਿਚ ਧਕਾਈ ਰਖੇ
ਦਿੱਤੇ ਰਹਿਣ ਨ ਕਦੇ ਲਾਹੌਰ ਅੰਦਰ ਸਦਾ ਮੁਸ਼ਕਲਾਂ ਵਿਚ ਫਸਾਈ ਰਖੇ
ਮੁਸਲਮਾਨ ਤੇ ਹਿੰਦੂਆਂ ਦੇ ਔਹਦੇ ਸਦਾ ਵਿਚ ਦਰਬਾਰ ਬੈਠਾਈ ਰਖੇ
ਬਹੁਤੇ ਡੋਗਰੇ ਮਿਸ਼ਰ ਕਰਤਾਰ ਸਿੰਘਾ ਹੈਸਨ ਮੂੰਹ ਸਰਕਾਰ ਨੇ ਲਾਈ ਰਖੇ

ਵਿਚਾਰ

ਬੰਦੋਬਸਤ ਨਾਲੋਂ ਜੰਗ ਬਹੁਤ ਮੁਸ਼ਕਲ ਹੈਸਨ ਕੰਮਓਹ ਖਾਸਇਤਬਾਰ ਵਾਲੇ
ਪੈਂਦੇ ਮੌਤ ਦੇ ਮੂੰਹ ਨੇ ਮਰਦ ਗਾਜ਼ੀ ਤੇਗਾਂ ਮਾਰਦੇ ਕੌਮੀ ਪਯਾਰ ਵਾਲੇ
ਦੂਜੇ ਲੋਕ ਹੁੰਦੇ ਗਾਹਕ ਖਾਣ ਦੇ ਹੀ ਕੱਮ ਕਰਦੇ ਨ ਦੁਖ ਆਜ਼ਾਰ ਵਾਲੇ
ਸਿੰਘ ਸਮਝਦੇ ਸਨ 'ਰਾਜ ਆਪਣਾ ਹੈ' ਤੇਗਾਂ ਮਾਰਦੇ ਹੈਸਨ ਵਿਚਾਰ ਵਾਲੇ
ਭਵਾਨੀ ਦਾਸ ਦੇ ਪੂਰਨੇ ਵੇਖ ਲਵੋ ਨ ਭੁਲੋ ਮੁਲਤਾਨ ਦੀ ਕਾਰ ਵਾਲੇ
†ਅਰੋ ਮੁਦਕੀ ਤੇ ਫੇਰੂ ਆਦਿ ਤਾਈਂ ਹਥ ਵੇਖਣੇ ਮਿਸ਼ਰਾਂ ਦੀ ਤਾਰ ਵਾਲੇ
ਦੂਜੇ ਲੋਕਾਂ ਨੇ ਫੌਜਾਂ ਦੀ ਵਾਗ ਫੜਕੇ ਬੇੜੇ ਸਿੰਘਾਂ ਦੇ ਡੋਬੇ ਬਲਕਾਰ ਵਾਲੇ
ਰਖੇ ਜੰਗਾਂਵਿਚਸਰਦਾਰਕਰਤਾਰ ਸਿੰਘਾ ਏਸੇ ਲਈ ਰਣਜੀਤ ਸਿੰਘ ਸਾਰ ਵਾਲੇ

---

‡ਮਿਸਲਾਂ ਵਾਰਸਾਂ ਨੂੰ ਜੈਸੇ ਯੋਗ ਸਮਝਦਾ ਸੀ ਜਾਗੀਰਾਂ ਦੇਇਕੇ ਬਾਕੀ ਫਾਲਤੂ ਜਾਇਦਾਦ ਰਾਜ ਖਾਲਸੇ ਨਾਲ ਮਿਲਾ ਲੈਂਦਾ ਸੀ।

†ਛੇਵਾਂ ਹਿਸਾ "ਦਰਬਾਰ ਖਾਲਸਾ" ਜਿਸ ਵਿਚ ਫੇਰੂ, ਮੁਦੱਕੀ ਦੀਆਂ ਸਾਰੀਆਂ ਲੜਾਈਆਂ ਆਦਿ ਮਹਾਰਾਜੇ ਖੜਗ ਸਿੰਘ, ਸ਼ੇਰ ਸਿੰਘ, ਦਲੀਪ ਸਿੰਘ ਦੇ ਪੂਰੇ ਪੂਰੇ ਹਾਲ ਕਈ ਐਡੀਸ਼ਨ ਛਪ ਚੁਕਾ ਹੈ। ਅੱਜ ਹੀ ਮੰਗਵਾ ਕੇ ਪੜੋ।

ਤਖਤ

ਧਜਾਨ ਸਿੰਘ ਦੇ ਖਾਸ ਪੁਵਾਰ ਬਿਨ੍ਹਾਂ ਹੋਰ ਕਿਸੇ ਨੂੰ ਏਨਾ ਵਧਾਯਾ ਨਹੀਂ ਸੀ,
ਬੜੇ ਬੜੇ ਸਰਦਾਰਾਂ ਨੂੰ ਦੇਇ ਔਹਦੇ ਦੂਜੇ ਲੋਕਾਂ ਤੋਂ ਘੱਟ ਰਖਾਯਾ ਨਹੀਂ ਸੀ
ਹਾਂ, ਰਹੇ ਉਹ ਵਿਚਆਰਾਮ ਸਾਰੇ ਉਹਨਾਂ ਜੰਗ ਦਾ ਦੁਖ ਉਠਾਯਾ ਨਹੀਂ ਸੀ
ਕਈਆਂਖਾਧੀਆਂਮੁਫਤ ਉਮਰ ਸਾਰੀ ਸਾਹਕਈਆਂਨੂੰਸੁਖਦਾ ਆਯਾ ਨਹੀਂ ਸੀ
ਮੁਕਦੀਗੱਲਉਹਗੁਣਾਂਦਾਗਾਹਕ ਹੈਸੀਧੜੇਬੰਦੀ ਦਾ ਓਸ ਤੋਂ ਸਾਯਾ ਨਹੀਂ ਸੀ
ਜਿਹਾ ਵੇਖਦਾ ਤਿਹਾ ਕਰਤਾਰ ਸਿੰਘਾ ਹੈਸੀਵਰਤਦਾ ਗੁਣ ਭੁਲਾਯਾ ਨਹੀਂ ਸੀ

ਮਹਾਰਾਜੇ ਰਣਜੀਤ ਸਿੰਘ ਤੇ ਓਹਦੀਆਂ ਫੌਜਾਂ ਜਾਨ ਵਾਰਦੀਆਂ ਸਨ

ਫੌਜਾਂ ਏਨੀਆਂ ਖੁਸ਼ ਸਨ ਓਸ ਉਤੇ ਜੋ ਆਖਦਾ ਹੁਕਮ ਬਜਾਂਦੀਆਂ ਸਨ
ਚੜ੍ਹ ਔਖੇ ਤੋਂ ਔਖੇ ਮੈਦਾਨ ਅੰਦਰ ਓਹਦੇ ਨਾਮ ਤੇ ਜਿੰਦਾਂ ਘੁਮਾਂਦੀਆਂ ਸਨ
ਸਿਰਵਡੀਤੋਂ ਵਡੀ ਤਕਲੀਫ ਸਹਿਕੇ ਅਗੋਂ ਹੁਕਮ ਨਕ ਦੇ ਪਰਤਾਂਦੀਆਂ ਸਨ
ਓਹਨੂੰਆਪਣਾਬਾਦਸ਼ਾਹ ਮੰਨਦੀਆਂ ਸਨਆਪਾਮਾਰ ਕੇ ਫਤੇ ਕਰਾਂਦੀਆਂ ਸਨ
ਰੱਬੀ ਹੁਕਮ ਵਾਂਗੂੰ ਮੰਨੀ ਈਨ ਓਹਦੀ ਜਿੱਧਰ ਆਖਦਾ ਓਧਰੇ ਜਾਂਦੀਆਂ ਸਨ
ਏਸੇਖੂਬੀਦੇਨਾਲ ਕਰਤਾਰਸਿੰਘਾ ਜਿੱਧਰ ਜਾਂਦੀਆਂ ਸਨ ਫਤ੍ਹੇ, ਪਾਂਦੀਆਂ ਸਨ

ਵਾਕ ਕਵੀ

ਉੱਪਰਲਿਖੇਜੋ ਗੁਣ ਰਣਜੀਤ ਸਿੰਘ ਦੇ ਮੈਂ ਲਿਖੇ ਨਹੀਂ ਝੂਠ ਬਨਾਇ ਭਾਈ
ਐਵੇਂ ਸ਼ਾਇਰੀ ਗੁਣ ਦੀਆਂ ਜੋੜ ਗੱਪਾਂ ਨਹੀਂ ਪੱਤਰੇ ਕਾਲੇ ਕਰਾਇ ਭਾਈ
ਬੜੇ ਬੜੇ ਮੁਅਰੱਖ ਲਿਖ ਗਏ ਨੇ ਨਾਮ ਬੋਹੜਯਾਂ ਦਿਆਂ ਸੁਨਾਇ ਭਾਈ
ਪਹਿਲਾਂ ਲਿਖੇ ਸਾਰੇ ਯੂਰਪ ਦੇਸ ਵਾਲੇ ਪਿੱਛੋਂ ਦੇਸੀਆਂਦਿਆਂ ਸੁਨਾਇ ਭਾਈ
ਆਜ਼ਬਰਨ ਅਤੇ ਮੈਕ੍ਰੀਗਰ ਸਮਝੋ ਬੈਰਨ ਹੂਗਲ ਨਾਲ ਰਲਾਇ ਭਾਈ
ਮਿਸਟਰ ਬਾਰ ਤੇ ਹਰਨਿੰਗਬਰਗਭੀਜਨਰਲ ਗਾਰਦਨਦਿਆਂ ਬਤਾਇ ਭਾਈ
ਕਨਿੰਘਮ ਫੇਨ ਤੇ ਮੋਰਕ੍ਰਾਫਟ ਸਟਨਬਾਚ ਸਰਲੈਪਲ ਪਾਇ ਭਾਈ
ਸੋਹਣਲਾਲਮੁਹੰਮਦ ਲਤੀਫ ਸਮਝੋ ਘਨੱਈਏ ਲਾਲ ਸੀ ਬੜਾਦਾਨਾਇ ਭਾਈ
ਇਹ ਲਿਖ ਗਏ ਜੋ ਫੋਲ ਸਮੇਂ ਤਾਈਂ ਘੋੜੇ ਖੋਜ ਦੇ ਬਹੁਤ ਦੁੜਾਇ ਭਾਈ
ਲਿਖਯਾ ਉਨ੍ਹਾਂਤੋਂ ਪੁਛ ਕਰਤਾਰਸਿੰਘਾ ਕਿਣਕੇ ਪਰਬਤਾਂਵਿਚੋਂ ਉਠਾਇ ਭਾਈ

### ਪੁਸਤਕ ਦੀ ਸਮਾਪਤੀ

ਮਨਾ ਬੱਸ ਕਰ ਕਲਮ ਨੂੰ ਥੱਮ ਏਥੇ ਲੱਮੇ ਕਰ ਤੂੰ ਫੋਲ ਫੁਲਾ ਨਾਹੀਂ
ਬਾਦਸ਼ਾਹੀਆਂ ਦਾ ਆਉਂਦਾ ਅੰਤ ਕੂੜ ਨ ਛੱਡਫਿਕਰ ਤੇ ਘੋੜਾ ਦੁੜਾ ਨਾਹੀਂ
ਕਦੇ ਕਿਸੇ ਤੋਂ ਪੂਰੇ ਇਤਹਾਸ ਹੋਇ ? ਫੋਲ ਪੱਤਰੇ ਸਿਰ ਖਪਾ ਨਾਹੀਂ
ਇਹਦਾ ਭੋਗ ਪਾ ਏਥੇ ਕਰਤਾਰ ਸਿੰਘਾ ਅਰੇ ਚੱਲ ਹੁਣ ਦੇਰ ਲਗਾ ਨਾਹੀਂ

### ਕਵੀ ਦੀ ਬੇਨਤੀ

ਲਿਖਯਾ ਹਾਲ ਮਹਾਰਾਜੇ ਰਣਜੀਤਸਿੰਘ ਦਾ ਵਾਰਦੂਸਰੀ ਖੋਜ ਖੁਜਾਇ ਭਾਈ
ਅਗੇ ਨਾਲੋਂ ਇਤਹਾਸ ਨੂੰ ਫੋਲ ਕਰਕੇ ਬਹੁਤੇ ਹੈਣ ਪ੍ਰਸੰਗ ਵਧਾਇ ਭਾਈ
ਜਿਥੋਂ ਤਕ ਲਗੀ ਵਾਹ ਖੋਜ ਕੀਤੀ ਸਮਾ ਕੀਮਤੀ ਖਰਚ ਖਰਚਾਇ ਭਾਈ
ਕਸਰਾਂਕੀਤੀਆਂਪੂਰੀਆਂਦਿਲੋਂ ਸੱਭੇ ਜਿੰਨੀ ਅਕਲ ਹੈ ਸੀਉੱਨੀ ਲਾਇ ਭਾਈ
ਪਹਿਲੀ ਵਾਰ ਨਾਲੋਂ ਲਿਖਯਾ ਫੋਲਕਰਕੇ ਵਖੋ ਵਖ ਪ੍ਰਸੰਗ ਰਖਾਇ ਭਾਈ
ਪੂਰੀ ਹੋਈ ਇਹ ਘਾਲ ਕਰਤਾਰ ਸਿੰਘਾ ਦਿਤਾ ਸਿਰੇ ਗ੍ਰੰਥ ਚੜ੍ਹਾਇ ਭਾਈ

### ਤਥਾ

ਬੜੀਆਂ ਮਿਹਨਤਾਂ ਨਾਲ ਗ੍ਰੰਥ ਲਿਖਯਾ ਵਖੋ ਵੱਖ ਲਿਖੇ ਪ੍ਰਸੰਗ ਸੋਹਣੇ
ਸਾਫ ਸੁਧਰੇ ਰਖੇ ਨੇ ਬੈਂਤ ਸਿਧੇ ਰਾਜਨੀਤ ਤੇ ਕਾਵਯ ਦੇ ਢੰਗ ਸੋਹਣੇ
ਲਿਖੇ ਸ਼ਾਨ ਪ੍ਰਤਾਪ ਰਣਜੀਤ ਸਿੰਘ ਦੇ ਹੋਰ ਖਾਲਸਾ ਫੌਜਾਂ ਦੇ ਜੰਗ ਸੋਹਣੇ
ਭਰੀ ਬੀਰਤਾ ਏਸ ਦੇ ਵਿਚ ਬਹੁਤੀ ਬਾਦਸ਼ਾਹੀ ਨੇ ਪਾਇ ਨੇ ਰੰਗ ਸੋਹਣੇ
ਮੋਤੀ ਸੁਖ਼ਨ ਪਰੋਇ ਨੇ ਵਿਚ ਲੜੀਆਂ ਗੁੰਦੇ ਹਾਰ ਨੇ ਨਾਲ ਉਮੰਗ ਸੋਹਣੇ
ਕਦਰਦਾਨਾਂ ਦੇ ਲਈ ਕਰਤਾਰ ਸਿੰਘਾ ਲਿਖੇ ਹੈਣ ਗਰੰਥ ਨਿਸ਼ੰਗ ਸੋਹਣੇ

### ਵਾਕ ਕਵੀ

ਭਾਵੇਂ ਖੋਜ ਕੀਤੀ ਸਿਰੋਂ ਪਰੇ ਹੋਕੇ ਭੁਲਣਹਾਰ ਅਖੀਰ ਇਨਸਾਨ ਹਾਂ ਮੈਂ
ਭੁਲਾਂ ਰਹੀਆਂ ਬਥੇਰੀਆਂ ਹੋਣਗੀਆਂ ਏਸ ਗੱਲ ਨੂੰ ਰਿਹਾ ਪਛਾਨ ਹਾਂ ਮੈਂ
... ਪਿਮਣਾ ਔਖਾ ਬਹੁਤਾ ਕਰਦਾ ਨਿੱਤ ਧਯਾਨ ਹਾਂ ਮੈਂ
...ਲਣਹਾਰ ਤੇ ਭੁਲਾ ਅੰਞਾਨ ਹਾਂ ਮੈਂ

ਚੁਕਾ ਹੈ। ਅੱਜ ਹਾ ਸਗਵਾ ...

ਸਮਾਪਤੀ ਦੀ ਤਾਰੀਖ

ਉੱਨੀ ਸੌ ਬਿਆਸੀਆਂ ਸਾਲ ਬਿਕ੍ਰਮ ਉੱਨੀ ਸੌ ਛੱਬੀ ਸੱਨ ਜਾਨ ਭਾਈ
ਚਾਰ ਸੌ ਸਤਵੰਜਵਾਂ ਗੁਰੂ ਨਾਨਕ ਬੀਤ ਰਿਹਾ ਸੀ ਲਵੋ ਪਛਾਨ ਭਾਈ
ਦੋ ਸੌ ਸਤਾਈਆਂ ਖਾਲਸੇ ਦਾ ਗੁਜ਼ਰ ਚੱਲਯਾ ਸੰਮਤ ਆਨ ਭਾਈ
ਸੋਮਵਾਰ ਤੇ ਫੱਗਣੋਂ ਵੀਹ ਸਮਝੋ ਪੂਰਾ ਗਰੰਥ ਹੋ ਗਿਆ ਮਹਾਨ ਭਾਈ
ਅੰਮ੍ਰਿਤਸਰ ਦੇ ਵਿਚ ਇਹ ਲਿਖਿਆ ਹੈ ਕੀਤੀ ਮਿਹਰ ਵੱਡੀ ਭਗਵਾਨ ਭਾਈ
ਪੂਰੀਘਾਲ ਹੋ ਜਾਇ ਕਰਤਾਰਸਿੰਘਾਕਦਰ ਪਾਉਣ ਪੜ੍ਹਕੇ ਕਦਰਦਾਨ ਭਾਈ

ਵਾਕ ਕਵੀ

ਦੂਜੀ ਵਾਰ ਇਤਹਾਸ ਦੇ ਲਿਖਣਅੰਦਰਪਈ ਮਿਹਨਤ ਬਹੁਤ ਉਠਾਵਨੀ ਜੀ
ਢਾਈ ਸਾਲ ਬਤੀਤ ਹੋ ਗਏ ਸਮਝੋ ਕੀਤੀ ਬਹੁਤ ਹੀ ਫੋਲ ਫੁਲਾਵਨੀ ਜੀ
ਦੁਨੀਆਂਦਾਰੀਦੇਜਲਾਦੇ ਵਿਚਫਸਕੇ ਔਖੀ ਸੁਰਤ ਇਕ ਤਰਫ ਟਿਕਾਵਨੀ ਜੀ
ਸ਼ਿਹਰ ਆਖਣੇ ਕੰਮ ਆਜ਼ਾਦੀਆਂ ਦੇ ਸੌਖੀ ਨਹੀਂ ਇਹ ਖੇਡ ਖਿਡਾਵਨੀ ਜੀ
ਵੇਖਣਵਾਲਯਾਂਲਈ ਇਹ ਗੱਲ ਸੌਖੀ ਸ਼ਾਇਰਾਂ ਵਾਸਤੇ ਔਖੀ ਨਿਬਾਵਨੀ ਜੀ
ਰਾਗ ਰੰਗ ਜਹਾਨ ਦੇ ਛਡ ਕਰਕੇ ਜਿੰਦ ਚਿੰਤਾ ਦੇ ਵਿਚ ਫਸਾਵਨੀ ਜੀ
ਬੇੜਾ ਠਿਹਲ ਇਤਿਹਾਸ ਦੇ ਬਹਿਰ ਅੰਦਰ ਰੱਤਫਿਕਰਾਂਵਿਚ ਸੁਕਾਵਨੀ ਜੀ
ਮਾਈ ਵਾਂਗਸਹਿਕੇਸਿਰ ਤੇ ਧੁਪਪਾਲਾ ਭੌਰਾ ਲਈ ਗੁਲਜ਼ਾਰ ਲਗਾਵਨੀ ਜੀ
ਭੂੰਡਾਂ ਤਈਂ ਕੀਹ ਸਾਰ ਕਰਤਾਰਸਿੰਘਾ ਭੌਰਾ ਆਸ਼ਕਾਂ ਨੇ ਕਦਰ ਪਾਵਨੀ ਜੀ

ਬੇਨਤੀ

ਮੇਰੇ ਸ਼ਿਹਰਾਂ ਦੇ ਭੌਰਯੋ ਫੁਲਾਂ ਉਤੇ ਖੁਸ਼ ਹੋਕੇ ਸਦਾ ਗੁੰਜਾਰ ਕਰਯੋ
ਜਿਵੇਂ ਕਦਰ ਕੀਤਾ ਅੱਜ ਤੱਕ ਤੁਸਾਂ ਓਸੇ ਤਰਾਂ ਹੀ ਮਿਹਰ ਅਪਾਰ ਕਰਯੋ
ਮੈਂ ਖੂਨ ਚੋਂ ਫੁਲ ਤਯਾਰ ਕਰਦਾ ਤੁਸੀਂ ਖੁਸ਼ ਹੋ ਗਲਾਂ ਦੇ ਹਾਰ ਕਰਯੋ
ਇਹਨਾਂ ਫੁਲਾਂ ਦੀ ਨਿੰਦਯਾਕਰੇ ਜਿਹੜਾ ਸਮਝ ਭੂੰਡ ਕਾਲਾਫਿਟਕਾਰ ਕਰਯੋ
ਕੰਮ ਜਿਨ੍ਹਾਂ ਦਾ ਗੰਦਗੀ ਫੋਲਣੀ ਹੀ ਬਦਖਾਹਾਂ ਦਾ ਨ ਇਤਬਾਰ ਕਰਯੋ
ਤੁਸੀਂ ਹੰਸ ਤੇ ਮੋਤੀ ਨੇ ਚੋਗ ਹੰਸਾਂ ਡੱਡਾਂ ਬਗਲੇ ਖਾਣ ਸ਼ੁਮਾਰ ਕਰਯੋ
ਸਿੱਖੀ ਸਿਦਕ ਦੇ ਲਿਖੇ ਗਰੰਥ ਸੋਹਣੇ ਆਪ ਪੜ੍ਹਕੇ ਅਗੇ ਪਰਚਾਰ ਕਰਯੋ
ਗੁਰ ਸਿੱਖੀ ਤੇ ਬੀਰਤਾ ਦੇਸ਼ ਅੰਦਰ ਘਰ ਘਰ ਫੈਲੇ ਉਪਕਾਰ ਕਰਯੋ
ਗੰਦੇ ਗੀਤ ਗਾਵਣੋਂਲੋਕ ਹਟ ਜਾਵਣ ਇਹਨਾਂ ਪੁਸਤਕਾਂ ਦੇਗੁਣਜ਼ਾਹਰ ਕਰਯੋ

ਬਖਸ਼ੋ ਮੇਰੇ ਗੁਨਾਹ ਕਰਤਾਰ ਸਿੰਘਾ ਬਿਨਤੀ ਮੇਰੇ ਲਈਪਾਸਕਰਤਾਰ ਕਰਯੋ

ਕਵੀ ਵਲੋਂ ਤਾਕੀਦ

'ਸ੍ਰਕਾਰ ਖਾਲਸਾ' ਲਿਖਯਾ ਗ੍ਰੰਥ ਸੋਹਣਾ ਇਹਦੇ ਹੱਕ ਸਭ ਆਪਨੇਪਾਸ ਰੱਖੇ
ਕੋਈ ਏਸ ਤਾਈਂ ਹੱਥ ਪਾਇ ਨਾਹੀਂ ਖਾਸੋ ਆਮ ਇਹ ਦਿਲੋਂ ਕਿਆਸ ਰੱਖੇ
ਅੱਗੇ ਇਕ ਵਾਰੀ ਧੋਖਾ ਖਾਇ ਬੈਠਾ ਹੁਣ ਕੋਈ ਨ ਇਸ ਦੀ ਆਸ ਰੱਖੇ
ਇਹ ਬੇਕੀਮਤੀ ਲਾਲ ਕਰਤਾਰ ਸਿੰਘਾ ਓਹੋ ਸਮਝੇ ਜਿਹੜਾ ਸ਼ਨਾਸ ਰੱਖੇ

ਮੇਰਾ ਪਤਾ

ਮੇਰੇ ਪਿੰਡ ਦਾ ਨਾਮ ਕਲਾਸ ਵਾਲਾ ਲਵੇ ਜ਼ਿਲਾ ਸਲਕੋਟ ਵਿਚਾਰ ਵੀਰੋ
ਕਲਾਸ ਵਾਲੀਆ ਆਖਦੇ ਲੋਕ ਤਾਹੀਏ ਨਾਮ ਹੋਯਾ ਮਸ਼ਹੂਰ ਅਪਾਰ ਵੀਰੋ
ਸੰਤਾਲੀ ਸਿੱਖ ਪਲਟਨ ਦਾ ਗ੍ਰੰਥੀ ਮੈਂ ਰਿਹਾ ਪੰਦਰਾਂ ਸਾਲ ਚਿਤਾਰ ਵੀਰੋ
ਲੋਕ ਕਹਿੰਦੇ ਮੈਨੂੰ ਸੰਤਾਲੀ ਵਾਲਾ ਜਿਹੜੇ ਪਲਟਨਾਂ ਦੇ ਜਾਨਣ ਹਾਰ ਵੀਰੋ
ਉੱਨੀ ਸੌ ਦੇ ਬਾਈਵੇਂ ਸਾਲ ਚੜ੍ਹਦੇ ਅੰਨ ਜਲ ਨੇ ਖਿੱਚ ਮੁਹਾਰ ਵੀਰੋ
ਓਥੋਂ ਲੈ ਆਯਾ ਸੇਵਾ ਪੰਥ ਬਖਸ਼ੀ ਦਾਸ ਜਾਣ ਸ੍ਰੀ ਦਰਬਾਰ ਵੀਰੋ
ਉੱਚੀ ਪਦਵੀ ਮੈਂ ਦੇ ਨ ਲਾਇਕ ਹੈਸਾਂ ਮੋਟੀ ਬੁੱਧ ਵਡਾ ਔਗਣਹਾਰ ਵੀਰੋ
ਰਾਮਦਾਸ ਸਤਿਗੁਰੂ ਨੇ ਮਿਹਰ ਕੀਤੀ ਕੂਕਰ ਰੱਖਯਾ ਆਪਣੇ ਦੁਆਰੇ ਵੀਰੋ
ਹੁਣ ਲਾਜ ਰੱਖੇ ਬਿਰਦ ਆਪਣੇ ਦੀ ਪਤ ਨਾਲ ਦੇਇ ਉਮਰ ਗੁਜ਼ਾਰ ਵੀਰੋ
ਮੁੱਖ ਉੱਜਲੇ ਹੁਣ ਕਰਤਾਰ ਸਿੰਘਾ ਸਿਰੇ ਚੜ੍ਹ ਜਾਵੇ ਔਖੀ ਕਾਰ ਵੀਰੋ

ਯਾਦ ਰੱਖਣਾ

ਜਿੰਨੇ ਮੇਰੇ ਗ੍ਰੰਥ ਹੁਣ ਛਪਣ ਅੱਗੋਂ ਉੱਪਰ ਮੇਰੀ *ਤਸਵੀਰ ਵਿਚਾਰ ਹੋਵੇ
ਕਾਲਾ ਗਾਤਰਾ ਤੇ ਚਿੱਟਾ ਹੋਇ ਕੁੜਤਾ ਬੱਧੀ ਸਿਰ ਤੇ ਕਾਲੀ ਦਸਤਾਰ ਹੋਵੇ
ਕਰਤਾਰ ਸਿੰਘ ਦੇ ਨਾਲ ਕਲਾਸ ਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ
ਕਈ ਨਾਮ ਮੇਰਾ ਐਵੇਂ ਰੱਖ ਲੈਂਦੇ ਪੈਸੇ ਲੁੱਟਣੇ ਜਿਨ੍ਹਾਂ ਦੀ ਕਾਰ ਹੋਵੇ
ਤੋੜ ਫਾੜ ਕੇ ਛਾਪ ਗਰੰਥ ਦੇਂਦਾ ਭੈੜਾ ਜਿਨ੍ਹਾਂ ਦਾ ਸਦਾ ਵਿਹਾਰ ਹੋਵੇ
ਹੇਰ ਫੇਰ ਬਹੁ ਕਰਨ ਦੁਕਾਨਾਂ ਵਾਲੇ ਉਹੋ ਸਮਝਦਾ ਜੇਹੜਾ ਹੁਸ਼ਿਆਰ ਹੋਵੇ
ਏਸ ਗੱਲ ਦਾ ਕਰਨ ਧਯਾਨ ਵੀਰੋ ਕੀਤੀ ਮੇਹਨਤ ਨਾਹਿੰ ਖ਼ੁਵਾਰ ਹੋਵੇ
ਇਹ ਦਿਹੋ ਅਸੀਸ ਕਰਤਾਰ ਸਿੰਘਾ, ਉਤੇ ਦਾਸ ਦੇ ਦਯਾਲ ਕਰਤਾਰ ਹੋਵੇ

*ਇਸ ਮੇਰੀ ਤਸਵੀਰ ਦੇ ਸਾਰੇ ਹੱਕ ਰਾਖਵੇਂ ਹਨ।